# ਸਿੱਖ ਰੈਫ਼੍ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਦੀਆਂ ਹੱਥ-ਲਿਖਤ ਪੁਸਤਕਾਂ ਦੀ ਸੂਚੀ

# ਵਿਸ਼ੈ-ਸੂਚੀ

# ਮੁੱਖ ਸ਼ਬਦ

ਸੰਨ ੧੯੬੪ ਵਿਚ ਸਿੱਖ-ਇਤਿਹਾਸ ਰੀਸਰਚ ਬੋਰਡ ਵਲੋਂ ਸੁਝਾਉ ਦਿੱਤਾ ਗਿਆ ਕਿ ਸ੍ਰੀ ਦਰਬਾਰ ਸਾਹਿਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਸਿੱਖ ਰੈਫ਼੍ਰੈਂਸ ਲਾਇਬ੍ਰੇਰੀ; ਕੇਂਦ੍ਰੀ ਸਿੱਖ ਅਜਾਇਬ ਘਰ ਅਤੇ ਸ੍ਰੀ ਗੁਰੂ ਰਾਮ ਦਾਸ ਲਾਇਬ੍ਰੇਰੀ ਵਿਚ ਬਹੁਤ ਸਾਰੀਆਂ ਪੰਜਾਬੀ ਹੱਥ-ਲਿਖਿਤ ਪੁਸਤਕਾਂ ਅਜਿਹੀਆਂ ਹਨ ਜਿਨ੍ਹਾਂ ਸੰਬੰਧੀ ਪੰਜਾਬੀ ਸਾਹਿੱਤ ਤੇ ਇਤਿਹਾਸ ਦੇ ਖੋਜੀਆਂ ਨੂੰ ਕੋਈ ਵੇਰਵੇ ਸਹਿਤ ਬਾਕਾਇਦਾ ਸੂਚੀ ਨਾ ਹੋਣ ਕਰਕੇ ਪੂਰੀ ਪੂਰੀ ਵਾਕਫ਼ੀਅਤ ਨਹੀਂ ਦਿੱਤੀ ਜਾ ਸਕਦੀ। ਇਸੇ ਕਾਰਣ ਬਹੁਤ ਸਾਰੇ ਵਿਦ੍ਵਾਨ ਤੇ ਵਿਦਿਆਰਥੀ ਨਿਰਾਸ਼ ਹੋ ਕੇ ਇਥੋਂ ਐਵੇਂ ਹੀ ਮੁੜ ਜਾਂਦੇ ਹਨ।

ਕਮੇਟੀ ਨੇ ਇਸ ਜਾਇਜ਼ ਲੋੜ ਨੂੰ ਬੜੀ ਗੰਭੀਰਤਾ ਨਾਲ ਸੋਚਿਆ, ਵਿਚਾਰਿਆ ਅਤੇ ਇਹ ਕੰਮ ਸਿਰੇ ਚਾੜ੍ਹਨ ਲਈ ਸ: ਸ਼ਮਸ਼ੇਰ ਸਿੰਘ 'ਅਸ਼ੋਕ' ਨੂੰ ਨਿਯੁਕਤ ਕੀਤਾ। ਇਨ੍ਹਾਂ ਪੁਸਤਕਾਲਯਾਂ ਦੀਆਂ ੩੯੩ ਜਿਲਦਾਂ ਬਾਰੇ, ਜਿਨ੍ਹਾਂ ਵਿਚ ੭੭੩ ਹੱਥ ਲਿਖਿਤ ਪੁਸਤਕਾਂ ਹਨ, ਵੇਰਵੇ ਸਹਿਤ ਇਹ ਇਕ ਵਿਗਿਆਨਕ ਸੂਚੀ ਛੇਤੀ ਹੀ ਤਿਆਰ ਕਰਕੇ ਪ੍ਰੈਸ ਵਿਚ ਦਿੱਤੀ ਗਈ ਜੋ ਹੁਣ-'ਸਾਡਾ ਹੱਥ-ਲਿਖਿਤ ਪੰਜਾਬੀ-ਸਾਹਿੱਤ' ਦੇ ਨਾਂ ਹੇਠ ਪ੍ਰਕਾਸ਼ਤ ਹੋ ਕੇ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕੀਤੀ ਜਾਂਦੀ ਹੈ। ਆਸ਼ ਹੈ, ਗੁਰਮਤਿ ਪ੍ਰੇਮੀ ਤੇ ਪੰਜਾਬੀ ਪਾਠਕ ਇਸ ਤੋਂ ਉਚਿਤ ਲਾਭ ਉਠਾ ਕੇ ਕਮੇਟੀ ਦੀ ਹੌਸਲਾ ਅਫ਼ਜ਼ਾਈ ਅਵੱਸ਼ ਕਰਨਗੇ।

ਗੁਰੂ ਪੰਥ ਦਾ ਸੇਵਕ,

ਮਹਿੰਦਰ ਸਿੰਘ ਗਿਆਨੀ

ਸ੍ਰੀ ਅੰਮ੍ਰਿਤਸਰ
ਮਿਤੀ ੧੭-੧੦-੬੬

ਸਕੱਤਰ,
ਸ਼੍ਰੋ: ਗੁ: ਪ੍ਰ: ਕਮੇਟੀ,
ਸ੍ਰੀ ਅੰਮ੍ਰਿਤਸਰ।

# ਮੁੱਢਲੀ ਜਾਣ-ਪਛਾਣ

੧.

ਸਾਡੇ ਸਾਹਿੱਤ ਵਿਚ ਪੁਰਾਤਨ ਹੱਥ-ਲਿਖਿਤ ਪੁਸਤਕਾਂ ਦੀਆਂ ਵੇਰਵੇ ਸਹਿਤ ਸੂਚੀਆਂ ਜਾਂ ਵਿਵਰਣ ਤਿਆਰ ਕਰਨ ਤੇ ਛਾਪਣ ਦਾ ਰਿਵਾਜ ਅਜੇ ਬਿਲਕੁਲ ਨਵਾਂ ਨਵਾਂ ਹੈ ਤੇ ਇਹ ਰਿਵਾਜ ਨਿਰੋਲ ਪੱਛਮੀ ਵਿਚਾਰ-ਪਰੰਪਰਾ ਦੀ ਉਪਜ-ਨਿਪਜ ਹੈ। ਅਜਿਹੇ ਵਿਵਰਣ ਜਾਂ ਸੂਚੀਆਂ ਪ੍ਰਕਾਸ਼ਿਤ ਹੋਣ ਤੇ ਸਭ ਤੋਂ ਵੱਡਾ ਲਾਭ ਇਹੋ ਹੁੰਦਾ ਹੈ ਕਿ ਉਨ੍ਹਾਂ ਤੋਂ ਸਾਨੂੰ ਆਪਣੀ ਜ਼ਬਾਨ ਦੇ ਬਹੁਤ ਸਾਰੇ ਅਣਛਪੇ ਤੇ ਬਸਤਿਆਂ ਵਿਚ ਲਪੇਟ ਕੇ ਰੱਖੇ ਹੋਏ ਜਾਂ ਲੁਕੇ ਸਾਹਿੱਤ ਦਾ ਪਤਾ ਲਗਦਾ ਹੈ ਤੇ ਇਸ ਤਰਾਂ ਬੋਲੀ ਤੇ ਸਾਹਿੱਤ ਦਾ ਇਤਿਹਾਸ ਮੁਕੰਮਲ ਕਰਨ ਵਿਚ ਭਰਪੂਰ ਸਹਾਇਤਾ ਮਿਲਦੀ ਹੈ।

ਇਸੇ ਵਿਚਾਰ ਦੇ ਅਧੀਨ ਮਹਿਕਮਾ ਪੰਜਾਬੀ ਤੇ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਨੇ ਸੰਨ ੧੯੫੧ ਤੋਂ ੧੯੬੩ ਤਕ ਸਾਹਿੱਤਕ ਖੋਜ ਦੇ ਨਤੀਜੇ ਵਜੋਂ ਪੰਜਾਬੀ ਹੱਥ-ਲਿਖਤਾਂ ਦੀ ਸੂਚੀ (ਭਾਗ ਪਹਿਲਾ ਤੇ ਦੂਜਾ) ਨਾਂ ਥੱਲੇ ਦੋ ਸੂਚੀਆਂ ਤਿਆਰ ਕਰਵਾਈਆਂ ਤੇ ਛਪਵਾਈਆਂ ਸਨ, ਜਿਨ੍ਹਾਂ ਵਿਚ ਸੰਗਰੂਰ, ਪਟਿਆਲਾ, ਨਾਭਾ, ਚੰਡੀਗੜ੍ਹ, ਲੁਦਿਹਾਣਾ, ਫ਼ੀਰੋਜ਼ਪੁਰ, ਹੁਸ਼ਿਆਰਪੁਰ, ਅਮ੍ਰਿਤਸਰ, ਤਰਨ ਤਾਰਨ (ਪੰਜਾਬ), ਬਨਾਰਸ (ਉੱਤਰ ਪ੍ਰਦੇਸ਼) ਤੇ ਬਾਂਕੀਪੁਰ ਪਟਨਾ (ਬਿਹਾਰ) ਦੀਆਂ ਪੰਜਾਬੀ ਹੱਥ- ਲਿਖਿਤ ਪੁਸਤਕਾਂ ਦੇ ਵੇਰਵੇ ਵਿਸਤਾਰ ਸਹਿਤ ਦਰਜ ਹਨ।

ਇਸ ਤਰਾਂ ਭਾਵੇਂ ਅਮ੍ਰਿਤਸਰ ਦੀਆਂ ਲਾਇਬ੍ਰੇਰੀਆਂ ਵੀ ਮਹਿਕਮਾ ਪੰਜਾਬੀ ਤੇ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੀ ਇਸ ਖੋਜ ਵਿਚ ਸ਼ਾਮਲ ਹਨ, ਪਰ ਫੇਰ ਵੀ ਉਹ ਵਿਵਰਣ ਕੁਝ ਸੰਕੁਚਵੇਂ ਤੇ ਕਿਸੇ ਹੱਦ ਤਕ ਸੀਮਿਤ ਹੋਣ ਕਰਕੇ ਪੰਜਾਬੀ ਦਾ ਬਹੁਤ ਸਾਰਾ ਸਾਹਿੱਤ ਇਨ੍ਹਾਂ ਸੂਚੀਆਂ ਵਿਚ ਨਹੀਂ ਆ ਸਕਿਆ ਤੇ ਅਮ੍ਰਿਤਸਰ ਦੀਆਂ ਸਿੱਖ ਰੈਫ੍ਰੈਂਸ ਲਾਇਬ੍ਰੇਰੀ, ਕੇਂਦ੍ਰੀ ਸਿੱਖ ਅਜਾਇਬ ਘਰ ਤੇ ਸ੍ਰੀ ਗੁਰੂ ਰਾਮ ਦਾਸ ਲਾਇਬ੍ਰੇਰੀ ਦੀਆਂ ਬਹੁਤੀਆਂ ਹੱਥ-ਲਿਖਿਤ ਪੁਸਤਕਾਂ ਦੇ ਵੇਰਵੇ ਇਨ੍ਹਾਂ ਪੁਸਤਕ-ਸੂਚੀਆਂ ਵਿਚ ਨਹੀਂ ਆ ਸਕੇ। ਇਸੇ ਕਮੀ ਨੂੰ ਪੂਰਾ ਕਰਨ ਲਈ ਸ਼੍ਰੋਮਣੀ ਕਮੇਟੀ ਦੇ ਸਿਖ- ਇਤਿਹਾਸਿਕ ਖੋਜ-ਵਿਭਾਗ ਵਲੋਂ ਪੰਜਾਬੀ ਹੱਥ-ਲਿਖਿਤ ਪੁਸਤਕਾਂ ਦੀ ਇਹ

ਵੇਰਵੇ ਸਹਿਤ ਸੂਚੀ, ਜਿਸ ਦਾ ਨਾਂ 'ਸਾਡਾ ਹੱਥ-ਲਿਖਤ 'ਪੰਜਾਬੀ ਸਾਹਿੱਤ' ਹੈ, ਤਿਆਰ ਕਰਕੇ ਪ੍ਰਕਾਸ਼ਿਤ ਕਰਨ ਦਾ ਜਤਨ ਕੀਤਾ ਗਿਆ ਹੈ। ਇਸ ਦਾ ਲਾਭ ਸਭ ਤੋਂ ਵਧ ਇਹੋ ਹੈ ਕਿ ਪੰਜਾਬੀ ਗੁਰਮੁਖੀ ਲਿਪੀ-ਲਿਖਤ ਸਾਹਿੱਤ ਦੀ ਕੋਈ ਅਜਿਹੀ ਅੰਨ੍ਹੇਰੀ ਨੁੱਕਰ, ਜਿੱਥੇ ਅਜੇ ਤਕ ਕਿਸੇ ਪੜਚੋਲੀਏ ਦੀ ਨਜ਼ਰ ਨਾ ਪਈ ਹੋਵ, ਪ੍ਰਕਾਸ਼ ਵਿਚ ਆਉਣ ਤੋਂ ਰਹਿ ਨਾ ਜਾਵੇ ਤਾਕਿ ਕਿਸੇ ਦਿਨ ਪੰਜਾਬੀ ਬੋਲੀ ਤੇ ਸਾਹਿੱਤ ਦਾ ਮੁਕੰਮਲ ਇਤਿਹਾਸ ਸਦੀ ਵਾਰ ਕ੍ਰਮ ਦੇ ਮੁਤਾਬਿਕ ਤਿਆਰ ਹੋ ਕੇ ਵਿਦਿਆਰਥੀਆਂ ਦੇ ਅੱਗੇ ਪੂਰੀ ਤਰ੍ਹਾਂ ਆ ਸਕੇ।

੨.

ਇਸ 'ਸਾਡਾ ਹੱਥ-ਲਿਖਤ ਪੰਜਾਬੀ ਸਾਹਿੱਤ' ਵਿਚ, ਜਿਵੇਂ ਕਿ ਇਸ ਦੀ ਮੁੱਢਲੀ ਵਿਸ਼ੇ-ਸੂਚੀ ਤੋਂ ਪਤਾ ਲਗਦਾ ਹੈ, ਕ੍ਰਮ ਅਨੁਸਾਰ ਸ਼੍ਰੁਤੀ. ਸਿਮ੍ਰਤੀ. ਪੁਰਾਣ, ਰਾਮ-ਸਾਹਿੱਤ, ਕ੍ਰਿਸ਼ਨ-ਸਾਹਿੱਤ, ਮਹਾਭਾਰਤ ਤੇ ਉਸ ਦੇ ਪਰਬ, ਭਾਰਤੀ ਦਰਸ਼ਨ (ਵੇਦਾਂਤ, ਯੋਗ, ਨਯਾਯ ਆਦਿ), ਸੰਤ-ਸਾਹਿੱਤ, ਗੁਰਬਾਣੀ, ਗੁਰ-ਇਤਿਹਾਸ, ਸਿੱਖ ਸਾਹਿੱਤ ਤੇ ਇਤਿਹਾਸ, ਉਦਾਸੀਨ-ਸਾਹਿੱਤ, ਨਿਰਮਲ-ਸਾਹਿੱਤ, ਨਿਰੰਕਾਰੀ-ਸਾਹਿੱਤ, ਕਵਿਤਾ (ਕਿੱਸੇ, ਕਹਾਣੀਆਂ ਆਦਿ), ਰੀਤੀ ਗ੍ਰੰਥ, ਅਲੰਕਾਰ, ਛੰਦ ਸ਼ਾਸਤ, ਨਾਟਕ, ਨੀਤੀ ਸ਼ਾਸਤ੍ਰ, ਸ਼ਬਦ-ਕੋਸ਼, ਸੰਗੀਤ, ਜੁਗ੍ਰਫ਼ੀਆ, ਵਿਆਕਰਣ, ਚਿਕਿਤਸਾ ਤੇ ਮੰਤ੍ਰ-ਸਾਹਿੱਤ ਦੀਆਂ ੩੯੩ ਜਿਲਦਾਂ (ਇਕਹਿਰੀਆਂ ੪੯੫ ਹੱਥ-ਲਿਖਤ ਪੰਜਾਬੀ ਪੁਸਤਕਾਂ ਅਤੇ ਦੂਹਰੀਆਂ ੭੭੩ ਪੁਸਤਕਾਂ) ਦੇ ਵਿਵਰਣ ਦਿੱਤੇ ਗਏ ਹਨ, ਤੇ ਅੰਤ ਵਿਚ ਸਮੁੱਚੇ ਪੁਸਤਕ-ਸਾਹਿੱਤ ਦੇ ੧੭੬ ਲੇਖਕਾਂ ਬਾਰੇ ਯਥਾਸੰਭਵ ਕੁਝ ਨ ਕੁਝ ਵੇਰਵੇ ਦੇਣ ਦਾ ਜਤਨ ਵੀ ਕੀਤਾ ਗਿਆ ਹੈ ਤਾਕਿ ਇਨ੍ਹਾਂ ਪੁਸਤਕਾਂ ਦੇ ਨਾਲ ਹੀ ਇਨ੍ਹਾਂ ਦੇ ਲੇਖਕਾਂ ਨਾਲ ਵੀ ਪਾਠਕਾਂ ਨੂੰ ਕੁਝ ਜਾਣ-ਪਛਾਣ ਕਰਵਾਈ ਜਾਵੇ। ਲੇਖਕ ਤੋਂ ਏਥੇ ਭਾਵ ਹੈ ਕਿਸੇ ਪੁਸਤਕ ਦਾ ਲੇਖਕ ਅਥਵਾ Author ਤੇ ਲਿਖਾਰੀ ਤੋਂ ਭਾਵ ਉਸ ਦਾ ਉਤਾਰਾ ਕਰਨ ਵਾਲਾ, ਨਕਲ ਨਵੀਸ ਜਾਂ Scribe ਹੈ।

੩.

ਪੰਜਾਬੀ ਹੱਥ-ਲਿਖਤ ਪਸਤਕਾਂ ਤੇ ਉਨ੍ਹਾਂ ਦੇ ਲੇਖਕਾਂ ਦਾ ਇਹ ਵਿਵਰਣ, ਜਿਸ ਨੂੰ ਇਕ ਪ੍ਰਕਾਰ ਦੀ ਵਿਸਤਾਰਕ ਜਾਂ ਵਿਵਰਣਾਤਮਕ ਸੂਚੀ ਕਹਿਣਾ ਜੋਗ ਹੈ, ਹੋਰ ਆਮ ਪੁਸਤਕ-ਸੂਚੀਆਂ ਨਾਲੋਂ ਇਸ ਕਰਕੇ ਅਹਿਮ ਮੰਨਿਆ ਜਾ ਸਕਦਾ ਹੈ ਕਿ ਇਸ ਵਿਚ ਹਰੇਕ ਪੁਸਤਕ ਬਾਰ, ਉਸ ਦੇ ਬਿਲਮੁਕਾਬਲ ਸੰਬੰਧਿਤ ਲਾਇਬ੍ਰੇਰੀ ਦਾ

ਨੰਬਰ ਦੇ ਕੇ ਵਿਸ਼ੇਸ਼ ਵਾਕਿਫ਼ੀਅਤ ਦਿੱਤੀ ਗਈ ਹੈ, ਤਾਕਿ ਜਦੋਂ ਵੀ ਕਿਸ ਵਿਦਿਆਰਥੀ ਨੂੰ ਲੋੜ ਪਵੇ ਤਾਂ ਸੰਬੰਧਿਤ ਪੁਸਤਕ ਉਸ ਨਿਸ਼ਾਨ ਦਿਹੀ ਦੇ ਮੁਤਾਬਿਕ ਸਹਿਜੇ ਹੀ ਮਿਲ ਸਕੇ। ਹੋਰ ਆਮ ਪੁਸਤਕ-ਸੂਚੀਆਂ ਜਾਂ ਪ੍ਰਕਾਸ਼ਨ ਸੂਚੀਆਂ ਦਾ,ਜਿਨ੍ਹਾਂ ਨੂੰ ਅੰਗ੍ਰੇਜ਼ੀ ਵਿਚ Bibliography ਕਿਹਾ ਜਾਂਦਾ ਹੈ, ਇਹ ਕੰਮ ਨਹੀਂ ਹੁੰਦਾ,ਜਿਸ ਕਰਕੇ ਉਨ੍ਹਾਂ ਵਿਚ ਜੋ ਵਾਕਿਫ਼ੀਅਤ ਦਿੱਤੀ ਹੁੰਦੀ ਹੈ ਉਹ ਕੇਵਲ ਲੇਖਕ ਦਾ ਨਾਂ,ਪ੍ਰਕਾਸ਼ਕ ਦਾ ਨਾਂ-ਥਾਂ ਤੇ ਪਤਾ ਅਤੇ ਛਪਣ ਦਾ ਸਨ-ਸੰਮਤ ਆਦਿ ਦੇਣ ਤਕ ਹੀ ਸਮਾਪਤ ਹੋ ਜਾਂਦੀ ਹੈ। ਜੇ ਕੋਈ ਪੁਸਤਕ ਛਪਣ ਤੇ ਵਿਕ ਕੇ ਮੁੱਕ ਚੁਕੀ ਹੋਵੇ ਤਾਂ ਕਿਤੋਂ ਮਿਲ ਵੀ ਸਕਦੀ ਜਾਂ ਨਹੀਂ, ਇਸ ਬਾਰੇ ਸੂਚੀਕਾਰ ਜ਼ਿੰਮੇਵਾਰ ਨਹੀਂ ਹੁੰਦਾ, ਪਰ ਹੱਥ ਲਿਖਿਤ ਪੁਸਤਕਾਂ ਦੀ ਵੇਰਵੇ ਸਹਿਤ ਸੂਚੀ, ਚਾਹੇ ਉਹ ਕਿਸੇ ਵੀ ਜ਼ਬਾਨ ਜਾਂ ਪੁਸਤਕਾਲੇ ਦੇ ਸੰਬੰਧ ਵਿਚ ਹੋਵੇ, ਉਸ ਪੁਸਤਕ ਦਾ, ਜਿਸ ਬਾਰੇ ਉਹ ਵਾਕਿਫ਼ੀਅਤ ਦੇਵੇ, ਨਾਂ-ਥਾਂ, ਮਿਲਣ ਦਾ ਪਤਾ ਤੇ ਨੰਬਰ ਜ਼ਰੂਰ ਦਸਦੀ ਹੈ। ਇਹੋ ਇਸ ਵੇਰਵੇ ਸਹਿਤ ਸੂਚੀ ਅਥਵਾ Descriptive Catalogue of Mss. ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ।

ਮਹਿਕਮਾ ਪੰਜਾਬੀ ਅਥਵਾ ਭਾਸ਼ਾ ਵਿਭਾਗ ਪੰਜਾਬ ਪਟਿਆਲਾ ਵਲੋਂ ਪੰਜਾਬੀ ਹੱਥ ਲਿਖਤਾਂ ਦੀ ਸੂਚੀ (੧੯੬੦-੬੩) ਦੇ ਮੁਕਾਬਲੇ ਤੇ ਇਹ ਪੁਸਤਕ 'ਸਾਡਾ ਹੱਥ-ਲਿਖਿਤ ਪੰਜਾਬੀ ਸਾਹਿੱਤ' ਇਸ ਪ੍ਰਕਾਰ ਦੀ ਤੀਜੇ ਨੰਬਰ ਦੀ ਸੂਚੀ ਹੈ, ਜੋ ਉਨ੍ਹਾਂ ਹੀ ਲੀਹਾਂ ਤੇ ਲਗ ਭਗ ਇਕ ਸਾਲ-ਅਕਤੂਬਰ ਸੰਨ ੧੯੬੪ ਤੋਂ ਅਕਤੂਬਰ ੧੯੬੫ ਤਕ ਲਗਾਤਾਰ ਜਤਨ ਕਰਕੇ ਤਿਆਰ ਕੀਤੀ ਗਈ ਹੈ। ਇਸ ਵਿਚ ਕੇਵਲ ਸਿੱਖ ਰੈਫ਼੍ਰੈਂਸ ਲਾਇਬ੍ਰੇਰੀ,ਕੇਂਦ੍ਰੀ ਸਿੱਖ ਅਜਾਇਬਘਰ ਤੇ ਸ੍ਰੀ ਗੁਰੂ ਰਾਮਦਾਸ ਲਾਇਬ੍ਰੇਰੀ ਅੰਮ੍ਰਿਤਸਰ ਦੀਆਂ ੩੮੩ ਜਿਲਦਾਂ ਤੇ ੪੯੫ (੭੭੩) ਹੱਥ ਲਿਖਿਤ ਪੁਸਤਕਾਂ ਦੇ ਵੇਰਵੇ ਉਨ੍ਹਾਂ ਦੇ ਲੇਖਕਾਂ ਦੀ ਸੂਚੀ ਸਹਿਤ ਯਥਾਕ੍ਰਮ ਵਿਵਸਥਿਤ ਰੂਪ ਵਿਚ ਦਿੱਤੇ ਗਏ ਹਨ ਤਾਕਿ ਪੰਜਾਬੀ ਪਾਠਕ ਉਨ੍ਹਾਂ ਤੋਂ ਪੂਰਾ ਪੂਰਾ ਲਾਭ ਉਠਾ ਸਕਣ।

੪.

ਕੁੱਲ ਲੇਖਕ, ਜਿਨ੍ਹਾਂ ਦੀਆਂ ਪੁਸਤਕਾਂ ਦੇ ਵੇਰਵੇ ਇਸ ਸੂਚੀ ਵਿਚ ਦਿੱਤੇ ਗਏ ਹਨ, ੧੭੬ ਹਨ। ਉਨ੍ਹਾਂ ਵਿਚੋਂ ਤੀਜਾ ਹਿੱਸਾ ਵਿਦ੍ਵਾਨ ਤਾਂ ਪਹਿਲਾਂ ਹੀ ਜਾਣੇ-ਪਛਾਣੇ ਤੇ ਪ੍ਰਮਾਣਿਤ ਵਿਅਕਤੀ ਹਨ ਤੇ ਬਾਕੀ ਦੋ ਹਿਸੇ ਲੇਖਕ ਨਵੇਂ ਲੱਭੇ ਕਵੀ ਜਾਂ ਵਿਦ੍ਵਾਨ ਕਹੇ ਜਾ ਸਕਦੇ ਹਨ, ਜਿਨ੍ਹਾਂ ਦੇ ਨਾਮ ਅਸੀਂ ਕਦੀ ਕਿਸੇ ਪੰਜਾਬੀ ਦੇ ਸਾਹਿੱਤਕ ਇਤਿਹਾਸ ਵਿਚ ਸ਼ਾਇਦ ਘੱਟ ਹੀ ਪੜ੍ਹੇ ਹੋਣ। ਉਨ੍ਹਾਂ ਲੇਖਕਾਂ ਦੇ ਨਾਮ ਯਥਾਕ੍ਰਮ ਇਹ ਹਨ -ਅਨੰਤ ਦਾਸ, ਅਮੀਰ ਦਾਸ, ਅਮ੍ਰਿਤ ਚੰਦ, ਅਮ੍ਰਿਤ ਰਾਇ,

ਸ੍ਵਾਮੀ ਆਤਮ ਸ੍ਵਰੂਪ, ਆਨੰਦ ਘਨ, ਆਨੰਦ ਰਾਮ, ਸਹਾਈ ਸਿੰਘ, ਸਦਾ ਰਾਮ, ਸਰਬੰਗੀ, ਸਾਹਿਬ ਸਿੰਘ, ਭਾਈ ਸਾਹਿਬ ਸਿੰਘ ਮ੍ਰਿਗਿੰਦ, ਸਾਧੂ ਜਨ, ਸੁਕਪਤਿ, ਸੁਖਦਯਾਲ, ਸੁੰਦਰ ਦਾਸ, ਮਹਾ ਕਵੀ ਸੁੰਦਰ ਦਾਸ, ਸੁਲਤਾਨ ਅਹਿਮਦ, ਸੂਰਤ ਮਿਸ੍ਰ; ਸੇਵਾ ਰਾਮ ਅੱਡਣਸ਼ਾਹੀ, ਸੌਂਧਾ, ਸੰਤ ਸਿੰਘ ਗਿਆਨੀ, ਸੰਤ ਦਾਸ ਛਿੱਬਰ, ਸੰਤ ਦਾਸ ਤਪੱਸੀ, ਬਾਬਾ ਸ਼ਿਆਮ ਸਿੰਘ, ਸ਼੍ਰੀ ਨਿਵਾਸ ਉਦਾਸੀ,ਸ੍ਰੀ ਪਤੀ, ਹਕੂਮਤ ਰਾਇ, ਹਰਿ ਚਰਨ ਦਾਸ, ਸੋਢੀ ਹਰਿ ਜੀ, ਹਰਿਨਾਮ ਰਾਇ, ਹਰਿ ਰਾਇ, ਹਰਿ ਰਾਮ ਦਾਸ ਨਿਰੰਜਨੀ, ਹਾਕਿਮ, ਹੀਰਾ ਦਾਸ, ਹੰਸ ਰਾਜ, ਕਿਸ਼ੋਰ ਦਾਸ, ਕੀਰਤ ਸਿੰਘ, ਕੁਵਰੇਸ਼, ਕ੍ਰਿਸ਼ਨ ਦਾਸ; ਕ੍ਰਿਸ਼ਨ ਦੇਵ, ਕ੍ਰਿਸ਼ਨ ਲਾਲ, ਕ੍ਰਿਸ਼ਨ ਲਾਲ ਕਲਾਨਿਧਿ, ਕ੍ਰਿਪਾ ਰਾਮ, ਖ਼ਜ਼ਾਨ ਸਿੰਘ, ਖ਼ੁਸ਼ਹਾਲ ਰਾਇ, ਗਿਆਨ ਸਿੰਘ ਅਮ੍ਰਿਤਸਰੀ, ਗੁਰਦਾਸ ਸਿੰਘ ਗੁਰਦਾਸ ਗੁਣੀ, ਗੁਲਾਬ ਸਿੰਘ ਕਵੀ; ਸਾਧੂ ਗੁਲਾਬ ਦਾਸ, ਗੋਪਾਲ ਸਿੰਘ,ਗੋਪਾਲ ਸਿੰਘ ਨਵੀਨ; ਗੋਪਾਲ ਦਾਸ,ਗ੍ਵਾਲ,ਗੰਗ ਚਤੁਰ ਦਾਸ,ਚੰਪਾ ਸਿੰਘ ਚੰਦ ਕਵੀ,ਚੰਦਾ ਸਿੰਘ,ਛੱਜੂ ਭਗਤ; ਛਾਯਾਕਰ, ਜਸਾ ਸਿੰਘ, ਜੰਗ ਨਾਥ, ਜਾਨ ਕਵੀ, ਜੈ ਕ੍ਰਿਸ਼ਨ ਭੁੱਜੰਗ, ਜੋਧ ਸਿੰਘ, ਟਹਿਕਨ; ਸਾਧੂ ਤਖਤ ਸਿੰਘ, ਛੱਤੇਵਾਲਾ, ਤਨ ਸੁਖ ਲਾਹੌਰੀ, ਕਵੀ ਤਾਹਿਰ, ਬਾਵਾ ਤੋਲਾ ਸਿੰਘ ਭੱਲਾ, ਥਿਰਾ ਦਾਸ; ਗਿਆਨੀ ਦਿਆ ਸਿੰਘ, ਬਾਬਾ ਦਰਬਾਰਾ ਸਿੰਘ ਨਿਰੰਕਾਰੀ, ਕਵੀ ਦਲ ਸਿੰਘ; ਦਾਨਾ, ਦਯਾਲ ਅਨੇਮੀ; ਦਿਆਲ ਸਿੰਘ; ਦੇਵਾ ਸਿੰਘ, ਦੇਵੀ ਦਾਸ, ਨਜ਼ੀਰ, ਨਰ ਸਿੰਘ, ਭਾਈ ਨਰੈਣ ਸਿੰਘ, ਨਾਨਕ ਦਾਸ ਨਿਹਾਲ ਸਿੰਘ ਨਿਰਮਲਾ; ਨੰਦ ਦਾਸ, ਸੰਤ ਪਾਂਚ ਮ੍ਰਿਗਿੰਦ, ਪ੍ਰਿਯਾ ਦਾਸ, ਬਸੰਤ ਸਿੰਘ ਰਿਤੁਰਾਜ, ਸੰਤ ਬਖ਼ਸ਼ੀਸ਼ ਸਿੰਘ ਨਿਰਮਲਾ, ਬਦਨ ਕਵੀ; ਬਾਹੂ ਬ੍ਰਹਮਣ, ਬਿਸ਼ਨ ਸਿੰਘ ਅਮ੍ਰਿਤਸਰੀ, ਬਿਸ਼ਨ ਦਾਸ, ਬਿਕ੍ਰਮ ਸਿੰਘ, ਬਿਧ ਦਾਸ ਉਦਾਸੀ ਬੁੱਢਾ ਸਿੰਘ ਸੋਢੀ, ਕਵੀ ਬੁੱਧ ਸਿੰਘ, ਬੇਨੀ ਮਾਧਵ; ਬੋਦਲਾ, ਬੱਧ ਮ੍ਰਿਗਿੰਦ, ਬ੍ਰਹਮ ਪ੍ਰਕਾਸ਼ ਉਦਾਸੀ, ਕਵੀ ਬੰਸੀ, ਭਗਵਤੀ ਨੰਦ, ਭਗਵਾਨ ਦਾਸ ਨਿਰੰਜਨੀ; ਗੁਰਦਿੱਤ ਸਿੰਘ, ਭੂਪਤਿ (ਕਵੀ) ਭੋਪਤ ਰਾਇ ਬੇਗਮ; ਮੱਟੂ ਰਾਮ, ਮਦਨ ਸਿੰਘ ਮਨੀ ਸਿੰਘ ਸ਼ਹੀਦ, ਮਨੋਹਰ ਦਾਸ ਨਿਰੰਜਨੀ, ਮੱਲ ਭਾਟ; ਮਾਡੂ ਦਾਸ, ਸੋਢੀ ਮਿਹਰਵਾਨ, ਮੀਹਾਂ ਸਿੰਘ ਸੂਬੇਦਾਰ, ਮੀਰ ਹਸਨ, ਭਾਈ ਮੇਘ ਸਿੰਘ, ਰਸ ਪੁੰਜ,ਰਣ ਸਿੰਘ ਬੇਦੀ,ਸ: ਰਣਧੀਰ ਸਿੰਘ; ਰਾਜਾ ਰਾਮ ਦੁੱਗਲ, ਰਾਮ ਸ਼ਜਾਮ, ਰਾਮ ਸਿੰਘ ਤਪੀਆ, ਰਾਮ ਕ੍ਰਿਸ਼ਨ ਸੇਵਾ ਪੰਥੀ, ਕਵੀ ਰਾਮ ਚੰਦ, ਰਾਮਦਾਸ, ਰਾਮ ਪ੍ਰਸਾਦ ਨਿਰੰਜਨੀ, ਲਾਲ ਸਿੰਘ ਦਾਸ ਤੇ ਸਾਧੂ ਵਲੀ ਰਾਮ ।

## ੫.

ਇਹ ਲਗਭਗ ੧੪੦ ਕਵੀ ਤੇ ਲੇਖਕ ਹਨ। ਇਨ੍ਹਾਂ ਵਿਚੋਂ ਕਈ ਇਕੋ ਨਾਂ ਹੋਣ ਕਰਕੇ ਦੁਹਰਾਏ ਤਿਹਰਾਏ ਵੀ ਗਏ ਹਨ, ਜੋ ਸਾਹਿਤਕ ਪੱਖ ਤੋਂ ਬੜੇ ਅਹਿਮ

ਹਨ। ਜ਼ਬਾਨ ਦੇ ਪੱਖ ਤੋਂ ਅੱਧੇ ਕੁ ਪੰਜਾਬੀ, ਤੀਜਾ ਹਿੱਸਾ ਬ੍ਰਜ ਭਾਸ਼ਾ ਤੇ ਬਾਕੀ ਰਲੀਆਂ ਮਿਲੀਆਂ ਉਰਦੂ, ਹਿੰਦੀ, ਫ਼ਾਰਸੀ, ਰਾਜਸਥਾਨੀ ਆਦਿ ਬੋਲੀਆਂ ਦੇ ਲੇਖਕ ਤੇ ਕਵੀ ਹਨ। ਪੰਜਾਬੀ ਵਿਚ ਪਦ (ਕਵਿਤਾ) ਦੇ ਨਾਲ ਹੀ ਗਦ੍ਯ (ਨਸਰ) ਦੀਆਂ ਜਨਮ ਸਾਖੀਆਂ, ਗੋਸ਼ਟਾਂ, ਜੀਵਨੀਆਂ ਆਦਿ, ਪੁਸਤਕਾਂ ਵੀ ਮੌਜੂਦ ਹਨ ਜੋ ਸਾਡੇ ਸਾਹਿੱਤ ਦੇ ਅਨੇਕ ਪੱਖਾਂ ਉਤੇ ਬੜਾ ਅੱਛਾ ਚਾਨਣ ਪਾਉਂਦੀਆਂ ਹਨ। ਪੰਜਾਬੀ ਵਿਚ ਹੋਰ ਕਿਨ੍ਹਾਂ ਕਿਨ੍ਹਾਂ ਵਿਸ਼ਯਾਂ ਦੀਆਂ ਪੁਸਤਕਾਂ ਮੌਜੂਦ ਹਨ, ਇਸ ਬਾਰੇ ਮੁੱਢਲੀ ਵਿਸ਼ਯ—ਸੂਚੀ ਤੋਂ ਸਾਰੀਆਂ ਗੱਲਾਂ ਦਾ ਪਤਾ ਲਗਦਾ ਹੈ। ਧਾਰਮਿਕ ਸਾਹਿੱਤ ਦੇ ਨਾਲ ਹੀ ਦਾਰਸ਼ਨਿਕ ਸਾਹਿੱਤ, ਪੁਰਾਣਿਕ ਸਾਹਿੱਤ, ਸੰਤ—ਸਾਹਿੱਤ; ਸੂਫ਼ੀ ਸਾਹਿਤ, ਸਿੱਖ ਸਾਹਿੱਤ, ਕਵਿਤਾ, ਕਥਾ—ਕਹਾਣੀਆਂ, ਰੀਤਿ ਗ੍ਰੰਥ, ਨਾਟਕ, ਸ਼ਬਦ—ਕੋਸ਼, ਵੈਦਕ ਪਸ਼ੂ ਚਿਕਿਤਸਾ, ਜੋਤਿਸ਼, ਵਿਆਕਰਣ, ਭੂਗੋਲ, ਮੰਤ੍ਰ ਸ਼ਾਸਤ੍ਰ ਆਦਿ ਵਿਸ਼ਯਾਂ ਉਤੇ ਪੰਜਾਬੀ ਵਿਚ ਭਰਪੂਰ ਕਿਤਾਬਾਂ ਮਿਲਦੀਆਂ ਹਨ, ਜਿਨ੍ਹਾਂ ਬਾਰੇ ਇਸ ਸੂਚੀ ਤੋਂ ਚੰਗੀ ਤਰ੍ਹਾਂ ਪਤਾ ਲਗਦਾ ਹੈ।

ਸਾਹਿੱਤਕ ਖੋਜ ਦੇ ਪੱਖ ਤੋਂ ਪੰਜਾਬੀ ਵਿਚ ਇਹ ਸੂਚੀ ਇਕ ਪ੍ਰਕਾਰ ਦੀ ਨਵੀਂ ਸਹਾਇਕ ਪੁਸਤਕ ਹੈ ਜੋ ਭਾਸ਼ਾ ਵਿਭਾਗ ਪੰਜਾਬ ਦੀ ਪੰਜਾਬੀ ਹੱਥ ਲਿਖਤਾਂ ਦੀ ਸੂਚੀ ਵਾਂਗੂ ਹੀ ਇਸ ਲੜੀ ਦੀ ਤੀਜੀ ਪੁਸਤਕ ਸਮਝਣੀ ਚਾਹੀਏ। ਜਿਵੇਂ ਇਹ ਸੂਚੀ ਮਿਹਨਤ ਕਰਕੇ ਜਿਸ ਸਦਭਾਵਨਾ ਨਾਲ ਤਿਆਰ ਕੀਤੀ ਗਈ ਹੈ, ਤਿਵੇਂ ਆਸ ਹੈ, ਇਸ ਨੂੰ ਉਸੇ ਸਦਭਾਵਨਾ ਨਾਲ ਪਾਠਕਾਂ ਵਲੋਂ ਅਵੱਸ਼ ਅਪਣਾਇਆ ਜਾਵੇਗਾ।

ਸ਼੍ਰੀ ਅਮ੍ਰਿਤਸਰ;
੧੯-੧੦-੬੮

—ਸ਼ਮਸ਼ੇਰ ਸਿੰਘ 'ਅਸ਼ੋਕ'



# ਮੁੱਖ ਸ਼ਬਦ

ਸੰਨ ੧੯੬੪ ਵਿਚ ਸਿੱਖ-ਇਤਿਹਾਸ ਰੀਸਰਚ ਬੋਰਡ ਵਲੋਂ ਸੁਝਾਉ ਦਿੱਤਾ ਗਿਆ ਕਿ ਸ਼੍ਰੀ ਦਰਬਾਰ ਸਾਹਿਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਸਿੱਖ ਰੈਫ਼੍ਰੈਂਸ ਲਾਇਬ੍ਰੇਰੀ; ਕੇਂਦ੍ਰੀ ਸਿੱਖ ਅਜਾਇਬ ਘਰ ਅਤੇ ਸ਼੍ਰੀ ਗੁਰੂ ਰਾਮ ਦਾਸ ਲਾਇਬ੍ਰੇਰੀ ਵਿਚ ਬਹੁਤ ਸਾਰੀਆਂ ਪੰਜਾਬੀ ਹੱਥ-ਲਿਖਤ ਪੁਸਤਕਾਂ ਅਜਿਹੀਆਂ ਹਨ ਜਿਨ੍ਹਾਂ ਸੰਬੰਧੀ ਪੰਜਾਬੀ ਸਾਹਿੱਤ ਤੇ ਇਤਿਹਾਸ ਦੇ ਖੋਜੀਆਂ ਨੂੰ ਕੋਈ ਵੇਰਵੇ ਸਹਿਤ ਬਾਕਾਇਦਾ ਸੂਚੀ ਨਾ ਹੋਣ ਕਰਕੇ ਪੂਰੀ ਪੂਰੀ ਵਾਕਿਫ਼ੀਅਤ ਨਹੀਂ ਦਿੱਤੀ ਜਾ ਸਕਦੀ। ਇਸੇ ਕਾਰਣ ਬਹੁਤ ਸਾਰੇ ਵਿਦ੍ਵਾਨ ਤੇ ਵਿਦਿਆਰਥੀ ਨਿਰਾਸ਼ ਹੋ ਕੇ ਇਥੋਂ ਐਵੇਂ ਹੀ ਮੁੜ ਜਾਂਦੇ ਹਨ।

ਕਮੇਟੀ ਨੇ ਇਸ ਜਾਇਜ਼ ਲੋੜ ਨੂੰ ਬੜੀ ਗੰਭੀਰਤਾ ਨਾਲ ਸੋਚਿਆ, ਵਿਚਾਰਿਆ ਅਤੇ ਇਹ ਕੰਮ ਸਿਰੇ ਚਾੜ੍ਹਨ ਲਈ ਸ: ਸ਼ਮਸ਼ੇਰ ਸਿੰਘ 'ਅਸ਼ੋਕ' ਨੂੰ ਨਿਯੁਕਤ ਕੀਤਾ। ਇਨ੍ਹਾਂ ਪੁਸਤਕਾਲਯਾਂ ਦੀਆਂ ੩੯੩ ਜਿਲਦਾਂ ਬਾਰੇ, ਜਿਨ੍ਹਾਂ ਵਿਚ ੭੭੩ ਹੱਥ ਲਿਖਿਤ ਪੁਸਤਕਾਂ ਹਨ, ਵੇਰਵੇ ਸਹਿਤ ਇਹ ਇਕ ਵਿਗਿਆਨਕ ਸੂਚੀ ਛੇਤੀ ਹੀ ਤਿਆਰ ਕਰਕੇ ਪ੍ਰੈਸ ਵਿਚ ਦਿੱਤੀ ਗਈ ਜੋ ਹੁਣ-'ਸਾਡਾ ਹੱਥ-ਲਿਖਿਤ ਪੰਜਾਬੀ-ਸਾਹਿੱਤ' ਦੇ ਨਾਂ ਹੇਠ ਪ੍ਰਕਾਸ਼ਤ ਹੋ ਕੇ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕੀਤੀ ਜਾਂਦੀ ਹੈ। ਆਸ਼ ਹੈ, ਗੁਰਮਤਿ ਪ੍ਰੇਮੀ ਤੇ ਪੰਜਾਬੀ ਪਾਠਕ ਇਸ ਤੋਂ ਉਚਿਤ ਲਾਭ ਉਠਾ ਕੇ ਕਮੇਟੀ ਦੀ ਹੌਸਲਾ ਅਫ਼ਜ਼ਾਈ ਅਵੱਸ਼ ਕਰਨਗੇ।

ਗੁਰੂ ਪੰਥ ਦਾ ਸੇਵਕ,

ਸ਼੍ਰੀ ਅੰਮ੍ਰਿਤਸਰ
ਮਿਤੀ ੧੭-੧੦-੬੯

ਸਕੱਤਰ,
ਸ਼੍ਰੋ: ਗੁ: ਪ੍ਰ: ਕਮੇਟੀ,
ਸ਼੍ਰੀ ਅੰਮ੍ਰਿਤਸਰ।

# ਮੁੱਢਲੀ ਜਾਣ-ਪਛਾਣ

੧.

ਸਾਡੇ ਸਾਹਿੱਤ ਵਿਚ ਪੁਰਾਤਨ ਹੱਥ-ਲਿਖਿਤ ਪੁਸਤਕਾਂ ਦੀਆਂ ਵੇਰਵੇ ਸਹਿਤ ਸੂਚੀਆਂ ਜਾਂ ਵਿਵਰਣ ਤਿਆਰ ਕਰਨ ਤੇ ਛਾਪਣ ਦਾ ਰਿਵਾਜ ਅਜੇ ਬਿਲਕੁਲ ਨਵਾਂ ਨਵਾਂ ਹੈ ਤੇ ਇਹ ਰਿਵਾਜ ਨਿਰੋਲ ਪੱਛਮੀ ਵਿਚਾਰ-ਪਰੰਪਰਾ ਦੀ ਉਪਜ-ਨਿਪਜ ਹੈ। ਅਜਿਹੇ ਵਿਵਰਣ ਜਾਂ ਸੂਚੀਆਂ ਪ੍ਰਕਾਸ਼ਿਤ ਹੋਣ ਤੇ ਸਭ ਤੋਂ ਵੱਡਾ ਲਾਭ ਇਹੋ ਹੁੰਦਾ ਹੈ ਕਿ ਉਨ੍ਹਾਂ ਤੋਂ ਸਾਨੂੰ ਆਪਣੀ ਜ਼ਬਾਨ ਦੇ ਬਹੁਤ ਸਾਰੇ ਅਣਛਪੇ ਤੇ ਬਸਤਿਆਂ ਵਿਚ ਲਪੇਟ ਕੇ ਰੱਖੇ ਹੋਏ ਜਾਂ ਲੁਕੇ ਸਾਹਿੱਤ ਦਾ ਪਤਾ ਲਗਦਾ ਹੈ ਤੇ ਇਸ ਤਰਾਂ ਬੋਲੀ ਤੇ ਸਾਹਿੱਤ ਦਾ ਇਤਿਹਾਸ ਮੁਕੰਮਲ ਕਰਨ ਵਿਚ ਭਰਪੂਰ ਸਹਾਇਤਾ ਮਿਲਦੀ ਹੈ।

ਇਸੇ ਵਿਚਾਰ ਦੇ ਅਧੀਨ ਮਹਿਕਮਾ ਪੰਜਾਬੀ ਤੇ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਨੇ ਸੰਨ ੧੯੫੧ ਤੋਂ ੧੯੬੩ ਤਕ ਸਾਹਿੱਤਕ ਖੋਜ ਦੇ ਨਤੀਜੇ ਵਜੋਂ ਪੰਜਾਬੀ ਹੱਥ-ਲਿਖਤਾਂ ਦੀ ਸੂਚੀ (ਭਾਗ ਪਹਿਲਾ ਤੇ ਦੂਜਾ) ਨਾਂ ਥੱਲੇ ਦੋ ਸੂਚੀਆਂ ਤਿਆਰ ਕਰਵਾਈਆਂ ਤੇ ਛਪਵਾਈਆਂ ਸਨ, ਜਿਨ੍ਹਾਂ ਵਿਚ ਸੰਗਰੂਰ, ਪਟਿਆਲਾ, ਨਾਭਾ, ਚੰਡੀਗੜ੍ਹ, ਲੁਦਿਹਾਣਾ, ਫ਼ੀਰੋਜ਼ਪੁਰ, ਹੁਸ਼ਿਆਰਪੁਰ, ਅੰਮ੍ਰਿਤਸਰ; ਤਰਨ ਤਾਰਨ (ਪੰਜਾਬ), ਬਨਾਰਸ (ਉੱਤਰ ਪ੍ਰਦੇਸ਼) ਤੇ ਬਾਂਕੀਪੁਰ ਪਟਨਾ (ਬਿਹਾਰ) ਦੀਆਂ ਪੰਜਾਬੀ ਹੱਥ-ਲਿਖਿਤ ਪੁਸਤਕਾਂ ਦੇ ਵੇਰਵੇ ਵਿਸਤਾਰ ਸਹਿਤ ਦਰਜ ਹਨ।

ਇਸ ਤਰਾਂ ਭਾਵੇਂ ਅੰਮ੍ਰਿਤਸਰ ਦੀਆਂ ਲਾਇਬ੍ਰੇਰੀਆਂ ਵੀ ਮਹਿਕਮਾ ਪੰਜਾਬੀ ਤੇ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੀ ਇਸ ਖੋਜ ਵਿਚ ਸ਼ਾਮਲ ਹਨ, ਪਰ ਫੇਰ ਵੀ ਉਹ ਵਿਵਰਣ ਕੁਝ ਸੰਕੋਚਵੇਂ ਤੇ ਕਿਸੇ ਹੱਦ ਤਕ ਸੀਮਿਤ ਹੋਣ ਕਰਕੇ ਪੰਜਾਬੀ ਦਾ ਬਹੁਤ ਸਾਰਾ ਸਾਹਿੱਤ ਇਨ੍ਹਾਂ ਸੂਚੀਆਂ ਵਿਚ ਨਹੀਂ ਆ ਸਕਿਆ ਤੇ ਅੰਮ੍ਰਿਤਸਰ ਦੀਆਂ ਸਿੱਖ ਰੈਫ਼੍ਰੈਂਸ ਲਾਇਬ੍ਰੇਰੀ, ਕੇਂਦ੍ਰੀ ਸਿੱਖ ਅਜਾਇਬ ਘਰ ਤੇ ਸ੍ਰੀ ਗੁਰੂ ਰਾਮ ਦਾਸ ਲਾਇਬ੍ਰੇਰੀ ਦੀਆਂ ਬਹੁਤੀਆਂ ਹੱਥ-ਲਿਖਿਤ ਪੁਸਤਕਾਂ ਦੇ ਵੇਰਵੇ ਇਨ੍ਹਾਂ ਪੁਸਤਕ-ਸੂਚੀਆਂ ਵਿਚ ਨਹੀਂ ਆ ਸਕੇ। ਇਸੇ ਕਮੀ ਨੂੰ ਪੂਰਾ ਕਰਨ ਲਈ ਸ਼੍ਰੋਮਣੀ ਕਮੇਟੀ ਦੇ ਸਿਖ-ਇਤਿਹਾਸਿਕ ਖੋਜ-ਵਿਭਾਗ ਵਲੋਂ ਪੰਜਾਬੀ ਹੱਥ-ਲਿਖਿਤ ਪੁਸਤਕਾਂ ਦੀ ਇਹ

ਵੇਰਵੇ ਸਹਿਤ ਸੂਚੀ, ਜਿਸ ਦਾ ਨਾਂ 'ਸਾਡਾ ਹੱਥ-ਲਿਖਿਤ 'ਪੰਜਾਬੀ ਸਾਹਿੱਤ' ਹੈ, ਤਿਆਰ ਕਰਕੇ ਪ੍ਰਕਾਸ਼ਿਤ ਕਰਨ ਦਾ ਜਤਨ ਕੀਤਾ ਗਿਆ ਹੈ। ਇਸ ਦਾ ਲਾਭ ਸਭ ਤੋਂ ਵਧ ਇਹੋ ਹੈ ਕਿ ਪੰਜਾਬੀ ਗੁਰਮੁਖੀ ਲਿਪੀ-ਲਿਖਿਤ ਸਾਹਿੱਤ ਦੀ ਕੋਈ ਅਜਿਹੀ ਅੰਨ੍ਹੀ ਨੁੱਕਰ,ਜਿੱਥੇ ਅਜੇ ਤਕ ਕਿਸੇ ਪੜਚੋਲੀਏ ਦੀ ਨਜ਼ਰ ਨਾ ਪਈ ਹੋਵ, ਪ੍ਰਕਾਸ਼ ਵਿਚ ਆਉਣ ਤੋਂ ਰਹਿ ਨਾ ਜਾਵੇ ਤਾਕਿ ਕਿਸੇ ਦਿਨ ਪੰਜਾਬੀ ਬੋਲੀ ਤੇ ਸਾਹਿੱਤ ਦਾ ਮੁਕੰਮਲ ਇਤਿਹਾਸ ਸਦੀ ਵਾਰ ਕ੍ਰਮ ਦੇ ਮੁਤਾਬਿਕ ਤਿਆਰ ਹੋ ਕੇ ਵਿਦਿਆਰਥੀਆਂ ਦੇ ਅੱਗੇ ਪੂਰੀ ਤਰ੍ਹਾਂ ਆ ਸਕੇ।

੨.

ਇਸ 'ਸਾਡਾ ਹੱਥ-ਲਿਖਿਤ ਪੰਜਾਬੀ ਸਾਹਿੱਤ' ਵਿਚ, ਜਿਵੇਂ ਕਿ ਇਸ ਦੀ ਮੁੱਢਲੀ ਵਿਸ਼ੇ-ਸੂਚੀ ਤੋਂ ਪਤਾ ਲਗਦਾ ਹੈ, ਕ੍ਰਮ ਅਨੁਸਾਰ ਸ੍ਰੁਤੀ. ਸਿਮ੍ਰਤੀ. ਪੁਰਾਣ, ਰਾਮ-ਸਾਹਿੱਤ, ਕ੍ਰਿਸ਼ਨ-ਸਾਹਿੱਤ, ਮਹਾਭਾਰਤ ਤੇ ਉਸ ਦੇ ਪਰਬ, ਭਾਰਤੀ ਦਰਸ਼ਨ (ਵੇਦਾਂਤ, ਯੋਗ, ਨਜਾਯ ਆਦਿ), ਸੰਤ-ਸਾਹਿੱਤ, ਗੁਰਬਾਣੀ, ਗੁਰ-ਇਤਿਹਾਸ, ਸਿੱਖ ਸਾਹਿੱਤ ਤੇ ਇਤਿਹਾਸ, ਉਦਾਸੀਨ-ਸਾਹਿੱਤ, ਨਿਰਮਲ-ਸਾਹਿੱਤ, ਨਿਰੰਕਾਰੀ-ਸਾਹਿੱਤ, ਕਵਿਤਾ (ਕਿੱਸੇ, ਕਹਾਣੀਆਂ ਆਦਿ), ਰੀਤੀ ਗ੍ਰੰਥ, ਅਲੰਕਾਰ, ਛੰਦ ਸ਼ਾਸਤ, ਨਾਟਕ, ਨੀਤੀ ਸ਼ਾਸਤ੍ਰ, ਸ਼ਬਦ-ਕੋਸ਼, ਸੰਗੀਤ, ਜੁਗ੍ਰਾਫ਼ੀਆ, ਵਿਆਕਰਣ, ਚਿਕਿਤਸਾ ਤੇ ਮੰਤ੍ਰ-ਸਾਹਿੱਤ ਦੀਆਂ ੩੯੩ ਜਿਲਦਾਂ (ਇਕਹਿਰੀਆਂ ੪੯੫ ਹੱਥ-ਲਿਖਿਤ ਪੰਜਾਬੀ ਪੁਸਤਕਾਂ ਅਤੇ ਦੂਹਰੀਆਂ ੭੭੩ ਪੁਸਤਕਾਂ) ਦੇ ਵਿਵਰਣ ਦਿੱਤੇ ਗਏ ਹਨ, ਤੇ ਅੰਤ ਵਿਚ ਸਮੁੱਚੇ ਪੁਸਤਕ-ਸਾਹਿੱਤ ਦੇ ੧੭੬ ਲੇਖਕਾਂ ਬਾਰੇ ਯਥਾਸੰਭਵ ਕੁਝ ਨ ਕੁਝ ਵੇਰਵੇ ਦੇਣ ਦਾ ਜਤਨ ਵੀ ਕੀਤਾ ਗਿਆ ਹੈ ਤਾਕਿ ਇਨ੍ਹਾਂ ਪੁਸਤਕਾਂ ਦੇ ਨਾਲ ਹੀ ਇਨ੍ਹਾਂ ਦੇ ਲੇਖਕਾਂ ਨਾਲ ਵੀ ਪਾਠਕਾਂ ਨੂੰ ਕੁਝ ਜਾਣ-ਪਛਾਣ ਕਰਵਾਈ ਜਾਵੇ। ਲੇਖਕ ਤੋਂ ਏਥੇ ਭਾਵ ਹੈ ਕਿਸੇ ਪੁਸਤਕ ਦਾ ਲੇਖਕ ਅਥਵਾ Author ਤੇ ਲਿਖਾਰੀ ਤੋਂ ਭਾਵ ਉਸ ਦਾ ਉਤਾਰਾ ਕਰਨ ਵਾਲਾ, ਨਕਲ ਨਵੀਸ ਜਾਂ Scribe ਹੈ।

੩.

ਪੰਜਾਬੀ ਹੱਥ-ਲਿਖਿਤ ਪਸਤਕਾਂ ਤੇ ਉਨ੍ਹਾਂ ਦੇ ਲੇਖਕਾਂ ਦਾ ਇਹ ਵਿਵਰਣ, ਜਿਸ ਨੂੰ ਇਕ ਪ੍ਰਕਾਰ ਦੀ ਵਿਸਤਾਰਕ ਜਾਂ ਵਿਵਰਣਾਤਮਕ ਸੂਚੀ ਕਹਿਣਾ ਜੋਗ ਹੈ. ਹੋਰ ਆਮ ਪੁਸਤਕ-ਸੂਚੀਆਂ ਨਾਲੋਂ ਇਸ ਕਰਕੇ ਅਹਿਮ ਮੰਨਿਆ ਜਾ ਸਕਦਾ ਹੈ ਕਿ ਇਸ ਵਿਚ ਹਰੇਕ ਪੁਸਤਕ ਬਾਰੇ, ਉਸ ਦੇ ਬਿਲਮੁਕਾਬਲ ਸੰਬੰਧਿਤ ਲਾਇਬ੍ਰੇਰੀ ਦਾ

ਨੰਬਰ ਦੇ ਕੇ ਵਿਸ਼ੇਸ਼ ਵਾਕਿਫ਼ੀਅਤ ਦਿੱਤੀ ਗਈ ਹੈ, ਤਾਕਿ ਜਦੋਂ ਵੀ ਕਿਸ ਵਿਦਿਆਰਥੀ ਨੂੰ ਲੋੜ ਪਵੇ ਤਾਂ ਸੰਬੰਧਿਤ ਪੁਸਤਕ ਉਸ ਨਿਸ਼ਾਨ ਦਿਹੀ ਦੇ ਮੁਤਾਬਿਕ ਸਹਿਜੇ ਹੀ ਮਿਲ ਸਕੇ। ਹੋਰ ਆਮ ਪੁਸਤਕ-ਸੂਚੀਆਂ ਜਾਂ ਪ੍ਰਕਾਸ਼ਨ ਸੂਚੀਆਂ ਦਾ, ਜਿਨ੍ਹਾਂ ਨੂੰ ਅੰਗ੍ਰੇਜ਼ੀ ਵਿਚ Bibliography ਕਿਹਾ ਜਾਂਦਾ ਹੈ , ਇਹ ਕੰਮ ਨਹੀਂ ਹੁੰਦਾ, ਜਿਸ ਕਰਕੇ ਉਨ੍ਹਾਂ ਵਿਚ ਜੋ ਵਾਕਿਫ਼ੀਅਤ ਦਿੱਤੀ ਹੁੰਦੀ ਹੈ ਉਹ ਕੇਵਲ ਲੇਖਕ ਦਾ ਨਾਂ, ਪ੍ਰਕਾਸ਼ਕ ਦਾ ਨਾਂ-ਥਾਂ ਤੇ ਪਤਾ ਅਤੇ ਛਪਣ ਦਾ ਸਨ-ਸੰਮਤ ਆਦਿ ਦੇਣ ਤਕ ਹੀ ਸਮਾਪਤ ਹੋ ਜਾਂਦੀ ਹੈ। ਜੇ ਕੋਈ ਪੁਸਤਕ ਛਪਣ ਤੇ ਵਿਕ ਕੇ ਮੁੱਕ ਚੁਕੀ ਹੋਵੇ ਤਾਂ ਕਿਤੋਂ ਮਿਲ ਵੀ ਸਕਦੀ ਜਾਂ ਨਹੀਂ, ਇਸ ਬਾਰੇ ਸੂਚੀਕਾਰ ਜ਼ਿਮੇਂਵਾਰ ਨਹੀਂ ਹੁੰਦਾ, ਪਰ ਹੱਥ ਲਿਖਿਤ ਪੁਸਤਕਾਂ ਦੀ ਵੇਰਵੇ ਸਹਿਤ ਸੂਚੀ, ਚਾਹੇ ਉਹ ਕਿਸੇ ਵੀ ਜ਼ਬਾਨ ਜਾਂ ਪੁਸਤਕਾਲੇ ਦੇ ਸੰਬੰਧ ਵਿਚ ਹੋਵੇ, ਉਸ ਪੁਸਤਕ ਦਾ, ਜਿਸ ਬਾਰੇ ਉਹ ਵਾਕਿਫ਼ੀਅਤ ਦੇਵੇ, ਨਾਂ-ਥਾਂ, ਮਿਲਣ ਦਾ ਪਤਾ ਤੇ ਨੰਬਰ ਜ਼ਰੂਰ ਦਸਦੀ ਹੈ। ਇਹੋ ਇਸ ਵੇਰਵੇ ਸਹਿਤ ਸੂਚੀ ਅਥਵਾ Descriptive Catalogue of Mss. ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ।

ਮਹਿਕਮਾ ਪੰਜਾਬੀ ਅਥਵਾ ਭਾਸ਼ਾ ਵਿਭਾਗ ਪੰਜਾਬ ਪਟਿਆਲਾ ਵਲੋਂ ਪੰਜਾਬੀ ਹੱਥ ਲਿਖਤਾਂ ਦੀ ਸੂਚੀ (੧੯੬੦-੬੩) ਦੇ ਮੁਕਾਬਲੇ ਤੇ ਇਹ ਪੁਸਤਕ 'ਸਾਡਾ ਹੱਥ-ਲਿਖਿਤ ਪੰਜਾਬੀ ਸਾਹਿੱਤ' ਇਸ ਪ੍ਰਕਾਰ ਦੀ ਤੀਜੇ ਨੰਬਰ ਦੀ ਸੂਚੀ ਹੈ, ਜੋ ਉਨ੍ਹਾਂ ਹੀ ਲੀਹਾਂ ਤੇ ਲਗ ਭਗ ਇਕ ਸਾਲ- ਅਕਤੂਬਰ ਸੰਨ ੧੯੬੪ ਤੋਂ ਅਕਤੂਬਰ ੧੯੬੫ ਤਕ ਲਗਾਤਾਰ ਜਤਨ ਕਰਕੇ ਤਿਆਰ ਕੀਤੀ ਗਈ ਹੈ। ਇਸ ਵਿਚ ਕੇਵਲ ਸਿੱਖ ਰੈਫ੍ਰੈਂਸ ਲਾਇਬ੍ਰੇਰੀ, ਕੇਂਦ੍ਰੀ ਸਿੱਖ ਅਜਾਇਬਘਰ ਤੇ ਸ਼੍ਰੀ ਗੁਰੂ ਰਾਮਦਾਸ ਲਾਇਬ੍ਰੇਰੀ ਅੰਮ੍ਰਿਤਸਰ ਦੀਆਂ ੩੯੩ ਜਿਲਦਾਂ ਤੇ ੪੯੫ (੭੭੩) ਹੱਥ ਲਿਖਿਤ ਪੁਸਤਕਾਂ ਦੇ ਵੇਰਵੇ ਉਨ੍ਹਾਂ ਦੇ ਲੇਖਕਾਂ ਦੀ ਸੂਚੀ ਸਹਿਤ ਯਥਾਕ੍ਰਮ ਵਿਵਸਥਿਤ ਰੂਪ ਵਿਚ ਦਿੱਤੇ ਗਏ ਹਨ ਤਾਕਿ ਪੰਜਾਬੀ ਪਾਠਕ ਉਨ੍ਹਾਂ ਤੋਂ ਪੂਰਾ ਪੂਰਾ ਲਾਭ ਉਠਾ ਸਕਣ।

੪.

ਕੁੱਲ ਲੇਖਕ, ਜਿਨ੍ਹਾਂ ਦੀਆਂ ਪੁਸਤਕਾਂ ਦੇ ਵੇਰਵੇ ਇਸ ਸੂਚੀ ਵਿਚ ਦਿੱਤੇ ਗਏ ਹਨ, ੧੭੬ ਹਨ। ਉਨ੍ਹਾਂ ਵਿਚੋਂ ਤੀਜਾ ਹਿੱਸਾ ਵਿਦ੍ਵਾਨ ਤਾਂ ਪਹਿਲਾਂ ਹੀ ਜਾਣੇ-ਪਛਾਣੇ ਤੇ ਪ੍ਰਮਾਣਿਤ ਵਿਅਕਤੀ ਹਨ ਤੇ ਬਾਕੀ ਦੋ ਹਿਸੇ ਲੇਖਕ ਨਵੇਂ ਲੱਭੇ ਕਵੀ ਜਾਂ ਵਿਦ੍ਵਾਨ ਕਹੇ ਜਾ ਸਕਦੇ ਹਨ, ਜਿਨ੍ਹਾਂ ਦੇ ਨਾਮ ਅਸੀਂ ਕਦੀ ਕਿਸੇ ਪੰਜਾਬੀ ਦੇ ਸਾਹਿੱਤਕ ਇਤਿਹਾਸ ਵਿਚ ਸ਼ਾਇਦ ਘੱਟ ਹੀ ਪੜ੍ਹੇ ਹੋਣ। ਉਨ੍ਹਾਂ ਲੇਖਕਾਂ ਦੇ ਨਾਮ ਯਥਾਕ੍ਰਮ ਇਹ ਹਨ - ਅਨੰਤ ਦਾਸ, ਅਮੀਰ ਦਾਸ, ਅਮ੍ਰਿਤ ਚੰਦ, ਅਮ੍ਰਿਤ ਰਾਇ,

ਸ੍ਵਾਮੀ ਆਤਮ ਸ੍ਵਰੂਪ, ਆਨੰਦ ਘਨ, ਆਨੰਦ ਰਾਮ, ਸਹਾਈ ਸਿੰਘ, ਸਦਾ ਰਾਮ, ਸਰਬੰਗੀ, ਸਾਹਿਬ ਸਿੰਘ, ਭਾਈ ਸਾਹਿਬ ਸਿੰਘ ਮ੍ਰਿਗਿੰਦ, ਸਾਧੂ ਜਨ, ਸੁਕਪਤਿ, ਸੁਖਦਯਾਲ, ਸੁੰਦਰ ਦਾਸ, ਮਹਾ ਕਵੀ ਸੁੰਦਰ ਦਾਸ, ਸੁਲਤਾਨ ਅਹਿਮਦ, ਸੂਰਤ ਮਿਸ੍ਰ; ਸੇਵਾ ਰਾਮ ਅੱਡਣਸ਼ਾਹੀ, ਸੌਂਧਾ, ਸੰਤ ਸਿੰਘ ਗਿਆਨੀ, ਸੰਤ ਦਾਸ ਛਿੱਬਰ, ਸੰਤ ਦਾਸ ਤਪੱਸੀ, ਬਾਬਾ ਸ਼ਿਆਮ ਸਿੰਘ, ਸ਼੍ਰੀ ਨਿਵਾਸ ਉਦਾਸੀ,ਸ੍ਰੀ ਪਤੀ, ਹਕੂਮਤ ਰਾਇ, ਹਰਿ ਚਰਨ ਦਾਸ, ਸੋਢੀ ਹਰਿ ਜੀ, ਹਰਿਨਾਮ ਰਾਇ, ਹਰਿ ਰਾਇ, ਹਰਿ ਰਾਮ ਦਾਸ ਨਿਰੰਜਨੀ, ਹਾਕਿਮ, ਹੀਰਾ ਦਾਸ, ਹੰਸ ਰਾਜ, ਕਿਸ਼ੋਰ ਦਾਸ, ਕੀਰਤ ਸਿੰਘ, ਕੁਵਰੇਸ਼, ਕ੍ਰਿਸ਼ਨ ਦਾਸ; ਕ੍ਰਿਸ਼ਨ ਦੇਵ, ਕ੍ਰਿਸ਼ਨ ਲਾਲ, ਕ੍ਰਿਸ਼ਨ ਲਾਲ ਕਲਾਨਿਧਿ, ਕ੍ਰਿਪਾ ਰਾਮ, ਖ਼ਜ਼ਾਨ ਸਿੰਘ, ਖ਼ੁਸ਼ਹਾਲ ਰਾਇ, ਗਿਆਨ ਸਿੰਘ ਅਮ੍ਰਿਤਸਰੀ, ਗੁਰਦਾਸ ਸਿੰਘ ਗੁਰਦਾਸ ਗੁਣੀ, ਗੁਲਾਬ ਸਿੰਘ ਕਵੀ; ਸਾਧੂ ਗੁਲਾਬ ਦਾਸ, ਗੋਪਾਲ ਸਿੰਘ,ਗੋਪਾਲ ਸਿੰਘ ਨਵੀਨ; ਗੋਪਾਲ ਦਾਸ,ਗ੍ਵਾਲ,ਗੰਗ ਚਤੁਰ ਦਾਸ,ਚੌਪਾ ਸਿੰਘ ਚੰਦ ਕਵੀ,ਚੰਦਾ ਸਿੰਘ,ਛੱਜੂ ਭਗਤ; ਛਾਯਾਕਰ, ਜਸਾ ਸਿੰਘ, ਜੰਗ ਨਾਥ, ਜਾਨ ਕਵੀ, ਜੈ ਕ੍ਰਿਸ਼ਨ ਭੁੱਜੰਗ, ਜੋਧ ਸਿੰਘ, ਟਹਿਕਨ; ਸਾਧੂ ਤਖਤ ਸਿੰਘ, ਛੱਤੇਵਾਲਾ, ਤਨ ਸੁਖ ਲਾਹੌਰੀ, ਕਵੀ ਤਾਹਿਰ, ਬਾਵਾ ਭੌਲਾ ਸਿੰਘ ਭੱਲਾ, ਥਿਰਾ ਦਾਸ; ਗਿਆਨੀ ਦਿਆ ਸਿੰਘ, ਬਾਬਾ ਦਰਬਾਰਾ ਸਿੰਘ ਨਿਰੰਕਾਰੀ, ਕਵੀ ਦਲ ਸਿੰਘ; ਦਾਨਾ, ਦਯਾਲ ਅਨੇਮੀ; ਦਿਆਲ ਸਿੰਘ; ਦੇਵਾ ਸਿੰਘ, ਦੇਵੀ ਦਾਸ, ਨਜ਼ੀਰ, ਨਰ ਸਿੰਘ, ਭਾਈ ਨਰੈਣ ਸਿੰਘ, ਨਾਨਕ ਦਾਸ ਨਿਹਾਲ ਸਿੰਘ ਨਿਰਮਲਾ; ਨੰਦ ਦਾਸ, ਸੰਤ ਪਾਂਚ ਮ੍ਰਿਗਿੰਦ, ਪ੍ਰਿਯਾ ਦਾਸ, ਬਸੰਤ ਸਿੰਘ ਰਿਤੁਰਾਜ, ਸੰਤ ਬਖ਼ਸ਼ੀਸ਼ ਸਿੰਘ ਨਿਰਮਲਾ; ਬਦਨ ਕਵੀ; ਬਾਹੂ ਬ੍ਰਹਮਣ, ਬਿਸ਼ਨ ਸਿੰਘ ਅਮ੍ਰਿਤਸਰੀ, ਬਿਸ਼ਨ ਦਾਸ, ਬਿਕ੍ਰਮ ਸਿੰਘ, ਬਿਧ ਦਾਸ ਉਦਾਸੀ ਬੁੱਢਾ ਸਿੰਘ ਸੋਢੀ, ਕਵੀ ਬੁੱਧ ਸਿੰਘ, ਬੇਨੀ ਮਾਧਵ; ਬੋਦਲਾ, ਧੌਧ ਮ੍ਰਿਗਿੰਦ, ਬ੍ਰਹਮ ਪ੍ਰਕਾਸ਼ ਉਦਾਸੀ, ਕਵੀ ਬੰਸੀ, ਭਗਵਤੀ ਨੰਦ; ਭਗਵਾਨ ਦਾਸ ਨਿਰੰਜਨੀ; ਗੁਰਦਿੱਤ ਸਿੰਘ, ਭੂਪਤਿ (ਕਵੀ) ਭੌਪਤ ਰਾਇ ਬੰਗਮ; ਮੱਟੂ ਰਾਮ, ਮਦਨ ਸਿੰਘ, ਮਨੀ ਸਿੰਘ ਸ਼ਹੀਦ, ਮਨੋਹਰ ਦਾਸ ਨਿਰੰਜਨੀ, ਮੱਲ ਭਾਟ; ਮਾਝੂ ਦਾਸ, ਸੋਢੀ ਮਿਹਰਵਾਨ; ਮੀਹਾਂ ਸਿੰਘ ਸੂਬੇਦਾਰ, ਮੀਰ ਹਸਨ, ਭਾਈ ਮੇਘ ਸਿੰਘ, ਰਸ ਪੁੰਜ,ਰਣ ਸਿੰਘ ਬੇਦੀ,ਸ: ਰਣਧੀਰ ਸਿੰਘ; ਰਾਜਾ ਰਾਮ ਦੁੱਗਲ, ਰਾਮ ਸ਼ਜਾਮ, ਰਾਮ ਸਿੰਘ ਤਪੀਆ, ਰਾਮ ਕ੍ਰਿਸ਼ਨ ਸੇਵਾ ਪੰਥੀ, ਕਵੀ ਰਾਮ ਚੰਦ, ਰਾਮਦਾਸ, ਰਾਮ ਪ੍ਰਸਾਦ ਨਿਰੰਜਨੀ, ਲਾਲ ਸਿੰਘ ਦਾਸ ਤੇ ਸਾਧੂ ਵਲੀ ਰਾਮ ।

੫.

ਇਹ ਲਗਭਗ ੧੪੦ ਕਵੀ ਤੇ ਲੇਖਕ ਹਨ। ਇਨ੍ਹਾਂ ਵਿਚੋਂ ਕਈ ਇਕੋ ਨਾਂ ਹੋਣ ਕਰਕੇ ਦੁਹਰਾਏ ਤਿਹਰਾਏ ਵੀ ਗਏ ਹਨ, ਜੋ ਸਾਹਿਤਕ ਪੱਖ ਤੋਂ ਬੜੇ ਅਹਿਮ

ਹਨ । ਜ਼ਬਾਨ ਦੇ ਪੱਖ ਤੋਂ ਅੱਧੋ ਕੁ ਪੰਜਾਬੀ, ਤੀਜਾ ਹਿੱਸਾ ਬ੍ਰਜ ਭਾਸ਼ਾ ਤੇ ਬਾਕੀ ਰਲੀਆਂ ਮਿਲੀਆਂ ਉਰਦੂ, ਹਿੰਦੀ, ਫ਼ਾਰਸੀ, ਰਾਜਸਥਾਨੀ ਆਦਿ ਬੋਲੀਆਂ ਦੇ ਲੇਖਕ ਤੇ ਕਵੀ ਹਨ । ਪੰਜਾਬੀ ਵਿਚ ਪਦ (ਕਵਿਤਾ) ਦੇ ਨਾਲ ਹੀ ਗਦ੍ਯ (ਨਸਰ) ਦੀਆਂ ਜਨਮ ਸਾਖੀਆਂ, ਗੋਸ਼ਟਾਂ, ਜੀਵਨੀਆਂ ਆਦਿ, ਪੁਸਤਕਾਂ ਵੀ ਮੌਜੂਦ ਹਨ ਜੋ ਸਾਡੇ ਸਾਹਿੱਤ ਦੇ ਅਨੇਕ ਪੱਖਾਂ ਉਤੇ ਬੜਾ ਅੱਛਾ ਚਾਨਣ ਪਾਉਂਦੀਆਂ ਹਨ। ਪੰਜਾਬੀ ਵਿਚ ਹੋਰ ਕਿਨ੍ਹਾਂ ਕਿਨ੍ਹਾਂ ਵਿਸ਼ਯਾਂ ਦੀਆਂ ਪੁਸਤਕਾਂ ਮੌਜੂਦ ਹਨ, ਇਸ ਬਾਰੇ ਮੁੱਢਲੀ ਵਿਸ਼ਯ—ਸੂਚੀ ਤੋਂ ਸਾਰੀਆਂ ਗੱਲਾਂ ਦਾ ਪਤਾ ਲਗਦਾ ਹੈ । ਧਾਰਮਿਕ ਸਾਹਿੱਤ ਦੇ ਨਾਲ ਹੀ ਦਾਰਸ਼ਨਿਕ ਸਾਹਿੱਤ, ਪੁਰਾਣਿਕ ਸਾਹਿੱਤ, ਸੰਤ—ਸਾਹਿੱਤ; ਸੂਫ਼ੀ ਸਾਹਿਤ, ਸਿੱਖ ਸਾਹਿੱਤ, ਕਵਿਤਾ, ਕਥਾ—ਕਹਾਣੀਆਂ, ਰੀਤਿ ਗ੍ਰੰਥ, ਨਾਟਕ, ਸ਼ਬਦ—ਕੋਸ਼, ਵੈਦਕ ਪਸ਼ੂ ਚਿਕਿਤਸਾ, ਜੋਤਿਸ਼, ਵਿਆਕਰਣ, ਭੂਗੋਲ, ਮੰਤ੍ਰ ਸ਼ਾਸਤ੍ਰ ਆਦਿ ਵਿਸ਼ਯਾਂ ਉਤੇ ਪੰਜਾਬੀ ਵਿਚ ਭਰਪੂਰ ਕਿਤਾਬਾਂ ਮਿਲਦੀਆਂ ਹਨ, ਜਿਨ੍ਹਾਂ ਬਾਰੇ ਇਸ ਸੂਚੀ ਤੋਂ ਚੰਗੀ ਤਰ੍ਹਾਂ ਪਤਾ ਲਗਦਾ ਹੈ ।

ਸਾਹਿੱਤਕ ਖੋਜ ਦੇ ਪੱਖ ਤੋਂ ਪੰਜਾਬੀ ਵਿਚ ਇਹ ਸੂਚੀ ਇਕ ਪ੍ਰਕਾਰ ਦੀ ਨਵੀਂ ਸਹਾਇਕ ਪੁਸਤਕ ਹੈ ਜੋ ਭਾਸ਼ਾ ਵਿਭਾਗ ਪੰਜਾਬ ਦੀ ਪੰਜਾਬੀ ਹੱਥ ਲਿਖਤਾਂ ਦੀ ਸੂਚੀ ਵਾਂਗੂ ਹੀ ਇਸ ਲੜੀ ਦੀ ਤੀਜੀ ਪੁਸਤਕ ਸਮਝਣੀ ਚਾਹੀਏ । ਜਿਵੇਂ ਇਹ ਸੂਚੀ ਮਿਹਨਤ ਕਰਕੇ ਜਿਸ ਸਦੱਭਾਵਨਾ ਨਾਲ ਤਿਆਰ ਕੀਤੀ ਗਈ ਹੈ, ਤਿਵੇਂ ਆਸ ਹੈ, ਇਸ ਨੂੰ ਉਸੇ ਸਦਭਾਵਨਾ ਨਾਲ ਪਾਠਕਾਂ ਵਲੋਂ ਅਵੱਸ਼ ਅਪਣਾਇਆ ਜਾਵੇਗਾ ।

ਸ੍ਰੀ ਅੰਮ੍ਰਿਤਸਰ; —ਸ਼ਮਸ਼ੇਰ ਸਿੰਘ 'ਅਸ਼ੋਕ'
੧੯-੧੦-੬੮



੧.

## ਸਿੱਖ ਰੈਫ਼੍ਰੈਂਸ ਲਾਇਬ੍ਰੇਰੀ, ਸ਼੍ਰੋ: ਗੁ: ਪ੍ਰ: ਕਮੇਟੀ, ਅਮ੍ਰਿਤਸਰ

ਦੀਆਂ

# ਹੱਥ-ਲਿਖਿਤ ਪੁਸਤਕਾਂ

## ਸ਼੍ਰੁਤੀ, ਸਿਮ੍ਰਤੀ ਤੇ ਪੁਰਾਣਿਕ ਸਾਹਿੱਤ

## ੧. ਸ੍ਰੀ ਮਨੁ ਮਾਨਸ ਪ੍ਰਵਾਹ

ਨੰ: ੨੬੪੭

(ਮਨੁ ਸਿਮ੍ਰਤੀ ਦਾ ਅਨੁਵਾਦ)

ਲੇਖਕ—ਕਵੀ ਸਾਹਿਬ ਸਿੰਘ, ਮ੍ਰਿਗਿੰਦ।

ਆਕਾਰ—$7\frac{1}{2}'' \times 4\frac{1}{4}''$, ਲਿਖਤ $5\frac{1}{2}'' \times 3''$।

ਵੇਰਵਾ—ਪਤ੍ਰੇ ੩੯੭; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਛੰਦਾਂ ਦੇ ਨਾਮ ਤੇ ਕੁਝ ਸਿਰਲੇਖ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੧੧ ਬਿ:, ਨਕਲ ੧੯੨੭ ਬਿ: । ਲਿਖਾਰੀ—ਨਾਮਾਲੂਮ । ਸਥਾਨ—ਪਟਿਆਲਾ (ਪੰਜਾਬ) ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸ਼ਾਯ ਨਮ: । ਸ੍ਰੀ ਗੁਰੂ ਭਜੋਨਮ: । ਅਬ ਸ੍ਰੀ ਮਨੁ ਮਾਨਸ ਪ੍ਰਵਾਹ ਰਾਜਨੀਤਿ ਗ੍ਰੰਥ ਲਿਖਤੇ ਭਾਖਾ ਕ੍ਰਿਤ ਕਵਿ ਸਾਹਿਬ ਮ੍ਰਿਗਿੰਦ। ਪ੍ਰਥਿਮ ਮੰਗਲਾਚਰਨ ॥ ਦੋਹਰਾ ॥

ਪ੍ਰਮੁਦ ਭਵਨ ਪ੍ਰਭੁ ਭਵ ਸੁਵਨ, ਦਵਨ ਬਿਘਨ ਬਲ ਬ੍ਰਿੰਦ।
ਦ੍ਵੈ ਗਇੰਦ ਮੁਖ ਇੰਦੁ ਧਰ, ਬੰਦਿਤ ਪ੍ਰਨਿਤ ਮ੍ਰਿਗਿੰਦ ॥ ੧ ॥ (ਪਤ੍ਰਾ ੧)

ਅੰਤ—ਸ੍ਰੀ ਗੁਰੁ ਚਰਨ ਪ੍ਰਤਾਪ ਬਲ, ਪੂਰਨ ਭਯੋ ਪ੍ਰਸੰਗ ।
ਰਾਜ ਧਰਮ ਨ੍ਰਿਪ ਨੀਤਿ ਕੋ ਦਸਮੋ ਤਰਲ ਤਰੰਗ ॥ ੯੩ ॥
'ਮਨੁ ਮਾਨਸ ਪ੍ਰਵਾਹ' ਬਰ, ਰਾਜ ਧਰਮ ਕੋ ਸਾਰ ।
ਪਢੈ ਸੁਨੈ ਯਾ ਮਗ ਚਲੈ, ਨ੍ਰਿਪਤ ਲਹਯ ਫਲ ਚਾਰ ॥ ੯੪ ॥

ਇਤਿ ਸ੍ਰੀ ਮਨੁ ਮਾਨਸ ਪ੍ਰਵਾਹੇ ਰਾਜ ਧਰਮ ਨਿਰੂਪਤ ਨੀਤਿ ਪ੍ਰਸੰਗੇ ਕਵਿ ਸਾਹਿਬ ਮ੍ਰਿਗਿੰਦੇਨ ਬਿਰਚਿਤੇ ਚਿਕਤਸਾਦਿ ਨਾਨਾ ਦੰਡ ਬਿਚਾਰ ਬਨਿਕ ਸੁਨਾਰਾਦਿ ਬਿਵਹਾਰ ਪ੍ਰਕਾਰ ਨ੍ਰਿਪਤਿ ਸਪਤ ਅੰਗ ਰਾਜਾ ਅਸਟ ਸ੍ਵਰੂਪ ਪ੍ਰਸੰਗ ਆਦਿਕ ਨੀਤਿ ਬਰਣਨ ਨਾਮ ਦਸਮੋ ਤਰੰਗ: ੧੦ ॥ ਸਮਾਪਤੋਯੰ ਸੁਭੰ ਭੂਯਾਤ । ਲਿਖੀ ਸੰਮਤ ੧੯੨੭, ਮਾਘ ਪ੍ਰ(ਵਿਸ਼ਟਾ) ੫, ਬਦੀ ਮਾਘ ੧੦, ਪਟਯਾਲੇ ਸਹਿਰ ਵਿਚ । ਹਰੀ ਹਰੀ ਸ੍ਰੀ ਗੁਰੂ ।
(ਪਤ੍ਰੇ ੩੯੬—੯੭)

ਇਸ ਤੋਂ ਅੱਗੇ ਪਤ੍ਰਾ ੩੯੭ ਦੇ ਦੂਜੇ ਪਾਸੇ "ਬੀਸ ਪਦੀ ਕੀ ਅੰਕ ਜੰਤ੍ਰੀ" ਨਾਮੀ ਇਕ ਨਕਸ਼ਾ ਦਿੱਤਾ ਹੋਇਆ ਹੈ ਜਿਸ ਦਾ ਇਸ ਪੁਸਤਕ ਨਾਲ ਕੋਈ ਖ਼ਾਸ ਸੰਬੰਧ ਨਹੀਂ ਜਾਪਦਾ ।

## ੨. ਸਿੰਘ-ਗਊ ਕੀ ਕਥਾ (ਬਹੁਲਾ ਕਥਾ) ਨੰ: ੭੭੯

ਲੇਖਕ—ਕਵੀ ਦੇਵੀ ਦਾਸ।

ਆਕਾਰ—$6\frac{1}{2}'' \times 4\frac{1}{2}''$ ਲਿਖਤ $4'' \times 3\frac{1}{2}''$ ।

ਵੇਰਵਾ—ਪਤ੍ਰੇ ੬੪; ਪ੍ਰਤੀ ਸਫ਼ਾ ੧੦—੧੧ ਸਤਰਾਂ; ਕਾਗਜ਼ ਦੇਸੀ; ਲਿਖਤ ਸਿੱਧੀ ਸਾਦੀ, ਪਰ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਲਿਖਤ ਸੌ ਕੁ ਸਾਲ ⁄⌒ ਪੁਰਾਣੀ ਜਾਪਦੀ ਹੈ। ਲਿਖਾਰੀ—ਨਾ ਮਾਲੂਮ।

ਆਰੰਭ—ਨਾਨਕ ਜੀ ੧ ਓ ਸਤਿਗੁਰ ਪ੍ਰਸਾਦਿ। ਸ੍ਰੀ ਰਾਮਾਇ ਨਮਹ। ਅਥ ਸਿੰਘ ਗਊ ਕੀ ਕਥਾ ਲਿਖਯਤੇ। ਇਤਹਾਸ ਪੁਰਾਣ ਕਾ ਮੰਤ੍ਰ। ਰਾਜਾ ਜੁਧਿਸਟਰੁ ਪ੍ਰਸੰਨ (ਪ੍ਰਸ਼ਨ) ਕਰਤਾ ਹੈ......। (ਪਤ੍ਰਾ ੧)

ਅੰਤ—ਪੋਹਿ ਮਾਸਿ ਪੋਥੀ ਲਿਖੀ, ਕਬਿਤਾ ਦੇਹੁ ਬਿਗਾਸੁ।
ਪੜੈ ਸੁਣੈ ਰਿਦੈ ਧਰੈ ਪਾਵੈ ਬੈਕੁੰਠ ਨਵਾਸੁ ॥ ੩੭੦ ॥ ਦੋਹਰਾ ॥
ਬਚਨੁ ਜਾਕਾ ਸੋ ਰਹੈ. ਜੋ ਬੈਕੁੰਠਿ ਕੋ ਜਾਇ।
ਸਾਧ ਸੰਗਿ ਗੁਰ ਤ੍ਰਿਪਤਿ, ਆਦਿ ਅੰਤਿ ਸੁਖੁ ਪਾਇ ॥ ੩੭੧ ॥

ਇਤਿ ਸ੍ਰੀ ਇਤਿਹਾਸਿ ਪੁਰਾਣਿ ਸਿੰਘ ਗਊ ਸੰਬਾਦੁ ਸੰਪੂਰਣੰਮਸਤੁ ਸੁਭ ਮਸਤੁ ਸੰਪੂਰਣੰ। (ਪਤ੍ਰਾ ੬੫)

## ੩. (ੳ) ਕਥਾ ਪੂਰਨਮਾਸੀ ਕੀ ਨੰ: ੬੫੬੬

(ਪੈਂਤੀਸ ਅੱਖਰੀ ਆਦਿ ਸਮੇਤ)

ਲੇਖਕ—ਨਾ ਮਾਲੂਮ।

ਆਕਾਰ—$14\frac{1}{4}'' \times 12\frac{1}{4}''$, ਲਿਖਤ $9\frac{1}{4}'' \times 9''$ ।

ਵੇਰਵਾ—ਪਤ੍ਰੇ ਕਥਾ ਪੂਰਨਮਾਸੀ ਕੀ ਪੈਂਤੀਸ ਅਖਰੀ ਸਮੇਤ ੬, ਸਾਖੀ ਹਜ਼ੂਰ ਮਹਾਰਾਜ ਕੇ ਜੋਤੀ ਜੋਤ ਸਮਾਵਣੇ ਕੀ ੬—੧੧. ਰਤਨ ਮਾਲਾ ਮ: ੧, ੧੨—੧੩; ਪ੍ਰਤੀ ਸਫ਼ਾ ੨੧ ਸਤਰਾਂ; ਕਾਗਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ, ਰੰਗੀਨ ਮੱਧਮ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—੧੯ਵੀਂ ⁄⌒ ਸਦੀ ਬਿ:। ਲਿਖਾਰੀ—ਨਾਮਾਲੂਮ।

ਆਰੰਭ— ੧ ਓ ਸਤਿਗੁਰ ਪ੍ਰਸਾਦਿ ॥ ਅਥ ਕਥਾ ਪੂਰਨਮਾਸੀ ਕੀ ਲਿਖਯਤੇ ॥ ਦੋਹਰਾ ॥
ਸ੍ਰੀ ਗੁਰੂ ਨਾਨਕ ਕੋ ਨਮੋ...। (ਪਤ੍ਰਾ ੧)

ਅੰਤ—ਪੂਰਨਮਾਸੀ ਬ੍ਰਿਤ (ਬ੍ਰਤ) ਕੀ, ਮਹਿਮਾ ਗੁਰੂ ਜਨਾਇ।





ਗੁਰ ਨਾਨਕ ਥੀ ਆਦਿ ਲੈ ਸਤਿਗੁਰ ਹੋਇ ਸਹਾਇ ॥

ਇਤਿ ਸ੍ਰੀ ਪੂਰਨਮਾਸੀ ਕਥਾ ਸਮਾਪਤੰ । ਸ੍ਰੀ ਵਾਹਿਗੁਰੂ ਜੀ ਕੀ ਫਤੇ ॥ (ਪਤ੍ਰਾ ੬)

ਇਸ ਵਿਚ ਪੈਂਤੀਸ ਅੱਖਰੀ ਪਤ੍ਰਾ ੩ ਤੋਂ ੪ ਤਕ ਦਰਜ ਹੈ।

## (ਅ) ਸਾਖੀ ਹਜੂਰ ਦਸਮ ਗੁਰੂ ਕੇ ਜੋਤੀ ਜੋਤ ਸਮਾਵਣੇ ਕੀ

ਆਰੰਭ— ੧ ਓ ਸ੍ਰੀ ਵਾਹਿਗੁਰੂ ਜੀ ਕੀ ਫਤੇ । ਸਾਖੀ ਹਜੂਰ ਕੇ ਮਹਾਰਾਜ ਕੇ ਜੋਤੀ ਜੋਤਿ ਸਮਾਵਣੇ ਕੀ ਲਿਖਜਤੇ । ਏਕ ਸਮੇਂ ਸਾਹਿਬ ਪੰਜਾਬ ਕੀ ਧਰਤੀ ਚੰਮਕੌਰ ਕੇ ਕਿਲ੍ਹੇ ਅਸਵਾਰੀ ਚੜੀ ਜਾਤੀ ਥੀ। ਤਹਾਂ ਏਕ ਪਠਾਣ ਗ੍ਰਾਮ ਕੇ ਨਜੀਕ ਖੜਾ ਥਾ। ਤਿਸ ਨੇ ਪੂਛਾ, 'ਯਹ ਕੌਨ ਜਾਤਾ ਹੈ ?' ਤਬ ਖਾਲਸੇ ਜੀ ਕਹਿਆ, 'ਗੁਰੂ ਗੋਬਿੰਦ ਸਿੰਘ ਜੀ ਹੈ ।' ਤਬ ਵਹੁ ਦੌਲੇ ਖਾਂ ਬੋਲਿਆ, 'ਗੋਬਿੰਦ ਸਿੰਘ ਏਹੀ ਹੈ ਜਿਸ ਨੇ ਖਲਕਤ ਮੈ ਤੁਫਾਨ ਡਾਰਿ ਛੋਡਿਆ ਹੈ ?' (ਪਤ੍ਰਾ ੬)

ਅੰਤ—ਪਹਿਰ ਦਿਨ ਚੜੇ ਕਚੀ ਲਸੀ ਪਾਇ ਕਰਿ ਚਿਖਾ ਠੰਢੀ ਕਰੀ, ਤਹਾਂ ਕੁਝ ਨਾ ਦੇਖਿਓ । ਏਕ ਕਰਦ ਨਿਕਲੀ ਸੋ ਅਸਥਾਨ ਥਾਪਨਾ ਕਰੀ। ਜਹਾਂ ਸ੍ਰੀ ਅਬਚਲ ਨਗਰ ਜੀ ਸਾਹਿਬ ਸਚਖੰਡ ਹੈ। ਸੰਮਤ ੧੭੬੫ ਕਤਕ ਸੁਦੀ ਪੰਚਮੀ ਵੀਰਵਾਰ ਗੁਦਾਵਰੀ ਕੇ ਕੰਢੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾਏ। ਸੁਭ ਸੰਮਤੁ ੧੭੬੫ । (ਪਤ੍ਰਾ ੧੧)

ਇਸ ਤੋਂ ਅੱਗੇ ਪਤ੍ਰਾ ੧੨ ਤੋਂ ੧੩ ਤਕ ਰਾਗ ਰਾਮ ਕਲੀ ਰਤਨ ਮਾਲਾ ਮ: ੧ ਦਰਜ ਹੈ ।

## ੪. ਧਰਮ ਸ਼ਾਸਤ੍ਰ: ਕਾਤਕ ਮਹਾਤਮ ਨੰ: ੮੦੦

(ਏਕਾਦਸੀ ਮਹਾਤਮ ਸਮੇਤ)

ਲੇਖਕ—ਭਗਵਾਨ ਦਾਸ, ਨਿਰੰਜਨੀ (ਸੰਮਤ ੧੭੪੨ ਬਿ.)।

ਆਕਾਰ—$7\frac{1}{4}'' \times 4\frac{1}{2}''$, ਲਿਖਤ $4\frac{3}{4}'' \times 3\frac{1}{2}''$ ।

ਵੇਰਵਾ—ਪਤ੍ਰੇ ਧਰਮ ਸ਼ਾਸਤ੍ਰ: ਕਾਤਿਕ ਮਹਾਤਮ (ਭਗਵਾਨ ਦਾਸ, ਨਿਰੰਜਨੀ) ੧੨੮, ਇਕਾਦਸੀ ਮਹਾਤਮ (ਸੰਤ ਦੇਵਾ ਸਿੰਘ) ੧੧੯, ਕੁੱਲ ਪਤ੍ਰੇ ੨੪੭; ਪ੍ਰਤੀ ਸਫ਼ਾ ੧੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ, ਤੇ ਇਕਾਦਸੀ ਮਹਾਤਮ ਦੇ ਅੰਤ ਪਤ੍ਰਾ ੯੮ ਤੋਂ ੧੧੯ ਤਕ ਹਾਸ਼ੀਆ ਬਗ਼ੈਰ ਲਕੀਰਾਂ ਦੇ; ਸਿਰਲੇਖ ਥਾਉਂ ਥਾਈਂ ਪਟਗੇਰੂ ਨਾਲ ਰੰਗੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੧੧ ਬਿ. । ਲਿਖਾਰੀ-ਝੰਡਾ ਸਿੰਘ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਯ ਨਮ: । ਅਥ ਧਰਮ ਸਾਸਤ੍ਰ

ਕਾਤਕ ਮਹਾਤਮ ਲਿਖ੍ਯਤੇ ॥ ਦੋਹਰਾ ॥

ਪ੍ਰਿਥਮਹਿ ਗੁਰ ਗੋਬਿੰਦ ਕੋ ਸਿਮਰਨ ਕਰੋ ਬਨਾਇ ...। (ਪਤ੍ਰਾ ੧)

ਅੰਤ—ਪੁਰਾਨ ਗ੍ਰੰਥ ਕੋ ਮੂਲ ਹੈ, ਗੁਨ ਤਿਸ ਮੇ ਅਧਿਯਾਇ।

ਨੌ ਸੈ ਔਰ ਤ੍ਰਿਯਾਨਵੈ, ਭਾਖਾ ਰੂਪ ਕਹਾਇ ॥ ੫੧ ॥

੧੦੧੮ ॥ ਇਤਿ ਸ੍ਰੀ ਪਦਮ ਪੁਰਾਣੇ ਕਾਤਕ ਮਹਾਤਮੇ ਸ੍ਰੀ ਕ੍ਰਿਸਨ ਸਤਭਾਮਾ ਸੰਬਾਦੇ ਨਾਰਦ ਪ੍ਰਿਥੁ ਸੰਬਾਦੇ ਸੂਤ ਪੁਰਾਨੀ ਰਿਖ ਸੰਬਾਦੇ, ਆਲਛਮੀਜੋ ਵਖਿਯਾਨੇ ਭਗਵਾਨ ਦਾਸ ਨਿਰੰਜਨੀ ਕ੍ਰਿਤ ਧਰਮ ਨਿਰੂਪਣੋ ਬਰਨਨੰ ਨਾਮ ਉਣਤੀਸਮੋ ਧਿਯਾਇ ॥ ੨੯ ॥ ਕਾਤਕ ਮਹਾਤਮ ਸਮਾਪਤੰ ॥ ੧ ॥

(ਪਤ੍ਰਾ ੧੨੭)

ਇਸ ਤੋਂ ਅੱਗੇ ਇਸੇ ਪਤ੍ਰੇ ਦੇ ਦੂਜੇ ਪਾਸੇ ਅਤੇ ਪਤ੍ਰਾ ੧੨੮ ਪਰ ਲਿਖਾਰੀ ਝੰਡਾ ਸਿੰਘ ਵਲੋਂ ਕੁਝ ਆਪਣੀ ਜਾਣ-ਪਛਾਣ ਲਿਖੀ ਹੋਈ ਹੈ, ਜੋ ਏਨੀ ਅਹਿਮ ਨਹੀਂ।

(ਅ) ਇਕਾਦਸੀ ਮਹਾਤਮ (ਸੰਤ ਦੇਵਾ ਸਿੰਘ) ਸੰਮਤ ੧੮੭੭ ਬਿ.।

ਆਰੰਭ— ੧ ਓ ਸਤਿਗੁਰ ਪ੍ਰਸਾਦਿ। ਗਣੇਸਾਯ ਨਮ:। ਅਥ ਏਕਾਦਸੀ ਮਹਾਤਮ ਲਿਖ੍ਯਤੇ ॥ ਦੋਹਰਾ ॥ ਸਤਿ ਰੂਪ ਪਰਮਾਤਮਾ...। (ਪਤ੍ਰਾ ੧)

ਅੰਤ—ਤਾ ਸੰਤਨ ਕੀ ਧੂਰ ਜੋ, ਤਾਹਿ ਧਰੇ ਮਨ ਆਸ ॥

ਕਰੈ ਪਵਿਤ੍ਰ ਸਰੀਰ ਕੋ, ਬੈਕੁੰਠ ਦੇਇ ਨਿਵਾਸ ॥ ੩੭ ॥

ਇਤ ਸ੍ਰੀਮਤਿ ਵਿਸਨ ਪੁਰਾਣੇ ਕਾਤਕ ਸੁਦੀ ਏਕਾਦਸੀ ਮਹਾਤਮੇ ਭਗਵਾਨ ਧਰਮ ਸੰਬਾਦੇ ਚੋਬੀਸਵੀ ਕਥਾ ਸੰਪੂਰਣੰ ॥੨੪॥... (ਪਤ੍ਰਾ ੧੧੯)

## ੫. ਬਿਸ਼ਨੁ ਪੁਰਾਣ ਭਾਖਾ

ਨੰ: ੭੫੨

ਲੇਖਕ—ਨਾ ਮਾਲੂਮ।

ਆਕਾਰ—$5\frac{3}{4}'' \times 3\frac{3}{4}''$, ਲਿਖਤ $5'' \times 3\frac{1}{4}''$ ।

ਵੇਰਵਾ—ਪਤ੍ਰੇ ੪੭੬; ਪ੍ਰਤੀ ਸਫ਼ਾ ੮-੯ ਜਾਂ ੧੦ ਸਤਰਾਂ; ਕਾਗਜ਼ ਦੇਸੀ; ਲਿਖਤ ਸਿੱਧੀ ਸਾਦੀ, ਸਾਫ਼, ਪਰ ਅਸ਼ੁੱਧ; ਹਾਸ਼ੀਆ ਬਿਲਕੁਲ ਸਿੱਧਾ ਸਾਦਾ ਜੋ ਕਿਤੇ ਕਿਤੇ ਇਕਹਰੀਆਂ ਜਾਂ ਦੂਹਰੀਆਂ ਲਕੀਰਾਂ ਮਾਰ ਕੇ ਬਣਾਇਆ ਹੋਇਆ ਤੇ ਬਹੁਤੀ ਥਾਵੀਂ, ਜਿਵੇਂ ਕਿ ਵਿਚਕਾਰੋਂ ਜਾਂ ਅੰਤਲੇ ਸਫ਼ਿਆਂ ਤੋਂ ਪਤਾ ਲਗਦਾ ਹੈ, ਹਾਸ਼ੀਆ ਲਕੀਰਾਂ ਤੋਂ ਬਗ਼ੈਰ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੨੩ ਬਿ:। ਲਿਖਾਰੀ-ਸੰਤ ਸਿੰਘ, ਅਣਦ-ਸਥਾਨ-ਰਤਲਾਮ।

ਆਰੰਭ—ਅਸੂਓ ਦਿਨੇ ਪੰਜਵੇਂ।੧ ਓ ਸਤਿਗੁਰ ਪ੍ਰਸਾਦਿ॥ ਸਤਿ ਚਿਤ ਆਨੰਦ। ਪਰਾਸਰੋ ਵਾਚਿ। ਹੇ ਮੈਤ੍ਰ! ਉਹੁ ਮੈਂ ਤੈਨੂੰ ਉਪਦੇਸ ਕਰਨਾ ਹਾਂ, ਅੰਮ੍ਰਿਤ ਕੀ ਨਿਆਈ ਪੀ। ਸਵਾਇ ਨਰਾਇਣ ਦੇ ਹੋਰ ਜੋ ਕੁਛ ਹੈ ਸੋ ਤਿਆਗੁ ਕਰਿ।......... (ਪਤ੍ਰਾ ੧)

ਅੰਤ—ਜੋ ਆਤਮ ਨਿਰੰਤ੍ਰ ਹੈ, ਹ੍ਰਿਖ ਸੋਗ ਬਬਰਜਤ ਹੈ। ਏਹ ਬਿਸਨ ਪੁਰਾਣ ਨਿਗ (ਮ) ਰੂਪ ਜੋ ਗਿਆਨਦਾ ਹੈ ਮੂਜਬ ਫੁਰਮਾਇਸ ਬਾਬਾ ਸਾਹਬੁ ਪ੍ਰਮ ਹੰਸ ਭ੍ਰਪੂਰ ਅਗੰਮੁ ਅਤੇ ਅਨੰਦਦਾ ਭਾਈ ਰੋਚਾ ਸਿੰਘ ਦੇ ਵਾਸਤੇ ਲਿਖਿਆ। ਸੰਮਤ ੧੯੨੩ ਮਿਤੀ ਅਸੂਓ ਦਿਨੇ ੫ ਲਿਖਣ ਲਗੇ ਲਿਖ ਪਹੁਚੇ ਮਘਰੋ ਦਿਨੇ ੧੫, ਦਸਖਤ ਸੰਤ ਸਿੰਘ ਅਣਦ ਰਤਲਾਮੁ ਗੁਤ੍ਰ ਅਣਦ, ਅਣਦ ਸੁਤ; ਗੋਬਿੰਦੁ, ਗੋਬਿੰਦੁ, ਗੋਬਿੰਦੁ, ਗੋਬਿੰਦੁ। ਵਾਹਗੁਰੂ, ਵਾਹਗੁਰੂ, ਵਾਹਗੁਰੂ, ਵਾਹਗੁਰੂ। ਰਾਮੁ, ਰਾਮੁ, ਰਾਮੁ, ਰਾਮੁ। ਕ੍ਰਿਸਨ, ਕ੍ਰਿਸਨ, ਕ੍ਰਿਸਨ, ਕ੍ਰਿਸਨ। ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ, ਹਰਿ। (ਪਤ੍ਰਾ ੪੭੬)

## ੬. ਬਿਸਨੁ ਪੁਰਾਣ ਵੇਦਾਂਤ

ਨੰ: ੭੫੦

ਲੇਖਕ—ਨਾ ਮਾਲੂਮ।

ਆਕਾਰ—$6\frac{3}{4}'' \times 8\frac{1}{4}''$, ਲਿਖਤ $4\frac{3}{4}'' \times 6\frac{1}{2}''$।

ਵੇਰਵਾ—ਪਤ੍ਰੇ ੨੭੮; ਪ੍ਰਤੀ ਸਫ਼ਾ ੧੫ ਸਤਰਾਂ; ਕਾਗ਼ਜ਼ ਦੇਸੀ; ਲਿਖਤ ਬੜੀ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਮੁੱਢਲੇ ੮ ਪਤ੍ਰੇ ਕੀੜਾ ਲੱਗਣ ਕਰਕੇ ਹੇਠਲੇ ਪਾਸਿਓਂ ਕੁਝ ਖਾਧੇ ਹੋਏ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੦੦ ਬਿ:। ਲਿਖਾਰੀ- ਭਾ: ਅਨੂਪ ਸਿੰਘ ਸੁਧਾਸਰੀ। ਸਥਾਨ-ਲਾਹੌਰ।

ਅਰੰਭ—੧ ਓ ਸਤਿਗੁਰ ਪ੍ਰਸਾਦਿ। ਓਅੰ ਸਤਿ ਚਿਤ ਆਨੰਦ ਪਰਮਾਤਮਾਏ ਨਮਹ। ਅਥ ਬਿਸਨ ਪੁਰਾਨ ਭਾਖਾ ਲਿਖਤੇ। ਪਰਾਸਰ ਮੈਤ੍ਰੈ ਕਉ ਕਹੇ ਹੈ ਕਿ, 'ਹੇ ਮੈਤ੍ਰੇ! ਯਹਿ ਜੋ ਤੁਝੈ ਉਪਦੇਸ ਕਰੋ ਹੋ ਸੋ ਅੰਮਿਤ ਸਮਾਨ ਹੈ।'

(ਪਤ੍ਰਾ ੧)

ਅੰਤ—ਦੋਹਰਾ॥ ਬਿਸਨਿ ਪੁਰਾਣ ਤਹਿ ਜੀਆ ਕਾ, ਜੇ ਕੋ ਸੁਣੇ ਚਿਤ ਲਾਇ।
ਤਾ ਕੋ ਦੁਖ ਨਹਿ ਲਾਗੀਈ, ਸਹਜ ਆਨੰਦ ਸਮਾਇ॥......
ਇਤਿ ਸ੍ਰੀ ਬਿਸਨਿ ਪੁਰਾਨ ਬਿਦਾਂਤ ਸਾਸਤ੍ਰ ਸੰਪੂਰਨ ਸਮਾਪਤੰ।

ਸੰਮਤ ਸੈ ਉਨੀਸ ਮੈ, ਪੋਥੀ ਲਿਖੀ ਬਨਾਇ।
ਅਨੂਪ ਸਿੰਘ ਭਾਈ ਭਨੈ, ਤੁਮ ਸੋ ਕਹਿਤ ਸੁਨਾਇ॥
ਦ੍ਰਪਤ ਸੁਤਾ ਪਤਿ ਰੁਦ੍ਰ ਸਸਿ, ਰਿਖਿ ਦਿਨ ਗਏ ਬਿਲਾਇ।
ਮਘੁ ਮਾਸ ਪੂਰਨ ਭਈ, ਮੰਗਲ ਦਿਨਿ ਸੁਭ ਗਾਇ॥
ਪੜੀਓ ਗੁਨੀ ਬਨਾਇ, ਅਛਰਿ ਕੀ ਜਿਹ ਤੋਟਿ ਹੋਇ।
ਹਮਰੀ ਭੂਲ ਛਿਮਾਇ, ਦਾਸ ਜਾਨ ਰਛਾ ਕਰੋ॥
ਦਧ ਸੁਤ ਸਰ ਮੈ ਬਸਤ ਹੈ, ਅਨੂਪ ਸਿੰਘ ਫੁਨ ਨਾਮ।
ਲਵਪੁਰ ਮੈ ਪੂਰਨ ਭਈ, ਪੋਥੀ ਅਤ ਸੁਖ ਧਾਮ॥
ਪੋਥੀ ਲਿਖੀ ਬਨਾਇ, ਧੂਮ ਸਿੰਘ ਕੇ ਹੇਤ ਸਿਉ।
ਲਗ ਅਛਰ ਪੜੋ ਬਨਾਇ, ਅਪਨੀ ਬੁਧ ਸਿਉ ਸੋਧ ਕੈ॥
ਗੁਰੂ ਗੁਰੂ ਜਪਣਾ।

ਗੁਰੂ ਗੁਰੂ ਜੋ ਜਨ ਜਪੈ, ਤਾ ਕੀ ਨਿਰਮਲ ਸੋਇ।
ਜਾਵੈ ਗੁਰ ਕੇ ਧਾਮ ਕੋ, ਸਦਾ ਅਨੰਦੀ ਹੋਇ॥ (ਪਤ੍ਰਾ ੨੭੮)

## ੭. ਬਿਸ਼ਨੁ ਪੁਰਾਣ ਵੇਦਾਂਤ

ਨੰ: ੭੩੪

ਲੇਖਕ—ਨਾ ਮਾਲੂਮ।

ਆਕਾਰ—$7\frac{1}{2}'' \times 4\frac{1}{2}''$, ਲਿਖਤ $4\frac{1}{4}'' \times 4\frac{1}{4}''$।

ਵੇਰਵਾ—ਪਤ੍ਰੇ ੩੮੦; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼, ਪਰ ਕੁਝ ਅਸ਼ੁੱਧ ਹੋਣ ਕਰਕੇ ਥਾਂ ਪਰ ਥਾਂ ਹੜਤਾਲ ਫੇਰ ਕੇ ਸੋਧੀ ਹੋਈ; ਵਿਸ਼੍ਰਾਮ-ਚਿੰਨ੍ਹ ਕਈ ਥਾਈਂ ਕਾਲੀ ਸਿਆਹੀ ਨਾਲ ਤੇ ਕਈ ਥਾਈਂ ਲਾਲ ਸਿਆਹੀ ਨਾਲ ਲਿਖੇ ਹੋਏ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਆਦਿ ਤੋਂ ਅੰਤ ਤਕ ਸੰਪੂਰਣ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ (੧੯੧੩ ਬਿ:। ਲਿਖਾਰੀ—ਨਾ ਮਾਲੂਮ।

ਆਰੰਭ—੧ ਓ ਸਤਿ ਚਿਤ ਆਨੰਦ ਪਰਮਾਤਮਾਇ ਨਮਹ। ਅਥ ਬਿਸਨ ਪੁਰਾਨ ਭਾਖਾ ਲਿਖਤੇ। ਪਰਾਸਰੋਵਾਚ। ਪਾਰਾਸਰ ਮੈਤ੍ਰੇ ਕਉ ਕਹੇ ਹੈ...।
(ਪਤ੍ਰਾ ੧)

ਅੰਤ—...ਅਰ ਸਰੂਪ ਸੋ ਮਿਲਾ ਅਰ ਬੰਧ ਮੁਕਤਿ ਕੇ ਭੈ ਤੇ ਨਿਰਭੈ ਭਯਾ। ਇਤਿ ਸ੍ਰੀ ਪੋਥੀ ਬਿਸਨ ਬੇਦਾਂਤ ਸੰਪੂਰਣੰ। ਸੁਭ ਅਸਤੁ। ਸੰਵਤ (੧੯)੧੩, ਸ੍ਰਾਵਤਿ (ਸ੍ਰਾਵਣ) ਤ੍ਰੇ (੩) ਸਨਿਚਰ ਵਾਰ ਲਿਖਿਤੰ।
(ਪਤ੍ਰਾ ੩੮੦)

## ੮. ਬ੍ਰਹਮ ਵੈਵਰਤ ਪੁਰਾਣ

ਨੰ: ੨੬੪੨

(ਭਗਤਿ ਭਾਵ ਮਹੋਦਧਿ)

ਲੇਖਕ—ਰਿਖੀ ਵਿਆਸ ।

ਅਨੁਵਾਦਕ – ਕਵੀ ਮਦਨ ਸਿੰਘ, ਸੰਗਰੂਰ ਵਾਲਾ ।

ਆਕਾਰ – $13\frac{1}{4}'' \times 9''$, ਲਿਖਤ $9\frac{1}{2}'' \times 7\frac{1}{4}''$ ।

ਵੇਰਵਾ—ਪਤ੍ਰੇ ੩੯੨; ਪੂਰੀ ਸਫ਼ਾ ੧੫ ਸਤਰਾਂ; ਕਾਗਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਸਿਉਂਕ ਲੱਗਣ ਕਰਕੇ ੩੨ ਤੋਂ ੩੯੨ ਤਕ ਪਤ੍ਰੇ ਉਪਰਲੇ ਪਾਸਿਓਂ ਤੇ ਵਿਚਕਾਰੋਂ ਫੱਟੇ ਹੋਏ, ਜਿਸ ਕਰਕੇ ਕਈ ਥਾਵੀਂ ਗ੍ਰੰਥ ਦਾ ਮਜ਼ਮੂਨ ਵੀ ਕੁਝ ਪੜ੍ਹਿਆ ਨਹੀਂ ਜਾਂਦਾ; ਹਾਸ਼ੀਆ ਪਤ੍ਰਾ ੨੮੦ ਤਕ ਲਾਲ ਲਕੀਰਾਂ ਵਾਲਾ ਤੇ ਬਾਕੀ ਬਗ਼ੈਰ ਲਕੀਰਾਂ ਦੇ ਸਾਦਾ; ਸਿਰ ਲੇਖ, ਛੰਦਾਂ ਦੇ ਨਾਮ ਤੇ ਅੰਕ ਪਤ੍ਰਾ ੩੫੧ ਤਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੰਤਲੇ ਪਤ੍ਰੇ ਸਿਉਂਕ ਦੇ ਚੱਟੇ ਹੋਣ ਕਰਕੇ ਕੁਝ ਅਧੂਰੀ ਹੈ ।

ਸਮਾਂ—ਸੰਮਤ ੧੯੪੨ ਬਿ: । ਲਿਖਾਰੀ—ਨਾ ਮਾਲੂਮ । ਸਥਾਨ-ਸੰਗਰੂਰ (ਪੰਜਾਬ) ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਓ ਸ੍ਰੀ ਗਣੇਸਾਯ ਨਮ: । ਓ ਸ੍ਰੀ ਸ੍ਰਸ੍ਵਤਜੈ ਨਮ: । ਸ੍ਰੀ ਗੋਪੀਜਨ ਬਲਭਾਯ ਨਮ: । ਅਥ ਕ੍ਰਿਸਨ ਖੰਡ ਕੀ ਭਾਖਾ ਲਿਖਜਤੇ ਕ੍ਰਿਤ ਕਵਿ ਮਦਨ ਮ੍ਰਿਗਿੰਦ ॥ ਦੋਹਰਾ ॥

ਏਕ ਰਦਨ ਗਜ ਬਦਨ ਬਰ, ਬਿਘਨ ਗਯੰਦ ਮ੍ਰਿਗਿੰਦ ।
ਦੁਅਦ ਪਾਦ ਅਰਬਿੰਦ ਕੋ, ਬੰਦਤ ਮਦਨ ਮ੍ਰਿਗਿੰਦ ॥ ੧ ॥
(ਪਤ੍ਰਾ ੧)

ਅੰਤ—ਪਰਮ ਅਲੌਕਿਕ ਗ੍ਰੰਥ ਯਿਹ, ਸਰਬ ਸ੍ਰੁਤਨ ਕੋ ਸਾਰ ।
ਕਬਿਬਰ ਮਦਨ ਮ੍ਰਿਗਿੰਦ ਜੂ ਭਾਖਾ ਕੀਨ ਤਯਾਰ ॥ ੨੦॥

ਸ੍ਵੈਯਾ ॥ ਉਤ ਖੋੜਸ ਕਲਾ ਪ੍ਰਬੀਨ ਜੋਊ, ਸਸਿ ਪੂਰਨ ਗੈਨ ਉਦੋਤ ਭਯੋ ।
ਪੁਨ ਬੇਸ ਬਿਸਾਖ ਇਤੇ ਵਰਸਾਸ ਸੁ ਪੂਰਨਤਾ ਨਿਜ ਜੋਤ ਭਯੋ ।
ਖਟ ਚਾਲ ਸਮੋ ਬਰ ਸਾਲ ਉਤੈ ਪੁਨ ਪੂਰਨ ਪਾਲ ਕੋ ਪੋਤ ਭਯੋ ।
ਇਤ ਪੂਰਨ ਚਾਰ ਪਦਾਰਥ ਦੈਨ, ਸੰਪੂਰਨ ਗ੍ਰੰਥ ਸੁ ਹੋਤ ਭਯੋ ॥ ੨੧ ॥

ਸ੍ਵੈਯਾ ॥ ਬਰ ਬਿਸਦ ਮਨੀਖਾ ਹੈ ਜਿਨ ਕੀ, ਪਢ ਹੈ ਸੋਊ ਪਾਠ ਸੁਧਾਰ ਕੇ ਜੂ ।
ਮੁਖ ਮੰਜ ਮਰਾਲਨ ਰੀਤ ਲੀਏ, ਕਢ ਹੈਂ ਰਸ ਸਾਰ ਨਿਤਾਰ ਹੈ ਜੂ ।
ਪੁਨ ਆਹਿ ਕੁਮੰਤ ਜੋ ਕਾਕ ਸਮੰਤ, ਜਮਾਯ ਸੁ ਲੇਹ ਬਕਾਰ ਹੈ ਜੂ ।
ਨਰ ਭੂਲਨ ਹਾਰ ਸਦੀਵ ਅਹੈ, ਬਿਨ ਭੂਲ ਗੁਰੂ ਕਰਤਾਰ ਹੈ ਜੂ ॥ ੨੨ ॥
ਪੁਨ: ॥ (ਇਸ ਤੋਂ ਅੱਗੇ ਕੁਝ ਨਹੀਂ ਲਿਖਿਆ) (ਪਤ੍ਰਾ ੩੯੨)

ਕਵੀ ਮਦਨ ਸਿੰਘ, ਜਿਸ ਨੇ ਇਹ ਪੁਸਤਕ ਤਿਆਰ ਕੀਤੀ, ਕਵੀ ਸਾਹਿਬ ਸਿੰਘ ਮ੍ਰਿਗਿੰਦ ਸੰਗਰੂਰ ਵਾਲੇ ਦਾ ਪੁਤ੍ਰ ਸੀ। ਉਸ ਨੇ ਇਹ ਪੁਸਤਕ ਮਹਾਰਾਜਾ ਰਾਜਿੰਦ੍ਰ ਸਿੰਘ ਜੀ ਪਟਿਆਲਾ ਵਾਸਤੇ ਰਾਜਾ ਰਘੁਬੀਰ ਸਿੰਘ ਜੀਂਦ ਵਾਲੇ ਤੋਂ ਆਗਿਆ ਲੈ ਕੇ ਸੰਮਤ ੧੯੪੨ ਬਿ. ਵਿਚ ਲਿਖੀ ਸੀ। (ਦੇਖੋ, ਪਤ੍ਰਾ ੫) ਤੇ ਇਸ ਪੁਸਤਕ ਦੇ ਪਤ੍ਰਾ ੪ ਦੇ ਛੰਦ ੩੨, ੩੩,੩੪, ੩੫, ੩੬ ਤੇ ੩੭ ਤੋਂ ਪਤਾ ਲਗਦਾ ਹੈ ਕਿ ਇਸ ਕਵੀ ਦੇ ਪਿਤਾ ਕਵੀ ਸਾਹਿਬ ਸਿੰਘ ਮ੍ਰਿਗਿੰਦ ਨੇ ਮਹਾਰਾਜਾ ਨਰਿੰਦ੍ਰ ਸਿੰਘ ਜੀ ਪਟਿਆਲਾ ਪਾਸ ਅੱਠ ਆਨੇ ਰੋਜ਼ ਤੇ ਨੌਕਰ ਹੋ ਕੇ ਆਪਣਾ ਨਾਮ ਸਾਧੂ ਸਿੰਘ ਰੱਖਿਆ ਸੀ, ਕਿਉਂਕਿ ਸਾਹਿਬ ਸਿੰਘ ਮਹਾਰਾਜਾ ਸਾਹਿਬ ਦੇ ਦਾਦੇ ਦਾ ਨਾਂ ਸੀ, ਤੇ ਇਸਤਰ੍ਹਾਂ ਉਹ ਮਹਾਰਾਜੇ ਦੇ ਦਰਬਾਰ ਵਿਚ ਮਹਾਰਾਜਾ ਮਹਿੰਦ੍ਰ ਸਿੰਘ ਦੇ ਸਮੇਂ ਤਕ ਨੌਕਰ ਰਹਿ ਕੇ ਕਾਵਿ—ਰਚਨਾ ਕਰਦਾ ਰਹਿਆ। (ਦੇਖੋ ਪਤ੍ਰਾ ੪) ਇਸ ਤੋਂ ਬਿਨਾ ਕਵੀ ਨੇ ਮੁੱਢ ਵਿਚ ਆਪਣੇ ਖ਼ਾਨਦਾਨ ਬਾਰੇ ਵੀ ਬਹੁਮੁੱਲੀ ਵਾਕਿਫ਼ੀਅਤ ਲਿਖੀ ਹੈ ਜੋ ਸਾਹਿੱਤਕ ਨੁਕਤਾ ਨਿਗਾਹ ਤੋਂ ਬੜੇ ਕੰਮ ਦੀ ਹੈ।

## ੯. ਮਹੀ ਕਾਰਜ ਪਰੀਖਯਾ — ਨੰ: ੪੦੫੦

(ਅਧਿਆਤਮ ਰਾਮਾਇਣ ਆਦਿ ਸਮੇਤ)

ਲੇਖਕ—ਕਵੀ ਸੋਂਧਾ।

ਆਕਾਰ—$11\frac{1}{4}'' \times 6\frac{3}{4}''$, ਲਿਖਤ $9\frac{1}{2}'' \times 5''$।

ਵੇਰਵਾ—ਪਤ੍ਰੇ ਮਹੀ ਕਾਰਜ ਪਰੀਖਯਾ (ਕਵੀ ਸੋਂਧਾ) ੨–੩, ਅਧਿਆਤਮ ਰਾਮਾਇਣ (ਸਾਧੂ ਗੁਲਾਬ ਸਿੰਘ) ੨੬੮, ਕੁੱਲ ਪਤ੍ਰੇ ੨੭੦; ਪ੍ਰਤੀ ਸਫ਼ਾ ਮਹੀ ਕਾਰਜ ਪਰੀਖਯਾ ੧੨-੧੩ ਸਤਰਾਂ ਤੇ ਅਧਿਆਤਮ ਰਾਮਾਇਣ (ਗੁਲਾਬ ਸਿੰਘ) ੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਦੋ ਕਲਮਾਂ ਦੀ ਸਾਫ਼ ਤੇ ਸ਼ੁੱਧ; ਹਾਸ਼ੀਆ ਮਹੀ ਕਾਰਜ ਪਰੀਖਯਾ ਦਾ ਸਾਦਾ ਬਿਨਾਂ ਲਕੀਰਾਂ ਦੇ ਅਤੇ ਅਧਿਆਤਮ ਰਾਮਾਇਣ ਦਾ ਹਾਸ਼ੀਆ ਸੁੰਦਰ ਰੰਗੀਨ ਲਕੀਰਾਂ ਵਾਲਾ; ਅਧਿਆਤਮ ਰਾਮਾਇਣ ਵਿਚ ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਹਾਸ਼ੀਏ ਉਤੇ ਕਈ ਥਾਈਂ ਹੋਰ ਕਲਮ ਨਾਲ ਕੁਝ ਉਕਾਈਆਂ ਦੀ ਸੋਧ ਕੀਤੀ ਹੋਈ ਤੇ ਕਠਿਨ ਸ਼ਬਦਾਂ ਦੇ ਅਰਥ ਪੈਰ-ਟੂਕਾਂ ਵਜੋਂ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੮੯੩ ਬਿ:। ਲਿਖਾਰੀ—ਨਾ ਮਾਲੂਮ।

ਆਰੰਭ—ਰਾਗ। ਯਹੀ ਵਿਖੈ ਅਸਕ੍ਰਤ ਕਾ ਉਪਾਉ ਹੈ। ਭਗਤੀ ਕਰ ਕ੍ਰਤਰਕ ਪ੍ਰਤਬੰਧ ਕਾ ਉਪਾਉ ਹੈ। ਅਗ੍ਰਹ ਅਰ ਹਠ ਕਾ ਤਿਆਗ ਕਰਨਾ ਵਿਚਾਰ ਕਰ। ਨਹੁਖ ਜੁ ਜਾਤ ਰਾਵਣ ਦਰਜੋਧਨਾਦਿ ਪ੍ਰਵਾਨ ਇਤਆਦੀ, ਯਹੀ ਅਗ੍ਰਹਿ ਪ੍ਰਤਬੰਧ ਕਾ ⌒ ਉਪਾਉ ਹੈ।

੧ ਓ ਸਤਿਗੁਰ ਪ੍ਰਸਾਦਿ। ਅਥ ਮਹੀ ਕਾਰਜ ਪ੍ਰੀਖਿਯਾ ਬਰਨਨੰ। ਜੋ ਚਾਹੈ

ਗੜਾਸਨ ਬਨਾਵੈ । ਇਹੀ ਬਿਧ ਸੋ ਭੂਮ ਮਿਨਾਵੈ। ਅਸਟ ਪ੍ਰਕਾਰ ਭੂਮਿ ਜੋ ਕਹੀ । ਸੋ ਮੈ ਸਾਸਤ੍ਰ ਸੁਨਿ ਕਰਿ ਕਹੀ ॥ ਇਕ ਭੂਮ ਧੁਜ ਕੀ ਹੂੈ ਆਈ ॥ ੧ ॥ (ਪਤ੍ਰਾ ੨ 'ੳ')

ਅੰਤ—ਜੋ ਕੁਛ ਲਿਖਿਆ ਪੁਰਾਨ ਮਹਿ, ਝੂਠ ਨਹੀ ਇਹ ਬਾਤ ।
ਕਵ ਸੋਂਧਾ ਐਸੇ ਕਹੈ, ਜਾਨ ਲੇਹੁ ਤੁਮ ਸਾਤ ॥ ੧੩ ॥ (ਪਤ੍ਰਾ ੨ 'ਅ')

ਇਸ ਤੋਂ ਅੱਗੇ ਪਤ੍ਰਾ ੩ ਉਤੇ ਕੁਝ ਵੇਦਾਂਤਕ ਵਚਨ 'ਪ੍ਰਮਾਣਾਰਥ ਭਾਖਾ' ਸਿਰ-ਲੇਖ ਹੇਠ ਦਿਤੇ ਹਨ, ਜੋ ਅਗਲਾ ਪਤ੍ਰਾ ਗੁਮ ਹੋਣ ਕਰਕੇ ਨਾ-ਮੁਕੰਮਲ ਹਨ ।

## (ਅ) ਅਧਿਆਤਮ ਰਾਮਾਇਣ (ਸਾਧੂ ਗੁਲਾਬ ਸਿੰਘ)

ਆਰੰਭ—੧ ੴ ਸ੍ਰੀ ਗਣੇਸਾਯ ਨਮ: ॥ ਦੋਹਰਾ ॥
ਦੇਵੀ ਮਾਤਾ ਸਾਰਦਾ, ਸਰਦ ਇੰਦੁ ਸਮੁ ਹਾਸ ।
ਬੰਦੋ ਪਦ ਪੰਕਜ ਸਦਾ, ਕਰੋ ਸੁਮਤ ਪ੍ਰਗਾਸ ॥ ੧ ॥ (ਪਤ੍ਰਾ ੧)

ਅੰਤ-ਗ੍ਰਹ ਅਗਨਿ ਵਸੁ ਚੰਦ ਪੁਨ, ਸੰਬਤ ਆਨੰਦ ਧਾਰੁ ।
ਦਸਮੀ ਕਾਤਕ ਸੁਦੀ ਸੁਭ, ਸੁਰਾਧੀਸ ਗੁਰ ਵਾਰੁ ॥ ੫੩ ॥
ਇਤ ਸ੍ਰੀ ਮਤ ਅਧਜਾਤਮ ਰਾਮਾਯਣੇ ਉਮਾ ਮਹੇਸਰ ਸੰਬਾਦੇ ਉਤਰੁ ਕਾਂਡੇ ਬੈਕੰਠੁ ਨਿਰਾਯਣੋ ਨਾਮ ਨਵਮੋ ਧਜਾਯ ॥ ੯ ॥ ਮਹੀਨਾ ਬਸਾਖ ਪ੍ਰ ੨੭, ਬਾਰ ਕੇ ਦਿਨ ਸੰਮਤ ੧੯੯੩ (ਬਿ.) ॥

(ਪਤ੍ਰਾ ੨੬੮)

## ੧੦. ਅਧਿਆਤਮ ਰਾਮਾਇਣ

ਨੰ: ੧੬੯੨

ਲੇਖਕ—ਸਾਧੂ ਗੁਲਾਬ ਸਿੰਘ । ਆਕਾਰ — $6\frac{3}{4}'' \times 4\frac{3}{4}''$, ਲਿਖਤ $5'' \times 3\frac{1}{4}''$ ।

ਵੇਰਵਾ—ਪਤ੍ਰੇ ੭੧੭; ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਹਾਸ਼ੀਏ ਉਤੇ ਕਈ ਥਾਵੇਂ ਹੋਰ ਕਲਮ ਨਾਲ ਕੁਝ ਨੋਟ ਲੱਗੇ ਹੋਏ; ਛੰਦਾਂ ਦੇ ਨਾਮ ਕਈ ਥਾਵੇਂ ਲਾਲ ਸਿਆਹੀ ਨਾਲ ਅੰਕਿਤ; ਮੁੱਢਲਾ ਪਤ੍ਰਾ ਚੇਪੀਆਂ ਲਾ ਕੇ ਜੋੜਿਆ ਹੋਇਆ, ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੯੩ ਬਿ: । ਲਿਖਾਰੀ—ਨਾ ਮਾਲੂਮ ।

ਆਰੰਭ—੧ ੴ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਯ ਨਮਹ ॥ ਦੋਹਰਾ ॥
ਦੇਵੀ ਮਾਤਾ ਸਾਰਦਾ, ਸਰਦ ਇੰਦ ਸਮ ਹਾਸ ।......... (ਪਤ੍ਰਾ ੧)

ਅੰਤ—ਗ੍ਰਹ ਅਗਨੀ ਵਸੁ ਚੰਦ ਪੁਨਿ, ਸੰਬਤਿ ਆਨੰਦ ਧਾਰਿ ।
ਦਸਮੀ ਕਾਤਕ ਸੁਦੀ ਸੁਭ, ਸੁਰਾਧੀਸ ਗੁਰ ਵਾਰ ॥ ੫੩ ॥

ਇਤ ਸ੍ਰੀ ਮਤਿ ਅਧਿਆਤਮ ਰਾਮਾਇਣੇ ਉਮਾ ਮਹੇਸੁਰ ਸੰਬਾਦੇ ਉਤਰ ਕਾਂਡ ਬਿਕੁੰਠ ਨਿਰਯਾਣੋ ਨਾਮੁ ਨਵਮੋਧਿਯਾਇ ॥ ੯ ॥ ਸਮਾਪਤੰ ਸੁਭੰ ਮਸਤੁ । ਸੰਪੂਰਣੰ । ਸ੍ਰੀ ਰਾਮੋਜਯਤਿ । ਸ੍ਰੀ ਗੁਰਵੇ ਨਮ: । ਸੰਮਤ ਅਠਾਰਾਂ ਸੈ ੧੮੬੩, ਮਿਤੀ ਹਾੜੇ ੩੧, ਛਨਿਛਰ ਦਿਨ ਇਕਾਦਸੀ ਕੇ ਪੋਥੀ ਸੰਪੂਰਨ ਹੋਈ ਸਾਧੁ ਸੰਗਤਿ ਦੇ ਪ੍ਰਸਾਦਿ । ਭੁਲ ਚੁਕ ਬਖਸਣੀ । ਲਿਖਾਤੀ ਅਨੂਪ ਸੇਤੀਏ, ਲਿਖੀ ਮੀਤੇਵਾਲ ਵਿਚ । ਸਾਧ ਸੰਗਤ ਕੇ ਗੁਲਾਮ...। (ਪਤ੍ਰਾ ੭੧੭)

ਇਸ ਤੋਂ ਅੱਗੇ ਵਾਧੂ ਪਤ੍ਰੇ ਉਤੇ ਇਸ ਪੁਸਤਕ ਦੇ ਮਾਲਿਕ ਭਾਈ ਮੰਗਲ ਸਿੰਘ, ਅਮਰ ਸਿੰਘ, ਭਗਤ ਸਿੰਘ ਤੇ ਹਰੀ ਸਿੰਘ ਮੀਤੇਵਾਲੀਏ ਦੇ ਨਾਮ ਵਿਸਾਖ ੨੭, ਸੰਮਤ ੧੯੭੨ ਦਾ ਹਵਾਲਾ ਦੇ ਕੇ ਹੋਰ ਕਲਮ ਨਾਲ ਲਿਖੇ ਹੋਏ ਹਨ ।

## ੧੧. (ੳ) ਆਦਿ ਰਾਮਾਇਣ ਨੰ: ੭੩੧

ਲੇਖਕ—ਸੋਢੀ ਮਿਹਰਵਾਨ । ਆਕਾਰ—$4\frac{3}{4}'' \times 9''$; ਲਿਖਤ $4\frac{1}{2}'' \times 8\frac{1}{2}''$ ।

ਵੇਰਵਾ—ਪਤ੍ਰੇ ੯੫; ਪ੍ਰਤੀ ਸਫ਼ਾ ੧੮-੧੯ ਸਤਰਾਂ; ਕਾਗਜ਼ ਦੇਸੀ ਸਾਦਾ; ਲਿਖਤ ਸਿੱਧੀ ਸਾਦੀ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਮੁੱਢਲੇ ਤਿੰਨ—ਚਾਰ ਪਤ੍ਰੇ ਨੁੱਕਰਾਂ ਤੋਂ ਕੁਝ ਫਟੇ ਹੋਏ; ਅੰਤਲਾ ਪਤ੍ਰਾ ਹੇਠਲੇ ਪਾਸਿਉਂ ਇਕ ਨੁੱਕਰ ਤੋਂ ਭੁਰਿਆ ਹੋਇਆ, ਜਿਸ ਕਰਕੇ ਲਿਖਤ ਪੜ੍ਹੀ ਨਹੀਂ ਜਾਂਦੀ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੩੫ ਬਿ: । ਲਿਖਾਰੀ ਕਲਿਆਨ ਦਾਸ ਸੁਖੀਜਾ । ਸਥਾਨ—ਸ਼ੇਰਗੜ੍ਹ, ਇਲਾਕਾ ਮੁਲਤਾਨ (ਪਾਕਿਸਤਾਨ) । (ਪਤ੍ਰਾ ੮੮ ਦੇ ਅਨੁਸਾਰ)

ਆਰੰਭ—੧ੴ ਸਤਿਗੁਰ ਪ੍ਰਸਾਦਿ । ਆਦਿ ਰਾਮਾਇਣ ਲਿਖ ਕੇ ਕਥਾ ਪਹਿਲੀ ਚਲੀ । ਰਾਮੁ ਨਾਮ ਨਿਤ ਸਿਮਰੀਏ......। (ਪਤ੍ਰਾ ੧)

ਅੰਤ...ਲੈ ਸੀਤਾ ਪ੍ਰਤੱਗਿਆ; ਸਭ ਦੀਨੀ ਬੰਦ ਛੁਡਾਇ ।
ਤ੍ਰੈਹੁ ਲੋਕੀ ਜੈ ਜੈ ਭਈ, ਰਾਜੁ ਕੀਆ ਅਜੁਧਿਆ ਆਇ ।
ਬਿਦਾ ਭੈਆ ਸਭ ਪੈਦਲੋ; ਜਨ ਨਾਨਕ ਸੀਸ ਨਿਵਾਇ ॥ ੧ ॥

ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹਿਗੁਰੂ ਸਚਾ ॥ ੧੯ ॥ ਭੁਲਿਆ ਚੁਕਿਆ ਬਖਸ ਲੈਣਾ, ਅਖਰ ਵਾਧੇ ਘਾਟੇ ਸੋਧ ਪੜਨਾ । ਵਾਹਿਗੁਰੂ ਜੀ । ਰਾਮਾਇਣ ਸਪੂਰਨ ਲਿਖੀ ਭਾਈ ਕਲਿਆਨ ਦਾਸ ਸੁਖੀਜੇ, ਵਾਸੀ ਸੇਰਗੜ ਦੀ, ਸੇਰਗੜ੍ਹ ਵਿਚ ਲਿਖੀ । ਸੰਮਤ ੧੯੩੫ ਮਿਤੀ ਭਾਦਰੋ ਦਿਨ ਪੰਧਰਵੀ ਵੀਰਵਾਰ ਸੰਪੂਰਨ ਹੋਈ ਸੁਕਲਾ ਪਖ ਵਿਚ । (ਪਤ੍ਰਾ ੮੮)

## (ਅ) ਛੰਦ ਪਾਦਸਾਹੀ ੧੦

ਆਰੰਭ—੧ੴ ਸਤਿਗੁਰ ਪ੍ਰਸਾਦਿ । ਪਾਤਿਸਾਹੀ ਦਸਵੀ ॥ ੧੦ ॥ ਉਟੰਙਣ ਛੰਦ।

ਮਦੋਦਰੀ ਬਾਚ ਰਾਵਣ ਸੋ । ਸੂਰਵੀਰਾ ਸਜੇ, ਘੋਰ ਬਾਜੇ ਬਜੇ ...।
(ਪਤ੍ਰਾ ੮੮)

ਅੰਤ—ਭਾਗੜਦੀ ਭੂਮਿ ਭੜਹੜੀ ਪਾਗੜਦੀ ਜਣ ਪੂਲੇ ਪਲਟਿਓ ।। ੧੦ ।। ਸਪੂਰਨੰ ਮਸਤ ਸੁਭਮਸਤੁ । (ਪਤ੍ਰਾ ੯੩)

## (ੲ) ਸ੍ਰੀ ਭਗਵਤੀ ਜੀ ਕੀ ਉਸਤਤਿ ਪਾਤਿਸ਼ਾਹੀ ਦਸਵੀਂ

ਆਰੰਭ -੧ ਓ ਸਤਿਗੁਰ ਪ੍ਰਸਾਦਿ ...। ਤੁਹੀ ਖੜਗ ਧਾਰਾ, ਤੁਹੀ ਬਾਢ ਵਾਰੀ ।
(ਪਤ੍ਰਾ ੯੩)

ਅੰਤ—ਆਪ ਹਾਥ ਦੇ ਰਾਖ ਮੁਹਿ ਮਨ ਕਰਮ ਬਚਨ ਬਿਚਾਰ ।। ੧੩ ।।
ਉਸਤਤਿ ਸਪੂਰਨ ਹੋਈ । ਭੁੱਲਿਆ ਚੁੱਕਿਆ ਬਖ਼ਸ ਲੈਣਾ ਸਦਕਾ ਨਾਮ ਕਾ ।
(ਪਤ੍ਰਾ ੯੫)

## ੧੨. (ੳ) ਸ੍ਰੀ ਨਾਨਕ ਰਮਾਇਣ ਨੰ: ੬੪੪੪

(ਨਾਨਕ ਪ੍ਰਕਾਸ਼ ਬਹੁ ਅੰਗ ਗ੍ਰੰਥ ਆਦਿ ਸਮੇਤ)

ਲੇਖਕ—ਸੋਢੀ ਮਿਹਰਵਾਨ ।

ਆਕਾਰ—6" × $4\frac{1}{4}$", ਲਿਖਤ $4\frac{1}{2}$" × $2\frac{3}{4}$" ।

ਵੇਰਵਾ—ਪਤ੍ਰੇ ਸ੍ਰੀ ਨਾਨਕ ਰਾਮਾਇਣ (ਸੋਢੀ ਮਿਹਰਵਾਨ) ੨੦੪, ਨਾਨਕ ਪ੍ਰਕਾਸ਼ ਬਹੁ ਅੰਗ ਗ੍ਰੰਥ (ਗੁਰੂ ਨਾਨਕ) ੭੩, ਸਭਨੋ ਸੂਰੇ ਕੀ ਸੰਤਾਨ ਤਥਾ ਰਾਜ ਵਰਣਨ (ਸੀਤਾ ਰਾਮ) ੭੩-੭੮, ਗਿਆਨ ਸੁਰੋਦਾ (ਗੁਰੂ ਨਾਨਕ) ੭੮-੭੯, ਚੋਣਵੇਂ ਸ਼ਬਦ ਤੇ ਮਾਤ੍ਰਾ ਸ੍ਰੀ ਚੰਦ ਜੀ ਕੀ, ੭੯. ਫੁਟਕਲ ਕਵਿਤਾ ੮੦-੯੯ ਨਾਰਾਇਣ ਉਪਨਿਖਦ ੫. ਸ੍ਰੀ ਭਗਵਤ ਗੀਤਾ (ਪਰਮਾਨੰਦ ਬੋਧ ਟੀਕਾ) ਕ੍ਰਿਤ ਕਵੀ ਅਨੰਦ ਰਾਮ ੫–੮੬, ਸਪਤ ਸ਼ਲੋਕੀ ਭਾਗਵਤ ੮੭ ੮੮, ਸਿੰਘ ਗਊ ਕੀ ਕਥਾ (ਦੇਵੀ ਦਾਸ) ੭੮, ਸੀਹਰਫ਼ੀ ਵਿਯੋਗ ਮੰਜਰੀ (ਗੋਪਾਲ ਸਿੰਘ) ੧੦, ਸੀਹਰਫ਼ੀ ਸੰਜੋਗ ਮੰਜਰੀ (ਗੋਪਾਲ ਸਿੰਘ) ੧੧–੨੦, ਸੀਹਰਫ਼ੀ ਗਿਆਨ ਮੰਜਰੀ (ਗੋਪਾਲ ਸਿੰਘ) ੨੦–੨੯, ਸੀਹਰਫ਼ੀ ਪ੍ਰਸ਼ਨੋਤਰ ਮੰਜਰੀ (ਗੋਪਾਲ ਸਿੰਘ) ੨੯–੪੦, ਸੀਹਰਫ਼ੀ ਗਜਾਨ ਗੰਗੋਤੱਰੀ (ਗੋਪਾਲ ਸਿੰਘ) ੪੧–੫੧, ਸ਼ੀਹਰਫ਼ੀ ਨਾਮਤਰ ਅਜਬ ਮੰਜਰੀ (ਗੋਪਾਲ ਸਿੰਘ) ੫੧–੫੯, ਮਨ ਉਪਦੇਸ਼ ਤ੍ਰਿਆਸ਼ਟਕ (ਗੋਪਾਲ ਸਿੰਘ) ੬੦–੬੭, ਕਬਿੱਤ ਸਵੈਯੇ (ਗੋਪਾਲ ਸਿੰਘ) ੬੭–੬੮; ਸੀਹਰਫ਼ੀ ਵਿਗਿਆਨ ਮੰਜਰੀ (ਗੋਪਾਲ ਸਿੰਘ) ੬੯–੭੯, ਜੰਤ੍ਰ ਮੰਤ੍ਰ, ਫੁਟਕਲ ਛੰਦ ਆਦਿ ੭੯–੮੪,ਪ੍ਰਤੀ ਸਫ਼ਾ ੮ ਸਤਰਾਂ; ਕਾਗਜ਼ ਸਾਧਾਰਣ ਪਤਲਾ ਦੇਸੀ, ਲਿਖਤ ਸਿੱਧੀ ਸਾਦੀ, ਜੋ ਕਿਤੇ ਕਿਤੇ ਅਸ਼ੁੱਧ ਵੀ ਹੈ; ਹਾਸ਼ੀਆ ਸਾਦਾ ਕਿਤੇ ਕਿਤੇ ਲਕੀਰਾਂ ਵਾਲਾ ਤੇ ਬਹੁਤਾ ਬਗ਼ੈਰ ਲਕੀਰਾਂ ਦੇ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ, ਪੁਸਤਕ ਸਜਿਲਦ, ਜੋ ਸਾਧਾਰਣ

ਹਾਲਤ ਵਿਚ ਹੈ।

ਸਮਾਂ—ਸੰਮਤ ੧੯੧੦ ਬਿ:, ਨਕਲ—ਸਮਤ ੧੯੩੬ ਬਿ: ।

ਲਿਖਾਰੀ— ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਥ ਤੇਰ੍ਹਵੀ ਅਸਟਪਦੀ।
ਕਥਾ ਰਾਮਾਇਣ ਕੀ ਚਲੀ ॥ ਸਲੋਕ ॥
ਰਾਮ ਨਾਮੁ ਨਿਤ ਸਿਮਰੀਐ ਜਿਸ ਸਿਉ ਤੇਰਾ ਕਾਮੁ।
ਅਮਰਾ ਪੁਰ ਬਾਸਾ ਕਰੈ, ਗਈ ਬਹੋੜੇ ਰਾਮ ॥ ੧ ॥ (ਪਤ੍ਰਾ ੧)

ਅੰਤ—ਅਹਿਨਿਸਿ ਟੇਕ ਰਾਮ ਕੀ ਕੀਜੈ।
ਸਵਾਰਹਿ ਕਾਜ ਫਿਰਿ ਜਨਮ ਨਾ ਛੀਜੈ।
ਬੋਲਹੁ ਵਾਹਗੁਰੂ ਜੀ। ਕਥਾ ਸੰਪੂਰਨ ਹੋਈ । ਗੁਰਿ ਪ੍ਰਸਾਦਿ । ਮਿਤੀ ਫਗੁਨ ਸੁਦੀ ਅਮਾਵਸ ੧੫, ਸੰਮਤ ੧੯੩੬। ਇਤਿ ਸ੍ਰੀ ਨਾਨਕ ਰਾਮਾਇਣੇ ਰਾਜ ਉਪਚਾਰ ਉਨੀਸਮੋ ਧਿਆਇ ਸਮਾਪਤੰ। (ਪਤ੍ਰਾ ੨੦੪)

ਇਸ ਪੁਸਤਕ ਦੀ ਇਕ ਹੋਰ ਪ੍ਰਤੀ ਆਦਿ ਰਾਮਾਇਣ ਦੇ ਸਿਰਲੇਖ ਹੇਠ ਇਸੇ ਲਾਇਬਰੇਰੀ ਵਿਚ (ਨੰ: ੭੩੧) ਮੌਜੂਦ ਹੈ ਤੇ ਪਟਿਆਲੇ ਦੀਆਂ ਸਰਕਾਰੀ ਤੇ ਨਿਜੀ ਲਾਇਬਰੇਰੀਆਂ ਵਿਚ ਵੀ ਇਸ ਦੀਆਂ ਇਕ ਦੋ ਪ੍ਰਤੀਆਂ ਮਿਲਦੀਆਂ ਹਨ ਤੇ ਨਾਂ ਸਭ ਦਾ ਆਦਿ ਰਾਮਾਇਣ ਹੈ, ਸਿਰਫ਼ ਇਹੋ ਇਕੋ ਇਕ ਪ੍ਰਤੀ ਹੈ, ਜਿਸ ਵਿਚ ਇਸ ਦਾ ਨਾਂ 'ਨਾਨਕ ਰਾਮਾਇਣ' ਲਿਖਿਆ ਹੈ। (ਦੇਖੋ ਪੰਜਾਬੀ ਹੱਥ ਲਿਖਤਾਂ ਦੀ ਸੂਚੀ, ਭਾਗ ਪਹਿਲਾ, ੧੯੬੧, ਸਫ਼ੇ ੪੪—੪੬, ਤੇ ਭਾਗ ਦੂਜਾ, ੧੯੬੩, ਸਫ਼ੇ ੫੫; ੮੭)

## (ਅ) ਨਾਨਕ ਪ੍ਰਕਾਸ਼ ਬਹੁ ਅੰਗ ਗ੍ਰੰਥ (ਗੁਰੂ ਨਾਨਕ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਰਾਗ ਰਾਮਕਲੀ ਮਹਲਾ ੧, ਨਾਨਕ ਪ੍ਰਕਾਸ ਬਹੁ ਅੰਗ ਗ੍ਰੰਥ ਬਰਨਨੰ ॥ ਦੋਹਰਾ ॥
ਕਰ ਜੋਰੇ ਪ੍ਰਨਾਮ ਕਰਿ, ਧਰੋ ਚਰਨ ਪਰ ਸੀਸ।
ਨਾਨਕ ਤੁਮ ਗੁਰਦੇਵ ਜੀ, ਪੂਰਨ ਬਿਸਵੇ ਬੀਸ ॥ ੧ ॥
ਪਰਮ ਹੰਸ ਤਾਰਨ ਤਰਨ, ਗੁਰਦੇਵਨ ਗੁਰਦੇਵ।
ਅਨਭੈ ਬਾਨੀ ਦੀਜੀਐ, ਨਾਨਕ ਪਾਵੈ ਭੇਵ ॥ ੨ ॥ (ਪਤ੍ਰਾ ੧)

ਅੰਤ—ਇਕਾਦਸੀ ਤੁਲ ਨਹੀਂ ਕੋਊ ਬਰਤ। ਦਇਆ ਤੁਲ ਨਹੀਂ ਕੋਊ ਧਰਮ। ਨਹੀਂ ਕੋ ਬਰਾਬਰ ਬ੍ਰਹਮ ਅਚਰਜ। ਨਾਨਕ ਸਮਦਿਸਟਿ ਤੁਲਿ ਨਹੀ ਕੋ ਫਰਜ ॥ ੩੯ ॥ ਨਾਹੀ ਕੋਊ ਤੁਲ ਜਪ ਤਪ ਸੰਤੋਖੁ। ਤਾ ਕਉ ਲਾਗੈ ਨ ਕੋਈ ਦੋਖੁ। ਨਹੀਂ ਕੋਊ ਕੂਪ ਤਟ ਕਰੰਤਾ। ਨਾਨਕ ਨਹੀਂ ਕੋ ਤੁਲ ਜੋਗੀ ਜਤ ਰਖੰਤਾ ॥ ੪੦੧ ॥ ੨ ॥ ਸਨਾਨਨਨਨਨ.........(ਪਤ੍ਰਾ ੭੩)

ਇਸ ਤੋਂ ਅੱਗੇ ਪਤ੍ਰਾ ੭੩ ਤੋਂ ੯੯ ਤਕ ਤੇ ਫੇਰ ੧ ਤੋਂ ੪ ਤਕ

ਸਭਨ ਸੁਰੋਂ ਕੀ ਸੰਤਾਨ, ਗਿਆਨ ਸੁਰੋਦਾ, ਚੋਣਵੇਂ ਸ਼ਬਦ ਆਦਿ ਫੁਟਕਲ ਰਚਨਾਵਾਂ ਦਰਜ ਹਨ।

(ਏ) ਸ੍ਰੀ ਭਗਵਤ ਗੀਤਾ ਪਰਮਾਨੰਦ ਬੋਧ ਟੀਕਾ (ਕਵੀ ਆਨੰਦ ਰਾਮ)

ੴ ਸ੍ਰੀ ਗਣੇਸਾਯ ਨਮ: । ਅਥ ਸ੍ਰੀ ਭਗਵਤ ਗੀਤਾ ਅਨੰਦ ਕ੍ਰਿਤ ਪਰਮਾਨੰਦ ਬੋਧ ਲਿਖਯਤੇ ॥ ਦੋਹਰਾ ॥

ਹਰਿ ਗਉਰੀ (ਗੌਰੀ) ਸੁ ਕਾਨੇਸੁ (ਗਣੇਸੁ) ਗੁਰ, ਪ੍ਰਣਮੋ ਸੀਸ ਨਿਵਾਇ।
ਗੀਤਾ ਭਾਖਾਰਥ ਕਰੌ, ਦੋਹਾ ਸਹਿਤ ਬਣਾਇ ॥ ੧ ॥
ਗੀਤਾ ਗਿਆਨ ਗੰਭੀਰ ਲਖ, ਰਚੀ ਜੁ ਆਨੰਦ ਰਾਮ।
ਕ੍ਰਿਸ਼ਨ ਚਰਨ ਚਿਤ ਲਗ ਰਹਿਓ, ਮਨ ਮੈ ਆਤਮ ਰਾਮ ॥ ੨ ॥

(ਪਤ੍ਰਾ ੫)

ਅੰਤ—ਜੋਗੇਸ੍ਰ ਸ੍ਰੀ ਕ੍ਰਿਸ਼ਨ ਜੂ, ਹੈ ਅਰਜਨ ਜਾ ਠੌਰ।
ਤਹਿ ਖਿਜਯ ਅਰ ਨੀਤ ਹੈ, ਅਟਲ ਸੰਪਦਾ ਔਰ ॥ ੭੮ ॥

ਇਤ ਸ੍ਰੀ ਭਗਵਤਿ ਗੀਤਾਸੁਪਨਿਖਤਸੁ ਬ੍ਰਹਮ ਵਿਦਯਾ ਯੋਗ ਸਾਸਤ੍ਰੇ ਸ੍ਰੀ ਕ੍ਰਿਸਨ ਅਰਜਨ ਸੰਬਾਦੇ ਛਅ ਸੰਨਿਯਾਸ ਯੋਗੋ ਨਾਮ ਅਸਟਾਦਸੋ ਧਿਯ: (ਅਧਯਾਯ:) ॥੧੮॥ (ਪਤ੍ਰਾ ੮੬)

ਇਸ ਤੋਂ ਅੱਗੇ ਪਤ੍ਰਾ ੮੮ ਤਕ ਸਪਤ ਸ਼ਲੋਕੀ ਗੀਤਾ ਤੇ ਇਕ ਸ਼ਬਦ ਦਰਜ ਹਨ।

(ਸ) ਸਿੰਘ ਗਊ ਕੀ ਕਥਾ (ਦੇਵੀ ਦਾਸ)

ਆਰੰਭ—ੴ ਸਤਿਗੁਰ ਪ੍ਰਸਾਦਿ । ਅਥ ਸਿੰਘ ਗਊ ਕੀ ਕਥਾ ਇਤ ਹੰਸ ਪੁਰਾਨ ਕੋ ਮਤ। ਰਾਜਾ ਜੁਧਿਸਟਰ ਪ੍ਰਸਨ ਕਰਤਾ ਹੈ ਭੀਸਮ ਪਿਤਾਮਹ ਪਹਿ।

(ਪਤ੍ਰਾ ੧)

ਅੰਤ—ਦਇਆ ਵਚਨ ਜਾ ਕੇ ਰਹੈ, ਸੋ ਬੈਕੁੰਠੀ ਜਾਇ।
ਸਾਧ ਸੰਗਤਿ ਮਨ ਤ੍ਰਿਪਤੀਏ; ਆਦਿ ਅੰਤ ਸੁਖ ਪਾਇ ॥ ੨੯ ॥
ਇਤ ਸ੍ਰੀ ਹੰਸ ਪੁਰਾਨੇ ਸਿੰਘ ਗਊ ਸੰਬਾਦੇ ਸਮਤਮੋਧਿਆਇ।
ਕਥਾ ਸੰਪੂਰਨ ਲਿਖੀ ਗਊ ਸਿੰਘ ਕੀ ਸਮਾਪਤ ਸੁਭਮਸਤ।

(ਪਤ੍ਰਾ ੭੮)

ਇਸ ਤੋਂ ਅਗੇ ਇਕ ਪਤ੍ਰਾ ਵਾਧੂ ਲਿਖਿਆ ਤੇ ਮੇਟਿਆ ਹੋਇਆ ਮੌਜੂਦ ਹੈ।

(ਹ) ਸੀਹਰਫ਼ੀ ਵਿਯੋਗ ਮੰਜਰੀ (ਕਵੀ ਗੋਪਾਲ ਸਿੰਘ)

ਆਰੰਭ- ੴ ਸਤਿਗੁਰ ਪ੍ਰਸਾਦਿ ॥ ਦੋਹਰਾ ॥

ਦੇਵੀ ਮੈ ਤਵ ਚਰਨ ਕੀ, ਸਰਨਿ ਗਹੀ ਅਬ ਆਇ ।
ਗਣਿਪਤਿ ਯਤਿ ਮਨ ਕਾਮਨਾ, ਪੂਰਨ ਕਰਹੁ ਸਹਾਇ ॥ ੧ ॥
ਅਥ ਸੀਹਰਫੀ ਵਿਯੋਗ ਮੰਜਰੀ ਲਿਖਯਤੇ ।
ਅਲਫ ਅਜੁ ਨ ਮੰਗਦੀ ਸੰਗਦੀ ਮੈ, ਰਬਾ ਦੇਹ ਦੀਦਾਰ ਦੁਲਾਰਿਆਂ ਦਾ ।
(ਪਤ੍ਰਾ ੧)

ਅੰਤ - ਅਲਫ ਏਸ ਜਹਾਨ ਦੇ ਵਿਚ ਏਨੂ, ਸੁਣ ਮੀਤ ਸਭੇ ਸੁਖ ਪਾਨਗੇ ਜੀ ।
ਜੇਹੜੇ ਦੁਸ਼ਟ ਸੁਭਾਇ ਕਠੋਰ ਬੁਧੀ, ਸੁਣ ਮੂੜ ਸਭੇ ਜਲ ਜਾਨਗੇ ਜੀ।
ਜੇੜੇ ਪੜਨਗੇ ਆਪ ਪਰੀਤਿ ਸੇਤੀ, ਅਗੇ ਹੋਰੀ ਨੂੰ ਵਾਚ ਸੁਣਾਨਗੇ ਜੀ।
ਤਿਨਾ ਵਿਛੜੇ ਮੀਤ ਗੁਪਾਲ ਸਿੰਘਾ, ਰਾਮ ਚੰਦ ਜੀ ਆਨ ਮਿਲਾਨਗੇ ਜੀ॥੩੧॥੧॥
(ਪਤ੍ਰਾ ੧੦)

## (ਕ) ਸੀਹਰਫ਼ੀ ਸੰਜੋਗ ਮੰਜਰੀ (ਗੋਪਾਲ ਸਿੰਘ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਸੀਹਰਫੀ ਸੰਜੋਗ ਮੰਜਰੀ ਲਿਖਯਤੇ ।
ਅਲਫ ਅਜ ਰਹੀ ਰਬਾ ਲੱਜ ਮੇਰੀ... । (ਪਤ੍ਰਾ ੧੧)

ਅੰਤ—ਹੁਣ ਹੋਰੁ ਨਾ ਭਾਵਦਾ ਕੁਝ ਸਾਨੂ, ਗੁਰਾ ਦਸਿਆ ਰਾਹੁ ਮੁਨੀਸੁਰੀਦਾ।
ਗਈ ਭੁਲ ਸਿਤਾਰ ਗੁਪਾਲ ਸਿੰਘਾ ਪਿਆ ਭੋਗੁ ਭੀ ਨਾਲ ਕਵੀਸੁਰੀ ਦਾ ॥੩੦॥੧॥
(ਪਤ੍ਰਾ ੨੦)

## (ਖ) ਸੀਹਰਫ਼ੀ ਗਿਆਨ ਮੰਜਰੀ (ਗੋਪਾਲ ਸਿੰਘ)

ਆਰੰਭ— ੧ ਓ ਸਤਿਗੁਰ ਪ੍ਰਸਾਦਿ । ਅਥ ਸੀਹਰਫੀ ਗਿਆਨ ਮੰਜਰੀ ਲਿਖਯਤੇ ।
ਅਲਫ ਅਕਲ ਦੀਆਂ ਅਖੀਆਂ ਖੁਲ ਗਈਆਂ... । (ਪਤ੍ਰਾ ੨੦)

ਅੰਤ—ਗੁਰੂ ਧੰਨ ਹੈ ਧੰਨ ਗੁਪਾਲ ਸਿੰਘਾ, ਜਿਨਾ ਕੀਤਾ ਹੈ ਖੋਟਿਓ ਖਰਾ ਸਾਨੂ ॥ ੩੦ ॥੩॥
(ਪਤ੍ਰਾ ੨੯)

## (ਗ) ਸੀਹਰਫ਼ੀ ਪ੍ਰਸ਼ਨੋੱਤਰ ਮੰਜਰੀ (ਗੋਪਾਲ ਸਿੰਘ) ਸੰਮਤ ੧੯੯੦ ਬਿ: ।

ਆਰੰਭ— ੧ ਓ ਸਤਿਗੁਰ ਪ੍ਰਸਾਦਿ । ਅਥ ਸੀਹਰਫ਼ੀ ਸਿਖਯ ਪੂਰਬਕ ਪ੍ਰਸਨੋਤਰ ਮੰਜਰੀ ਲਿਖਅਤੇ । ਅਲਫ ਆਪਣਾ ਆਪ ਵਿਸਾਰ ਬੈਠੇ... ।
(ਪਤ੍ਰਾ ੨੯)

ਅੰਤ—ਦੋਹਰਾ ॥ ਧੰਨ ਧੰਨ ਗੁਰਧੰਨ ਤਵ, ਜਿਹ ਤੁਮ ਦੀਨੋ ਗਿਆਨ ।
ਡੋਲਾਇਆ ਡੋਲਿਓ ਨਹੀਂ, ਧੰਨ ਸਿਖ ਬੁਧਿਮਾਨੁ ॥ (ਸੋਰਠਾ)
ਇਕੁ ਊਪਰਿ ਬਿਸਵਾਸ, ਸੰਮਤੁ ਅਠਾਰਾ ਸੈ ਨਬੇ ।
ਕਾਤਕ ਪੂਰਨ ਮਾਸ, ਸੀਹਰਫੀ ਪੂਰਨ ਭਈ ॥ ੩੪ ॥ ੪ ॥ ੧ ॥
(ਪਤ੍ਰਾ ੪੧)

(ਘ) ਸੀਹਰਫ਼ੀ ਗਜਾਨ ਗੰਗੋੱਤਰੀ (ਗੋਪਾਲ ਸਿੰਘ) ੧੯੯੭ ਬਿ: ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਸੀਹਰਫ਼ੀ ਗਜਾਨ ਗੰਗੋਤੱਰੀ ਲਿਖਯਤੇ ।
ਅਲਫ ਅਜੇ ਨ ਕੁਝ ਨਾ ਗਇਆ ਤੇਰਾ... । (ਪਤ੍ਰਾ ੪੧)

ਅੰਤ—ਸੋਰਠਾ । ਸੁਨੋ ਸੰਤ ਬੁਧਿਮਾਨ, ਸੀਹਰਫੀ ਗਜਾਨ ਗੰਗੋਤਰੀ ।
ਦ੍ਵੈ ਨਵ ਸਤ ਪ੍ਰਮਾਨ, ਸੰਮਤ ਭਈ ਸਤਾਨਵੇ ॥ ੩੨ ॥
ਸੋਮਵਾਰ ਸੁਭਵਾਰ, ਤਿਥ ਤ੍ਰਿਤੀਆ ਫਲਗੁਨ ਵਦੀ ।
ਬੁਧ ਜਨ ਪੜੋ ਸੰਭਾਰ, ਸਿਵ ਪ੍ਰਸਾਦ ਪੂਰਨ ਭਈ ॥੩੩॥
ਪਦ ਪੈ ਪਰਮ ਅਮੋਲ, ਸੋ ਸਿਵ ਸਿਵਾ ਪ੍ਰਸਾਦਿ ਤੇ ।
ਜੋ ਮਧ ਰੋਲ ਘਚੋਲ, ਸੋ ਮਮ ਮੂਰਖਤਾ ਅਹੈ ॥ ੩੪ ॥ ੬ ॥ ੫ ॥
(ਪਤ੍ਰੇ ੫੦–੫੧)

(ਙ) ਸੀਹਰਫੀ ਨਾਮ ਤਰ ਅਜਬ ਮੰਜਰੀ (ਗੋਪਾਲ ਸਿੰਘ) ਸੰਮਤ ੧੯੦੧ ਬਿ:।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਸੀਹਰਫ਼ੀ ਨਾਮ ਤਰ ਅਜਬ ਮੰਜਰੀ ਲਿਖਯਤੇ ।
ਅਲਫ਼ ਅਸਾਂ ਅਜ ਸੋ ਪਦ ਪਾਇਆ, ਜਾਮੈ ਜਰਾ ਨ ਮਰਨਾ ਜੇ ।
(ਪਤ੍ਰਾ ੫੧)

ਅੰਤ—ਦੋ: ॥ ਸੰਮਤ ਸਤਕ ਉਨੀਸ ਇਕ, ਚੰਦਰਵਾਰ ਸੁਭ ਵਾਰ ।
ਥਿਤ ਦੁਤੀਆ ਕ੍ਰਾਤਕ ਵਦੀ, ਸਿਹਰਫੀ ਭਈ ਤਿਆਰ ॥ ੩੧ ॥ ੧ ॥
ਖਟ ਸਿਹਰਫ਼ੀ ਰਚ ਤਜ ਦਈ, ਔਰ ਰਚਨ ਕੀ ਆਸ ।
ਸਪਤਮ ਸਿਹਰਫ਼ੀ ਕਿਮ ਰਚੀ, ਪ੍ਰੇਰਜੋ ਰਾਮ ਪ੍ਰਕਾਸ ॥ ੩੨ ॥ ੨ ॥
ਕਹਤਿ ਗੁਰਾਂਇਉ ਕਾ ਜਗਤਿ, ਮਿਰਜਾ ਨਾਮ ਗਿਰਾਮ ।
ਯਹਿ ਸਿਹਰਫੀ ਕਵਿ ਨੇ ਰਚੀ, ਤਾ ਮੈ ਕਰ ਬਿਸ੍ਰਾਮ ॥੩੩॥੩॥
ਇਤ ਸਿਹਰਫੀ ਨਾਮਤਰ ਅਜਬ ਮੰਜਰੀ ਸਮਾਪਤੰ ॥ ੬ ॥
(ਪਤ੍ਰੇ ੫੯–੬੦)

(ਚ) ਮਨ ਉਪਦੇਸ਼ ਤ੍ਰਿਆਸ਼ਟਕ (ਗੋਪਾਲ ਸਿੰਘ) ਸੰਮਤ ੧੯੦੩ ਬਿ: ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਮਨ ਉਪਦੇਸ ਤ੍ਰਿਆਸ਼ਟਕ ਲਿਖਯਤੇ ਕਵਿ
ਗੁਪਾਲ ਸਿੰਘ ਕ੍ਰਿਤ ॥ ਦੋਹਰਾ ॥ ਚਤਰ ਚਰਨ ਸ੍ਰੀ ਰਾਮ ਕੇ... ।
(ਪਤ੍ਰਾ ੬੦)

ਅੰਤ— ਸੰਮਤੁ ਸਤਕ ਉਨੀਸ ਤ੍ਰੈ, ਸੁਰ ਗੁਰ ਵਾਰ ਵਿਚਾਰ ।
ਅਸੂ ਵਦੀ ਤ੍ਰਿਆਸਟਕੰ, ਸੁਭ ਦਿਨ ਭਯੋ ਤਯਾਰ ॥ ੩॥ ੨੭॥ (ਪਤ੍ਰਾ ੬੬)
ਇਤਿ ਸ੍ਰੀ ਮਨ ਉਪਦੇਸ ਤ੍ਰਿਤੀਯੋ ਅਸਟਕ ਸਮਾਪਤੰ ॥ ੭ ॥ (ਪਤ੍ਰਾ ੬੭)

(ਛ) ਕਬਿਤ ਸਵੈਯੇ (ਗੋਪਾਲ ਸਿੰਘ)

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ਕਬਿਤ ॥ ਦੇਹ ਅਭਿਮਾਨ, ਮਹਾ ਦੂਖਨ ਕੀ ਖਾਨ... । (ਪਤ੍ਰਾ ੬੭)

ਅੰਤ—ਕਟਕ ਹਮਾਰੀ ਬਨੈ ਬੰਦਨਾ ਗੁਪਾਲ ਸਿੰਘ,
ਆਨੰਦ ਨਿਕੇਤ ਸਦਾ ਸੇਸ ਪਰ ਸੈਨ ਹੈ ॥ ੫ ॥ (ਪਤ੍ਰਾ ੬੮)

[ਜ] ਸੀਹਰਫ਼ੀ ਵਿਗਿਆਨ ਮੰਜਰੀ (ਗੋਪਾਲ ਸਿੰਘ) ਸੰਮਤ ੧੮੯੦ ਬਿ: ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਸਿਹਰਫੀ ਵਿਗਿਜਾਨ ਮੰਜਰੀ ਲਿਖਜਤੇ ।
ਅਲਫ ਅਲਪਨਾ ਕਲਪ ਨਾ ਰਹੀ ਸੱਯੋ.. । (ਪਤ੍ਰੇ ੬੮-੬੯)

ਅੰਤ—ਸਰਵਣ ਜੋਗ ਸਿਹਰਫੀ ਗੁਪਾਲ ਸਿੰਘਾ, ਸੁਧਾਸਾਰ ਵਿਗਯਾਨ ਦੀ ਮੰਜਰੀ ਜੇ ॥ ੩੧॥
ਦੋਹਰਾ ॥ ਸੰਮਤ ਸੈ ਠਾਰਾ ਨਬੇ, ਮਿਤੀ ਸੁ ਪੋਹ ਪਚੀਸ ॥
ਸਿਹਰਫੀ ਪੂਰਨ ਭਈ, ਕਰੀ ਕ੍ਰਿਪਾ ਜਗਦੀਸ ॥੩੨ ॥
ਇਤਿ ਸ੍ਰੀ ਵਿਗਜਾਨ ਮੰਜਰੀ ਸਮਾਪਤੰਮਸਤੁ ਸੁਭਮਸਤੁ ॥ ੮ ॥ ੯ ॥ (ਪਤ੍ਰਾ ੭੯)
ਇਸ ਤੋਂ ਅੱਗੇ ਪਤ੍ਰਾ ੮੪ ਤਕ ਮੰਤ੍ਰ ਜੰਤ੍ਰ, ਦਸ ਅਉਤਾਰ ਨਾਰਾਇਨ, ਗੀਤਾ ਦੇ ੧੮ਵੇਂ ਅਧਿਆਇ ਦਾ ਕੁਝ ਭਾਗ, ਤੇ ਇਕ ਸਵੈਯਾ ਦਰਜ ਹਨ, ਤੇ ਸੇਲ੍ਹੀ, ਵਿਭੂਤਿ ਆਦਿ ਬਾਰੇ ਅੰਤਲਾ ਸਵੈਯਾ ਇਹ ਹੈ :
ਸੇਲੀ ਸਰੂਪ ਅਖੰਡ ਬਿਭੂਤ, ਜੋਟ ਜੜਾਉ ਜਿਜੀਰ ਬਿਚਾਰਾ ।
ਤਨ ਕੀ ਕਫਨੀ ਗੁਟਕਾ ਮੁਖ ਮੈ. ਗੁਰ ਗਿਆਨ ਕੇ ਬਾਕ ਮਦੀਵ ਉਚਾਰਾ ।
ਜਾਤਿ ਕੀ ਜੁਗਤਿ ਯਹ ਜਾਨਿ ਲਈ, ਮਨ ਮ੍ਰਿਗ ਕੋ ਮਾਰਿ ਮ੍ਰਿਗਾਨ ਸੰਭਾਰਾ ।
ਅਉ ਕਹੈ ਨਿਰਬਾਨ ਗੁਰੂ, ਸਤਿ ਸੰਜਮ ਸੀਲ ਲੰਗੋਟ ਹਮਾਰਾ ॥ (ਪਤ੍ਰਾ ੮੪)

## ੧੩. (ੳ) ਸ੍ਰੀ ਰਾਮ ਗੀਤਾ ਭਾਖਾ ਨੰ: ੬੭੪੬

(ਵਿਚਾਰ ਮਾਲਾ ਆਦਿ ਸਮੇਤ)

ਲੇਖਕ—ਨਾ ਮਾਲੂਮ । ਆਕਾਰ—$7\frac{1}{4}'' \times 4\frac{3}{4}''$, ਲਿਖਤ $3\frac{1}{2}'' \times 3\frac{1}{4}''$ ।

ਵੇਰਵਾ—ਪਤ੍ਰੇ ਸ੍ਰੀ ਰਾਮ ਗੀਤਾ ੧੪੧, ਵਿਚਾਰ ਮਾਲਾ (ਅਨਾਥਪੁਰੀ) ੧੪੨—੬੪, ਅਸਟਾਵਕ੍ਰ ਭਾਖਾ (ਦਿਆਲ ਅਨੇਮੀ) ੫੧, ਵਿਗਜਾਨ ਗੀਤਾ (ਦਿਆਲ ਅਨੇਮੀ) ੫੨—੭੬, ਅਗਿਆਨ ਬੋਧਨੀ ੧੬੪—੨੨੪, ਕੁੱਲ ਪਤ੍ਰੇ ੩੦੦; ਪ੍ਰਤੀ ਸਫ਼ਾ ੮ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ, ਜਿਸ ਕਰਕੇ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਲਿਖਤ ਦੀ ਖ਼ੂਬ ਸੂਰਤੀ ਲਈ ਲਿਖਾਰੀ ਨੇ ਕਿਤੇ ਕਿਤੇ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ ਤੇ ਮੁੱਢਲਾ ਪਤ੍ਰਾ ਕੁਝ ਫਟਿਆ ਹੋਇਆ ।

ਸਮਾਂ—੧੮ਵੀਂ ਸਦੀ ਬਿ: ।

ਲਿਖਾਰੀ— ਮਿਸਰ ਰਾਮ ਦਿਆਲ ਤੇ ਹਜਾਰੀ ਰਾਮ । ਸਥਾਨ— ਨਾ ਮਾਲੂਮ ।

ਆਰੰਭ— ੧ ੳ ਸ੍ਰੀ ਸਤਿਗੁਰ ਪ੍ਰਸਾਦਿ । ਓਨਮੋ ਪਰਮਾਤਮਾ...... ਅਥ ਸ੍ਰੀ ਰਾਮ ਗੀਤਾ ਲਿਖਯਤੇ । ਸ੍ਰੀ ਸਿਵੋਵਾਚ । ਸ੍ਰੀ ਜੋ ਹੈ ਲਛਮੀ ਦੋ ਪ੍ਰਕਾਰ ਕੀ ਹੈ: ਏਕ ਈਸੂਰਜ਼ ਰੂਪ, ਦੂਸਰੀ ਸਚਦਾਨੰਦ ਰੂਪ ਹੈ । (ਪਤ੍ਰਾ ੧)

ਅੰਤ— ਤਾ ਤੇ ਜਿਤ ਕਿਤ ਪ੍ਰਕਾਰ ਈਸ੍ਰਰ ਕੇ ਭਜਨ ਬਿਖੇ ਤਤਪਰ ਹੋਵੈ, ਜੋ ਮੁਕਤ ਕੋ ਚਾਹਤਾ ਹੈ । ਇਸ ਪ੍ਰਕਾਰ ਰਾਮ ਜੀ ਰਾਮ ਗੀਤਾ ਲਛਮਣ ਕੋ ਉਪਦੇਸ਼ ਕਰੀ ਹੈ ਜੀਵੋਂ ਕੇ ਕਲਿਆਣ ਨਮਿਤ । ਜੋ ਇਸ ਕੋ ਪੜੇਗਾ ਸੁਣੇਗਾ, ਭਕਤ ਕਰੇ ਸੋ ਮੁਕਤ ਪਦ ਕੋ ਪ੍ਰਾਪਤ ਹੋਵੈਗਾ । ਇਸ ਵਿਖੇ ਸੰਦੇਹ ਕਛ ਨਹੀਂ । ਇਤਿ ਸ੍ਰੀ ਮਤ ਅਧਿਆਤਮ ਰਾਮਾਇਣੇ ਉਮਾ ਮਹੇਸ੍ਰਰ ਸੰਬਾਦੇ ਰਾਮ ਗੀਤਾ ਬਰਨਨੰ ਨਾਮ ਪੰਚਮੋ ਅਧ੍ਯਾਇ ॥ ਸਲੋਕ ॥ ੧੫੦੦ ॥ (ਪਤ੍ਰੇ ੧੪੧—੪੨)

## (ਅ) ਵਿਚਾਰ ਮਾਲਾ (ਅਨਾਥ ਪੁਰੀ)

ਆਰੰਭ— ੧ੳ ਸ੍ਵਸ੍ਤਿ ਸ੍ਰੀ ਗਣੇਸਾਯ ਨਮ: । ਅਥ ਸ੍ਰੀ ਵਿਚਾਰ ਮਾਲਾ ਲਿਖਯਤੇ ॥ ਦੋਹਰਾ ॥ ਨਮੋ ਨਮੋ ਸ੍ਰੀ ਰਾਮ ਜੂ......। (ਪਤ੍ਰਾ ੧੪੨)

ਅੰਤ— ਗੀਤਾ ਭਾਰਥ ਕੋ ਮਤੋ, ਏਕਾਦਸ ਕੀ ਜੁਗਤ ।
ਅਸਟਾਬਕ੍ਰ ਬਸਿਸਟ ਮੁਨ, ਕਛੁ ਕੁ ਆਪਨੀ ਉਕਤ ॥ ੪੩ ॥
ਇਤ ਸ੍ਰੀ ਵਿਚਾਰ ਮਾਲਾ ਆਤਮਵਾਨ ਕੀ ਥਿਤ ਅਸਟਮੋ ਬਿਸ੍ਰਾਮ ॥ ੮ ॥
ਇਤ ਸ੍ਰੀ ਵਿਚਾਰਮਾਲਾ ਸੰਪੂਰਣਮ । (ਪਤ੍ਰਾ ੧੬੪)

## (ੲ) ਅਸ਼ਟਾਵਕ੍ਰ ਭਾਖਾ (ਦਿਆਲ ਅਨੇਮੀ)

ਆਰਭ— ੧ ੳ ਸ੍ਰੀ ਗਣੇਸਾਯ ਨਮ: । ਓਂ, ਓਂ, ਓਂ । ਅਥ ਅਸਟਾਵਕ੍ਰ ਬਰਨਤੇ ॥ ਛਪੈ ਛੰਦ ॥ ਅਤਿ ਅਮਿਤ ਆਨੰਦ ਕੰਦ... ... (ਪਤ੍ਰਾ ੧)

ਅੰਤ— ਸੰਖਿਆ ਪ੍ਰਕਰਨ ਇਸੇ ਕੀ, ਬਿਧਵਤ ਕਰੀ ਬਖਾਨ ॥ ੧੬ ॥
ਇਤਿ ਸ੍ਰੀ ਪਰਮਹੰਸ ਪਰਬਿਰਾਜਕਾਚਾਰਜ ਉਪਾਸਕ ਸ੍ਰੀ ਮਤਿ ਦਿਆਲ ਪੂਰਨ ਬੋਧਾਨੰਦ ਸਰਸ੍ਵਤੀ ਤਸਪਾਦ ਪੂਜ ਸਿਖ ਦਿਆਲ ਅਨੇਮਾਨੰਦ ਅਸਟਾਵਕ੍ਰ ਭਾਖਾ ਅਨਭਵ ਬ੍ਰਿਚਤੰ ਸੰਖਿਆ ਕ੍ਰਮਾਦ ਖਟਕੰ ਨਾਮ ਏਕ ਬਿੰਸਤਕੰ ਪ੍ਰਕਰਨੰ ਸਮਾਪਤੰ । ਸ੍ਰੀ, ਸ੍ਰੀ, ਸ੍ਰੀ, ਸ੍ਰੀ, ਸ੍ਰੀ । (ਪਤਾ ੫੧)

## (ਸ) ਵਿਗਿਆਨ ਗੀਤਾ (ਦਿਆਲ ਅਨੇਮੀ)

ਆਰੰਭ— ੧ ੳ ਸ੍ਰੀ ਸਤਿਗੁਰ ਪ੍ਰਸਾਦਿ । ਬਿਗਿਆਨ ਗੀਤਾ ਲਿਖਤੇ ॥ ਦੋ ॥
ਨਾਮ ਰੂਪ ਮ੍ਰਿਗ ਜਲ ਸਭੈ, ਕਾ ਕੋ ਕਰੋ ਪ੍ਰਨਾਮ ।
ਮੇਰੀ ਮੁਝ ਕੋ ਬੰਦਨਾ, ਸੋਹੰ ਆਤਮ ਰਾਮ ॥ ੧ ॥ (ਪਤ੍ਰਾ ੫੧)

ਅੰਤ—ਇਕ ਸੌ ਇਕ ਦੋਹਾ ਕਹੈ, ਚਉਪਈ ਇਕ ਸੌ ਤੀਨ।

ਭੁਜੰਗ ਛੰਦ ਇਕ ਜਾਨੀਯੋ, ਸੰਖਯਾ ਕ੍ਰਮ ਯੋ ਚੀਨ ॥ ੨੦੭ ॥

ਇਤਿ ਸ੍ਰੀ ਮਤ ਪਰਮ ਹੰਸ ਪਰ ਬ੍ਰਾਜਕਾਚਾਰਜ ਉਪਾਸਕ ਸ੍ਰੀ ਮਤ ਦਿਆਲ ਅਨੇਮੀ ਸਾਰਸ੍ਰਤੀ ਭਗਵਾਨ ਹਸਤਾਮਲ ਪ੍ਰਸਨੋਤਰ ਭਾਖਾ ਸੰਸਕ੍ਰਿਤ ਬਿਰਚਿਤੰ ਗਿਆਨ ਬਿਗਿਆਨ ਸਰਬਸਾਰ ਸੰਗ੍ਰਹ ਖਿਗਿਆਨ ਗੀਤਾ ਸਮਾਪਤੰ, ਸੰਪੂਰਨੰ। ਲਿਖਤੰ ਮਿਸਰ ਰਾਮ ਦਿਆਲ ਹਜਾਰੀ ਰਾਮ ਪਠਨਾਰਥੰ। ਸ੍ਰੀ, ਸ੍ਰੀ, ਸ੍ਰੀ, ਸ੍ਰੀ, ਸ੍ਰੀ, ਸ੍ਰੀ, ਸ੍ਰੀ, ਸ੍ਰੀ। (ਪਤ੍ਰਾ ੭੬)

## (ਹ) ਅਗਿਆਨ ਬੋਧਨੀ ਭਾਖਾ (ਦਿਆਲ ਅਨੇਮੀ)

ਆਰੰਭ—੧ ਓ ਸ੍ਰੀ ਗਣੇਸਾਯ ਨਮ:। ਅਥ ਅਗਿਆਨ ਬੋਧਨੀ ਦਿਆਲ ਅਨੇਮੀ ਕ੍ਰਿਤ ਭਾਖਾ ਲਿਖਤੇ ॥ਚੌਪਈ॥ ਬ੍ਰਹਮ ਅਨੰਤ ਰੂਪ ਜੋ ਹਯੈ। ... ... (ਪਤ੍ਰਾ ੧੬੪)

ਅੰਤ—ਸੁੱਧਮਦੁਵੈਤ ਮਾਨ ਮਨਿ ਭਾਵਯੰਤਕ ਬੁਧ:।

ਨਤੁ ਜਾਨੰਤੁ ਸੰਮੋਹਾਤ ਯਾਵੱਜੀਵ ਬਿਨਿਰਬ੍ਰਤਾ ॥

ਇਤਿ ਸ੍ਰੀ ਮਤ ਪਰਮ ਹੰਸ ਪਰਬ੍ਰਾਜਕਾਚਾਰਜੋ (ਸ੍ਰੀ) ਮਛੰਕਰ ਉਪਾਸਕ ਬ੍ਰਹਮਾਨੰਦ ਸਾਰਸ੍ਰਤੀ ਤਸ ਪੂਜ ਪਾਦ ਸਿਖ ਦਿਆਲ ਅਨੇਮਾਨੰਦ ਸਾਰਸ੍ਰਤੀ ਸੰਖਿਪਤ ਬੇਦਾਂਤ ਪ੍ਰਕ੍ਰਿਆ ਅਗਿਆਨ ਬੋਧਨੀ ਭਾਖਾ ਬਿਰਚਿਤੇ ਅਧਯਾਤਮ ਬਿਧ ਉਪਦੇਸ ਬਿਧ ਸਮਾਪਤਮ ॥ ਚੌ ॥ ੪ ॥ ੪੩੨ ॥... (ਪਤ੍ਰਾ ੨੨੪)

## ੧੪. ਸ੍ਰੀ ਰਾਮ ਚਰਿਤ ਮਾਨਸ ਨੰ: ੧੯੪੩

ਲੇਖਕ—ਮਹਾਕਵੀ ਤੁਲਸੀ ਦਾਸ। ਆਕਾਰ—$9\frac{1}{2}''\times6\frac{3}{4}''$, ਲਿਖਤ $7\frac{1}{4}''\times 5''$।

ਵੇਰਵਾ—ਪਤ੍ਰੇ ੧੦×੪੬੭=੪੭੭; ਪ੍ਰਤੀ ਸਫ਼ਾ ੧੩ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਂ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ, ਮੁੱਢ ਵਿਚ ਪਤ੍ਰੇ ੨—੧੧ ਕਿਸੇ ਹੋਰ ਵਾਧੂ ਰਾਮ ਚਰਿਤ ਮਾਨਸ ਦੀ ਟੀਕਾ ਦੇ ਲੱਗੇ ਹੋਏ।

ਸਮਾਂ—ਸੰਮਤ ੧੯੧੧ ਬਿ:। ਲਿਖਾਰੀ—ਨਿਰਮਲ ਦਾਸ।

ਆਰੰਭ—(ਮੁੱਢਲੇ ੨—੧੧ ਪਤ੍ਰੇ ਕਿਸੇ ਲਿਖਾਰੀ ਦੀ ਰਾਮ ਚਰਿਤ ਮਾਨਸ ਦੀ ਟੀਕਾ ਦੇ ਛੱਡ ਕੇ) ੧ ਓ ਸ੍ਰੀ ਗਣੇਸਾਯ ਨਮ:। ੧ ਓ ਸਤਿਗੁਰ ਪ੍ਰਸਾਦਿ। ਓ ਸ੍ਰੀ ਮਤੇ ਰਾਮਾਨੁਜਾਯ ਨਮ:। ਅਥ ਬਾਲ ਕਾਂਡ ਲਿਖਯਤੇ ॥ ਸਲੋਕ ॥ ਵਰਣਾਨਾਮਰਥ ਸੰਘਾਨਾਂ... (ਪਤ੍ਰਾ ੧)

ਅੰਤ—ਦਹਿਯੰਤਿ ਨੋ ਮਾਨਵਾ ॥ ੨ ॥ ਇਤਿ ਸ੍ਰੀ ਰਾਮ ਚਰਿਤ੍ਰ ਮਾਨਸੇ ਸਕਲ ਕਲ ਕਲਿਖ ਬਿਧੁੰਸਨੇ ਅਬਿਰਿਲ ਭਗਤਿ ਬਿਸੁਧ ਸੰਤੋਖ ਸੰਪਾਦਨੀ ਨਾਮ ਸਪਤਮੋ ਸੋਪਾਨ ਸਮਾਪਤੰ। ਉਤਰ ਕਾਂਡ ਸਮਾਪਤੰ ਸੁਭੰ ਭਵਤ। ਸ੍ਰੀ ਰਾਮੰ ਜਯਤ ॥ ੭ ॥

ਸ੍ਰੀ ਰਾਮਾਯ ਨਮ: ॥

ਸੋਰਠਾ ।

ਰਵੀ ਏਕ ਦਿਗਪਾਲ ਜੋ, ਗ੍ਰਹਿ ਔਰਹਿ ਪੁਨਿ ਜਾਨ ।
ਅਵਤਾਰ ਸੁ ਊਪਰਹਿ, ਸੰਮਤ ਏਤੇ ਮਾਨ ॥ (੧॥)
ਬਸੰਤ ਪੰਚਮੀ ਜਾਨ, ਆਰੰਭ ਗ੍ਰੰਥ ਕਰ ਕਿਯੋ ਯਹਿ ।
ਅੰਤ ਚਤੁਰਦਸਿ ਮਾਨ, ਵਿਸਾਖ ਕ੍ਰਿਸਨ ਪਖ ਮਾਨੀਯੋ ॥ (੨ ॥)
ਗ੍ਰਹਿ ਨਿਛਤ੍ਰ ਸੁਭ ਜਾਨ, ਗ੍ਰੰਥ ਸਮਾਪਤ ਤਾ ਕੀਯੋ ।
ਸਾਧ ਹਰਿ ਮਿਲਾਪੀ ਮਾਨ, ਨਾਮ ਨਿਰਮਲ ਦਾਸ ਕਹਿ ॥ (੩॥) (ਪਤ੍ਰਾ ੪੬੭)

ਇਹ ਪੁਸਤਕ, ਜੋ ਹਿੰਦੀ-ਪੰਜਾਬੀ ਵਿਚ ਅਨੇਕ ਵੇਰ ਛਪ ਚੁਕੀ ਹੈ, ਤੁਲਸੀ ਰਾਮਾਇਣ ਤੇ ਨਾਂ ਨਾਲ ਵੀ ਪ੍ਰਸਿੱਧ ਹੈ ।

## ੧੫. ਸ੍ਰੀ ਰਾਮ ਚੰਦ੍ਰ ਚੰਦ੍ਰਿਕਾ ਵਚਨਿਕਾ (ਸਟੀਕ) ਨੰ: ੨੫੦੪

ਲੇਖਕ—ਕਵੀ ਕੇਸ਼ਵ ਦਾਸ ।

ਟੀਕਾਕਾਰ—ਕਵੀ ਹਰਨਾਮ ਰਾਇ ।

ਆਕਾਰ—$9\frac{1}{2}'' \times 6\frac{3}{4}''$, ਲਿਖਤ $7\frac{1}{4}'' \times 4\frac{3}{4}''$ ।

ਵੇਰਵਾ—ਪਤ੍ਰੇ ੪੩੬; ਪ੍ਰਤੀ ਸਫ਼ਾ ੧੨ ਸਤਰਾਂ; ਕਾਗ਼ਜ਼ ਦੇਸੀ, ਕਿਰਮ ਖ਼ੁਰਦਾ, ਜਿਸ ਕਰਕੇ ਪਤ੍ਰਿਆਂ ਉੱਤੇ ਥਾਉਂ ਥਾਈਂ ਛੇਕ ਪਏ ਹੋਏ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਲਿਖਤ ਸਾਫ਼ ਤੇ ਸ਼ੁੱਧ; ਪੁਸਤਕ ਸਜਿਲਦ, ਜੋ ਅੰਤਲੇ ਪਤ੍ਰੇ ਗੁਮ ਹੋਣ ਕਰਕੇ ਅਧੂਰੀ ਹੈ ।

ਸਮਾਂ—੧੯ਵੀਂ ਸਦੀ ਬਿ: । ਲਿਖਾਰੀ—ਨਾ ਮਾਲੂਮ ।

ਆਰੰਭ—੧ ਓ ਸ੍ਵਸਤਿ ਸ੍ਰੀ ਗਣੇਸਾਯ ਨਮ: । ਸ੍ਰੀ ਸੀਤਾ ਰਾਮ ਚੰਦ੍ਰ ਚਰਣ ਕਮਲੇ ਭ੍ਯੋ ਨਮ: ਸ੍ਰੀ ਹਨਮਤ ਮਹਾਬੀਰਾਯ ਨਮ: । ਅਥ ਸ੍ਰੀ ਰਾਮਚੰਦ੍ਰ ਚੰਦ੍ਰਕਾ ਕੀ ਬਚਨਕਾ ਲਿਖ੍ਯਤੇ ॥ ਕਬਿਤ ॥ ਪ੍ਰਬਲ ਸਕਲ ਚੰਡ ਭੂਪ ਮੰਡਲੈ ਕੁਵੰਡ... ... (ਪਤ੍ਰਾ ੧)

ਅੰਤ—ਸ੍ਵਾਨ ਹੋ ਅਬ ਰਾਜ ਸਭਾ ਮੈ ਆਊ । ਆਊਂ ਤੇ ਕੇਸਬ ਸੋਭ ਨ ਪਾਊ । ਬਾਰਤਾ... । (ਪਤ੍ਰਾ ੪੩੬)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਪੁਸਤਕ ਅਧੂਰੀ ਹੈ ।

## ੧੬. (ੳ) ਘਟ ਰਾਮਾਇਣ ਗ੍ਰੰਥ (ਸੰਤੋਖ ਬੋਧ ਸਮੇਤ) ਨੰ: ੬੪੪੩

ਲੇਖਕ—ਕਵੀ ਤੁਲਸੀ ਦਾਸ । ਆਕਾਰ—$8\frac{1}{2}'' \times 6''$, ਲਿਖਤ $6\frac{1}{2}'' \times 5''$ ।

ਵੇਰਵਾ—ਪਤ੍ਰੇ ਘਟ ਰਾਮਾਇਣ ਗ੍ਰੰਥ (ਤੁਲਸੀ ਦਾਸ) ਤਤਕਰੇ ਦੇ ੬, ਮੂਲ ਪੁਸਤਕ ਦੇ ੪੩੮, ਜੋੜ-੪੪੪, ਗ੍ਰੰਥ ਸੰਤੋਖ ਬੋਧ (ਹੰਸਰਾਜ) ਤਤਕਰੇ ਸਮੇਤ ਪਤ੍ਰੇ ੭, ਕੁੱਲ ਜੋੜ ੪੫੧ ਪਤ੍ਰੇ; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਨਵਾਂ ਪਤਲਾ ਵਿਲਾਇਤੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਜਾਮਨੀ ਰੰਗ ਦੀਆ ਲਕੀਰਾਂ

ਵਾਲਾ; ਲਕੀਰਾਂ ਤਿੰਨ ਤਿੰਨ ਹਰੇਕ ਸਫੇ ਦੇ ਚੌਹੀਂ ਪਾਸੀਂ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਪੂਰਣ ਤੇ ਅੱਛੀ ਹਾਲਤ ਵਿਚ ਹੈ: ਇਹ ਪੁਸਤਕ ਰਾਧਾ ਸੁਆਮੀ ਮਤ ਦੇ ਸੰਬੰਧ ਵਿਚ ਹੈ।

ਸਮਾਂ—ਸੰਮਤ ੧੮੭੨ ਈਸਵੀ। ਲਿਖਾਰੀ-ਸਹਜ ਦਾਸ।

ਆਰੰਭ—ਰਾਧਾ ਸੁਆਮੀ। ਰਾਧਾ ਸੁਆਮੀ ਦਇਆਲ ਸਮਰਥ ਕੀ ਦਇਆ। ਤੁਲਸੀਦਾਸ ਸਾਹਿਬ ਕੀ ਦਯਾ ਘਟ ਰਾਮਾਇਣ ਗ੍ਰੰਥ ਲਿਖਯਤੇ ॥ ੧ ॥ ਗੋਸਾਈ ਸਾਹਿਬ ਕੀ ਦਇਆ ॥ ਸੋਰਠਾ ॥

ਸ਼ੁਤ ਬੂੰਦ ਸਿੰਧ ਮਿਲਾਪ, ਆਪ ਅਧਰ ਚੜ ਚਾਖੀਆ।
ਭਾਖਾ ਭੇਰ ਭਿਆਨ ਭੇਦ ਭਾਨ ਗੁਰ ਸੂਰਤ ਲਖਾ। (ਪਤ੍ਰਾ ੧)

ਅੰਤ—ਸੋਰਠਾ ॥ ਤੁਲਸੀ ਮੈ ਮਤ ਹੀਨ, ਸੰਤ ਚੀਨ ਮੋਕੋ ਦਈ।
ਭਈ ਨਿਰਤ ਪਦ ਲੀਨ, ਹੋਇ ਅਧੀਨ ਅੰਦਰ ਪਈ ॥੪॥
ਘਟ ਰਾਮਾਇਣ ਗ੍ਰੰਥ ਸੰਪੂਰਣ ਹੋਈ ॥ ਸੰਨ ਅਠਾਰਾਂ ਸੈ ਬਹਤ੍ਰ ੧੮੭੨ ਈਸਵੀ, ਮਾਰਚ ਕੀ ਬਾਰਵੀ ੧੨ ਤਾਰੀਖ। ਮੰਗਲਵਾਰ ਸੰਪੂਰਨ ਹੋਈ। ਦਸਖਤ ਸਹਜ ਦਾਸ ਕੇ। ਮਾਲਕ ਰਾਧਾ ਸੁਆਮੀ ਜੀ ਹੈ। (ਪਤ੍ਰਾ ੪੩੮)

## (ਅ) ਸੰਤੋਖ ਬੋਧ ਗ੍ਰੰਥ (ਹੰਸ ਰਾਜ)

ਆਰੰਭ—(ਤਤਕਰੇ ਦੇ ੨ ਵਾਧੂ ਪਤ੍ਰੇ ਛੱਡ ਕੇ) ਰਾਧਾ ਸੁਆਮੀ ਦਯਾਲ ਕੀ ਦਯਾ। ਸਤਨਾਮ ਸਤ ਸੁਕ੍ਰਤ ਆਦ ਆਦਲੀ ਅਜਰ ਅਚਿੰਤ ਪੁਰਸ ਮੁਨਿੰਦ੍ਰ ਕਰ ਨਾਮ ਏਕ ਕਬੀਰ ਸੁਰਤ ਜੋਗ ਸੰਤਾਇਨ ਕੀ ਦਯਾ। ਅਥ ਗ੍ਰੰਥ ਸੰਤੋਖ ਬੋਧ ਲਿਖਯਤੇ। ਧਰਮ ਦਾਸਵਾਚ।

ਧਰਮ ਦਾਸ ਬਿਨਤੀ ਸੁਨ ਗਿਆਨੀ।
ਅਮੀ ਸਬਦ ਭਾਖੋ ਮ੍ਰਿਦ ਬਾਨੀ ॥ ੧ ॥
ਹਮ ਸੇਵਕ ਤੁਮ ਸਤਗੁਰ ਮੋਰੇ।
ਜੀਵ ਅਚੇਤ ਭਰਮ ਬਸ ਭਯੋਰੇ ॥ ੨ ॥
ਤਿਨ ਕੀ ਆਇਸ ਕੈਸੀ ਹੋਈ।
ਹੰਸਨ ਮਗ ਪ੍ਰਭ ਭਾਖੋ ਸੋਈ ॥ ੩ ॥
ਸਮ੍ਰਥ ਬਚਨ ਸ਼ਬਦ ਕੀ ਰਾਹੂ।
ਹੰਸਰਾਜ ਕਹੁ ਹੰਸਨ ਸਾਹੂ ॥ ੪ ॥
ਸ਼ਬਦ ਚਾਲ ਜਹ ਕਾਲ ਨ ਪਾਈ।
ਕ੍ਰਿਪਾ ਕਰੋ ਪਦ ਬਲ ਬਲ ਜਾਈ ॥ ੫ ॥ (ਪਤ੍ਰਾ ੩)

ਅੰਤ—ਅਸਬੀਰਾ ਪ੍ਰਤਾਪ ਬਲ, ਪ੍ਰਬਲ ਕਾਲ ਛੈ ਹੋਇ।
ਜਹਿ ਸਤਗੁਰ ਦਾਯਾ ਕਰੇ, ਹੰਸ ਨ ਜਾਇ ਬਿਗੋਇ ॥ ੩੬ ॥
ਸੰਪੂਰਨ। ਸਤ। ਸਤ। ਸਤ। (ਪਤ੍ਰਾ ੭)
ਗ੍ਰੰਥ ਘਟ ਰਾਮਾਇਣ (ਤੁਲਸੀ ਦਾਸ) ਵਿਚ ਬ੍ਰਹਮੰਡ ਦਾ ਵਰਣਨ (ਪਤ੍ਰੇ ੧੩-੧੪)

੩੬ ਨੀਰ (ਪਤ੍ਰੇ ੧੪–੧੫), ੮੫ ਪੌਨ (ਪਤ੍ਰੇ ੧੫–੧੬), ੧੬ ਗਗਨ (ਪਤ੍ਰਾ ੧੭), ੬ ਭੰਵਰ ਗੁਫਾ (ਪਤ੍ਰੇ ੧੭–੧੮), ੬ ਤ੍ਰਿਕੁਟੀ (ਪਤ੍ਰੇ ੧੮–੨੧), ੩੨ ਨਾਲਾਂ (ਪਤ੍ਰੇ ੨੧–੨੩), ਸੁੰਨ ਅਵਸਥਾ (ਪਤ੍ਰੇ ੨੩–੨੫) ਆਦਿ ਸ਼ਬਦ ਰਾਧਾ ਸੁਆਮੀ ਮੱਤ ਦੇ ਦਾਰਸ਼ਨਿਕ ਅਧਿਐਨ ਨਾਲ ਸੰਬੰਧ ਰਖਦੇ ਹਨ, ਜੋ ਦੇਖਣ ਜੋਗ ਹਨ।

## ੧੭. ਬਿਨਯ ਪਤ੍ਰਿਕਾ ਨੰ: ੨੬੧੩

ਲੇਖਕ—ਮਹਾਕਵੀ ਤੁਲਸੀ ਦਾਸ।

ਆਕਾਰ—13"×6¾", ਲਿਖਤ 10"×4½"।

ਵੇਰਵਾ—ਪਤ੍ਰੇ ੫੦; ਪ੍ਰਤੀ ਸਫ਼ਾ ੧੩ ਸਤਰਾਂ; ਕਾਗ਼ਜ਼ ਦੇਸੀ; ਲਿਖ਼ਤ ਸਾਫ਼ ਤੇ ਸ਼ੁੱਧ; ਪਰ ਕਈ ਥਾਈਂ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਰੰਗੀਨ ਮੋਟੀਆਂ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੦੯ ਬਿ:।

ਲਿਖਾਰੀ—ਨਾ ਮਾਲੂਮ।

ਆਰੰਭ—੧ ਓ ਸ੍ਰੀ ਗਣੇਸਾਇ ਨਮ: ਸ੍ਰੀ ਬਿਨਯ ਪਤ੍ਰਿਕਾ ਗੋਸ੍ਵਾਮੀ ਤੁਲਸੀ ਦਾਸ ਜੀ ਕ੍ਰਿਤ ਲਿਖਜਤੇ॥ ਰਾਗ ਬਿਲਾਵਲ॥ ਗਾਇਯੇ ਗਨਪਤਿ ਜਗ ਬੰਦਨ। ਸੰਕਰ ਸੁਵਨ ਭਵਾਨੀ ਨੰਦਨ।... ... (ਪਤ੍ਰਾ ੧)

ਅੰਤ—ਮਾਰੁਤਿ ਮਨ ਰੁਚਿ ਭਰਤ ਕੀ ਲਖਿ ਲਖਨ ਕਹੀ ਹੈ।
ਕਲਿ ਕਾਲ ਹੂ ਨਾਥ ਨਾਮ ਸੋ ਪਰਤੀਤਿ; ਪ੍ਰੀਤਿ ਏਕਿ ਕਿੰਕਰ ਕੀ ਨਿਬਹੀ ਹੈ।
ਸਕਲ ਸਭਾ ਸੁਨਿ ਲੈ ਉਠਿ ਜਾਨ ਕੀ ਰੀਤਿ ਰਹੀ ਹੈ।
ਕ੍ਰਿਪਾ ਗਰੀਬ ਨਿਵਾਜ ਕੀ ਦੇਖਤ, ਗਰੀਬ ਕੋ ਸਹਜ ਸੁਬਾਹ ਗਹੀ ਹੈ।
ਬਿਹਸਿ ਰਾਮ ਕਹਜੋ ਸਤਜ ਹੈ ਸੁਧਿ ਮੈਹੂ ਲਹੀ ਹੈ।
ਮੁਦਿਤ ਮਾਥ ਨਾਵਤ ਬਨੀ ਤੁਲਸੀ, ਅਨਾਥ ਕੀ ਪਰੀ ਰਘੁਨਾਥ ਸਹੀ ਹੈ।
॥ ੨੭੯ ॥ ਇਤਿ ਸ੍ਰੀ ਤੁਲਸੀ ਦਾਸ ਜੀ ਕ੍ਰਿਤ ਬਿਨਯ ਪਤ੍ਰਿਕਾ ਰਾਮ ਗੀਤਾ ਵਲਜੰ ਬਿਗਜਾਇ ਬਿਸਨੁ ਪਦਾਤਿ ਸੁਭਮਸਤੁ ਸਮਾਪਤਮ। ਸੰਬਤ ੧੯੦੯ ਮਿਤੀ ਕਾਤਿਕ ਬਦੀ ਅਸਟਮੀ। ਬਿਨਯ ਪ:। ਵਾਰ ਸੁਕ੍ਰ। ਪੁਸਤਕ ਪੂਰਣੰ ਸੁਭੰ। ਸ੍ਰੀ ਰਾਮ। ਸ੍ਰੀ ਰਾਮ। ... (ਪਤ੍ਰਾ ੫੦)

## ੧੮. ਰਾਮ ਚਰਿਤ ਮਾਨਸ ਸਟੀਕ (ਲੰਕਾ ਕਾਂਡ) ਨੰ: ੨੬੧੨

ਲੇਖਕ—ਮਹਾਕਵੀ ਤੁਲਸੀ ਦਾਸ।

ਟੀਕਾਕਾਰ—ਗਿਆਨੀ ਸੰਤ ਸਿੰਘ, ਅੰਮ੍ਰਿਤਸਰੀ।

ਆਕਾਰ—14½"×9", ਲਿਖਤ 10¾"×6¼"।

ਵੇਰਵਾ—ਪਤ੍ਰੇ ੧੭੭; ਪ੍ਰਤੀ ਸਫ਼ਾ ੧੦–੧੪ ਸਤਰਾਂ; ਕਾਗ਼ਜ਼ ਨਿਹਾਇਤ ਵਧੀਆ ਕਸ਼ਮੀਰੀ; ਲਿਖਤ ਬੜੀ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਸੁਨਹਿਰੀ ਬੇਲਦਾਰ

ਦੂਹਰਾ, ਜੋ ਬਹੁਤ ਵਧੀਆ ਹੈ: ਨਾਲੇ ਹਰੇਕ ਸਫ਼ੇ ਦੀ ਜ਼ਿਮੀਨ ਪਰ ਸੁਨਹਿਰੀ ਸਿਆਹੀ ਨਾਲ ਨਕਸ਼ ਅੰਕੇ ਹੋਏ ਜੋ ਬਹੁਤ ਹੀ ਸੁੰਦਰ ਤੇ ਸੁਭਾਵਿਕ ਪ੍ਰਤੀਤ ਹੁੰਦੇ ਹਨ; ਸਭ ਤੋਂ ਵੱਡੀ ਖ਼ੂਬੀ ਇਹ ਕਿ ਹਰੇਕ ਸਫ਼ੇ ਦੀ ਬੇਲ ਦੂਜੇ ਸਫ਼ੇ ਨਾਲ ਨਹੀਂ ਮਿਲਦੀ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ, ਪਰ ਅੰਤਲੇ ਪਤ੍ਰ ੧੭੭ ਤੋਂ ਬਾਦ ਗੁਮ ਹੋਣ ਕਰਕੇ ਕੁਝ ਅਧੂਰੀ ਹੈ ।

ਸਮਾਂ—੧੯ਵੀਂ ਸਦੀ ਬਿ: ।  ਲਿਖਾਰੀ—ਨਾ ਮਾਲੂਮ ।

ਆਰੰਭ—੧ ਓ ਸ੍ਰੀ ਰਾਮ ਚੰਦ੍ਰਾਯ ਨਮ: ਸ੍ਰੀ ਹਨੁਮਤੇ ਨਮ: ਪੂਰਬ ਸੁੰਦਰ ਕਾਂਡ ਮੇਂ ਪਵਨ ਕੁਮਾਰ ਪੈ ਸਿੰਧੁ ਪਾਰ ਪਗ ਧਾਰਣ ਅਰੁ ਬਾਗ ਉਖਾਰਣ, ਅਰੁ ਅਖਯਾਦਿਕੋਂ ਕੇ ਮਾਰਣ, ਲੰਕਾ ਪੁਰ ਕਾਰਣਾਦਿਕੋਂ ਕਰ ਪ੍ਰਭੋਂ ਕਾ ਪ੍ਰਤਾਪ ਕਹਾ, ਪੁਨ: ਪ੍ਰਭੋਂ ਕਾ ਕਪਿ ਕਟਕ ਸਹਿਤ ਚੜ੍ਹਨਾ ਅਰੁ ਉਦਧਿ ਕੇ ਤਟ ਪਰ ਡੇਰਾ ਕਰਣਾ, ਤਦਨੰਤਰ ਤਾ ਕੋ ਤ੍ਰਾਸ ਦਿਖਾਇਕੈ ਮਿਲੇ, ਪਰ ਕ੍ਰਿਪਾ ਕਰਣੀ ਅਰ ਤਿਸ ਕੇ ਮੰਤ੍ਰਾਨੁਸਾਰ ਹੋਣਾ...।  (ਪਤ੍ਰਾ ੧)

ਅੰਤ—ਦੋ: ॥ ਸਮਰ ਵਿਜੈ ਰਘੁਬਰ ਚਰਿਤ, ਸੁਨਹਿ ਜਿ ਸਦਾ ਸੁਜਾਨ ।
ਵਿਜਯ ਵਿਵੇਕ ਵਿਭੂਤਿ ਨਿਤ, ਤਿਨਹਿ ਦੇਇ ਭਗਵਾਨ ॥ ੩੦੪ ॥
ਦੋ: ॥ ਇਹ ਕਲਿ ਕਾਲ ਮਲਾਯਤਨ, ਮਨ ਕਰ ਦੇਖ ਵਿਚਾਰ ।
ਸ੍ਰੀ ਰਘੁਨਾਯਕ ਨਾਮ ਤਜ, ਨਹਿ ਕਛੁ ਆਨ ਅਧਾਰ ॥ ੩੦੫ ॥
ਨਿਰੰਤਰ ਮਨ ਵਿਚ ਕਾਇ ਕਰ ਸਭ ਆਸ੍ਰੈ ਛੋਡ ਕੇ ਸ੍ਰੀ ਰਾਮ ਚੰਦ੍ਰ ਸੀਤਾ ਭਰਤ ਲਖਸ਼ਮਣ ਸਤ੍ਰਘਨ ਜੀ ਕੋ ਜਪੁ ॥ ੩੦੫ ॥ ਇਤਿ ਸ੍ਰੀ ਰਾਮ ਚਰਿਣ ਮਾਨਸੇ ਸਕਲ ਕਲਿ ਕਲੁਖੰ ਵਿਧੰਸਨੇ ਵਿਮਲ ਵਿਗਯਾਨ ਸੰਪਾਦਨੀ ਨਾਮ ਖਸਟਮੋ ਸੋਪਾਨ ॥ ੬ ॥ ਸ੍ਰੀ ਰਾਮ ਚੰਦ੍ਰਾਯ ਨਮ: । ਸਰਬ ਹਰਿ ਜਨਹੁ ਕੇ ਆਗੇ ਸ੍ਰੀ ਸੰਤ ਸਿੰਘ ਬਿਨੈ ਕਰਤਾ ਹੈ ਸ੍ਰੀ ਰਾਮ ਚਰਿਤ੍ਰ ਅਗਾਧ ਉਦਧ ਤਿਸਮੇਂ ਅਪਨੀ ਉਤਮ ਮਤਿ ਅਨੁਸਾਰ ਗੁਸਾਈਂ ਤੁਲਸੀਦਾਸ ਜੀ ਪੈਰੇ ਹੈਂ, ਤਿਨ ਕੇ ਤਨ ਸੇ ਪ੍ਰੇਮ ਰੂਪੀ ਅੰਬੁ ਕਾ ਕਿਣਕਾ ਮੁਝ ਪਰ ਪੜਾ ਹੈ ਤਿਸ ਕਰ ਤਿਨਕੇ ਵਚਨਹੁ ਕੀ ਵਯਾਖਯਾ ਮੁਝ ਅਲਪਮਤੀ ਨੇ ਕੀਨੀ ਹੈ, ਮੇਰੀ ਅਵਿਦਯਾ ਖਯਮਾ ਕਰਿ ਕੈ ਇਸ ਟੀਕਾ ਕੋ ਆਦਰ ਦੇਣਾ ਹਰਿ ਜਸ ਜਾਨ ਕਰ ॥ ੧ ॥  (ਪਤ੍ਰਾ ੧੭੭)

## ੧੯. ਰਾਮਾਇਣ ਭਾਖਾ  ਨੰ: ਪ੨੯੯

ਲੇਖਕ—ਸਾਧੂ ਸ਼੍ਰੀ ਨਿਵਾਸ, ਉਦਾਸੀ ! ਆਕਾਰ—$12'' \times 8\frac{1}{2}''$, ਲਿਖਤ $9\frac{1}{4} \times 6\frac{1}{2}''$ ।

ਵੇਰਵਾ—ਪਤ੍ਰੇ ੧੯੦; ਪ੍ਰਤੀ ਸਫ਼ਾ ੧੮ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਪਤ੍ਰਾ ੭੦ ਤਕ ਸੁੰਦਰ ਰੰਗੀਨ ਲਕੀਰਾਂ ਵਾਲਾ ਤੇ ਇਸ ਤੋਂ ਅੱਗੇ ਸਾਦਾ ਬਗ਼ੈਰ ਲਕੀਰਾਂ ਦੇ; ਕਈ ਥਾਈ, ਉਕਾਈਆਂ ਦੀ ਸੁਧਾਈ ਹੜਤਾਲ ਲਾ ਕੇ ਕੀਤੀ ਹੋਈ; ਪੁਸਤਕ ਸਜਿਲਦ, ਜੋ ਹਰ ਤਰਾਂ

ਮੁਕੰਮਲ ਤੇ ਅੱਛੀ ਹਾਲਤ ਵਿਚ ਹੈ । ਇਹ ਪੁਸਤਕ ਸੁਖਦਾਇਕ ਰਾਮਾਇਣ ਨਾਂ ਹੇਠ ਇਕ ਵੇਰ ਨੈਸ਼ਨਲ ਪ੍ਰੈਸ ਅੰਮ੍ਰਿਤਸਰ ਵਲੋਂ ਗੁਰਮੁਖੀ ਅੱਖਰਾਂ ਵਿਚ ਛਪ ਚੁਕੀ ਹੈ। ਛਪੀ ਹੋਈ ਪੁਸਤਕ ਦੇ ਸਫ਼ੇ ੫੨੫ ਹਨ । (ਦੇਖੋ, ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ, ੧੯੫੩, ਮਹਿਕਮਾ ਪੰਜਾਬੀ ਪਟਿਆਲਾ, ਸਫ਼ਾ ੪੩) ।

ਸਮਾਂ—ਸੰਮਤ ੧੯੨੪ ਬਿ. [1] ਲਿਖਾਰੀ— ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਲਖਮਣ ਰਿਪੁ ਸੂਦਨੰ, ਭਰਤ ਪਿਆ ਰਘਬੀਰ ।
ਤਹ ਜਸ ਦੀਜੈ ਗਜ ਬਦਨ, ਹਰਨ ਮਲਨ ਜਨ ਭੀਰ ॥ ੧ ॥ (ਪਤ੍ਰਾ ੧)

ਅੰਤ—ਸੰਮਤ ਬਿਸ੍ਵੇ ਮਨੂ [1]ਜਨਾਏ । ਏਕ ਅੰਕ ਪੁਨ ਨਓਹੂ [2] ਲਾਏ ।
ਅਸੂਨ ਮਾਸ ਪੂਰਨਮਾ ਗਈ । ਰਾਮਾਇਣ ਸੰਪੂਰਨ ਭਈ ।
ਭਈ ਦਇਆ ਰਘੁਬਰ ਸੀਅ ਐਸੇ । ਮੋਰਨ ਕਸ਼ਟ ਯੂਥਪਤਿ ਜੈਸੇ ।
ਸੰਤਨ ਤੇ ਜੋ ਆਇਸ ਲਈ । ਤਹਿ ਸਹਾਇ ਪੂਰੇ ਕਰ ਦਈ ।
ਤਿਨ ਕੋ ਪੜੈ ਸੁਨੈ ਚਿਤ ਲਾਈ । ਜੀਵਨ ਸੁਖ ਸੰਪਤ ਜਨ ਪਾਈ ।
ਪਾਛੇ ਕਰ ਹੈ ਪ੍ਰਭ ਪੁਰ ਬਾਸਾ । ਜਨਮ ਮ੍ਰਿਤ ਨਹਿ ਤਨ ਹੂ ਤਾਸਾ ।
ਰੋਗ ਸੋਗ ਘਾਇਨ ਏ ਹਾਰੀ । ਜਿਮਬਹੁ ਅਸੂ ਸੂ ਦਲੇ ਮੁਰਾਰੀ ।
ਪਾਲਣਹਾਰ ਰਾਮਾਇਣ ਐਸੀ । ਗਜ ਪ੍ਰਹਿਲਾਦ ਉਧਾਰੀ ਜੈਸੀ ।
ਸਮਸਤ ਸੁਭ ਸੁਭ । ਰਾਮ ਰਾਮ ਰਾਮ ਰਾਮ ਰਾਮ ਰਾਮ ॥
ਸ੍ਰੀ ਮਤਿ ਦਾਸੰ ਚਿਤੈ ਹੁਲਾਸੰ, ਰਘਬਰ ਰਾਸੰ ਮੈ ਸਰਨੰ ।
ਭਾਨ ਪ੍ਰਕਾਸੰ ਕੰਜ ਵਿਲਾਸੰ, ਅਲ ਮਧ ਆਸੰ ਇਮ ਪ੍ਰਨੰ ।
ਪ੍ਰਭ ਗੀਤ ਗੁਵਾਸੰ ਮ੍ਰਿਗ ਜਿਸ ਦਾਸੰ, ਮੋਹਤ ਭਾਸੰ ਜਨ ਕਰਨੰ ॥
ਕਰਨਾਕਰ ਦੇਵੰ ਮੈ ਜਨ ਸੇਵੰ, ਅਉਰ ਨ ਕੋ ਮਮ ਦੁਖ ਹਰਨੰ ।
ਨਾਦ ਕੁਰੰਗੇ ਜੁਲਮ ਕਰੰਗੇ; ਨਹ ਜਨ ਸੰਗੇ ਪੈ ਸਰਨੰ ।
ਸਿਰ ਦਾਸ ਸੁਹਾਵੇ ਪ੍ਰਭ ਗਲ ਲਾਵੇ, ਪ੍ਰੇਮ ਬਨਾਵੇ ਦੁਖ ਤਰਨੰ ।
ਮਨ ਜਾਨਤ ਬਾਲਾ ਸੁਖਤਰ ਆਲਾ, ਚਾਹ ਪ੍ਰੀਤ ਨ ਮਨ ਪ੍ਰਨੰ ।
ਸਰਨੰ ਸਰਨਾਗਤ ਦੇਵ ਮਇਆ ਰਤ, ਇਮ ਧਨ ਬਾਸ ਬਿਨੈ ਪ੍ਰਨੰ ।
ਸ੍ਰੀ ਰਾਮ । ਸ੍ਰੀ ਰਾਮ । ਸ੍ਰੀ ਰਾਮ । (ਪਤ੍ਰਾ ੧੯੦)

## ੨੦. ਰਾਮਾਸ੍ਵਮੇਧ ਨੰ: ੧੬੬੪

ਲੇਖਕ—ਭਾਈ ਸੰਤ ਸਿੰਘ ਗਿਆਨੀ, ਅਮ੍ਰਿਤਸਰੀ ।
ਆਕਾਰ—$13\frac{1}{2}'' \times 7''$, ਲਿਖਤ $9\frac{1}{4}'' \times 5''$ ।

---

[1]ਵਿਸਵੇ ਦੇਵਾ ੧੦ ਅਤੇ ਮਨੂ ੧੪, ਕੁੱਲ ੨੪ । [2]ਇਕ ਤੇ ਨੌ ੧੯, ਅਰਥਾਤ- ੧੯੨੪ ਬਿ: ।

ਵੇਰਵਾ—ਪਤ੍ਰੇ ੨੨੯; ਪ੍ਰਤੀ ਸਫ਼ਾ ੧੩ ਸਤਰਾਂ; ਕਾਗਜ਼ ਸਿਆਲਕੋਟੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ ਤੇ ਕਈ ਥਾਵੇਂ ਫੱਟ ਨੋਟ ਲਗੇ ਹੋਏ; ਮੁੱਢਲਾ ਪਤ੍ਰਾ ਸਾਦਾ ਲਕੀਰਾਂ ਵਾਲੇ ਹਾਸ਼ੀਏ ਤੋਂ ਬਗੈਰ, ਜੋ ਹੋਰ ਕਲਮ ਦਾ ਲਿਖਿਆ ਹੋਇਆ ਹੈ; ਮੁੱਢਲੇ ਪਤ੍ਰੇ ਉਤੇ ਛੰਦਾਂ ਦੇ ਨਾਂ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੭੭ ਬਿ:। ਲਿਖਾਰੀ—ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਸ੍ਰੀ ਰਾਮਾਯ ਨਮ:। ਸ੍ਰੀ ਹਨੂਮਤਾਯ ਨਮ: ।ਅਥ ਰਾਮਾਸ੍ਵਮੇਧ ਭਾਖਾ ਲਿਖ੍ਯਤੇ ॥ ਦੋਹਰਾ ॥

ਪ੍ਰਿਥਮ ਬਿਨਾਯਕ ਬਿਘਨ ਹਰਿ, ਵਰ ਦਾਤਾ ਪਦਵੰਦ...। (ਪਤ੍ਰਾ ੧)

ਅੰਤ—ਪ੍ਰੀਤਿ ਹੋਇ ਸਤ ਸੰਗ ਮਹਿ, ਅੰਤ ਮਿਲੈ ਹਰਿ ਧਾਮ।

ਮਨ ਬਚ ਕ੍ਰਮ ਕਰ ਹਿਤ ਸਹਿਤ, ਸਦ ਸੁਮਿਰੌ ਸ੍ਰੀ ਰਾਮ ॥ ੪੫ ॥

ਇਤਿ ਸ੍ਰੀ ਪਦਮ ਪੁਰਾਣੇ ਪਾਤਾਲ ਖੰਡੇ ਸੇਸ ਵਾਤਸਾਯਨ ਸੰਬਾਦੇ ਰਾਮ ਅੱਸ੍ਵਮੇਧ ਭਾਖਾ ਵਿਰਚਿਤਾਯੰ ਰਾਮਚੰਦ੍ਰ ਅੱਸ੍ਵਮੇਧ ਸਮਾਪਤ: ਨਾਮ ਅਸਟ ਖਸਟਮੋ ਧ੍ਯਾਇ ॥ ੬੮ ॥੧॥... (ਪਤ੍ਰਾ ੨੨੯)

ਇਸ ਪੁਸਤਕ ਵਿਚ, ਜਿਵੇਂ ਕਿ ਨਾਮ ਤੋਂ ਹੀ ਪ੍ਰਗਟ ਹੈ, ਸ੍ਰੀ ਰਾਮ ਚੰਦ੍ਰ ਜੀ ਦੇ ਅਸ੍ਵਮੇਧ ਜੱਗ ਵਿਚ ਘੋੜਾ ਵੱਢ ਕੇ ਹਵਨ ਕੀਤੇ ਜਾਣ ਦਾ ਹਾਲ ਵਿਸਤਾਰ ਸਹਿਤ ਦਰਜ ਹੈ।

## ੨੧. ਰਾਮਾਸ੍ਵਮੇਧ ਭਾਖਾ ਨੰ: ੪੨੧੨

ਲੇਖਕ—ਗਿਆਨੀ ਸੰਤ ਸਿੰਘ, ਅੰਮ੍ਰਿਤਸਰੀ।

ਆਕਾਰ—$9\frac{3}{4}''\times7\frac{1}{4}''$, ਲਿਖਤ $7\frac{1}{2}\times5''$।

ਵੇਰਵਾ—ਪਤ੍ਰੇ ੩੭੧; ਪ੍ਰਤੀ ਸਫ਼ਾ ੧੩ ਸਤਰਾਂ; ਕਾਗਜ਼ ਦੇਸੀ; ਲਿਖਤ ਬਦਲਵੀਂ; ਸਾਫ਼, ਪਰ ਸਾਧਾਰਣ ਤੇ ਕਿਤੇ ਕਿਤੇ ਅਸ਼ੁਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਜਿਲਦ ਸਾਧਾਰਣ, ਜੋ ਏਨੀ ਅੱਛੀ ਹਾਲਤ ਵਿਚ ਨਹੀਂ ਹੈ।

ਸਮਾਂ—ਸੰਮਤ ੧੯੦੭ ਬਿ:। ਲਿਖਾਰੀ—ਭਾਈ ਹਰਿਨਾਮ। ਸਥਾਨ—ਕੋਟ ਸਾਹਿਬ ਖਾਨ (ਪਿੰਡ ਦਾਦਨ ਖਾਨ)।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਸ੍ਰੀ ਰਾਮਾਯ ਨਮ:। ਸ੍ਰੀ ਹਨਮਤੇ ਨਮ:। ਅਥ ਰਾਮਾ ਅਸਮੇਧ ਭਾਖਾ ਲਿਖ੍ਯਤੇ॥ ੧ ॥ ਦੋਹਰਾ ॥

ਪ੍ਰਥਮ ਵਿਨਾਯਕ ਵਿਘਨ ਹਰ ਵਰਦਾਤਾ ਪਦ ਬੰਦ। (ਪਤ੍ਰਾ ੧)

ਅੰਤ—ਪ੍ਰੀਤਿ ਹੋਇ ਸੰਤ ਸੰਗ ਮੋਹਿ, ਅੰਤ ਮਿਲੈ ਹਰਿ ਥਾਮ।

ਮਨ ਬਚ ਕ੍ਰਮ ਕਰ ਹਿਤ ਸਹਿਤ, ਸਦ ਸੁਮਿਰੋ ਸ੍ਰੀ ਰਾਮ ॥ ੪੪ ॥
ਇਤ ਸ੍ਰੀ ਪਦਮ ਪੁਰਾਣੇ ਪਾਤਾਲ ਖੰਡੇ ਸੇਸ ਵਾਤਸਜਾਯਨ ਸੰਬਾਦੇ ਰਾਮ ਚੰਦ੍ਰਾ,
ਸ੍ਵਮੇਧੇ ਸਮਾਪਤੇ ਨਾਮ ਅਸਟ ਖਸਟਮੋ ਧਜਾਇ ॥ ੬੮ ॥ ਸੁਭੰ ॥ ਸੁਭੰ ॥ ਸੁਭੰ ॥
ਸੀ ਰਾਮ, ਸ੍ਰੀ ਰਾਮ, ਸ੍ਰੀ ਰਾਮ ।
ਸੰਮਤ ਉਨੀ ਸੈ ਸਤ ਭਏ ਜੋਇ ਜਾਨ ?
ਥਿਤ ਪੂਰਨਮਾਸੀ ਕਾਤਕੋ ਦਿਨੇ ਸੋਤਵੇ ਜਾਨ ॥
ਮਾਸ ਵਿਸਾਖ ਉਦਮੁ ਕੀਆ, ਕਰ ਰਿਦ ਮਹਿ ਧਰ ਜਾਨ ।
ਮਾਸ ਕਾਤਕ ਸੰਪੂਰਨੰ, ਕੀਤੀ ਭਾਈ ਹਰਨਾਮ ॥
ਧਰਮ ਸਾਲ ਵਿਚ ਬੈਠ ਕਰਿ ਲਿਖੀ ਜਾਨ ?
ਕੋਟ ਸਾਹਬ ਖਾਨ ਦੇ ਵਿਰ ਪਿੰਡ ਦਾਦਨ ਖਾਨ ਦੇ ਮਧ ਵਿਚ ਸੰਪੂਰ (ਨ) ਸੁ
ਜਾਨ ॥ ਸ੍ਰੀ ਰਾਮ, ਸ੍ਰੀ ਰਾਮ ... । (ਪਤ੍ਰਾ ੩੭੧)

ਇਸ ਪੁਸਤਕ ਦੀਆਂ ਦੋ ਹੱਥ ਲਿਖਿਤ ਪ੍ਰਤਾਂ ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ, ਤੇ ਭਾਸ਼ਾ ਵਿਭਾਗ ਲਾਇਬ੍ਰੇਰੀ ਪਟਿਆਲਾ ਵਿਚ ਮਿਲਦੀਆਂ ਹਨ । (ਵੇਖੋ, ਪੰਜਾਬੀ ਹੱਥ ਲਿਖਤਾਂ ਦੀ ਸੂਚੀ, ਭਾਗ ਪਹਿਲਾ (੧੯੬੧) ਸਫ਼ੇ ੭੧–੭੨, ਅਤੇ ਭਾਗ ਦੂਜਾ (੧੯੬੩), ਸਫ਼ਾ ੧੦੮)

ਕ੍ਰਿਸ਼ਨ - ਸਾਹਿਤ

## ੨੨. (ੳ) ਸਾਰ ਗੀਤਾ ਨੰ: ੨੯੨੭

(ਗਰਭ ਗੀਤਾ ਆਦਿ ਸਮੇਤ)

ਲੇਖਕ—ਨਾ ਮਾਲੂਮ । ਆਕਾਰ—$6\frac{1}{4}''\times4\frac{3}{4}''$, ਲਿਖਤ $4''\times3\frac{1}{2}''$ ।

ਵੇਰਵਾ—ਪਤ੍ਰੇ ਸਾਰ ਗੀਤਾ ੧੨, ਗਰਭ ਗੀਤਾ ੧੨—੩੯, ਗੋਸ਼ਟਿ ਸ੍ਰੀ ਰਾਮ ਚੰਦ ਅਰੁ ਲਛਮਣ ਜੀ ਕੀ ੩੯—੫੬, ਸਪਤ ਸਲੋਕੀ ਗੀਤਾ ੫੭-੫੯, ਰਾਮ ਗੀਤਾ ੫੯—੬੦; ਹੰਸ ਗੀਤਾ ੬੦-੮੮, ਬਜ੍ਰ-ਸੂਚੀ ੮੯-੯੫, ਗਣੇਸ਼-ਗੋਰਖ ਗੋਸ਼ਟਿ ੯੬—੯੯, ਭੋਗਲ ਪੁਰਾਣ ੧੦੦—੧੮, ਭਗਉਤੀ ਮੰਤ੍ਰ ੧੧੯—੨੨, ਨਿਰਬਾਣ ਪਦ ੧੨੨—੨੬, ਪਰਮਾਰਥ ਮਾਰਕੰਡੇ ਪੁਰਾਣ ਦਾ ੧੨੭—੩੧, ਧਰਮ ਸਮਾਧ ੧੩੫—੪੬; ਪ੍ਰਤੀ ਸਫ਼ਾ ਮੁੱਢ ਵਿਚ ੯—੧੦ ਸਤਰਾਂ, ਪਤ੍ਰਾ ੧੨੭ ਤੋਂ ਪ੍ਰਤੀ ਸਫ਼ਾ ੧੩—੧੯ ਸਤਰਾਂ, ਤੇ ਫੇਰ ਪ੍ਰਤੀ ਸਫ਼ਾ ੭—੯ ਸਤਰਾਂ; ਕਾਗਜ਼ ਵਿਲਾਇਤੀ ਹਰਾ—ਪੀਲਾ ਫਿੱਕੇ ਰੰਗ ਦਾ; ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਲਿਖਤ ਮੁੱਢ ਵਿਚ ਬੜੀ ਸਾਫ਼ ਤੇ ਅੰਤ ਵਿਚ ਬੇਪਰਵਾਹੀ ਨਾਲ ਲਿਖੀ ਹੋਈ, ਜੋ ਵੱਖੋ ਵੱਖ ਕਲਮਾਂ ਦੀ ਹੈ, ਮੁੱਢ ਵਿਚ ਪੰਜ ਵਾਧੂ ਪਤ੍ਰਿਆਂ ਉਤੇ ਕੁਝ ਮੰਤ੍ਰ ਲਿਖੇ ਹੋਏ; ਪੁਸਤਕ ਸਜਿਲਦ ਤੇ ਹਾਲਤ ਸਾਧਾਰਣ ।

ਸਮਾਂ—ਸੰਮਤ ੧੯੪੨ ਬਿ: । ਲਿਖਾਰੀ—ਨਾ ਮਾਲੂਮ ।

ਆਰੰਭ—ਸਾਰ ਗੀਤਾ ੧, ਗਰਭ ਗੀਤਾ ੨, ਰਾਮ ਗੀਤਾ ੩, ਸਪਤ ਸਲੋਕੀ ਗੀਤਾ ੪,

ਪਰਮਾਰਥੀ ਗੀਤਾ ਸਪਤ ਸ਼ਲੋਕੀ ੫, ਚੌਪਈ ੬, ਏਹੁ ਲਿਖੇ ਹੈ ਇਸ ਸ਼ਾਸਤ੍ਰ ਮੈ । ੧ ਓ ਸਤਿਗੁਰ ਪ੍ਰਸਾਦਿ । ਅਥ ਸਾਰ ਗੀਤਾ ਲਿਖ੍ਯਤੇ । ਅਰਜਨੋਵਾਚ । ਅਰਜਨ ਸ੍ਰੀ ਕ੍ਰਿਸਨ ਭਗਵਾਨ ਪਹਿ ਬੇਨਤੀ ਕਰਿ ਪ੍ਰਸਨ ਕਰੇ ਹੈ। (ਪਤ੍ਰਾ ੧)

ਅੰਤ—ਇਸ ਤੇ ਬਹੁਤ ਕਿਆ ਕਹੀਐ । ਇਤਿ ਸ੍ਰੀ ਗੀਤਾ... ਭਾਖਾ ਸਾਰ ਗੀਤਾ ਸੰਪੂਰਨੰ ।...... (ਪਤ੍ਰਾ ੧੨)

## (ਅ) ਗਰਭ ਗੀਤਾ (ਲੇਖਕ—ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ ॥੧॥ ਓਅੰ। ਪ੍ਰੀਥਮੋ(ਪ੍ਰਥਮੋ)ਨਮੋ ਨਮ: । ਸ੍ਰੀ ਗਣੇਸਾਇ ਨਮ: । ਅਥ ਲਿਖ੍ਯਤੇ ਗਰਭ ਗੀਤਾ, ਅਰਜਨ ਸ੍ਰੀ ਕ੍ਰਿਸਨ ਜੀ ਪਾਸਹੁ ਪ੍ਰਸਨ ਪੂਛਾ ਹੈ । (ਪਤ੍ਰ ੧੨—੧੩)

ਅੰਤ—ਹਮ ਕੋ ਦੋਖ ਨਾਹੀ ਦੇਵਣਾ । ਇਤਿ ਸ੍ਰੀ ਗਰਭ ਗੀਤਾ...ਸੰਪੂਰਨੰ ਸਮਾਪਤੰ ॥੫੩॥... (ਪਤ੍ਰਾ ੩੯)

## (ੲ) ਗੋਸ਼ਟਿ ਸ਼੍ਰੀ ਰਾਮ ਚੰਦ ਅਰੁ ਲਛਮਣ ਜੀ ਕੀ-

ਆਰੰਭ— ੧ ਓ ਸਤਿਗੁਰ ਪ੍ਰਸਾਦਿ । ਅਥ ਗੋਸਟ ਸ੍ਰੀ ਰਾਮ ਚੰਦ ਅਰੁ ਲਛਮਣ ਜੀ ਕੀ । ਸ੍ਰੀ ਰਾਮ ਕ੍ਰਿਸਨਾਯ ਨਮ: । ਸ੍ਰੀ ਮਹਾ ਦੇਵੋ ਵਾਚ । ਸ੍ਰੀ ਮਹਾਦੇਵ ਪਾਰਵਤੀ ਕਉ ਕਹੇ ਹੈ। (ਪਤ੍ਰਾ ੩੯)

ਅੰਤ—ਜੋ ਤਿਨੋ ਸਾਧੋ ਕਾ ਸੰਗ ਕਰੈ ਸੋ ਮੁਕਤਿ ਹੋਹਿ । ਇਸ ਵਿਖੈ ਮੀਥੇਆ (ਮਿਥਜਾ) ਨਹੀਂ ਹੈ । ਸਤਿ ਹੈ, ਸਤਿ ਹੈ ॥ ੧ ॥ ਇਤ ਸ੍ਰੀ ਅਧਿਆਤਮੁ ਰਾਮਾਇਣੇ ਮਾਹੇਸ ਸੰਬਾਦੇ ਰਾਮ ਲਛਮਨ ਗੋਸਟ ਸਮਾਪਤੰ ।...... (ਪਤ੍ਰਾ ੫੬)

## (ਸ) ਸਪਤ ਸ਼ਲੋਕੀ ਗੀਤਾ (ਲੇਖਕ—ਨਾ ਮਾਲੂਮ)

ਆਰੰਭ—ਆਗੇ ਸਪਤ ਸਲੋਕੀ ਗੀਤਾ ਲਿਖ੍ਯਤੇ। ੧ ਓ ਸਤਿਗੁਰ ਪ੍ਰਸਾਦਿ । ਓਮ ਤੇ ਏਕ ਆਖਰੰ । ਬ੍ਰਹਮੇ ਬੇਆਹਰਣੰ...। (ਪਤ੍ਰਾ ੫੭)

ਅੰਤ—ਬਿਖਿਆਨੰਦ ਸੰਸਾਰ ਹੈ, ਭਜਨਾਨੰਦ ਹਰਿਦਾਸ ।<br>ਬ੍ਰਹਮ ਨੰਦ ਜੀਵਨ ਮੁਕਤ ਹੈ, ਭਈ ਬਾਸਨਾ ਨਾਸ।...... (ਪਤ੍ਰਾ ੫੯)

## (ਹ) ਰਾਮ ਗੀਤਾ (ਲੇਖਕ–ਨਾ ਮਾਲੂਮ)

ਆਰੰਭ—੧ ॥ ਇਤਿ (ਅਥ) ਸ੍ਰੀ ਰਾਮ ਗੀਤੇ ਪਬਿਤਰੇ ਪੜੰਤੇ ਸੂਵੇ ਸੁਨੇ ਧਿਆਨ ਮਾਹਾਂ ਪਬੀਤਰੰ (ਮਹਾ ਪਵਿਤ੍ਰ) । (ਪਤ੍ਰਾ ੬੦)

ਅੰਤ- ਬਿਖੇ ਆਨੰਦ ਸੰਸਾਰ ਹੈ, ਭਜਨ ਨੰਦ ਹਰ ਦਾਸੁ।<br>ਬ੍ਰਹਮ ਨੰਦ ਜੀਵਨ ਮੁਕਤ ਹੈ, ਭਈ ਬਾਸਨਾ ਨਾਸ ॥<br>ਇਤਿ ਸ੍ਰੀ ਰਾਮ ਗੀਤੇ ਪਵਿਤ੍ਰ ਪੜੰਤੇ... ਸੰਮਤ ੧੯੪੨ (ਪਤ੍ਰਾ ੮੮)

(ਕ) ਬਜ੍ਰ-ਸੂਚੀ (ਲੇਖਕ—ਨਾ ਮਾਲੂਮ)

ਆਰੰਭ—੧ ਓ ਸ੍ਰੀ ਗਣੇਸਾਏ ਨਮਾ:। ਬਜ੍ਰ ਸੂਚੀ ਕਹਤੇ ਹੈ। ਕੈਸੀ ਹੈ, ਅਗਿਆਨ ਕੇ ਛੇਦਨੇਹਾਰਾ ਸਾਸਤ੍ਰ ਜੋ ਹੈ, ਜੋ ਗਿਯਾਨ ਕਰ ਹੀਨ ਹੈ ਉਨ ਕੋ ਦੂਖਨ ਹੈ, ਅਰ ਗਿਯਾਨਬਾਨ ਭੂਖਨ ਹੈ। (ਪਤ੍ਰਾ ੮੯)

ਅੰਤ—ਸੁਰਤੀ ਕਰਕੇ ਜਿਸ ਕੋ ਐਸੇ ਗਿਯਾਨ ਹੋਯਜਾ ਹੈ ਸੋ ਜੀਵਨ ਮੁਕਤ ਹੋਯਜਾ ਹੈ। ਇਤਿ ਸ੍ਰੀ ਬਜ੍ਰ ਸੂਚੀ ਸੰਪੂਰਣੰ ਸਮਾਪਤੰ। ਸੰਮਤ ੧੯੪੨। (ਪਤ੍ਰਾ ੯੫)

(ਖ) ਗਣੇਸ਼-ਗੋਰਖ ਗੋਸ਼ਟਿ (ਲੇਖਕ—ਨਾਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਗਨੇਸ ਗੋਰਖ ਗੋਸਟ। ਸੁਆਮੀ ਜੀ! ਕਉਨ ਹੋ, ਕਹਾਂ ਤੇ ਆਏ, ਕਿਆ ਹਾ ਤੁਮਾਰਾ ਨਾਉ ॥ ੧ ॥ ਅਉਧੂ! ਆਏ ਨਿਰੰਤਰ ਤੇ ਆਇ ਹੋ ਜੋਗੀ ਹਮਾਰਾ ਨਾਉ ॥ ੨ ॥ (ਪਤ੍ਰਾ ੯੬)

ਅੰਤ—ਮਹੀ ਗ੍ਰਾਸ ਤੇ ਤੋਆ, ਤੋਆ ਗ੍ਰਾਸ ਤੇ ਤੇਜ, ਤੇਜ ਗ੍ਰਾਸ ਤੇ ਬਾਇ। ਬਾਇ ਗ੍ਰਾਸ ਤੇ ਆਕਾਸਾ, ਅਕਾਸ ਤੇ ਗ੍ਰਾਸ ਤੇ ਅਬਗਤਿ ਗ੍ਰਾਸ ਤੇ ਓਅੰ ॥ (੩੦॥)

ਇਤਿ ਸ੍ਰੀ ਗਣੇਸ ਗੋਰਖ ਸ੍ਰੀ ਗਨੇਸਾਰਖੀ ਕੀ ਗੋਸਟਿ ਸੰਪੂਰਨ ਹੋਈ। ਸਿਮਰੋ ਵਾਹਿਗੁਰੂ ਜੀ। (ਪਤ੍ਰਾ ੯੯)

(ਗ) ਭੋਗਲ ਪਰਾਣ (ਲੇਖਕ—ਨਾਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਸ੍ਰੀ ਗਣੇਸਾਇ ਨਮਹਿ। ਭੋਗਲ ਪੁਰਾਣ ਲਿਖਾਤੇ (ਲਿਖਯਤੇ)। ਪੰਚ ਤਤ ਬ੍ਰਹਮੰਡ ਮਥੇਤ। ਆਦਿ ਨਿਰੰਜਨ ਨਿਰੰਕਾਰ। (ਪਤ੍ਰਾ ੧੦੦)

ਅੰਤ—ਧਰਤੀ ਆਕਾਸ ਕਾ ਆਪਸੁ ਮਧੇ ਇਤਨਾ ਓੜਕੁ ਆਕਾਸ ਕਾ ਹੈ। ਪ੍ਰਿਥਮੀ ਤੇ ਸੂਰਜ ਏਕ ਲਾਖ ਜੋਜਨ ॥ ੧ ॥ ਬਾਰਾ ਲਾਖ ਜੋਜਨ। (ਪਤ੍ਰਾ ੧੧੮)

(ਘ) ਭਗਉਤੀ ਮੰਤ੍ਰ (ਲੇਖਕ—ਨਾਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਸ੍ਰੀ ਭਗਉਤੀ ਜੀ ਸਹਾਇ। ਪ੍ਰਿਥਮੈ ਚੰਡੀ ਅਕਾਲ ਕੁਆਰੀ। ਚੰਡੀ ਸਿਮਰਿ ਗਤਿ ਹੋਇ ਹਮਾਰੀ। (ਪਤ੍ਰਾ ੧੧੯)

ਅੰਤ—ਆਰਬਲਾ ਤੁਮਾਰੀ ਬਹੁਤ ਹੋਇ। ਸਤ੍ਰ ਰੈਹ ਨ ਕੋਇ। ਆਤੁਮਾ ਪੰਦ ਕਉ ਪਾਇ ਕੈ ਸਦਾ ਅਨੰਦ ਹੋਇ ॥ ੧ ॥ (ਪਤ੍ਰਾ ੧੨੨)

(ਙ) ਨਿਰਬਾਣ ਪਦ (ਲੇਖਕ—ਨਾਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਨਿਰਬਾਣ ਪਦ ਬ੍ਰਾਗ ਬਿਬੇਕ ਪ੍ਰੰਮ ਉਠ ਧਾਏਜੋ ਗਿਯਾਨ ਕੇ ਬਾਨ। (ਪਤ੍ਰਾ ੧੨੨)

ਅੰਤ—ਹਜਰ ਫਰਾਕੋ ਸੋ ਜਨ ਛੁਟੇ, ਹਰੀ ਬ੍ਰਹਮ ਜੀਨ (ਜਿਨ) ਜਾਨਾ।
ਦੋਇ ਜਹਾਨ ਗੁਲਾਮ ਤੀਨਾ (ਤਿਨਾ) ਦੇ, ਜੋਤ ਮੈਂ ਜੋਤ ਸੁਮਾਨਾ॥ ੧॥
ਇਤਿ ਨ੍ਰਿਬਾਣ ਪਦ ਸਪੂਰਨੰ...... (ਪਤ੍ਰਾ ੧੨੬)

(ਚ) ਪਰਮਾਰਥ ਮਾਰਕੰਡੇ ਪੁਰਾਣ ਕਾ (ਲੇਖਕ—ਨਾਮਾਲੂਮ)

ਆਰੰਭ—੧ ਓ ਸ੍ਰੀ ਸਤਿਗੁਰ ਪ੍ਰਸਾਦਿ। ਪ੍ਰਮਾਰਥ ਮਾਰਕੰਡੇ ਪੁਰਾਣ। ਗੋਸਟਿ ਪਿਤਾ ਕੇ ਸੰਗਿ ਹੋਈ। ਹੇ ਪੁਤ੍ਰ! ਤੁ ਮਹੀਨੇ ਕੀ ਉਮ੍ਰ ਬਿਚ ਕਾਹਾ ਚਲਿਆ ਹੈ? ਤੈਨੂੰ ਬ੍ਰਿਹੁ ਕਿਆ ਕੁ ਕੈਉ ਜੇਆ ਹੈ?... (ਪਤ੍ਰਾ ੧੨੭)
ਅੰਤ—ਕੰਡਜਾਂ ਵਿਚੋਂ ਕਢ ਕੇ ਮਾਰਗ ਪਾਂਵਦੇ ਹੈਨਿ, ਉਥੇ ਕਾ ਡਉਰੂ ਦੂਰ ਹੋਇਯਾ। ਗੋਸਟ ਮਾਰਿਕੰਡੇ ਕੁਮਾਰ ਕੀ ਸੰਪੂਰਨ ਹੋਈ। ਵਾਹਿਗੁਰੂ ਜੀ ਸਹਾਇ, ਸਹਾਇ। (ਪਤ੍ਰਾ ੧੩੧)

ਇਸ ਤੋਂ ਅੱਗੇ ਪਤ੍ਰਾ ੧੩੨ ਪਰ ਇਹ ਦੋਹਰਾ ਲਿਖਿਆ ਹੋਇਆ ਹੈ:—
ਰਾਮ ਜਾਤ ਕਾ ਰਾਂਗੜਾ, ਕਿਸਨ ਜਾਤ ਕਾ ਹੀਰ।
ਬ੍ਰਹਮਾ ਜਾਤ ਘੁਮਾਰ ਹੈ, ਸਿਵ ਜੀ ਜਾਤ ਫਕੀਰ।
ਰਾਮਾਨੰਦ ਕੇ ਘਰੇ ਮੇ, ਕੇਤੇ ਭਏ ਕੰਬੀਰ॥

(ਛ) ਧਰਮ ਸਮਾਧ (ਲੇਖਕ—ਨਾਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। (ਅਥ) ਧਰਮੁ ਸੁੰਮਾਦ (ਸਮਾਧ) ਲਿਖਯਤੇ। ਕਹੇ ਨਾਰਦ ਜਸ ਜਾਏ ਸੁਨੋ ਗੁਨ ਧਰਮ ਜੀ। (ਪਤ੍ਰਾ ੧੩੫)
ਅੰਤ—...ਕ੍ਰਿਪਾ ਕਰੀ ਜਗ ਸੁਫਲ ਫਲ ਹੋਏ ਕਹੈ ਗੁਨ ਦੇਵ ਜੀ। (ਪਤ੍ਰਾ ੧੪੬)

੨੩. (ੳ) ਕਥਾ ਕਾਨ੍ਹ ਗੁਜਰੀ ਦੀ—(ਸਾਰ ਗੀਤਾ ਆਦਿ ਸਮੇਤ) ਨੰ: ੩੭੪੫
ਲੇਖਕ—ਕਵੀ ਦਾਨਾ। ਆਕਾਰ —$4\frac{1}{4}$×" $5\frac{1}{4}$", ਲਿਖਤ 3"×$2\frac{3}{4}$"।
ਵੇਰਵਾ—ਪਤ੍ਰੇ ਕਥਾ ਕਾਨ੍ਹ ਗੁਜਰੀ ਦੀ (ਦਾਨਾ ਕਵੀ) ੫੦, ਸਾਰ ਗੀਤਾ ੨—੧੮ (੧੭); ਕਮਲ ਨੇਤ੍ਰ ਸਤੋਤ੍ਰ ੧੮—੨੧, ਕੁੰਡਲੀਏ ਛੰਦ ਸ਼ਤਕ (ਗਿਰਿਧਰ ਰਾਇ) ੧—੨੯, ਕੁੰਡਲੀਏ ਬਿਸ਼ਨ ਦਾਸ ਕੇ ੧੯—੨੪, ੬ ਪਤ੍ਰੇ ਇਨ੍ਹਾਂ ਹੀ ਕੁੰਡਲੀਆਂ ਦੇ ਹੋਰ ਵੱਖੋ ਵੱਖ ਅੰਕਾਂ ਦੇ (੧੨), ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਪਰ ਤਿੰਨ ਵੱਖੋ ਵੱਖ ਕਲਮਾਂ ਦੀ ਲਿਖੀ ਹੋਈ; ਕਈ ਥਾਵੇਂ ਪਤ੍ਰੇ ਕੁਝ ਫਟੇ ਹੋਏ; ਕਿਤੇ ਕਿਤੇ ਸਿਰ ਲੇਖ ਤੇ ਛੰਦਾਂ ਦੇ ਅੰਕ ਲਾਲ ਸਿਆਹੀ ਨਾਲ ਅੰਕਿਤ; ਹਾਸ਼ੀਆ ਲਾਲ ਲਕੀਰਾਂ ਵਾਲਾ; ਪੁਸਤਕ ਸਜਿਲਦ, ਪਰ ਕਈ ਰਚਨਾਵਾਂ ਕੁਝ ਅਧੂਰੀਆਂ ਤੇ ਉਨ੍ਹਾਂ ਦੇ ਪਤ੍ਰਿਆਂ ਦੇ ਅੰਕ ਇਕ ਦੂਜੀ ਨਾਲ ਨਹੀਂ ਮਿਲਦੇ, ਜਿਸ ਤੋਂ ਪਤਾ ਲਗਦਾ ਹੈ ਕਿ ਉਹ ਵੱਖੋ ਵੱਖ ਥਾਵਾਂ ਤੋਂ ਲੈ ਕੇ ਇਕ ਜਿਲਦ ਵਿਚ ਪਰੋਈਆਂ ਹੋਈਆਂ ਹਨ।

ਸਮਾਂ—ਪੁਸਤਕ ਇਕ ਸੌ ਸਾਲ ਤੋਂ ਕੁਝ ਘੱਟ ਪੁਰਾਣੀ ਹੈ। ਲਿਖਾਰੀ—ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਲਫ ਏਕ ਸਹੀ ਕਰ ਜਾਣੈ ਮੇਖਾਚਾਰ ਪਛਾਣੇ।
ਤੇ ਤੋ ਵੇ ਪਰ ਸਹੀ ਗਨਾਹੀ, ਮਨ ਨੂ ਰਖ ਟਿਕਾਣੇ।
ਸੇਬਾਸਤ ਦਿਲ ਰਖ ਹਮੇਸ਼ਾ, ਗਮੀ ਨ ਏਤ ਖਜਾਨੇ।
ਜ਼ੀ ਪਰ ਵਾਰੇ ਫਰਕ਼ ਸੇਰ[1] ਦੇ ਅੰਦਰ ਕਿਸਾ ਕਥਿਆ ਦਾਨੇ[2]।।੧।। (ਪਤ੍ਰਾ ੧)
ਅੰਤ—ਭਉਜਲ ਬੇੜਾ ਸੋਈ ਲੰਘੇ, ਸਤਿਗੁਰ ਜਿਨ੍ਹਾ ਲੰਘਾਈ।
ਉਹੁ ਠਾਕੁਰ ਤੇ ਉਹੁ ਠਕੁਰਾਣੀ, ਹਿਕਮਤਿ ਲਖੀ ਨ ਜਾਈ।
ਜਨਮ ਮਰਨ ਕੇ ਦੁਖ ਤੇ ਛੁਟੇ, ਸਤਿਗੁਰ ਅੰਗ ਲਗਾਈ।
ਦਾਨਿਆ ਜੋ ਕਿਛ ਸਿਕ ਦਿਲ ਦੀ ਆਹੀ, ਸਤਿਗੁਰ ਆਸ ਪੁਜਾਹੀ।। ੧੧੨।।
ਕਥਾ ਕਾਨ ਗੁਜਰੀ ਦੀ ਪੂਰੀ ਹੋਈ। (ਪਤ੍ਰਾ ੫੭)

## (ਅ) ਸਾਰ ਗੀਤਾ (ਲੇਖਕ—ਨਾ ਮਾਲੂਮ) ਨੰ: ੩੭੪੬

ਆਰੰਭ—...ਹੈ। ਅਗਨ ਬਾਊ ਸੂਰਜ ਇਹਿ ਇਸ ਕੇ ਦੇਵਤਾ ਹੈ। (ਪਤ੍ਰਾ ੨)
ਅੰਤ—ਇਸ ਤੇ ਬਹੁਤ ਕਿਆ ਕਹੋ, ਇਤਿ ਸ੍ਰੀ ਭਗਵਤ ਗੀਤਾ ਸੂਪਨਿਖਤੁ ਸੋ ਬ੍ਰਹਮ ਬਿਦਯਾ ਜੋਗ ਸਾਸਤ੍ਰੇ (ਕ੍ਰਿਸਨ ਅਰਜਨ ?) ਸੰਬਾਦੇ ਪਰਮ ਹੰਸ ਸਭਤਾਇਅੰ ਗੀਤਾ ਸਾਰ ਸਮਾਪਤੰ। ਸੁਨਤ ਕਮਾਵਤ ਹੋਤੁ ਉਧਾਰੁ। ਰਾਮ ਕ੍ਰਿਸਨ। ਕ੍ਰਿਸਨ ਰਾਮ। (ਪਤ੍ਰਾ ੧੮)

## (ੲ) ਕਮਲ ਨੇਤ੍ਰ ਸਤੋਤ੍ਰ (ਲੇਖਕ—ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਸ੍ਰੀ ਕ੍ਰਿਸਨਾਯਨਮਾ। ਸ੍ਰੀ ਗਣੇਸਾਯ ਨਮਾ।... ...ਲੀ ਗਿਰਧਰ। ਮੁਕਟ ਕੁਡਲ ਕਰ ਲਕੁਟੀਆ ਸਾਵਰੇ ਰਾਧੇਵਰੰ। (ਪਤ੍ਰੇ ੧੮-੧੯)
ਅੰਤ—ਸ੍ਰੀ ਕ੍ਰਿਸਨ ਕਲਮਲ ਹਰਨ ਸਭ ਕੇ, ਜੋ ਭਜੇ ਹਰਿ... (ਪਤ੍ਰਾ ੨੧)
ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਇਹ ਰਚਨਾ ਅਧੂਰੀ ਹੈ।

## (ਸ) ਕੁੰਡਲੀਏ ਛੰਦ ਸ਼ਤਕ[3] (ਗਿਰਿਧਰ ਦਾਸ) ਨੰ: ੩੭੪੭

ਆਰੰਭ—੧ ਓ ਸ੍ਰੀ ਪ੍ਰਮਾਤਮਨੇ ਨਮ:। ਸ੍ਰੀ ਗੁਰ ਚਰਨ ਕਮਲੇ ਭ੍ਯੋ ਨਮ:। ਅਥ ਕੁੰਡਲੀਏ ਛੰਦ ਸ਼ਤਕ ਲਿਖਅਤੇ। ਜਾਕੇ ਜਾਨੇ ਤੇ ਬਿਨਾ ਭਾਸਭ ਨਾਨਾਕਾਰ।... (ਪਤ੍ਰਾ ੧)

---

੧. ਮੁਗ਼ਲ ਬਾਦਸ਼ਾਹ ਫ਼ਰੁਖ਼ਸੀਅਰ ਦੇ ਸਮੇਂ। ੨. ਕਵੀ ਦਾ ਨਾਂ।
੩ ਹੱਥ ਲਿਖਿਤ ਪ੍ਰਤੀ ਦੇ ਮੁੱਢ ਵਿਚ ਇਨ੍ਹਾਂ ਕੁੰਡਲੀਆਂ ਦਾ ਨਾਂ ਕੁੰਡਲੀਏ ਛੰਦ ਸ਼ਤਕ ਹੈ ਤੇ ਅੰਤ ਵਿਚ 'ਸ੍ਰੀ ਬ੍ਰਹਮ ਵਿਦਯਾ ਕੁੰਡਲੀਆ ਸ਼ਤਕ, ਜੋ ਵਿਚਾਰਨ ਜੋਗ ਹੈ।

ਅੰਤ—ਕਹਿ ਗਿਰਧਰ ਕਵਿ ਰਾਇ ਨਿਜ ਪ੍ਰਿਤਕ ਵਿਦਯਾ ਸਤਕ ਸਮਾਪਤ ।
ਬਰਣ ਗ੍ਰੰਥਨ ਕੋ ਕਰੇ ਭਈ ਪ੍ਰਾਪਤਿ ਕੀ ਪ੍ਰਾਪਤਿ ॥ ੧੦੦ ॥
ਇਤ ਸ੍ਰੀ ਬ੍ਰਹਮ ਵਿਦਯਾ ਕੁੰਡਲੀਆ ਸਤਕ ਸਮਾਪਤੀ ॥ (ਪਤ੍ਰਾ ੨੯)

(ਹ) ਉਪਦੇਸ਼ ਚਿੰਤਾਮਣੀ : ਕੁੰਡਲੀਏ (ਬਿਸ਼ਨ ਦਾਸ)

ਆਰੰਭ—੧ ਓ ਸਤਿਗੁਰ ਪ੍ਰਸਾਦਿ । (ਦੋਹਰਾ ।।)
ਸ੍ਰੀ ਗੁਰ ਨਾਨਕ ਬੰਦਨਾ, ਕਰੂੰ ਹਿਰਦੇ ਧਰ ਧੀਰ ।
ਦੁਰਜਨ ਸੰਗ ਨ ਹੋਇ ਪ੍ਰਭ ਹਰੋ ਦਾਸ ਕੀ ਪੀਰ ॥ ੧ ॥
ਅਥ ਕੁੰਡਲੀਆ ਛੰਦ ॥
ਕੋਊ ਸਹੰਸਾਨਨ ਰਟਤ, ਨਾਰਦ ਸੁਕ ਔ ਬਿਆਸ ।
ਲੰਬੋਦਰ ਕੋ ਧਿਆਨ ਧਰ, ਕੋਈ ਰਟਤ ਮਦਨਾਸ ।
ਕੋਈ ਰਟਤ ਮਦਨਾਸ, ਦੱਤ ਗੋਰਖ ਕੋ ਧਿਆਵੈ ।
ਸਾਰਦ ਕੋ ਕੋ ਜਪੈ; ਗੰਗ ਮੈ ਮਲ ਮਲ ਨਾਵੈ ।
'ਬਿਸ਼ਨ ਦਾਸ' ਗੁਰ ਭਜੋ, ਮੁਕਤ ਤਬ ਤੇਰੀ ਹੋਊ ।
ਗੁਰ ਨਾਨਕ ਸਾ ਔਰ ਦੂਸਰਾ ਨਾਹੀ ਕੋਊ ॥ ੧ ॥ (ਪਤ੍ਰਾ ੧੧੯)
ਅੰਤ—ਚੰਚਲ ਮਨ ਭਰਮਾਤ ਹੈ, ਇਸ ਕੋ ਬਸ ਕਰ ਲੇਹਿ ।
ਗੁਰੂ ਪੰਥ ਅਰ ਬੇਦ ਮੈ, ਨਿਸ ਬਾਸਰ ਇਹ ਦੇਹਿ ।
ਨਿਸ ਬਾਸਰ ਇਸ ਦੇਹਿ, ਤੋਹਿ ਯਹਿ ਬਹੁ ਭਰਮਾਵੈ ।
ਭੂਤ ਦੀਪ ਪਤਾਕ ਦਾਮਨੀ ਪਤ੍ਰ ਕਹਾਵੈ ।
ਚਤਰਾਨਨ ਭ੍ਰਾਤ ਕੋ ਭ੍ਰਿਤ ਕਛੁ ਗਹੁ ਗੁਰਹਿ ਮੰਚਲ ।
ਦਲ ਪਾਵਕ ਨਭ ਜਾਇ, ਤਿਸੀ ਤੇ ਹੈ ਮਨ ਚੰਚਲ ॥੨੪॥ (ਪਤ੍ਰਾ ੧੨੦)
ਇਹੋ ਕੁੰਡਲੀਆ ਅੰਤਲੇ ਦੋ ਪਤ੍ਰਿਆਂ ਉਤੇ ਵੱਖੋ ਵੱਖ ਕਲਮਾਂ ਨਾਲ ਦੋ ਵੇਰ ਲਿਖਿਆ ਹੋਇਆ ਹੈ ।

## ੨੪. ਬਾਰਾਂ ਮਾਹਾ ਕ੍ਰਿਸ਼ਨ ਜੀ ਕਾ—(ਬਾਰਾਂ ਮਾਹਾਂ ਕਰਮ ਰੇਖ ਸਮੇਤ)ਨੰ: ੬੦੧੮

ਲੇਖਕ—ਭਾਈ ਗਿਆਨ ਸਿੰਘ । ਆਕਾਰ—$3\frac{3}{4}'' \times 53\frac{1}{2}''$, ਲਿਖਤ $3'' \times 52\frac{1}{4}''$ ।

ਵੇਰਵਾ—ਪਤ੍ਰਾ ੧, ਸਫ਼ੇ ੨, ਪਹਿਲੇ ਸਫ਼ੇ ਦੀਆਂ ੧੩੬ ਸਤਰਾਂ, ਤੇ ਦੂਜੇ ਸਫ਼ੇ ਦੀਆਂ ਸਤਰਾਂ ੧੩੨; ਕਾਗ਼ਜ਼ ਦੇਸ਼ੀ; ਲਿਖਤ ਪਹਿਲੇ ਬਾਰਾਂ ਮਾਹੇਂ ਦੀ ਮੁਟੇਰੀ ਤੇ ਦੂਜੇ ਬਾਰਾਂ ਮਾਹੇਂ ਦੀ ਕੁਝ ਬਾਰੀਕ; ਸਿਆਹੀ ਕਾਲੀ ਤੇ ਫਿੱਕੀ ਕਾਲੀ; ਹਾਸ਼ੀਆ ਲਾਲ ਲਕੀਰਾਂ ਵਾਲਾ; ਪਤ੍ਰਾ ਖੁਲ੍ਹਾ, ਬਗ਼ੈਰ ਜਿਲਦ; ਦੋਵੇਂ ਬਾਰਾਂ ਮਾਹੇਂ ਮੁਕੰਮਲ, ਜੋ ਅੱਛੀ ਹਾਲਤ ਵਿਚ ਹਨ ।

ਸਮਾਂ—ਲਿਖਤ ਸੌ ਕੁ ਸਾਲ ਪੁਰਾਣੀ ਹੈ । ਲਿਖਾਰੀ—ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ਦੋ: ॥
ਸਤਿਗੁਰ ਚਰਨ ਮਨਾਇ ਕੈ, ਬਾਨੀ ਕਹੋ ਬਨਾਇ ।
ਵਿਘਨ ਹਰਨ ਮੰਗਲ ਕਰਨ, ਸੰਤਨ ਸਭਨ ਸਹਾਇ ॥੧॥
ਨ੍ਰਿਪਤ ਜੁਧਿਸਟਰ ਕੀ ਕਥਾ, ਸੁਤਾ ਨਕਲੈ ਲਈ ਵਿਆਹਿ।
ਭੀਮ ਸੈਨ ਕੀ ਮਾਤ ਜੋ, ਮੇਰੀ ਕਰੋ ਸਹਾਇ ॥ ੨ ॥
ਕਲ ਤਾਰਨ ਹਾਰਨ ਅਘਨ, ਕਾਰਨ ਮੋਖ ਅਨੰਦ ।
ਰਚਾ ਸੁਧਾਸਰ ਸ੍ਰੀ ਗੁਰੂ, ਦੁਤੀ ਵਿਸਨ ਸੁਖੁ ਕੰਦ ॥ ੩ ॥ (ਸਫ਼ਾ ੧)

ਅੰਤ—ਰਾਧਾ ਕ੍ਰਿਸਨ ਕਹਿ ਹੈ ਜੋ ਭਾਈ ।
ਪਾਵੈਗੇ ਫਲ ਚਾਰ, ਗਿਆਨ ਸਿੰਘ ਗਾਵੈ ਮਨ ਲਾਈ ।
ਲਖੋ ਭਗਤੀ ਹੀ ਕੀ ਵਡਿਆਈ ॥
ਮਗਰ ਲਗੇ ਭਗਵਾਨ, ਅਗੇ ਸ੍ਰੀ ਰਾਧਾ ਜੂ ਲਾਈ ॥ ੧੨ ॥
ਦੋਹਰਾ ॥ ਤੀਨ ਵੇਰ ਸ੍ਰੀ ਕ੍ਰਿਸਨ ਕਹਿ, ਰਾਧੇ ਕਹਿ ਇਕ ਵਾਰ ।
ਫਲ ਏਕੋ ਸਾ ਹੋਵਈ, ਭਾਖਜੋ ਆਪ ਮੁਰਾਰ ॥ ੧ ॥
ਸੋਰਠਾ ॥ ਪੜੈ ਸੁਨੈ ਮਨ ਲਾਇ, ਬਾਰਾ ਮਾਹੁ ਜੁ ਕ੍ਰਿਸਨ ਕਾ।
ਮਨ ਇਛਤ ਫਲ ਪਾਇ, ਮਾਤ ਦੂਧ ਫਿਰ ਨਾ ਪੀਐ ॥ ੨ ॥
ਇਤਿ ਸ੍ਰੀ ਬਾਰਾ ਮਾਹੁ ਕ੍ਰਿਸਨ ਜੀ ਕਾ ਸੰਪੂਰਨੰ ॥੧॥ (ਸਫ਼ਾ ੨)

## (ਅ) ਬਾਰਾਂ ਮਾਹਾਂ ਕਰਮ ਰੇਖ ਕਾ (ਗਿਆਨ ਸਿੰਘ)

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ਅਥ ਬਾਰਾ ਮਾਹਾ ਲਿਖਤੇ ਕਰਮ ਰੇਖ ਟਰਨੇ ਕਾ ॥
ਦੋਹਰਾ ॥ ਸਤਿਗੁਰ ਵਿਸਨ ਮਹੇਸ ਬਿਧ' ਗਨਪਤਿ ਚੰਡ ਮਨਾਇ ।
ਬਾਰਾ ਮਾਹਾ ਬਨਾਵਹੋ, ਚਿਤ ਕੋ ਭਰਮ ਗਵਾਇ ॥ ੧ ॥
ਲੇਖ ਨ ਮਿਟਈ ਹੇ ਸਖੀ, ਕਹਜੋ ਗੁਰੂ ਜੀ ਬੈਨ ।
ਤਉ ਗੁਨ ਕਹਾ ਜਗਤ ਗੁਰਾ, ਇਹ ਭੀ ਲਿਖਾ ਸੁ ਚੈਨ ॥ ੨ ॥ (ਸਫ਼ਾ ੨)

ਅੰਤ—ਫਾਗਨ ਮੈ ਹੋਲੀ ਜਾਰੀ, ਭੈਰੋ ਦੀਆ ਸ੍ਰਾਪ ।
ਭਗਤ ਪ੍ਰਹਲਾਦ ਬਚਾਇਓ, ਉਲਟਾਇਓ ਬਿਧ ਜਾਪ।
ਉਲਟਾਇਓ ਬਿਧ ਜਾਪ, ਬਾਤ ਅਬ ਲਗ ਜਗ ਗਾਵੈ।
ਬਾਰਾ ਮਾਹ ਜੁ ਪੜੈ, ਭਗਤ ਕਾ ਸੋ ਫਲ ਪਾਵੈ।
ਕਹੈ ਗਿਆਨ ਸਿੰਘ ਬਾਤ,ਸਗਲ ਜਾਨੈ ਬ੍ਰਹਮੰਡਾ ।
ਸਾਧ ਸੰਗਤ ਕੀ ਦਯਾ ਹੋਤ ਸੂਲੀ ਕੋ ਖੰਡਾ ॥ ੧੨ ॥ ੧੪ ॥
੧ ॥ ਇਤਿ ਸ੍ਰੀ ਬਾਰਾ ਮਾਹ ਸੰਪੂਰਨੰ ॥ ੧ ॥ (ਸਫ਼ਾ ੨)

## ੨੫. ਭਗਤਿ ਭਾਵ ਪ੍ਰਭਾਕਰ (ਗਰਗ ਸੰਹਿਤਾ ਭਾਖਾ) ਨੰ: ੨੬੪੪

ਲੇਖਕ—ਕਵੀ ਸਾਹਿਬ ਸਿੰਘ ਮ੍ਰਿਗਿੰਦ।

ਆਕਾਰ—$7\frac{1}{4}'' \times 11\frac{1}{4}''$, ਲਿਖਤ $5\frac{3}{4}'' \times 9\frac{1}{2}''$ ।

ਵੇਰਵਾ—ਪਤ੍ਰੇ ੪੭੨; ਪ੍ਰਤੀ ਸਫ਼ਾ ੨੮—੨੯ ਸਤਰਾਂ; ਕਾਗਜ਼ ਪਤਲਾ ਦੇਸੀ, ਜੋ ਕਿਰਮ ਖ਼ੁਰਦਾ ਹੋਣ ਕਰਕੇ ਕਈ ਥਾਈਂ ਪਤ੍ਰਿਆਂ ਉਤੇ ਛੇਕ ਪਏ ਹੋਏ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ, ਲਿਖਤ ਸਾਫ਼ ਤੇ ਸ਼ੁੱਧ, ਜੋ ਲਿਖਾਰੀ ਦੇ ਆਪਣੇ ਹੱਥਾਂ ਦੀ ਹੈ; ਪੁਸਤਕ ਸਜਿਲਦ; ਇਸ ਪੁਸਤਕ ਦੀ ਇਕ ਹੋਰ ਪ੍ਰਤੀ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਖੋਜ-ਵਿਭਾਗ ਪਾਸ ਹੈ, ਤੇ ਦੂਜੀ ਇਹ ਪੁਸਤਕ ਹੁਣ ਤਕ ਕਿਤੇ ਛਪੀ ਨਹੀਂ ਹੈ, ਜਿਸ ਕਰਕੇ ਅਤਯੰਤ ਦੁਰਲਭ ਹੈ।

ਸਮਾਂ—ਸੰਮਤ ੧੯੨੬ ਬਿ: । ਲਿਖਾਰੀ—ਲੇਖਕ ਖ਼ੁਦ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਯ ਨਮਃ । ਅਥ ਸ੍ਰੀ ਭਗਤਿ ਭਾਵ ਪ੍ਰਭਾਕਰ ਗ੍ਰੰਥ ਲਿਖਯਤੇ ਭਾਖਾ ਕ੍ਰਿਤ ਕਵਿ ਮ੍ਰਿਗਿੰਦ ॥ ਦੋਹਰਾ ॥

ਸ੍ਰੀ ਗਨਪਤਿ ਗੁਨ ਗਨ ਗਨਤ, ਅਗਨਤ ਬਿਘਨ ਬਿਲਾਤ ।

ਜਿਸ ਕੇ ਸਰਿ ਕੇਸਰਿ ਬਰਨ, ਬਾਰਨ ਬਾਰ ਨ ਜਾਤ ॥ ੧ ॥ (ਪਤ੍ਰਾ ੧)

ਅੰਤ—ਸਰਬ ਗ੍ਰੰਥ ਕੋ ਸਾਰ ਬਡ, ਕ੍ਰਿਸਨ ਭਗਤਿ ਬਰ ਸਾਰ ।

ਸਾਰ ਗ੍ਰਹਨ ਕਰ ਮਗਨ ਮਨ, ਲਹ ਹੈ ਮੋਦ ਬਿਚਾਰ ॥ ੧੦੪ ॥

ਕ੍ਰਿਸਨ ਰਾਧਿਕਾ ਚਰਨ ਰਤਿ, ਮਾਗਤ ਮਧੁਪ ਮ੍ਰਿਗਿੰਦ ।

ਸ੍ਰੋਤਾ ਬਕਤਾ ਕੀ ਕੁਸਲ, ਕਰ ਹੈਂ ਆਪ ਗੋਬਿੰਦ ॥ ੧੦੫ ॥

ਇਤਿ ਸ੍ਰੀ ਮਤ ਭਗਤਿ ਭਾਵ ਪ੍ਰਭਾਕਰ ਗ੍ਰੰਥੇ ਸ੍ਰੀ ਮਤ ਗਰਗ ਸੰਹਿਤਾ ਪ੍ਰਬੰਧੇ ਕ੍ਰਿਸਨ ਕੌਤਕ ਭਾਖਣੇ ਭਾਖਾਯਾਂ ਕਵਿ ਸਾਹਿਬ ਮ੍ਰਿਗਿੰਦੇਨ ਬਿਰਚਿਤੇ ਸ੍ਰੀ ਬਿਗਯਾਨ ਖੰਡੇ ਸ੍ਰੀ ਮਾਨ ਮਹਾਰਾਜਾਧਿਰਾਜ ਰਾਜੇਸ੍ਵਰ ਮਹੇਂਦ੍ਰ ਸਿੰਘ ਆਗਯਪਤਿ ਕ੍ਰਿਸਨ ਭਗਤਿ ਪ੍ਰਤਿਪਾਦਨੰ ਨਾਮ ਦਸਮੋ ਧਿਆਇ ॥ ੧੦ ॥ ਸੁਭੰ । ਸਮਾਪਤੋਯੰ ਬਿਗਯਾਨ ਖੰਡ: ॥ ੯ ॥ ਸ੍ਰੀ ਰੰਮ ਕ੍ਰਿਸਨਾਰਪਣੰ ।

(ਪਤ੍ਰਾ ੪੭੨)

## ੨੬. ਸ੍ਰੀ ਮਦ ਭਗਵਤ ਗੀਤਾ ਨੰ. ੬੬੪੯

ਲੇਖਕ—ਕਿਸ਼ੋਰ ਦਾਸ। ਆਕਾਰ—$6\frac{1}{2}'' \times 4\frac{3}{4}''$, ਲਿਖਤ $4\frac{1}{2}'' \times 4''$।

ਵੇਰਵਾ—ਪਤ੍ਰੇ ੨੭੬, ਪ੍ਰਤੀ ਸਫ਼ਾ ੧੧ ਸਤਰਾਂ; ਕਾਗਜ਼ ਦੇਸੀ; ਲਿਖ਼ਤ ਸਾਫ਼ ਤੇ ਸ਼ੁੱਧ ਤੇ ਕਿਤੇ ਕਿਤੇ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ, ਹਾਸ਼ੀਆ ਰੰਗੀਨ ਲਕੀਰਾਂ ਵਾਲਾ, ਵਿਚਕਾਰੋਂ ਪਤ੍ਰਾ ੮ ਕੁਝ ਫਟਿਆ ਹੋਇਆ; ਸਿਰਲੇਖ ਲਾਲ

ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਸਾਧਾਰਣ ਤੌਰ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੮੦ ਬਿ: । ਲਿਖਾਰੀ—ਕਉਰ ਸਿੰਘ, ਛਾਬੜਾ । ਸਥਾਨ—ਮੁਮਾਜ਼ੀਆ ( ? ) ।

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ਓ ਨਮੋ ਭਗਵਤੇ ਵਾਸਦੇਵਾਇ । ਓ ਨਮੋ ਕ੍ਰਿਸਨਾਇ, ਬਿਸਨਵੇ ਵਾਸਦੇਵਾਇ ! ਬਿਸਵੇਸਰਾਇ । ਆਦਿ ਪੁਰਖਾਇ ॥ ੧ ॥ ਦੋਹਰਾ ॥

ਜਗਤ ਬੰਧੁ ਜੋਤੀ ਸਰੂਪਾਇ ਜੀਅ ਕੇ ਜਾਨਣਹਾਰ ।
ਹਰਿ ਜਸ ਜਾਚਣ ਆਇਓ, ਦਾਸ ਪ੍ਰਭੁ ਕੇ ਦੁਆਰ ॥ (ਪਤ੍ਰਾ ੧)

ਅੰਤ—ਹੇ ਲਛਮੀ ! ਏਹ ਗੀਤਾ ਅੰਮ੍ਰਿਤ ਕਾ ਪ੍ਰਵਾਹ ਹੈ ਗੀਤਾ । ਸ੍ਰੀ ਗੀਤਾ ਜੀ ਕਾ ਪਰਮਾਰਥ ਸੰਪੂਰਨ ਭਇਆ ॥ ੧੮ ॥ ਇਤ ਸ੍ਰੀ ਗੀਤਾ ਅਸਟਦਸੋ ਧਿਆਇ ਸਮਾਪਤੰ । ਗੀਤਾ ਸੰਪੂਰਨੰ ਭੁਲ ਚੁਕ ਬਖਸੰਦੁ । ਸੰਮਤ ੧੮੮੦ ਅਠਾਰਾਂ ਸੈ ਤੇ ਅਸੀ ਪੋਥੀ ਸੰਪੂਰਨ ਸਮਾਪਤੰ । ਮਿਤੀ ਅਸੂ ਦਿਨੇ ਸਤਵੇਂ ਐਤਵਾਰ ਥਿਤ ਏਕਮ ਪੋਥੀ ਗੀਤਾ ਅਠਾਰਾਂ ਧਿਆਇ ਤੇ ਉਨੀ ਮਹਾਤਮ, ਜੁਮਲਾ ਧਿਆਉ ਤੇ ਮਹਾਤਮ ੩੭ ਸਤਤਰੀ, ਲਿਖੀ ਦਸਖਤ ਕਉਰ ਸਿੰਘ ਛਾਬੜਾ ਜਾਤ । ਵਾਸੀ ਮੁਮਾਜੀਏ ਵਿਚ ਲਿਖੀ, ਭੁਲ ਚੁਕ ਬਖਸੰਦੁ ॥ ੧੮ ॥ (ਪਤ੍ਰਾ ੨੭੬)

## ੨੭. ਸ੍ਰੀ ਮਦ ਭਗਵਤ ਗੀਤਾ (ਜਪੁਜੀ ਆਦਿ ਸਮੇਤ) ਨੰ: ੭੦੨੨

ਲੇਖਕ–ਕਵਿ ਕਿਸ਼ੋਰ ਦਾਸ ।

ਆਕਾਰ–6″×5¼″, ਲਿਖਤ 4″×3¼″ ।

ਵੇਰਵਾ–ਪਤ੍ਰੇ ਭਗਵਤ ਗੀਤਾ (ਕਿਸ਼ੋਰ ਦਾਸ) ੨੦੦+੧=੨੦੧, ਜਪੁਜੀ (ਗੁਰੂ ਨਾਨਕ) ੧੫, ਸਾਰ ਗੀਤਾ (ਲੇਖਕ–ਨਾਮਾਲੂਮ) ੧੬–੨੫, ਰਾਗ ਗਉੜੀ ਸੁਖਮਨੀ ਮਹਲਾ ੫, ੨੬–੮੯+੧=੯੦, ਕੁਲ ਪਤ੍ਰੇ ੨੯੧; ਪ੍ਰਤੀ ਸਫਾ ੧੦ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਵਿਸ਼ਾਮ–ਚਿੰਨ੍ਹ ਆਦਿ ਲਾਲ ਸਿਆਹੀ ਨਾਲ ਲਿਖੇ ਹੋਏ; ਜਿਲਦ ਟੁੱਟੀ ਹੋਈ ਤੇ ਅੰਤਲੇ ਪਤ੍ਰੇ ਨੁੱਕਰਾਂ ਤੋਂ ਕੁਝ ਭੁਰੇ ਹੋਏ; ਪੁਸਤਕ–ਸੰਗ੍ਰਹਿ ਵੈਸੇ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ–ਸੰਮਤ ੧੮੮੦ ਬਿ: । ਲਿਖਾਰੀ–ਮਿਸ੍ਰ ਸ਼ਿਵ ਦਿਆਲ ਮਖੱਡ ਵਾਸੀ । ਸਥਾਨ–ਨਗਰ ਲੰਡਾ ਖੋਸਤ ਮਤੂਨ ? ।

ਆਰੰਭ–੧ ਓ ਸ੍ਰੀ ਸਤਿਗੁਰ ਪ੍ਰਸਾਦਿ । ਸ੍ਰੀ ਕ੍ਰਿਸਨ ਭਗਵਾਨ ਕੀ ਜੈ । ਅਥ ਸ੍ਰੀ ਕ੍ਰਿਸਨ ਅਰੁਜਨ ਸੰਬਾਦੇ ਗੀਤਾ ਲਿਖਤੇ । ਉਨਮੋ ਭਗਵਤੇ ਵਾਸਦੇਵਾਇ ।

ਵਿਸਵੇਸਰਾਇ ਆਦਿ ਪੁਰਖਾਇ। ਅਲੇਖ ਪੁਰਖਾਇ। ਜਗਤ ਬੰਧੂ ਜੋਤੀ ਸਰੂਪਾਇ। ਜੀਆ ਕੇ ਜਾਣਨਹਾਰੇ। ਹਰਿ ਜਸ ਜਾਚਣਿ ਆਇਉ ਦਾਸ ਪ੍ਰਭੂ ਕੇ ਦੁਆਰੈ। ਜੋ ਅਰੁਜਨ ਕੋ ਪ੍ਰਭੁ ਦੀਆ ਗਿਆਨ ਉਚਾਰੁ। ਭਾਖਿਆ ਮੈ ਭਿਖਿਆ ਮਿਲੈ ਭੈ ਭੰਜਨ ਮਿਹਰਵਾਨੁ। ਕਿਸੋਰ ਦਾਸ ਜਾਚੈ ਪ੍ਰਭੂ ਭਗਵਤਿ ਗੀਤਾ ਗਿਆਨੁ। (ਪਤ੍ਰਾ ੧)

ਅੰਤ-ਪਾਂਡਵ ਜੀਤੇਂਗੇ, ਅਰੁ ਤੇਰੇ ਪੁਤ੍ਰ ਅਧਰਮੀ ਹਾਰੇਂਗੇ॥ ੧੮॥ ਇਤਿ ਸ੍ਰੀ ਭਗਵਤਿ ਗੀਤਾਸੂਪਨਿਖਤ ਬ੍ਰਹਮ ਵਿਦਿਆ ਯੋਗ ਸਾਸਤ੍ਰੇ, ਸ੍ਰੀ ਕ੍ਰਿਸਨ ਅਰੁਜਨ ਸੰਬਾਦੇ ਸਰਬ ਨਿਰਣੇ ਮੋਖ ਮੁਕਤ ਜੋਗੋ ਨਾਮੁ ਅਸਟਦਸੋ ਧਿਆਉ॥ ਸੰਪੂਰਣ॥ ੧੮॥ ਰਾਮ ਜੀ। (ਪਤ੍ਰਾ ੨੦੦)

ਇਸ ਤੋਂ ਅੱਗੇ ਇਕ ਵਾਧੂ ਪਤ੍ਰੇ ਉਤੇ ਲਿਖਾਰੀ ਵਲੋਂ ਇਸ ਪੁਸਤਕ ਦੇ ਉਤਾਰਾ ਆਦਿ ਕੀਤੇ ਜਾਣ ਦਾ ਸੰਖੇਪ ਅਰਜੋਈ ਰੂਪ ਅਧੂਰਾ ਜਿਹਾ ਵੇਰਵਾ ਤੇ ਫੇਰ ਪਤ੍ਰਾ ੧੫ ਤਕ ਜਪੁਜੀ (ਗੁਰੂ ਨਾਨਕ), ਪਤ੍ਰਾ ੧੬ ਤੋਂ ੨੫ ਤਕ ਸਾਰ ਗੀਤਾ ਅਤੇ ਪਤ੍ਰਾ ੨੬ ਤੋਂ ੯੦ ਤਕ ਰਾਗ ਗਉੜੀ ਸੁਖਮਨੀ ਮਹਲਾ ੫ (ਗੁਰੂ ਅਰਜਨ) ਦੀ ਬਾਨੀ ਦਰਜ ਹੈ।

## ੨੮. ਭਗਵਤ ਗੀਤਾ ਭਾਖਾ (ਗਰਭ ਗੀਤਾ ਆਦਿ ਸਮੇਤ) ਨੰ: ੧੧੧੧

ਲੇਖਕ-ਕਿਸ਼ੋਰ ਦਾਸ।

ਆਕਾਰ-$9\frac{1}{2}'' \times 6\frac{1}{4}''$, ਲਿਖਤ $6\frac{1}{4}'' \times 4\frac{3}{4}''$।

ਵੇਰਵਾ-ਪਤ੍ਰੇ ਭਗਵਤ ਗੀਤਾ (ਕਿਸ਼ੋਰ ਦਾਸ) ੨੧੩. ਗਰਭ ਗੀਤਾ ੨੧੩-੨੪, ਸਾਰ ਗੀਤਾ ੨੨੪-੩੦, ਭਾਗਵਤ ਇਕਾਦਸ ਸਕੰਧ (ਚਤੁਰਦਾਸ) ੨੩੧-੪੨੨., ਪ੍ਰਤੀ ਸਫ਼ਾ ੧੨ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ-ਸੰਗ੍ਰਹ ਵਿਚ ਥਾਂ ਪਰ ਥਾਂ ਛੰਦਾਂ ਦੇ ਨਾਮ, ਅੰਕ ਤੇ ਸਿਰਲੇਖ ਆਦਿ ਦੱਸਣ ਬਾਰੇ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਆਦਿ ਤੋਂ ਅੰਤ ਤਕ ਮੁਕੰਮਲ ਅਤੇ ਅੱਛੀ ਹਾਲਤ ਵਿਚ ਹੈ।

ਸਮਾਂ-ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਜਾਪਦੀ ਹੈ। ਲਿਖਾਰੀ-ਨਾ ਮਾਲੂਮ।

ਆਰੰਭ-੧ ਓ ਓਅੰ ਸ੍ਵਸਤ ਸ੍ਰੀ ਗਣੇਸਾਯ ਨਮ:। ਅਥ ਭਗਵਤ ਗੀਤਾ ਭਾਖਾ ਲਿਖਅਤੇ॥ ਸਲੋਕ॥ ਓ ਨਮੋ ਭਗਵਤੇ ਵਾਸ ਦੇਵਾਯ।... ...

ਜਗਤ ਬੰਦੂ (ਧੂ) ਅਜੋਨੀ ਸਰੂਪ। ਜੀਉ ਕੀ ਜਾਨਣ ਹਾਰ।
ਹਰਿ ਜਸੁ ਜਾਚਨ ਆਇਓ ਦਾਸ ਪ੍ਰਭ ਕੇ ਦੁਆਰ॥ ੧॥

ਭਾਖਿਆ ਮੈ ਭਾਖਿਆ ਮਿਲੈ, ਭੈ ਭੰਜਨ ਭਗਵਾਨ।
ਕਿਸੋਰ ਦਾਸ ਜਾਚੇ ਪ੍ਰਭੂ, ਭਗਵਤ ਗੀਤਾ ਗਿਆਨ ॥੨॥ (ਪਤ੍ਰਾ ੧)

ਅੰਤ—ਅਵੱਸ ਕਰ ਗੀਤਾ ਕਾ ਪਾਠ ਕਰੈ ਯਾ ਸ੍ਰਵਣ ਕਰੈ, ਤਿਨਾ ਜੀਆ ਕੀ ਕਲਿਆਣ ਹੋਵੈਗੀ। ਇਤਿ ਸ੍ਰੀ ਪਦਮ ਪੁਰਾਣੇ ਸਤੀ ਈਸਰ ਸੰਬਾਦੇ ਉਤਰ ਖੰਡੇ ਗੀਤਾ ਮਹਾਤਮੇ ਨਾਮ ਅਸਟਦਸੋ ਧਿਆਇ ਸਮਾਪਤੰ ॥੧੮॥੩੭॥ (ਪਤ੍ਰਾ ੨੧੩)

## (ਅ) ਗਰਭ ਗੀਤਾ (ਲੇਖਕ-ਨਾ ਮਾਲੂਮ)

ਆਰੰਭ—੧ ਓ ਸ੍ਰੀ ਗਣੇਸਾਇ ਨਮ:। ਸ੍ਰੀ ਕ੍ਰਿਸਨਾਯ ਨਮ:। ਅਥ ਗਰਭ ਗੀਤਾ ਲਿਖਯਤੇ। ਸ੍ਰੀ ਕ੍ਰਿਸਨ ਅਰੁ ਅਰਜਨ ਪਾਂਡਵ ਕਾ ਸੰਬਾਦ।...(ਪਤ੍ਰਾ ੨੧੩)

ਅੰਤ—ਐਸਾ ਗੁਰੂ ਕਰਨਾ ਜੋਗ ਹੈ ॥੩੪॥ ਇਤਿ ਸ੍ਰੀ ਭਗਵਤ ਗੀਤਾ ਧਰਮ ਅਧਰਮ ਬਿਚਾਰਯੋ ਸੀ ਕ੍ਰਿਸਨ ਅਰਜੁਨ ਸੰਬਾਦੇ ਗਰਭ ਗੀਤਾ ਸੰਪੂਰਨੰ। (ਪਤ੍ਰਾ ੨੨੪)

## (ੲ) ਸਾਰ ਗੀਤਾ (ਲੇਖਕ—ਨਾ ਮਾਲੂਮ)

ਆਰੰਭ—੧ ਓ ਸ੍ਰੀ ਗਣੇਸਾਯ ਨਮ:। ਸ੍ਰੀ ਕ੍ਰਿਸਨਾਯ ਨਮ:। ਅਥ ਸਾਰ ਗੀਤਾ ਲਿਖਯਤੇ। ਅਰਜਨ ਉਵਾਚ। ਅਰਜਨ ਸ੍ਰੀ ਕ੍ਰਿਸ਼ਨ ਜੀ ਪਹਿ ਪ੍ਰਸਨ ਕਰੇ ਹੈ। (ਪਤ੍ਰਾ ੨੨੪)

ਅੰਤ—ਇਸ ਤੇ ਬਹੁਰ ਹੋਰ ਕਿਆ ਹੋਇ। ਇਤਿ ਸ੍ਰੀ ਭਗਵਤ ਗੀਤਾ ਸ੍ਰੀ ਕ੍ਰਿਸਨ ਅਰਜਨ ਸੰਬਾਦੇ ਸਾਰ ਗੀਤਾ ਸੰਪੂਰਨੰ। (ਪਤ੍ਰਾ ੨੩੦)

## (ਸ) ਭਾਗਵਤ ਇਕਾਦਸ ਸਕੰਧ (ਚਤੁਰ ਦਾਸ)

ਇਸ ਹੱਥ ਲਿਖਿਤ ਦਾ ਆਦਿ ਅੰਤ ਉਹੋ ਹੈ ਜਿਵੇਂ ਕਿ ਹੱਥ ਲਿਖਿਤ ਨੰ: ੭੮੨ ਤੇ ੧੧੦੩ ਦੇ ਵੇਰਵੇ ਵਿਚ ਦਰਜ ਹੈ।

## ੨੯. ਸਿਰੀ ਭਗਵਤ ਗੀਤਾ ਭਾਖਾ (ਬਿਸ਼ਨੁ ਪੁਰਾਣ ਸਮੇਤ) ਨੰ: ੧੦੫੧

ਲੇਖਕ—ਕਵੀ ਕ੍ਰਿਸ਼ਨ ਲਾਲ।

ਆਕਾਰ—$11\frac{3}{4}'' \times 6\frac{3}{4}''$, ਲਿਖਤ $8\frac{1}{2}'' + 5''$।

ਵੇਰਵਾ—ਪਤ੍ਰੇ ਭਗਵਤ ਗੀਤਾ ਭਾਖਾ (ਕ੍ਰਿਸ਼ਨ ਲਾਲ) ੧੬੪, ਬਿਸਨੁ ਪੁਰਾਣ ਪਤ੍ਰੇ ੧੬੫—੩੪੮; ਪ੍ਰਤੀ ਸਫ਼ਾ ੧੨ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ, ਸਿਰਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ

ਵਿਚ ਹੈ।

ਸਮਾਂ—ਪਹਿਲੀ ਪੁਸਤਕ ਦਾ ਸੰਮਤ ੧੮੮੮ ਬਿ: ਤੇ ਦੂਜੀ ਪੁਸਤਕ ਦਾ ਸੰਮਤ ੧੯੩੭ ਬਿ: । ਲਿਖਾਰੀ—ਭਾਈ ਮੂਲ ਸਿੰਘ । ਸਥਾਨ—ਨਾ ਮਾਲੂਮ ।

ਆਰੰਭ—੧ ੴ ਸਤਿਗੁਰ ਪ੍ਰਸਾਦਿ । ਸ੍ਰੀ ਭਗਉਤੀ ਜੀ ਸਹਾਇ । ਅਥ ਸਿਰੀ ਭਗਵਤ ਗੀਤਾ ਭਾਖਾ ਲਿਖੀਜਤੇ । ਗੋਬਿੰਦ ਕ੍ਰਿਤ ਓਅੰ ਸੋਹੰ ਅੰਸੋ । ... (ਪਤ੍ਰਾ ੧)

ਅੰਤ—ਫੇਰ ਨਿਰਵਾਚ ਦਿਸਾ ਕੋ ਗਹੋ । ਅਪਨੇ ਸੁਖ ਮੈ ਆਪ ਹੀ ਰਹੋ । ਸੰਪੂਰਨ ਹੋਇਆ ਧਿਆਉ ਅਸਟ ਦਸਵਾਂ ।...ਸੰਪੂਰਨ ਭਈ ਗੀਤਾ ਸ੍ਰੀ ਗੋਬਿੰਦ ਕ੍ਰਿਤ ।...

ਇਸ ਤੋਂ ਅੱਗੇ ਪਤ੍ਰਾ ੧੬੪ ਤਕ ੧੮ਵੇਂ ਅਧਿਆਇ ਦਾ ਮਹਾਤਮ ਹੈ ਜਿਵੇਂ ਕਿ ਪਿਛੇ ਵੀ ਹਰੇਕ ਧਿਆਇ ਦੇ ਨਾਲੋਂ ਨਾਲ ਮਹਾਤਮ ਚਲਦਾ ਆਇਆ ਹੈ, ਤੇ ਅੰਤ ਵਿਚ ਲਿਖਾਰੀ ਨੇ ਇਸ ਪੁਸਤਕ ਦੇ ਲਿਖੇ ਜਾਣ ਦਾ ਸੰਮਤ ੧੮੮੮ ਦਿਤਾ ਹੈ।

## (ਅ) ਬਿਸ਼ਨ ਪੁਰਾਣ ਭਾਖਾ (ਲੇਖਕ-ਨਾਮਾਲੂਮ)

ਆਰੰਭ—੧ ੴ ਸਤਿਗੁਰ ਪ੍ਰਸਾਦਿ । ਸ੍ਰੀ ਸਤਿ ਚਿਤ ਅਨੰਦ ਸ੍ਰੀ ਪ੍ਰਮਾਤਮਾਇ ਨਮਹ । ਅਥ ਸ੍ਰੀ ਬਿਸਨ ਪੁਰਾਨ ਭਾਖਾ ਲਿਖਜਤੇ । ਪ੍ਰਾਸਰੋਵਾਚ । ਪ੍ਰਾਸਰ ਮੈਤ੍ਰ ਕੋ ਕਹੇ ਹੈ ।... (ਪਤ੍ਰਾ ੧੬੫)

ਅੰਤ—...ਬੰਧਨ ਮੁਕਤ ਕੇ ਭੈ ਤੇ ਨਿਰਭੈ ਭਇਆ । ਇਤ ਸ੍ਰੀ ਪੋਥੀ ਬਿਸਨ ਬੇਦਾਂਤ ਸੰਪੂਰਨੰ ਸਮਾਪਤੰ ।...ਪੋਥੀ ਸੰਪੂਰਨ ਹੋਈ...ਸੰਮਤ ੧੯੩੭ ਵਿਚ ਮਿਤੀ ਅਸੇ ਦਿਨ ਪੰਜਵੀਂ, ਵਾਰ ਛਨਿਛਰ, ਲਿਖੀ ਭਾਈ ਮੂਲ ਸਿੰਘ ਸਾਗ ਵਿਚ ॥ ਦੋਹਰਾ ॥ ਗੀਤਾ ਬਿਸਨ ਪੁਰਾਨ ਜੋ ਬੂਟਾ ਰਾਮ ਲਿਖਾਇ, ਸਹਜ ਸੁਭਾਇ । ਪੜੇ ਹੀਰਾ ਦੇਵੀ ਜੋ ਮੋਖ ਮੁਕਤ ਸੋਈ ਪਾਇ ।... (ਪਤ੍ਰਾ ੩੪੮)

ਨੋਟ—ਲਿਖਤ ਦੋਹਾਂ ਗ੍ਰੰਥਾਂ ਦੀ ਇਕੋ ਕਲਮ ਦੀ ਹੈ, ਪਰ ਸੰਮਤ ਜੁਦੇ ਜੁਦੇ ਹਨ । ਪਹਿਲੀ ਪੁਸਤਕ ਗੋਬਿੰਦ ਗੀਤਾ (ਸ੍ਰੀ ਦਸਮੇਸ਼ ਜੀ) ਦੇ ਨਾਂ ਨਾਲ ਵੀ ਮਸ਼ਹੂਰ ਹੈ ।

## ੩੦. ਗੀਤਾ ਕਾ ਅਠਾਰ੍ਹਵਾਂ ਧਿਆਇ (ਕਥਾ ਸਤਿਜੁਗ ਕੀ ਆਦਿ ਸਮੇਤ)

ਨੰ: ੫੧੨੬—੩੦

ਲੇਖਕ—ਨਾਮਾਲੂਮ ।

ਆਕਾਰ—$7\frac{1}{2}'' \times 4\frac{1}{4}''$, ਲਿਖਤ $6\frac{3}{4}'' \times 4\frac{1}{2}''$ ।

ਵੇਰਵਾ—ਪਤ੍ਰੇ ਗੀਤਾ ਕਾ ਅਠਾਰੁਵਾਂ ਧਿਆਇ ਮਹਾਤਮ ਸਮੇਤ ੧੩-੪੧,ਕਥਾ ਸਤਿਜੁਗ ਕੀ ਪੁਰਾਤਮ ਪਤ੍ਰੇ ੧-੪੫, ਵਾਰ ਹਕੀਕਤ ਰਾਇ ਧਰਮੀ ਦੀ (ਕਵੀ ਅਗਰਾ) ੪੫-੧੧੦, ਮਿੱਠੜੇ (ਕਵੀ ਸੌਂਧਾ) ੫-੨੧, ਬਾਰਾ ਮਾਹਾ ਹਕੂਮਤ ਰਾਇ ਦਾ ੨੧-੪੪; ਪ੍ਰਤੀ ਸਫ਼ਾ ੬ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਿੱਧੀ ਸਾਦੀ, ਪਰ ਸਾਫ਼ ਤੇ ਸ਼ੁੱਧ; ਗੀਤਾ ਦਾ ੧੪ਵਾਂ ਪਤ੍ਰਾ 'ਅ' ਸਿਆਹੀ ਚੇਪਕੇ ਮੇਟਿਆ ਹੋਇਆ ਤੇ ੨੫ਵਾਂ ਪਤ੍ਰਾ ਸਿਰੇ ਤੋਂ ਫਟਿਆ ਹੋਇਆ; ਹਾਸ਼ੀਆ ਸਾਦਾ ਕਾਲੀਆਂ ਤੇ ਲਾਲ ਲਕੀਰਾਂ ਵਾਲਾ ਅਤੇ ਕਈ ਥਾਵੀਂ ਬਗ਼ੈਰ ਲਕੀਰਾਂ ਦੇ; ਪੁਸਤਕ ਸਜਿਲਦ, ਪਰ ਖ਼ਸਤਾ ਹਾਲਤ ਵਿਚ ਹੈ ।

ਸਮਾਂ—ਲਿਖਾਰੀ- ਨਾ ਮਾਲੂਮ ।

ਆਰੰਭ—(ਮੁੱਢ ਵਿਚ ਸਰਜ ਸਤੋਤ੍ਰ ਤੇ ੨੪ ਅਵਤਾਰਾਂ ਦੀ ਨਾਮਾਵਲੀ (ਅਗੂਦਾਸ) ਦਾ ਅੱਧਾ ਪਤ੍ਰਾ ਛੱਡ ਕੇ) ੧ ਓ ਸਤਿਗੁਰ ਪ੍ਰਸਾਦਿ । ਧਿਆਉ ਗੀਤਾ ਕਾ ਅਠਾਰੁਵਾਂ ਦਲਿਆ । ਅਰਜਨੋਵਾਚ । ਅਰਜਨ ਸ੍ਰੀ ਭਗਵਾਨ ਪਹਿ ਪ੍ਰਸਨ ਕਰੇ ਹੈ ।... (ਪਤ੍ਰਾ ੧੩)

ਅੰਤ—ਹੇ ਲਛਮੀ ! ਏਹ ਗੀਤਾ ਕਾ ਅੰਮ੍ਰਿਤ ਰੂਪੀ ਪ੍ਰਵਾਹ ਹੈ, ਜੋ ਕੋਈ ਪੀਵੇਗਾ ਸੋ ਮੁਕਤਿ ਹੋਵੈਗਾ । ਸੋ ਤੈ ਸਕਲ ਸ੍ਰਵਣ ਕੀਆ ਹੈ ॥ ੧੯ ॥ ਇਤ ਸ੍ਰੀ ਪਦਮ ਪੁਰਾਣੇ ਸਤੀ ਈਸਰ ਸੰਬਾਦੇ ਉਤਰ ਖੰਡੇ ਗੀਤਾ ਮਹਾਤਮਨੇ, ਅਠਾਰਾ ਧਿਆਵਾ ਕਾ ਮਹਾਤਮ ਸੰਪੂਰਣ ਭਇਆ ॥ ਰਾਮ, ਰਾਮ, ਰਾਮ । (ਪਤ੍ਰਾ ੪੧)

## (ਅ) ਕਥਾ ਸਤਿਜੁਗ ਕੀ ਪੁਰਾਤਮ (ਲੇਖਕ- ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਕਥਾ ਸਤਿਜੁਗ ਕੀ ਪੁਰਾਤਮ । ਜਬ ਰਾਜੇ ਜਨਮੇਜੇ ਕਉ ਅਠਾਰਾ ਕੁਸਟ ਹੋਇ ਥੇ ਬ੍ਰਾਹਮਨ ਮਾਰਿਆ ਤੇ ... । (ਪਤ੍ਰਾ ੧)

ਅੰਤ—ਜੋ ਮੂਰਖ ਵਿਦਿਆ ਕੋ ਅਰਥ ਸੁਣੈ ਸੋ ਵਿਦਿਆ ਪਾਵੈ । ਹੋਰਿ ਕਿਤੇ ਨਮਿਤ ਸੁਣੈ ਸ ਫਲ ਪ੍ਰਾਪਤਿ ਹੋਇ, ਸਕਲ ਪਾਪੂ ਤੇ ਮੁਕਤਿ ਹੋਇ । ਇਹੀ ਕਥਾ ਬਿਆਸੁ ਗੁਸਾਈ ਰਾਜੇ ਜਨਮੇਜੇ ਕਉ ਸੁਣਾਈ । ਕੁਸਟ ਉਤਾਰਿਆ । ਏਤ ਭਾਂਤ ਸ੍ਰੀ ਨਾਸਕੇਤ ਕੀ ਕਥਾ ਸਮਾਪਤੇ । ਬੋਲੋ ਭਾਈ ਜੀ ਵਾਹਿਗੁਰੂ, ਧੰਨ ਗੁਰੂ, ਮਿਹਰਿਵਾਨੁ ਗੁਰੂ, ਬਖਸੰਦ ਗੁਰੂ, ਸਬਾਸ ਗੁਰੂ । (ਪਤ੍ਰੇ ੪੪-੪੫)

## (ੲ) ਵਾਰ ਹਕੀਕਤ ਰਾਇ ਧਰਮੀ ਕੀ (ਕਵਿ ਅਗਰਾ)

ਆਰੰਭ—੧ ੳ ਸਤਿਗੁਰ ਪ੍ਰਸਾਦਿ । ਵਾਰ ਹਕੀਕਤ ਰਾਇ ਧਰਮੀ ਕੀ ਲਿਖਯਤੇ ॥
ਦੋਹਰਾ ॥ ਪ੍ਰਿਥਮੈ ਗਣਪਤਿ ਪੂਜੀਐ, ਪਾਛੈ ਕਰੀਐ ਕਾਜ ।... (ਪਤ੍ਰਾ ੪੫)

ਅੰਤ—੧੯੭ ॥ ਲੈ ਕੇ ਹੁਕਮ ਹਜ਼ੂਰੋ ਸਭੇ ਹੋਇ ਇਕਠੇ ਆਏ ।
ਸੀਸੇ ਲਏ ਗੁਲਾਬਾ ਦੇ ਫਿਰ, ਧਰਮੀ ਨੂ ਆਨ ਨਵਾਏ ।
ਚੰਦਨ ਦਾ ਪਿਘੂੜਾ ਘੜਿਆ ਚੰਦਨ ਦੇ...। (ਪਤ੍ਰਾ ੧੧੦)

ਅਗਲੇ ਪਤ੍ਰੇ ਗਵਾਚੇ ਹੋਣ ਕਰ ਕੇ ਬਾਕੀ ਪਾਠ ਇਸ ਵਾਰ ਦਾ ਨਹੀਂ ਮਿਲਦਾ। ਇਸ ਤੋਂ ਅੱਗੇ ੪ ਪਤ੍ਰੇ ੫ ਤੋਂ ੮ ਤਕ ਕਵਿ ਭਗਵਾਨ ਦਾਸ ਆਦਿ ਦੀ ਫੁਟਕਲ ਛੰਦਾਬੰਦੀ ਦੇ ਹਨ ।

## (ਸ) ਪ੍ਰੇਮ ਬਿਲਾਸ ਰਾਧਿਕਾ ਜੀ ਦਾ : ਮਿੱਠੜੇ (ਕਵੀ ਸੌਂਧਾ)

ਆਰੰਭ—੧ ੳ ਸਤਿਗੁਰ ਪ੍ਰਸਾਦਿ। ਅਥ ਪ੍ਰੇਮ ਬਿਲਾਸ ਰਾਧਕਾ ਜੀ ਦਾ ਲਿਖਯਤੇ ॥
ਦੋਹਰਾ ॥ ਪ੍ਰੇਮ ਭਗਤ ਸ੍ਰੀ ਰਾਮ ਕੀ ਸਭ ਤੇ ਉਤਮ ਜਾਨ।... (ਪਤ੍ਰਾ ੯)

ਅੰਤ—ਕ੍ਰਿਸਨ ਦੇ ਸੁਨਾਏ ਜਸ, ਦੁਖ ਸਾਰੇ ਜਾਂਦੇ ਨਸ,
ਪ੍ਰੇਮ ਦੇ ਹੋਇ ਵਸ 'ਸੌਂਧਾ' ਆਖ ਕੇ ਸੁਨਾਉਂਦਾ ॥ ੩੩ ॥
ਦੋਹਰਾ ॥ ਸਭ ਤੇ ਉਤਮ ਨਾਮ ਹਰਿ, ਕਿਸੀ ਭਾਂਤ ਕੋਈ ਲੇਇ ॥
ਰੀਝਿ ਖੀਝਿ ਕੋਈ ਜਪੈ, ਸਭੁ ਹੀ ਕੋ ਫਲ ਦੇਇ ॥ ੩੪ ॥
ਮਿਠੜੇ ਸੰਪੂਰਨੰ ॥ ੧ ॥ ੨ ॥ (ਪਤ੍ਰਾ ੨੧)

## (ਹ) ਬਾਰਾ ਮਾਹਾ ਹਕੂਮਤ ਕਾ (ਹਕੂਮਤ ਰਾਇ)

ਆਰੰਭ—੧ ੳ ਸਤਿਗੁਰ ਪ੍ਰਸਾਦਿ । ਬਾਰਾ: ਮਾਹੁ ਹਕੂਮਤ ਕਾ ਲਿਖਯਤੇ ॥
ਦੋਹਰਾ ॥ ਚੇਤ੍ਰ ਦੇ ਵਿਚ ਫੂਲਿਆ ਵਣ ਤਣ ਸਭ ਬਹਾਰ । (ਪਤਾ ੫੧)

ਅੰਤ—ਮਨ ਵਿਚ ਚਿੰਤ ਰਹੀ ਨਾ ਕਾਈ। ਏਕ ਘੜੀ ਮੈ ਨਉਨਿਧ ਪਾਈ।
ਜੇ ਸਹੁ ਭਾਵਈ ॥ ੪ ॥ ੧੨ ॥ ਬਾਰਾ ਮਾਹੁ ਪੂਰਾ । (ਪਤ੍ਰਾ ੪੪)

## ੩੧. ਸੂਰ ਸਾਗਰ (ਭਾਗਵਤ ਪੁਰਾਣ) ਨੰ: ੨੪੩੨

ਲੇਖਕ—ਮਹਾ ਕਵੀ ਸੂਰ ਦਾਸ।

ਆਕਾਰ—$13\frac{3}{4}'' \times 8''$, ਲਿਖਤ $10'' \times 5\frac{1}{2}''$ ।

ਵੇਰਵਾ—ਪਤ੍ਰੇ ੪੪੩, ਅੰਤਲੇ ਵਾਧੂ ਪਤ੍ਰੇ ੬, ਕੁੱਲ, ੪੪੯; ਪ੍ਰਤੀ ਸਫ਼ਾ ੧੩ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ;

ਕਈ ਥਾਵੀਂ ਪਦਿਆਂ ਦੇ ਅੰਕਾਂ ਲਈ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੦੦ ਬਿ: । ਲਿਖਾਰੀ- ਨਾ ਮਾਲੂਮ । ਸਥਾਨ- ਡੇਹਰਾ ਬਾਬਾ ਨਾਨਕ (ਗੁਰਦਾਸ ਪੁਰ)।

ਆਰੰਭ—੧ ਓ ਸਤਿਗੁਰ ਪ੍ਰਸਾਦਿ । ੧ ਓ ਸ੍ਰੀ ਗਣੇਸਾਯ ਨਮਹ । ਅਥ ਸੂਰ ਦਾਸ ਕ੍ਰਿਤ ਬਿਸਨੁ ਪਦੁ ਭਾਖਾ ਲਿਖ੍ਯਤੇ ॥ ਰਾਗ ਕਲਿਆਨ ॥ ਚਰਨ ਕਮਲ ਬੰਦੋ ਹਰਿ ਰਾਇ ।... (ਪਤ੍ਰਾ ੧)

ਅੰਤ—ਸੂਤ ਸੌਨਕਨੁ ਕਹ ਸਮਝਾਯੋ । ਸੂਰ ਦਾਸ ਤਿਉ ਹਰਿ ਗੁਨ ਗਾਯੋ ॥੧੭੪੪॥
ਇਤਿ ਸ੍ਰੀ ਭਾਗਵਤੇ ਮਹਾ ਪੁਰਾਣੇ ਸੂਰ ਦਾਸ ਕ੍ਰਿਤਊ ਦ੍ਵਾਦਸ ਸਕੰਧ ਸਮਾਪਤੰ।
(ਲਿਖਾਰੀ ਵਲੋਂ—)
ਸੋਰਠਾ। ਗੰਗ ਇਰਾਵਤਿ ਤੀਰ, ਗੁਰ ਨਾਨਕ ਅਸਥਾਨ ਮਹਿ।
ਰਵਿ ਸਾਗਰ ਗੰਭੀਰ*. ਕੀਯੋ ਸੰਪੂਰਨ ਪ੍ਰੀਤ ਸੋਂ ॥ ੧ ॥
ਪ੍ਰਵਿਸਟਾ ਹਾੜ ੨੧ ਦਿਨ ਗਏ ਸਪੂਰਨੰ ॥ ੧ ॥ (ਪਤ੍ਰੇ ੪੪੨-੪੩)

## ੩੨. ਸੂਰ ਸਾਗਰ (ਭਾਗਵਤ ਪੁਰਾਣ) ਨੰ: ੫੦੨੭

ਲੇਖਕ—ਮਹਾ ਕਵੀ ਸੂਰ ਦਾਸ।

ਆਕਾਰ—$11\frac{3}{4}''\times14\frac{1}{4}''$, ਲਿਖਤ $9\frac{1}{4}''\times12''$।

ਵੇਰਵਾ- ਪਤ੍ਰੇ ੬੬੭-੮੭੪ (੩੦੮); ਪ੍ਰਤੀ ਸਫ਼ਾ ੩੪ ਸਤਰਾਂ, ਕਾਗਜ਼ ਦੇਸੀ ਲਿਖਤ ਸਾਫ਼ ਤੇ ਸ਼ੁੱਧ ਪੁਰਾਣੇ ਢੰਗ ਦੀ, ਪਤ੍ਰੇ ਕਈ ਥਾਵੀਂ ਪੁਰਾਣੇ ਹੋਣ ਕਰ, ਕੇ ਭੁਰੇ ਤੇ ਫਟੇ ਹੋਏ, ਸਿਰਲੇਖ ਤੇ ਛੰਦਾਂ ਜਾਂ ਰਾਗਾਂ ਦੇ ਨਾਮ ਲਾਲ ਸਿਆਹੀ ਨਾਲ ਅੰਕਿਤ, ਪਤ੍ਰਾ ੭੪੩ ਤੋਂ ੭੪੭ ਤਕ ਵਿਚਕਾਰਲੇ ਤਿੰਨ ਪਤ੍ਰੇ ਗੁਮ, ਜਿਸ ਕਰ ਕੇ ਪੁਸਤਕ ਅਧੂਰੀ ਹੈ, ਪੁਸਤਕ ਸਜਿਲਦ ਤੇ ਹਾਲਤ ਸਾਧਾਰਣ।

ਸਮਾਂ—ਸੰਮਤ ੧੭੫੩ ਬਿ: । ਲਿਖਾਰੀ-ਫਤੇ ਚੰਦ ਬਾਲ ਗੁਵਿੰਦ । ਸਥਾਨ- ਨਾ ਮਾਲੂਮ।

ਆਰੰਭ—ਸ੍ਰੀ ਭਗਉਤੀ ਜੀ ਸਹਾਇ । ਸੂਰ ਸਾਗਰ ॥ ਦੇਵ ਗੰਧਾਰੀ ॥ ਆਜੁ ਬਨਿ ਕੋਊ

---

*ਰਵਿ = ਸੂਰਜ (੧੨), ਸਾਗਰ = ਸਮੁੰਦ੍ਰ (੭), ੧੨×੭ = ੧੯ ਤੋਂ ਭਾਵ ਏਥੇ ਸੰਮਤ ੧੯੦੦ ਬਿ:, ਇਸ ਗ੍ਰੰਥ ਦੇ ਪੂਰੇ ਹੋਣ, ਦਾ ਹੈ।

ਜਿਨਿ ਜਾਇ। ਸਭ ਗਾਇਨਿ ਬਛਰਨਿ ਸਮੇਤਿ ਲੈ ਆਵਹੁ ਚਿਤ੍ਰ ਬਨਾਇ।
(ਪਤ੍ਰਾ ੬੬੭)

ਅੰਤ—ਦਾਨ ਮਾਨ ਪਰਧਾਨ ਪ੍ਰੇਮ ਰਸ, ਬਢਿਓ ਮਾਧੁਰੀ ਹੇਤ।
ਅਧਿਕਾਰੀ ਗੋਪਾਲ ਤਹਾਂ ਹੈ, ਸੁਰ ਸਬਨਿ ਸੁਖ ਦੇਤ॥ ੨੧੧੯॥
ਇਹਾਂ ਤੇ ਰਾਸ ਲੀਲਾ ਤੀਸਰੀ ਪੋਥੀ ਸੰਪੂਰਨ ਲਿਖੀ ਜੋ ਏਸ ਪੋਥੀ ਉਤੇ ਸੀ।
(ਪਤ੍ਰਾ ੯੭੪)

## ੩੩. ਸ੍ਰੀ ਮਦ ਭਾਗਵਤ ਮਹਾ ਪੁਰਾਣ (੧੨ ਸਕੰਧ, ਮਹਾਤਮ ਸਮੇਤ)

ਨੰ: ੨੫੯੮-੨੬੧੧

ਲੇਖਕ—ਮਹਾਰਿਖੀ ਬਿਆਸ।

ਅਨੁਵਾਦਕ—ਕਵਿ ਕ੍ਰਿਪਾ ਰਾਮ।

ਆਕਾਰ—7″+12¾″, ਲਿਖਤ 5″×10″।

ਵੇਰਵਾ—ਪਤ੍ਰੇ ਪ੍ਰਥਮ ਸਕੰਧ ੭੪, ਦ੍ਵਿਤੀਯ ਸਕੰਧ ੪੨, ਤ੍ਰਿਤੀਯ ਸਕੰਧ ੧੧੨, ਚਤੁਰਥ ਸਕੰਧ ੧੧੨(ਅਧੂਰਾ) ਪੰਚਮ ਸਕੰਧ ੮੩,ਖਸਟਮ ਸਕੰਧ ੭੨,ਸਪਤਮ ਸਕੰਧ ੬੬,ਅਸ਼ਟਮ ਸਕੰਧ ੬੫,ਨਵਮ ਸਕੰਧ ੬੯.ਦਸ਼ਮ ਸਕੰਧ(ਪੂਰਵਾਰਧ)੧੭੩, ਦਸਮ ਸਕੰਧ (ਉੱਤਰਾਰਧ) ੧੧੩, ਇਕਾਦਸ਼ ਸਕੰਧ ੨੮-੧੦੮ (੮੦), ਦ੍ਵਾਦਸ਼ ਸਕੰਧ ੩੭, ਮਹਾਤਮ ੩੭, ਕੁੱਲ ਜੋੜ ੧੧੩੫; ਪ੍ਰਤੀ ਸਫ਼ਾ ੧੨ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਕਿਤੇ ਕਿਤੇ ਕੁਝ ਉਕਾਈਆਂ ਜਾਂ ਕਠਿਨ ਪਾਠਾਂ ਦੇ ਅਰਥ ਹਾਸ਼ੀਏ ਉਤੇ ਦਿੱਤੇ ਹੋਏ; ਪੁਸਤਕ ਵੱਖੋ ਵੱਖ ੧੩ ਜਿਲਦਾਂ ਵਿਚ, ਜੋ ੧੧ਵੇਂ ਸਕੰਧ ਵਿਚੋਂ ਮੁੱਢਲੇ ੨੭ ਪਤ੍ਰੇ ਗੁਮ ਹੋਣ ਕਰ ਕੇ ਅਧੂਰੀ ਤੇ ਆਰੰਭ ਵਿਚ ਲਛਮੀ ਨਾਰਾਇਣ ਤੇ ਦੇਵ-ਦਾਨਵਾਂ ਦੇ ਸਮੁਦ੍ਰ ਰਿੜਕਨ ਦੇ ਇਕੋ ਪੱਟੀ ਉਤੇ ਦੋ ਤਿੰਨ-ਰੰਗੇ ਸੋਹਣੇ ਜਿਹੇ ਚਿਤ੍ਰ ਦਿੱਤੇ ਹੋਏ, ਜੋ ਕਿਸੇ ਚਿਤ੍ਰਕਾਰ ਦੇ ਵੱਖ ਤਿਆਰ ਕਰ ਕੇ ਪਿੱਛੋਂ ਚੇਪੀ ਲਾ ਕੇ ਜੋੜੇ ਹੋਏ ਜਾਪਦੇ ਹਨ।

ਸਮਾਂ—ਸੰਮਤ ੧੮੭੨ ਬਿ:। ਲਿਖਾਰੀ-ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ੧ ॥ ਸ੍ਰੀ ਮਤੇ ਰਾਮਾਨੁਜਾਇ ਨਮ: । ਪ੍ਰਿਥਮ ਸਕੰਧ ॥ ਸੋਰਠਾ ॥ ਜਾਸ ਚਰਣ ਮਕਰੰਦ ਪਰਮਹੰਸ ਪੀਵਹਿ ਮੁਦਾ।...
(ਪਤ੍ਰਾ ੧)

ਅੰਤ—ਜਹ ਜਹ ਜਨਮੇ ਕਰਮ ਵਸਿ, ਤਹ ਤਹ ਤ੍ਰ ਪਦ ਨਾਥ।
ਭਕਤਿ ਅਨਨਤ੍ਯਾ ਦੇਹਿ ਮੋਹਿ, ਨਹਿ ਪਰਸੈ ਭਵ ਪਾਸਿ॥ ੨੧॥

ਸੋ ॥ ਨਾਮ ਕੀਰਤਨ ਜਾਸ, ਮਿਟੈ ਪਾਪ ਬਹੁ ਜਨਮ ਕੋ ॥
ਰਹੈ ਨ ਭਵ ਨਿਧ ਤ੍ਰਾਸ, ਸੋ ਹਰਿ ਪਦ ਬੰਦਨ ਕਰੋ ॥੨੨॥੧॥
ਇਤ ਸ੍ਰੀ ਭਾਗਵਤੇ ਮਹਾ ਪੁਰਾਣੇ ਅਸਟਾਦਸ ਸਹੰਸ੍ਰਾਖਯਾਂ ਸੰਹਿਤਯਾ ਵੈਸਾਕਿਯਾ ਦ੍ਵਾਦਸ ਸਿਕੰਧੇ ਭਾਖਾ ਨਿਵਧੇ ਨਾਮ ਤ੍ਰਿਯੋਦਸੋ ਧਯਾਯ: ॥ ੧੩ ॥ ੧ ॥ ਅਥ ਦ੍ਵਾਦਸ ਸਿਕੰਧ ਸਮਾਪਤੰ ॥ ੧੨ ॥ ੧ ॥

## (ਅ) ਸ੍ਰੀ ਮਦ ਭਾਗਵਤ ਮਹਾਤਮ (ਕ੍ਰਿਪਾ ਰਾਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਮਤੇ ਰਾਮਾਨੁਜਾਯ ਨਮ: । ਅਥ ਭਾਗਵਤ ਮਹਾਤਮ ਲਿਖਯਤੇ ॥ ਦੋਹਰਾ ॥ ਰਾਮ ਚਰਣ ਪਦ ਪਦਮ ਨਖ, ਰਵਿ ਸਸਿ ਸਦ੍ਰਸ ਪ੍ਰਕਾਸ । (ਪਤ੍ਰਾ ੧)

ਅੰਤ—ਦ੍ਵਾਦਸ ਸਕੰਧ ਸਾਰ ਜਿਹ ਮਾਹੀ । ਅਸ ਭਾਗਵਤ ਰਸ ਪੀਵਹੁ ਯਾਹੀ। ਵਿਸਨ ਲੋਕ ਮਨ ਇੱਛਾ ਜਾਹੀ । ਮਨ ਜੁਤ ਭਕਤ ਸੁਨੈ ਯਹ ਜੋਈ । ਸਬ ਜਗਜ ਪੂਜਜ ਹੋਇ ਨਰ ਸੋਈ ॥ ੨੭ ॥ ਦੋਹਰਾ ॥

ਬਿਧ ਯੁਤ ਕਰ ਹਰਿ ਭਕਤਿ ਸਨ, ਕਥਾ ਕਹਜ ਮਨ ਲਾਇ ।
ਤਿਹੂ ਪੁਰ ਤਿਹ ਨ ਅਸਾਧ ਕਛੁ, ਨਾਨਾ ਦੁਖ ਮਿਟ ਜਾਇ ॥ ੨੮ ॥

ਇਤ ਸ੍ਰੀ ਪਦਮ ਪੁਰਾਣੇ ਉਤ੍ਰ ਖੰਡੇ ਸ੍ਰੀ ਭਾਗਵਤ ਮਹਾਤਮ ਸ੍ਰਵਨੰ ਬਿਧ ਕਥਨੰ ਨਾਮ ਪੰਚਦਸੋ ਧਯਾਯ: ॥ ੧੫ ॥ ਸੁਭੰ ਸੁਭੰ ॥
ਦੋਹਰਾ ॥ ਸਮਤਿ ਅਸਟਦਸ ਬਿਕ੍ਰਮਾ, ਬਹਤ੍ਰ ਪਹਿਚਾਨ ॥
ਕਰਕ ਮਾਸ ਅਰ ਕ੍ਰਿਸਨ ਪਖ, ਭ੍ਰਿਗ ਦਿਨ ਸਪਤਮੀ ਜਾਨ ॥ (ਪਤ੍ਰਾ ੩੭)

## ੩੪. ਸ੍ਰੀ ਮਦ ਭਾਗਵਤ ਪੁਰਾਣ ਭਾਖਾ (ਸਤਵੇਂ ਸਕੰਧ ਤਕ- ਪ੍ਰਥਮ ਭਾਗ)

ਨੰ: ੩੯੭੨

ਲੇਖਕ—ਨਾ ਮਾਲੂਮ ।
ਅਨੁਵਾਦਕ—ਕਵੀ ਨਾਨਕ ਦਾਸ ।
ਆਕਾਰ—$13\frac{1}{4}'' \times 9\frac{3}{4}''$, ਲਿਖਤ $10'' \times 7''$ ।
ਵੇਰਵਾ—ਪਤ੍ਰੇ ੩੦੩; ਪ੍ਰਤੀ ਸਫ਼ਾ ੧੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ ਤੇ ਅਸ਼ੁੱਧੀਆਂ ਹੜਤਾਲ ਫੇਰ ਕੇ ਜਾਂ ਵੱਖ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪਤ੍ਰੇ ਫਟਣ ਕਰ ਕੇ ਕਈ ਥਾਵੀਂ ਚੇਪੀਆਂ ਲਾ ਕੇ ਨਵੇਂ ਸਿਰੇ ਮੁਰੰਮਤ ਕੀਤੇ ਹੋਏ; ਮੁੱਢਲੇ ਪਤ੍ਰੇ ਦਾ ਹਾਸ਼ੀਆ ਸਾਦਾ, ਦੂਹਰਾ ਤੀਹਰਾ ਰੰਗੀਨ ਤੇ ਸੁੰਦਰ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।
ਸਮਾਂ—ਸੰਮਤ ੧੯੪੩ ਬਿ: । ਲਿਖਾਰੀ—ਭਾਈ ਤਾਰਾ ਸਿੰਘ ।

ਸਥਾਨ–ਸ੍ਰੀ ਅੰਮ੍ਰਿਤਸਰ, ਭਾਈ ਬਿਜੈ ਸਿੰਘ ਦੇ ਡੇਰੇ।

ਆਰੰਭ—੧ ਓ ਨਮੋ ਭਗਵਤੇ ਵਾਸਦੇਵਾਯ। ਸ੍ਰੀ ਕ੍ਰਿਸਨਾਯ ਸਰਣ ਮਮ। ਸ੍ਰੀ ਗਣੇਸਾਇ ਨਮਹ ॥ ਦੋਹਰਾ ॥

ਵਿਘਨ ਹਰਣ ਮੰਗਲ ਕਰਣ, ਖੇਮ ਕੁਸਲ ਪਰਸਾਦ।
ਉਸਤਤ ਉਸਤਤ ਜੋਗ ਹਰਿ, ਹਿਤ ਕਰ ਉਚਰੇ ਆਦ॥ ੧॥ (ਪਤ੍ਰਾ ੧)

ਅੰਤ—ਦੋ: ॥ ਭਿੰਨ ਭਿੰਨ ਦਸਤਾਨ ਕੀ, ਕੁਲ ਤੋਹਿ ਕਹੀ ਬਿਸਥਾਰ।
ਜਹਾਂ ਸੁਰ ਅਸੁਰ ਨਰਾਦ ਏਹ, ਥਿਰ ਜੰਗਮ ਸੰਸਾਰ ॥ (੯੧॥)
ਇਤਿ ਸ੍ਰੀ ਭਾਗਵਤੇ ਮਹਾ ਪੁਰਾਣੇ ਸਪਤਮ ਸਕੰਧੇ ਪੰਚ ਦਸਮੋ ਧਿਆਇ ॥੧੫॥
ਦੋ: ॥ ਸੂਤ ਸੋਨਕਨ ਸੁਕ ਨ੍ਰਿਪੇਂ, ਨਾਰਦ ਯੁਧਿਸਟਰ ਪਾਸ।
ਕਹਿਯੋ ਸਪਤਮ ਜੁ ਸੋ ਯਥਾ ਮਤਿ, ਵਰਨਿਯੋ ਨਾਨਕ ਦਾਸ ॥ ੧ ॥
ਦੋਹਰਾ॥ ਸਸੀ ਨਾਗ ਜੁਗ ਨੈਨ ਸ਼ਿਵ ਸ਼ੁਕਲ ਪੱਖ ਦਸ ਮਾਨ।
ਬਾਸਰ ਮੰਗਲ ਕੋ ਕਹੈ, ਉਡਗਨ ਹਰਿ ਲਿਖ ਜਾਨ॥ ੧॥
ਚੌਪਈ॥ ਤੀਰ ਸੁਧਾਸਰ ਡੇਰਾ ਜੋਈ। ਬਿਜੈ ਮ੍ਰਿਗਿੰਦ ਨਾਮ ਜਿਸ ਹੋਈ।
ਸਪਤ ਸਕੰਧ ਭਾਗਵਤ ਜੀ ਕੇ। ਸਪਤਮ ਅਰਧ ਪੂਰਨ ਹਮ ਕੀਤੇ ॥ ੨ ॥
(ਪਤ੍ਰੇ ੩੦੨–੩੦੩)

## ੩੫. ਸ੍ਰੀ ਮਦ ਭਾਗਵਤ ਪੁਰਾਣ ਭਾਖਾ (ਪ੍ਰਥਮ ਸਕੰਧ ਤੋਂ ੯ ਸਕੰਧ ਤਕ)

ਨੰ: ੪੨੬੬

ਲੇਖਕ—ਨਾ ਮਾਲੂਮ।

ਆਕਾਰ—$5'' \times 7\frac{1}{4}''$, ਲਿਖਤ $4'' \times 6\frac{1}{2}''$।

ਵੇਰਵਾ—ਪਤ੍ਰੇ ੨–੧੦੪ (੧੦੩); ਪ੍ਰਤੀ ਸਫ਼ਾ ੧੮ ਸਤਰਾਂ; ਕਾਗਜ਼ ਦੇਸੀ ਕਿਰਮ ਖ਼ੁਰਦਾ, ਜਿਸ ਕਰ ਕੇ ਸਫ਼ਿਆਂ ਉਤੇ ਕਈ ਥਾਵੀਂ ਛੇਕ ਪਏ ਹੋਏ ਹਨ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ; ਪੁਸਤਕ ਸਜਿਲਦ, ਪਰ ਆਦਿ-ਅੰਤ ਦੇ ਪਤ੍ਰੇ ਗੁਮ ਹੋਣ ਕਰ ਕੇ ਅਧੂਰੀ ਹੈ।

ਸਮਾਂ- ਹੱਥ ਲਿਖਤ ਦੋ ਕੁ ਸੌ ਸਾਲ ਪੁਰਾਣੀ ਜਾਪਦੀ ਹੈ।

ਆਰੰਭ— ... ਗੋਦੀ ਲੀਆ, ਤਬ ਬਾਲਕ ਅਪਨਾ ਰਛਕ ਪਛਾਨ ਕਰ ਨੇਤ੍ਰ ਮੂੰਦ ਲੀਏ। ਰਾਜਾ ਜੁਧਿਸਟਰ ਨੇ ਜੋਤਕੀਓ ਕਉ ਬੁਲਾਇ ਕਰ ਪੂਛਾ। ਤਬ ਜੋਤਕੀਓ ਕਹਾ, "ਯਹ ਰਾਜਾ ਬਡਾ ਤੇਜ ਵੰਸੀ ਮਹਾਬਲੀ ਅਰੁ ਭਾਗਵਾਨ ਹੋਗਾ ਅਰ ਪ੍ਰਜਾ ਕੀ ਪਾਲਨਾ ਭਲੀ ਪ੍ਰਕਾਰ ਕਰੇਗਾ।" ਬਹੁੜ ਰਾਜਾ ਯੁਧਿਸਟਰ ਸ੍ਰੀ ਭਗਵਾਨ ਜੀ ਕੀ ਆਗਿਆ ਸੇ ਰਾਜ ਕਾਜ ਭਲੀ ਪ੍ਰਕਾਰ ਕਰਨੇ ਲਾਗਾ। ...... (ਪਤ੍ਰਾ ੨)

ਅੰਤ—ਇਸਤ੍ਰੀਓ ਆਪਸ ਮੋ ਮੰਤ੍ਰ ਕਰ ਕਰ ਉਸ ਇਸਤ੍ਰੀ ਕਉ ਬਿਖੁ ਦੀਨੀ, ਪਰ ਭਗਵਾਨ ਕੀ ਇਛਾ ਕੌਰ ਬਿਖੁ ਕਾ ਪ੍ਰਵੇਸ ਨ ਹੂਆ, ਰਾਣੀ ਕਉ ਕਛੁ ਦੂਖਨੁ ਨ ਭਇਆ । ਇਤੈ ਮੋ ਸੋ... ... (ਪਤ੍ਰਾ ੧੦੪)

ਇਸ ਤੋਂ ਅੱਗੇ ਪਤੇ ਗੁਮ ਹੋਣ ਕਰ ਕੇ ਬਾਕੀ ਪਾਠ ਇਸ ਪੁਸਤਕ ਦਾ ਨਹੀਂ ਮਿਲਦਾ, ਜਿਸ ਕਰ ਕੇ ਇਹ ਪ੍ਰਤੀ ਅਧੂਰੀ ਹੈ ।

## ੩੬. ਸ੍ਰੀ ਭਾਗਵਤ ਪੁਰਾਣ ਭਾਖਾ (ਸਕੰਧ ੬ ਤੋਂ ੮ ਤਕ) ਨੰ: ੭੩੮

ਲੇਖਕ—ਨਾ ਮਾਲੂਮ ।

ਆਕਾਰ—6″×9″, ਲਿਖਤ $4\frac{1}{4}$″×$7\frac{1}{4}$″ ।

ਵੇਰਵਾ—ਪਤ੍ਰ ੩੬੯,ਪ੍ਰਤੀ ਸਫ਼ਾ ੨੨ ਤੋਂ ੨੬ ਤਕ ਸਤਰਾਂ;ਕਾਗ਼ਜ਼ ਸਿਆਲਕੋਟੀ;ਲਿਖਤ ਪੁਰਾਣੇ ਢੰਗ ਦੀ ਸਾਫ਼, ਪਰ ਕੁਝ ਅਸ਼ੁੱਧ; ਸਿਰਲੇਖ ਤੇ ਵਿਸ਼੍ਰਾਮ ਚਿੰਨ੍ਹ ਲਾਲ ਸਿਆਹੀ ਨਾਲ ਲਿਖੇ ਹੋਏ ਤੇ ਕੁਝ ਪਤ੍ਰ ਭਿੱਜ ਕੇ ਖ਼ਰਾਬ ਹੋਏ ਹੋਏ ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ; ਪੁਸਤਕ ਸਜਿਲਦ,ਜੋ ਕੇਵਲ ੬ ਤੋਂ ਲੈਕੇ ੮ਵੇਂ ਸਕੰਧ ਤਕ ਸੀਮਿਤ ਹੋਣ ਕਰ ਕੇ ਨਾ ਮੁਕੰਮਲ, ਪਰ ਪੁਰਾਣੇ ਪੰਜਾਬੀ ਗੱਦ ਦਾ ਵਧੀਆ ਨਮੂਨਾ ਹੈ ।

ਸਮਾਂ—੧੭ਵੀਂ ਤੇ ੧੮ਵੀਂ ਸਦੀ ਦੇ ਮੱਧ ਕਾਲ ਦੀ ਲਿਖਤ ਜਾਪਦੀ ਹੈ ।

ਲਿਖਾਰੀ- ਨਾ ਮਾਲੂਮ ।

ਆਰੰਭ—ਓਅੰਗ ਸ੍ਰੀ ਗਣੇਸਾਇ ਨਮਹਿ । ਓਅੰਗ ਸ੍ਰੀ ਸਾਰਸੁਤੀ ਨਮਹਿ । ਓਅੰਗ ਤਤ ਸਤ ਬ੍ਰਹਮਣੇ ਨਮਹਿ । ਪੰਚ ਦਸਮੇ ਖਸਟ ਇਸਕੰਧ ਕੇ ਧਿਆਇ ਵਿਖੇ ਏਹਿ ਕਥਾ ਕਾ ਪ੍ਰਸੰਗ ਨਿਰੂਪਣ ਹੋਵੇਗਾ । ਨਾਰਦ ਜੀ ਕੇ ਵਰ ਸੋਂ ਜੋ ਰਾਜਾ .ਕੇ ਗੁਸੇ ਕਾ ਨਿਵਰਤ ਹੂਆ, ਤਿਸ ਕਾ ਵਖਿਆਨ ਹੋਵੇਗਾ ।...

(ਪਤ੍ਰਾ ੧)

ਅੰਤ—...ਜਿਨ ਜ਼ਰੇ ਭਨਾ ਮਾਤ੍ਰਾ ਕਉਤਕ ਨਮਿਤ ਏਹਿ ਮਾਇਆ ਕਾ ਰੂਪ ਧਾਰਿਆ ਹੈ । ਸੋ ਐਸੇ ਭਗਵਾਨ ਕੋ ਮੈ ਨਮਿਸਕਾਰ ਕਰਤਾ ਹੋ ਜੋ ਮੇਰੇ ਪਰ ਪ੍ਰਸੰਨ ਹੋਵੇ । ਇਤ ਸ੍ਰੀ ਭਾਗਵਤੇ ਮਹਾ ਪੁਰਾਣੇ ਅਸਟਮ ਇਸਕੰਧੇ ਸੁਕ ਪ੍ਰੀਛਤ ਸੰਬਾਦੇ ਮਤਸ ਅਉਤਾਰ ਅਨੁ ਚਰਿਤ੍ਰ ਵਰਨਨੰਗ ਨਾਮ ਚਤੁਰਵਿੰਸਤਮੋ (੨੪) ਧਿਆਇ ਸਮਾਪਤੰਗ । ਸੁਭਮਸਤੁ । ਅਸਟਮ ਇਸਕੰਧ ਪੂਰਣ ਹੋਤ ਭਇਆ । ਵਕਤਾ ਸ੍ਰੋਤਾ ਕੋ ਆਨੰਦ ਹੋ ਅਰ ਵਿਸਨੁ ਕੀ ਭਗਤਿ ਪ੍ਰਾਪਤ ਹੋਵੇ । (ਪਤ੍ਰਾ ੩੬੯)

३७. ਭਾਗਵਤ ਪੁਰਾਣ (ਨਵਮ ਸਕੰਧ) ਨੰ: ੩੧੯੫

ਲੇਖਕ—ਨਾ ਮਾਲੂਮ ।

ਅਨੁਵਾਦਕ—ਕਵੀ ਨਾਨਕ ਦਾਸ ।

ਆਕਾਰ—$11\frac{3}{4}'' \times 6\frac{1}{2}''$, ਲਿਖਤ $8\frac{1}{2}'' \times 5\frac{1}{4}''$ ।

ਵੇਰਵਾ—ਪਤ੍ਰੇ ੬੮; ਪ੍ਰਤੀ ਸਫ਼ਾ ੧੨ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਚੌਕੋਰ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੪੧ ਬਿ: । ਲਿਖਾਰੀ—ਨਾ ਮਾਲੂਮ ।

ਆਰੰਭ—ਔਂ ੧ ਓ ਸ੍ਰੀ ਗਣੇਸਾਯ ਨਮ: । ਓ ਨਮੋ ਭਗਵਤੇ ਵਾਸੁਦੇਵਾਯ । ਸੋਰਠਾ ॥ ਸ੍ਰੀ ਨਿਰਗੁਣ ਗੁਣ ਧਾਮ, ਅਖਲ ਆਸ੍ਰਤ ਕਰੁਨਾ ਅਯਨ ।...... (ਪਤ੍ਰਾ ੧)

ਅੰਤ—ਅਰਜੁਨਾਦਿ ਜਸ ਵਿਯਾਰ, ਜਾਦਵ ਸੰਹਾਰ ਕ੍ਰਿਸਨ ਊਧਵੈ ਕਹਿ ਗਿਆਨ ਗਏ ਸਦੇਹ ਨਿਜ ਧਾਮ ਕੋ ।। ੫੩ ॥ ਇਤ ਸ੍ਰੀ ਭਾਗਵਤੇ ਮਹਾਪੁਰਾਣੇ ਨਵਮ ਸਕੰਧੇ ਚਤੁਰਵਿੰਸੋ ਧਿਆਇ ॥ ੨੪ ॥ ਸ਼ੁਭੰ ਅਸਤੁ । ਦੋਹਰਾ ॥

ਨਉਮ ਜੁ ਕਹਯੋ ਸੁਕ ਪ੍ਰੀਖਜਤਹ, ਸੂਤ ਸਉਨਕਨ ਪਾਸ ।

ਯਥਾ ਬੁਧ ਭਾਖਾ ਰਚੀ, ਗੁਰੁ ਜਨ ਨਾਨਕ ਦਾਸ ॥ ੧ ॥

ਦੋਹਰਾ ॥ ਪੂਰਨ ਭਇਓ ਸਕੰਧ ਇਹੁ, ਸੁਨਹੁ ਸੰਤ ਮਨਿ ਲਾਇ।

ਪੜੈ ਸੁਨੈ ਸੁਧ ਹੋਇ ਮਨ, ਅੰਤ ਪਰਮ ਗਤ ਪਾਇ ॥ ੧॥

ਸ੍ਰੀ ਰਾਮਾਯ ਨਮ: । (ਪਤ੍ਰਾ ੬੮)

੩੮. ਭਾਗਵਤ ਦਸਮ ਸਕੰਧ ਭਾਖਾ ਨੰ: ੪੪੭੬

ਲੇਖਕ—ਕਵੀ ਕ੍ਰਿਸ਼ਨ ਦਾਸ ਤੇ ਨਿਹਾਲ ।

ਆਕਾਰ—$10\frac{3}{4}'' \times 9\frac{1}{2}''$, ਲਿਖਤ $8\frac{1}{2}'' \times 7\frac{1}{4}''$ ।

ਵੇਰਵਾ—ਪਤ੍ਰੇ ੨੪੫; ਪ੍ਰਤੀ ਸਫ਼ਾ ੧੬ ਸਤਰਾਂ; ਕਾਗ਼ਜ਼ ਸਿਆਲ ਕੋਟੀ; ਲਿਖਤ ਸਾਫ਼ ਤੇ ਸ਼ੁੱਧ, ਪਰ ਕਿਤੇ ਕੋਈ ਉਕਾਈ ਹਾਸ਼ੀਏ ਤੇ ਸੋਧੀ ਹੋਈ; ਹਾਸ਼ੀਆ ਲਾਲ ਲਕੀਰਾਂ ਵਾਲਾ; ਸਿਰਲੇਖ ਸਿਆਹੀ ਨਾਲ ਲਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੧੦ ਬਿ: । ਲਿਖਾਰੀ-ਨਿਹਾਲ ਸਿੰਘ, ਬ੍ਰਾਹਮਣ । ਸਥਾਨ-ਪਿੰਡ ਜਸੀਆਂ ( ? ) ।

ਆਰੰਭ—॥ ੧ ॥ ੴਨਮੋ ਭਗਵਤੇ ਵਾਸਦੇਵ । ੧ ੴ ਸਤਿਗੁਰ ਪ੍ਰਸਾਦਿ ।... ...
ਅਥ ਸ੍ਰੀ ਭਾਗਵਤ ਦਸਮੁ ਸਿਕੰਧੇ ਲਿਖਤੇ । ਦੋ ਮਤ ਘਟ ਮਹਿ ਪਰਸਪਰ ..
(ਪਤ੍ਰਾ ੧)

ਅੰਤ—ਜੈ ਜੈ ਕਰਣਾ ਭੰਡਾਰ । ਜਨ ਨਿਹਾਲ ਪਗ ਪਰਿ ਬਲਿਹਾਰ ॥੧੯੧॥
ਇਤ ਸ੍ਰੀ ਭਾਗਵਤੇ ਮਹਾ ਪੁਰਾਣੇ ਦਸਮ ਸਿਕੰਧੇ ਨਵਹਿ ਧਿਆਇ ਸੰਪੂਰਨ ਸਮਾਪਤੇ । ਸੁਭਮਸਤ । ਲੇਖਕ ਪਾਠਕਹ ਹਰਿ ਭਗਤਿ ਰਸ ਚੌਪਈਆ ੧੮੧, ਸਾਖੀਆ ਨਾਲ ਸੰਪੂਰਨ ਦਸਮ ਸਿਕੰਧ ਹੋਆ ।......ਸੰਮਤ ੧੯੧੦ ਮਿਤੀ ਮਾਹੋ ਦਿਨੇ ੨੦ । (ਪਤ੍ਰਾ ੨੪੪)
ਪੋਥੀ ਸੰਪੂਰਨ ਹੋਈ, ਭੁਲ ਚੁਕ ਬਖਸਣੀ । ਵਾਧਾ ਘਾਟਾ ਅਖਰ ਸੋਧ ਪੜ੍ਹਨਾ । ਲਿਖਾਰੂ ਅਜਾਣ ਹੈ, ਸਾਧ ਸੰਗਤਿ ਬਖਸਣ ਜੋਗ ਹੈ ॥ਦੋਹਿਰਾ॥

ਮਾਘ ਸੁਦੀ ਥਿਤ ਤ੍ਰਿਤੀਆ, ਭੂਮ ਪੁਤ੍ਰ ਪਹਿਚਾਨ ।
ਪੋਥੀ ਸੰਪੂਰਣ ਭਈ, ਜਸੀਆ ਮਧ ਗ੍ਰਾਮ ॥

ਦੋਹਿਰਾ॥ ਬ੍ਰਾਹਮਣ ਚੰਨਣ ਜਾਤ ਹੈ, ਨਿਹਾਲ ਸਿੰਘ ਤੋ ਨਾਮ ।
ਤਿਸ ਕੋ ਤੋ ਦਸਖਤਿ ਹੈ, ਸੰਤਨ ਕੋ ਪ੍ਰਣਾਮ ॥
(ਪਤ੍ਰਾ ੨੪੫)

## ੩੯. ਭਾਗਵਤ ਦਸਮ ਸਕੰਧ ਨੰ: ੧੦੯੬

ਲੇਖਕ—ਕਵਿ ਕ੍ਰਿਸ਼ਨ ਦਾਸ ਤੇ ਨਿਹਾਲ ।
ਆਕਾਰ—$10\frac{1}{2}''\times 11\frac{1}{4}''$, ਲਿਖਤ $7\frac{3}{4}''\times 8\frac{3}{4}''$ ।
ਵੇਰਵਾ—ਪਤ੍ਰੇ ੨੧੫; ਪ੍ਰਤੀ ਸਫ਼ਾ ੧੮ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁਧ; ਹਾਸ਼ੀਆ ਸਿੱਧਾ ਸਾਦਾ ਲਾਲ ਲਕੀਰਾਂ ਵਾਲਾ; ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾ—ਸੰਮਤ ੧੮੪੦ ਬਿ: । ਲਿਖਾਰੀ-ਇੰਦ੍ਰ ਸੈਨ, ਬ੍ਰਾਹਮਣ ।
ਸਥਾਨ-ਚੰਦ੍ਰ ਭਾਗਾ (ਝਨਾਂ) ਨਦੀ ਦਾ ਕਿਨਾਰਾ (ਪਰ ਕਿਹੜਾ ਸਥਾਨ ਜਾਂ ਪਿੰਡ, ਇਸ ਬਾਰੇ ਲਿਖਾਰੀ ਨੇ ਕੋਈ ਪਤਾ ਸਤਾ ਨਹੀਂ ਦਿਤਾ)।

ਆਰੰਭ—੧ ੴ ਸਤਿਗੁਰ ਪ੍ਰਸਾਦਿ । ਓਅੰ ਸ੍ਵਸਤਿ ਸ੍ਰੀ ਗਣੇਸਾਇ ਨਮਹ ॥੧॥੧॥
ਅਥ ਸ੍ਰੀ ਭਾਗਵਤੇ ਦਸਮ ਸਕੰਧਿ ਲਿਖਤੇ ।
ਦੋ ਮਤਿ ਘਟਿ ਮਹਿ ਏਕ ਸਮ, ਬੋਲਤਿ ਏਕ ਸਮਾਨ ।

ਇਕ ਗਾਵੈ ਗੁਣ ਸਿਆਮ ਕੇ, ਇਕ ਵਰਜੇ ਸੁਰ ਗਿਆਨ ॥ ੧ ॥

(ਪਤ੍ਰਾ ੧)

ਅੰਤ— ...ਜੈ ਜੈ ਜੈ ਕਰੁਣਾ ਭੰਡਾਰ । ਜਨੁ ਨਿਹਾਲ ਪਗਿ ਪਰਿ ਬਲਿਹਾਰੁ ॥ ੧੯੧ ॥
ਇਤਿ ਸ੍ਰੀ ਭਾਗਵਤੇ ਮਹਾ ਪੁਰਾਣੇ ਦਸਮ ਸਕੰਧੇ ਨਵਹਿ ਧਿਆਇ ਸਪੂਰਨ ਸਮ ਪਤੰ । (ਅੱਗੇ ਲਿਖਾਰੀ ਵਲੋਂ)

ਚਉਪਈ ॥ ਸੰਬਤਿ ਸਹਸ ਅਸਟਿ ਦਸ ਜਾਨੋ । ਅਧਕ ਬਰਖ ਚਾਲੀਸ ਪ੍ਰਮਾਨੋ ।
ਬੈਸਾਖ ਮਾਸ ਕ੍ਰਿਸਨ ਪੱਖ ਨਵਮੀ । ਬ੍ਰਿਗਵਾਰੇ ਦਿਨ ਲਿਖਤ ਸਪੂਰਨੀ ।

ਦੋਹਰਾ ॥ ਇੰਦ੍ਰ ਸੈਨ ਬ੍ਰਹਮਨ ਲਿਖੀ, ਚੰਦ੍ਰ ਭਾਗ ਕੇ ਤੀਰ ।
ਜੋ ਹਮ ਨੈ ਭੁਲ ਚੁਕ ਲਿਖੀ, ਸਭੁ ਖਿਮੀਓ ਬਲਿਬੀਰ ।
ਸਾਖੀ ੧੯੧ ॥ ਚਉਪਈ ॥ ੧੯੧ ॥ ਜ਼ੁਮਲਾ ੩੮੨, ਸੰਪੂਰਨੰ ॥

(ਪਤ੍ਰਾ ੨੧੫)

## ੪੦. ਸ੍ਰੀ ਭਾਗਵਤ ਦਸਮ ਸਕੰਧ

ਨੰ: ੭੩੫

ਲੇਖਕ— ਕਵਿ ਕ੍ਰਿਸ਼ਨ ਦਾਸ ਤੇ ਨਿਹਾਲ ।

ਆਕਾਰ— $7\frac{3}{4}'' \times 6''$, ਲਿਖਤ $6\frac{1}{2}'' \times 5\frac{1}{4}''$ ।

ਵੇਰਵਾ— ਪਤ੍ਰੇ ੫੧੯; ਪ੍ਰਤੀ ਸਫ਼ਾ ੧੩—੧੧ ਸਤਰਾਂ; ਕਾਗ਼ਜ਼ ਪਤਲਾ ਵਿਲਾਇਤੀ; ਲਿਖਤ ਸਿੱਧੀ ਸਾਦੀ ਤੇ ਕੁਝ ਅਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਛੰਦਾਂ ਦੇ ਨਾਮ, ਕ੍ਰਮ-ਅੰਕ ਤੇ ਸਿਰਲੇਖ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ । ਅੰਤ ਵਿਚ ਸੰਨ-ਸੰਮਤ ਦਾ ਵੇਰਵਾ ਗੁਰਮੁਖੀ ਦੇ ਨਾਲ ਹੀ ਲੰਡੇ ਅੱਖਰਾਂ ਵਿਚ ਵੀ ਦਿੱਤਾ ਹੋਇਆ ।

ਸਮਾਂ— ਸੰਮਤ ੧੯੪੦ ਬਿ: । ਲਿਖਾਰੀ-ਭਾਈ ਸਾਧੂ ਸਿੰਘ, ਸੁੰਦਰ ਸਿੰਘ । ਸਥਾਨ-ਬਾਵਲੀ ਸਾਹਿਬ, ਸਰਾਇ ਇਮਾਨਤ ਖ਼ਾਨ ।

ਆਰੰਭ— ੧ਓ ਸਤਿਗੁਰੁ ਪ੍ਰਸਾਦਿ । ਸ੍ਰੀ ਗਣੇਸਾਯ ਇਨਮ: । ਅਥਿ ਸ੍ਰੀ ਮਤ ਭਾਗਵਤਿ ਦਸਮ ਸਿਕੰਧਿ ਭਾਖਾ ਲਿਖਤੇ। ਟੀਕਾ-ਕ੍ਰਿਸਨ ਦਾਸ ਕ੍ਰਿਤਿ । ਟੀਕਾਕਾਰੋ ਵਾਚ । ਦੋਹਿਰਾ :

ਦੋ ਮਤਿ ਘਟਿ ਮੈ ਪਰਸਪਰ, ਬੋਲਤਿ ਏਕ ਸਮਾਨ ।
ਇਕ ਗਾਵੈ ਗੁਣੁ ਸਜਾਮ ਕੇ, ਇਕੁ ਵਰਜੈ ਸੁਰੁ ਗਿਆਨ ॥ ੧ ॥

(ਪਤ੍ਰਾ ੧)

ਅੰਤ— ...ਅੰਤਰਿ ਬਾਹਰਿ ਤੁਮ ਹੀ ਬਸੋ । ਅਤਿ ਰਸ ਮਹਿ ਹਮ ਸਿਉ ਮਿਲਿ ਹਸੋ।

ਜੈ ਜੈ ਕਰੁਣਾ ਭੰਡਾਰ । ਜਨ ਨਿਹਾਲ ਪਗ ਪਰਿ ਬਲਿਹਾਰ ॥ ੧੯੧ ॥ ਇਤਿ ਸ੍ਰੀ ਭਾਗਵਤੇ ਮਹਾ ਪੁਰਾਣੇ ਦਸਮ ਸਿਕੰਧੇ ਸ੍ਰੀ ਸਕ ਪਰੀਖਤ ਸੰਬਾਦੇ ਕਵਿ ਕ੍ਰਿਸਨ ਦਾਸ ਕ੍ਰਿਤਿ ਸੰਪੂਰਣੰ, ਸਮਾਪਤੰ । ਨੇਵੇਂ ਧਿਆਇ ਸੰਪੂਰਣ ॥ ੧੯੧ ॥ ਓਅੰ ਤਤ ਸਤਿ ਸ੍ਰੀ ਪ੍ਰਮਾਤਮਾਯ ਨਮ: । ਸੰਮਤੁ ਉਨੀ ਸੈ ਚਾਲੀ ਮਿਤੀ ਸਾਵਣ ਦੀ ਛਬੀ ਤ੍ਰੀਕ ਵੀਰਵਾਰ ਪੋਥੀ ਸੰਪੂਰਣ ਹੋਈ । ਭੁਲੁ ਚੁਕੁ ਮਾਫੁ ਕਰਨਾ । ਸੰਮਤ ੧੯੪੦ (ਲੰਡੇ ਅੱਖਰ)

ਪੋਥੀ ਲਿਖੀ ਭਾਈ ਸਾਧੂ ਸਿੰਘ, ਕੁਛ ਭਾਈ ਮਾਧੋ, ਕੁਛ ਸੁੰਦਰ ਸਿੰਘ ਖਤ੍ਰੀ, ਜਾਗਾ ਬਾਵਲੀ ਸਾਹਬੁ, ਸਰਾਂਉ ਇਮਾਨਤ ਖਾਂ ਦੀ, ਓਲੇ ਦੇ ਪਾਸੇ । (ਪਤ੍ਰੇ ੫੧੮-੧੯)

## ੪੧. ਭਾਗਵਤ ਦਸਮ ਸਕੰਧ

ਨੰ: ੨੩੨੩

ਲੇਖਕ—ਕਵਿ ਕ੍ਰਿਸ਼ਨ ਦਾਸ ਤੇ ਨਿਹਾਲ ।

ਆਕਾਰ—$6\frac{1}{2}'' \times 7''$, ਲਿਖਤ $4\frac{1}{2}'' \times 6''$ ।

ਵੇਰਵਾ—ਪਤ੍ਰੇ ੫੩੯; ਪ੍ਰਤੀ ਸਫ਼ਾ ੧੪ ਸਤਰਾਂ: ਕਾਗਜ਼ ਕਸ਼ਮੀਰੀ; ਲਿਖਤ ਸਾਫ਼, ਤੇ ਸ਼ੁੱਧ, ਪਰ ਸਿੱਧੀ ਸਾਦੀ; ਹਾਸ਼ੀਆ ਚੌਕੋਰ ਸੁੰਦਰ ਰੰਗੀਨ ਲਕੀਰਾਂ ਵਾਲਾ, ਮੁੱਢਲੇ ਸਫ਼ੇ ਦਾ ਹਾਸ਼ੀਆ ਦੂਹਰਾ (ਰੰਗੀਨ); ਲਿਖਾਰੀ ਨੇ ਲਿਖਤ ਦੀ ਖ਼ੂਬਸੂਰਤੀ ਵਧਾਉਣ ਲਈ ਥਾਂ ਪਰ ਥਾਂ ਲਾਲ ਸਿਆਹੀ ਸਿਰਲੇਖਾਂ, ਅੰਤਮ ਲੇਖਾਂ, ਛੰਦਾਂ ਦੇ ਨਾਵਾਂ, ਵਿਸ਼੍ਰਾਮ-ਚਿਨ੍ਹਾਂ ਤੇ ਅੰਕਾਂ ਆਦਿ ਲਈ ਆਜ਼ਾਦੀ ਨਾਲ ਵਰਤੀ ਹੈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਪੁਸਤਕ ਦੋ ਸੌ ਸਾਲ ਪੁਰਾਣੀ ਜਾਪਦੀ ਹੈ । ਲਿਖਾਰੀ—ਨਾ ਮਾਲੂਮ ।

ਆਰੰਭ—੧ਓ ਸ੍ਰੀ ਗਣੇਸਾਯ ਨਮ: । ਓਅੰ ਨਮੋ ਭਗ(ਵ)ਤੇ ਵਾਸਦੇਵਾਇ । ਅਥ ਸ੍ਰੀ ਭਾਗ(ਵ)ਤ ਦਸਮਿ ਸਿਕੰਧ ਲਿਖਤੇ । ਓਅੰ । ਦੋ ਮਤ ਘਟ ਮਹਿ ਪਰਸਪਰਿ ।...... (ਪਤ੍ਰਾ ੧)

ਅੰਤ—ਜੈ ਜੈ ਜੈ ਕਰੁਣਾ ਭੰਡਾਰਿ । ਜਨ ਨਿਹਾਲ ਪਗਿ ਪਰਿ ਬਲ਼ਿਹਾਰਿ ॥ ੧੯੧ ॥ ਇਤ ਸ੍ਰੀ ਭਾਗਵਤੇ ਮਹ ਪੁਰਾਣੇ ਦਸ(ਮ) ਸਿਕੰਦੇ, ਸੁਕ ਪਰੀਛਤਿ ਸੰਬਾਦੇ ਨਵ ਧਿਆਇ ਰਾਮ ਕ੍ਰਿਸਨ ਅਰਪਨ ਮਸਤੁ । ਸੁਭਮਸਤੁ । ਸੁਭੰ । ਸੁਭੰ । ਸੁਭੰ । ਸੁਭੰ । ਸਾਖੀਆ ਨਾਲਿ ਚਉਪਈ ੧੯੧ ॥ (ਪਤ੍ਰਾ ੫੩੯)

ਇਸ ਤੋਂ ਅੱਗੇ ਛੇ ਵਾਧੂ ਪਤ੍ਰਿਆਂ ਉਤੇ ਕਿਸੇ ਹੋਰ ਕਲਮ ਤੋਂ ਜਪੁਜੀ ਸਾਹਿਬ ਦੀਆਂ ੩੮ ਪਉੜੀਆਂ ਦੇ ਜਾਪੁ ਜਪਣ ਦੇ ਅਦਭੁਤ ਸ਼ੁਭ ਫਲ ਸੰਖੇਪ ਰੂਪ ਵਿਚ ਲਿਖੇ ਹਨ, ਜੋ ਮੰਤ੍ਰ-ਸ਼ਾਸਤ੍ਰ ਨਾਲ ਸੰਬੰਧ ਰਖਦੇ ਹਨ।

## ੪੨. ਭਾਗਵਤ ਇਕਾਦਸ਼ ਸਕੰਧ ਭਾਖਾ (ਗਿਆਨ ਮੰਜਰੀ ਆਦਿ ਸਮੇਤ)

ਨੰ: ੭੯੨

ਲੇਖਕ—ਕਵਿ ਚਤੁਰ ਦਾਸ (ਸੰਮਤ ੧੬੯੨ ਬਿ:) ।

ਆਕਾਰ—$6\frac{1}{2}'' \times 4\frac{3}{4}''$, ਲਿਖਤ $5\frac{1}{4}'' \times 3\frac{3}{4}''$ ।

ਵੇਰਵਾ—ਪਤ੍ਰ ਭਾਗਵਤ ਇਕਾਦਸ ਸਕੰਧ (ਚਤੁਰ ਦਾਸ) ੨੨੬, ਗਿਆਨ ਮੰਜਰੀ (ਮਨੋਹਰ ਦਾਸ, ਨਿਰੰਜਨੀ) ੨੨੬–੨੬੧, ਗ੍ਰੰਥ ਸ਼ਤ ਪ੍ਰਸ਼ਨੋਤਰੀ (ਮਨੋਹਰ ਦਾਸ, ਨਿਰੰਜਨੀ) ੨੬੧–੨੯੬, ਵੇਦਾਂਤ ਪਰਿਭਾਖਾ (ਸ੍ਰੀ ਵੇਦਾਂਤ ਮਹਾ ਵਾਕਯ ਕ੍ਰਿਤ ਮਨੋਹਰ ਦਾਸ, ਨਿਰੰਜਨੀ) ੨੯੬–੩੨੭, ਗ੍ਰੰਥ ਖਟ ਪ੍ਰਸ਼ਨੀ (ਮਨੋਹਰ ਦਾਸ, ਨਿਰੰਜਨੀ) ੩੨੭–੪੨੭, ਗਯਾਨ ਚੂਰਨ ਵਚਨਿਕਾ (ਮਨੋਹਰ ਦਾਸ, ਨਿਰੰਜਨੀ) ੪੨੭–੪੬੧, ਖਟ ਸ਼ਾਸਤ੍ਰ ਨਿਰਧਾਰ (ਵਲੀ ਰਾਮ) ੪੬੧-੪੬੩, ਬਾਬਾ ਸੁੰਦਰ ਦਾਸ ਦੇ ਸਵੈਯੇ ੧੬੯, ਕੱਲ ਪਤ੍ਰ ੬੩੨; ਪ੍ਰਤੀ ਸਫ਼ਾ ੧੧ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਕਈ ਥਾਵੇਂ ਕੁਝ ਸਿਰਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਲਿਖੇ ਹੋਏ; ਸੁੰਦਰ ਦਾਸ ਦੇ ਸਵੈਯੇ ਪਤ੍ਰਾ ੯੬ ਤੋਂ ੧੦੪ ਤਕ, ਕੁਝ ਕਠਿਨ ਸ਼ਬਦਾਂ ਦੇ ਅਰਥ ਉਨ੍ਹਾਂ ਦੇ ਨਾਲੋ ਨਾਲ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—੧੮ਵੀਂ ਸਦੀ ਤੋਂ ੧੯ਵੀਂ ਸਦੀ ਦੇ ਅਖ਼ੀਰ ਤਕ । ਲਿਖਾਰੀ—ਨਾ ਮਾਲੂਮ ।

ਆਰੰਭ—੧ ਓ ਸੁਅਸਤਿ ਸ੍ਰੀ ਗਣੇਸਾਏ ਨਮ: । ਅਥ ਸ੍ਰੀ ਭਾਗਵਤੇ ਏਕਾਦਸ ਸਿਕੰਧੇ ਭਾਖਾ ਲਿਖਤੇ ॥ ਚੌਪਈ ॥ ਸੰਤ ਦਾਸ ਸਤਿਗੁਰ ਕੇ ਚਰਣਾ । (ਪਤ੍ਰਾ ੧)

ਅੰਤ— ... ਤੇ ਮੇਰੇ ਉਰ ਨਿਤ ਬਸੇ, ਸੰਤ ਦਾਸ ਗੁਰਦੇਵ ॥ ੬੦ ॥

ਇਤਿ ਸ੍ਰੀ ਭਾਗਵਤੇ ਮਹਾ ਪੁਰਾਣੇ ਇਕਾਦਸ ਸਿਕੰਧੇ ਸ਼ੁਕ ਪਰੀਛਤ ਸੰਬਾਦੇ ਭਾਖਾਯਾ ਸ੍ਰੀ ਕ੍ਰਿਸਨ ਬੈਕੁੰਠ ਪਿਆਨੋ ਨਾਮ ਏਕਤੀਸੋ ਧਿਆਇ ॥ ੩੧ ॥ (ਪਤ੍ਰਾ ੨੨੬)

### (ਅ) ਗਿਆਨ ਮੰਜਰੀ (ਮਨੋਹਰ ਦਾਸ, ਨਿਰੰਜਨੀ) ਸੰ: ੧੭੧੬ ਬਿ: ।

ਆਰੰਭ—੧ਓ ਸ੍ਰੀ ਪਰਮਾਤਮਨੇ ਨਮਹ । ਅਥ ਗਿਆਨ ਮੰਜਰੀ ਲਿਖਯਤੇ ॥ਦੋਹਰਾ ॥

ਆਤਮ ਕੇ ਅਗਿਆਨ ਤੈ, ਸਬੈ ਊਪਜੈ ਜਾਨ ।... (ਪਤ੍ਰਾ ੨੨੬)

ਅੰਤ—ਮਨੋਹਰ ਦਾਸ ਨਿਰੰਜਨੀ, ਸੋ ਸ੍ਵਾਮੀ ਸੋ ਦਾਸ ।

ਸ੍ਵਾਮੀ ਦਾਸ ਭਯੋ ਏਕ ਸੋ, ਮਹਾਕਾਸ ਘਟਾਕਾਸ ॥ ੪੦੧ ॥

ਇਤਿ ਸ੍ਰੀ ਗਯਾਨ ਮੰਜਰੀ ਨਾਮ ਭਾਖਾ ਗ੍ਰੰਥ ਕਥਿਤੇ ਮਨੋਹਰ ਦਾਸ ਨਿਰੰਜਨੀ ਸੰਪੂਰਨ ਸਮਾਪਤ । (ਪਤਾ ੨੬੧)

(ੲ) ਗ੍ਰੰਥ ਸ਼ਤ ਪ੍ਰਸ਼ਨ-ਉੱਤਰੀ (ਮਨੋਹਰ ਦਾਸ, ਨਿਰੰਜਨੀ)

ਆਰੰਭ—ਸ੍ਰੀ ਪਰਮਾਤਮਏ ਨਮਹ। ਅਥ ਗ੍ਰਿੰਥ ਸਤ ਪ੍ਰਸਨ-ਉਤਰੀ ਲਿਖਤੇ॥ ਸੋਰਠਾ॥
ਵਾਰਜ ਲਖ ਕਰਿ ਜਾਨ, ਨਿਰਗੁਣ ਸਰਗੁਣ ਯੋ ਕਹਜੋ।... (ਪਤ੍ਰ ੨੬੧)

ਅੰਤ—...ਹੋ ਤੂੰ ਹੋ ਤੂੰ ਏਕ ਹੀ॥ ੧੩॥ ਇਤਿ ਸ੍ਰੀ ਸਤ ਪ੍ਰਸਨੋਤਰੀ ਭਾਖਾ ਗ੍ਰਿੰਥ
ਮਨੋਹਰ ਦਾਸ ਨਿਰੰਜਨੀ ਕਥਿਤੇ ਨਵਮ ਖੰਡਹ ॥ ੯॥ (ਪਤ੍ਰਾ ੨੯੬)

(ਸ) ਵੇਦਾਂਤ ਪਰਿਭਾਖਾ (ਮਨੋਹਰ ਦਾਸ, ਨਿਰੰਜਨੀ) ਸੰ: ੧੭੧੭ ਬਿ:।

ਆਰੰਭ—੧ ਓ ਸ੍ਰੀ ਗੁਰੂ ਭਜੋ ਨਮਹ। ਅਥ ਵੇਦਾਂਤ ਪ੍ਰਭਾਖਾ ਲਿਖਤੇ। ਕਰਤਾ
ਗ੍ਰਿੰਥ ਕਰਿਬੇ ਮੈਂ ਨਿਰਬਿਘਨ ਸੁਖ ਚਾਹੇ ਹੈ॥
ਦੋਹਰਾ॥ ਮੰਗਲ ਦੇ ਮੋਹਿ ਦੇਵ ਗਣੇਸ। (ਪਤ੍ਰਾ ੨੯੬)

ਅੰਤ—ਸੰਬਤ ਸਤ੍ਰਾ ਸੈ ਮਹੀ, ਸੋਰਹ ਵਰਖ ਵਤੀਤਿ।
ਵਰਖ ਸਤ੍ਰਹੇ ਮਹਿ ਕਰੀ, ਖਟ ਮਾਸਿ ਤਾਹਿ ਵਤੀਤ।
ਆਸੋਜ ਵਦਿ ਹੈ ਚਤੁਰਦਸ, ਕ੍ਰਿਸਨ ਪਖ ਸਨਿਵਾਰ।
ਭਾਖਾ ਪੂਰਨ ਸਭ ਭਈ, ਮਾਸ ਏਕ ਕ੍ਰਿਤਕਾਰ ॥੨੯੧॥
ਇਤਿ ਸ੍ਰੀ ਵੇਦਾਂਤ ਮਹਾ ਵਾਕਜ ਭਾਖਾ ਨਾਮ ਗ੍ਰੰਥ ਕਥਤੇ ਮਨੋਹਰ ਦਾਸ
ਨਿਰੰਜਨੀ ਸੰਪੂਰਣ ਸਮਾਪਤ ॥ ਗ੍ਰਿੰਥ ॥ (ਪਤ੍ਰਾ ੩੨੭)

(ਹ) ਗ੍ਰਿੰਥ ਖਟ ਪ੍ਰਸ਼ਨੀ (ਮਨੋਹਰ ਦਾਸ, ਨਿਰੰਜਨੀ)

ਆਰੰਭ—ਓ ਸ੍ਰੀ ਪਰਮਾਤਮਨੇ ਨਮ:। ਅਥ ਗ੍ਰਿੰਥ ਖਟ ਪ੍ਰਸ਼ਨ ਅਰੰਭਤੇ॥ ਪ੍ਰਥਮ ਗ੍ਰੰਥ
ਕੋ ਕਰਤਾ ਗ੍ਰੰਥ ਕੀ ਆਦਿ ਇਸ਼ਟ ਦੇਵਤਾ ਕੋ ਸ੍ਰੂਪ ਦਿਖਾਵਤ ਹੈ।...
ਦੋਹਰਾ॥ ਦ੍ਰਿਸਟਾ ਏਕ ਸਰੂਪ ਹੈ।... ... (ਪਤ੍ਰਾ ੩੨੭)

ਅੰਤ—..ਸੁਨ ਬਚਨਨ ਕੈ ਸੋ ਪਰੈ, ਰਹਜੋ ਏਕ ਅਵਿਸੇਖ॥ (॥੮੬॥) ਇਤਿ
ਸ੍ਰੀ ਖਟ ਪ੍ਰਸ਼ਨੀ ਨਿਰਨੰ ਨਾਮ ਭਾਖਾ ਗ੍ਰੰਥ ਮਨੋਹਰ ਦਾਸ ਨਿਰੰਜਨੀ ਕਥਤੇ
ਸੰਪੂਰਣ ਭਵੇਤ॥... (ਪਤ੍ਰਾ ੪੨੬)

(ਕ) ਗਜਾਨ ਚੂਰਨ ਵਚਨਿਕਾ

(ਮਨੋਹਰ ਦਾਸ, ਨਿਰੰਜਨੀ) ਸੰਮਤ ੧੮੪੭ ਬਿ:।

ਆਰੰਭ—ਸ੍ਰੀ ਸਤਿਗੁਰ ਪ੍ਰਸਾਦਿ। ਸ੍ਰੀ ਪ੍ਰਮਾਤਮਨੇ ਨਮ:। ਅਥ ਗਜਾਨ ਚੂਰਨ
ਵਚਨਿਕਾ ਲਿਖਜਤੇ॥ ਦੋਹਰਾ॥ ਰਵਿ ਗੁਰੂ ਦ੍ਵੈ ਸਮ ਤੁਲ ਹੈ.. (ਪਤ੍ਰਾ ੪੨੭)

ਅੰਤ—...ਸੋਈ ਅਪਨੋ ਆਪ ਹੈ, ਅਹੰ ਰੋਗ ਬਿਲਜ ਮਾਨ॥ (੪॥) ਸ੍ਰੀ॥ ਇਤਿ

ਸ੍ਰੀ ਗਜਾਨ ਚੂਰਣ ਵਚਨਿਕਾ ਸੰਪੂਰਣੰ ਸਮਾਪਤ ॥ ਦੋਹਰਾ (ਲਿਖਾਰੀ ਵਲੋਂ)॥
ਸੰਬਤੁ ਅਠ ਦਸ ਸੈ ਭਏ; ਉਪਰਿ ਬਰਖ ਚਲੀਸ ॥
ਤਾਂ ਤੇ ਊਪਰਿ ਸਮਤ ਹੈ, ਵਾਰ ਵਾਰ ਰਜਨੀਸ ॥ ੧ ॥ (ਪਤ੍ਰੇ ੪੬੮-੬੧)

## (ਖ) ਖਟ ਸ਼ਾਸਤ੍ਰ ਨਿਰਧਾਰ (ਵਲੀ ਰਾਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਖਟ ਸਾਸਤ੍ਰ ਨਿਰਧਾਰ । ਪਰਮਾਤਮ ਕਉ ਨਿਜ ਪਰਣਾਮ ॥ (ਪਤ੍ਰਾ ੪੬੧)

ਅੰਤ—ਵਲੀ ਸਰਬ ਮਤਿ ਪੂਰਨ ਏਕ । ਅਪਨੀ ਭਾਵਰ ਭਇਆ ਅਨੇਕ ॥ ੧ ॥ (ਪਤ੍ਰੇ ੪੬੨-੬੩)

## (ਗ) ਸਵੈਯੇ ਸੁੰਦਰ ਦਾਸ ਜੀ ਕੇ

ਆਰੰਭ—੧ ਓ ਸਤਿਗੁਰ ਪ੍ਰਸਾਦਿ । ੧ ਓ ਸ੍ਰੀ ਗਣੇਸਾਇ ਨਮ: ॥ ਰਾਮ ਜੀ ਸਤਿ ਸ੍ਰੀ ਗੁਰਦੇਵ ਦਾਦੂ ਪ੍ਰਸਾਦਿ, ਬਾਬਾ ਸੁੰਦਰ ਦਾਸ ਜੀ ਕਾ ਸਵਯੇ । ਲਿਖਤੰ ਪ੍ਰਥਮਹਿ ਗਰਦੇਵ ਕੋ ਅਗ ॥ਇੰਦਵ ਛੰਦ॥ਮੌਜ ਕਰੀ ਗੁਰਦੇਵ ਦਇਆ ਕਰਿ। (ਪਤ੍ਰਾ ੧)

ਅੰਤ— ਸੁੰਦਰ ਮੌਨ ਗਹੀ ਸਿਧ ਸਾਧਿਕ, ਕੌਨ ਕਹੇ ਉਸ ਕੀ ਮੁਖਿ ਬਾਤੈ ॥ ੧੫ ॥ ਇਤਿ ਸ੍ਰੀ ਅਸਚਰਜ ਕੋ ਅੰਗ ਸੰਪੂਰਣੰ ॥ ਸਮਾਪਤੰ ॥ ੩੪ ॥ ਚੌਤੀਸ ॥ (ਪਤ੍ਰੇ ੧੬੮-੬੯)

## ੪੩. ਭਾਗਵਤ ਇਕਾਦਸ਼ ਸਕੰਧ (ਭਗਵਤ ਗੀਤਾ ਆਦਿ ਸਮੇਤ) ਨੰ: ੬੯੪੬

ਲੇਖਕ-ਚਤੁਰ ਦਾਸ ।

ਆਕਾਰ-7″×4$\frac{3}{4}$″, ਲਿਖਤ 5″× 3$\frac{1}{2}$″ ।

ਵੇਰਵਾ—ਪਤ੍ਰੇ ਭਾਗਵਤ ਇਕਾਦਸ਼ ਸਕੰਧ (ਚਤੁਰ ਦਾਸ) ੧੩-੩੦੫ (੨੯੨), ਭਗਵਤ ਗੀਤਾ (ਆਨੰਦ ਰਾਮ) ੩੦੫-੩੭੮, ਸਾਰ ਗੀਤਾ ੩੭੮-੩੮੭, ਵਿਚਾਰ ਮਾਲਾ (ਅਨਾਥ ਪੁਰੀ) ੩੮੮-੪੧੨, ਪ੍ਰਸ਼ਨੋੱਤਰ ਮਾਲਾ (ਸ਼ੁਕ ਪਤਿ) ੪੧੨-੪੧੭, ਅਪ੍ਰੋਖ ਅਨੁਭਉ (ਸ਼ੰਕਰਾਚਾਰਜ) ੪੧੮-੩੪, ਗਜਾਨ ਸੁਰੋਦਯ ਮਹਲਾ ੧, ੪੩੪-੪੬੦, ਪ੍ਰੇਮ ਅੱਛਰੀ ਮਹਲਾ ੧, ੪੬੧-੪੬੫; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਲਿਖਤ ਸਾਫ਼ ਤੇ ਸ਼ੁੱਧ; ਸਿਰਲੇਖ, ਕ੍ਰਮ-ਅੰਕ ਆਦਿ ਅਨੇਕ ਥਾਵੀਂ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ-ਸੰਗ੍ਰਹ ਸਜਿਲਦ, ਜੋ ਅਧੂਰਾ ਹੋਣ ਤੇ ਵੀ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੭੦ ਬਿ:। ਲਿਖਾਰੀ—ਨਾ ਮਾਲੂਮ।
ਸਥਾਨ—ਹੈਦਰਾਬਾਦ (ਸਿੰਧ ਜਾਂ ਦੱਖਨ ?)।

ਆਰੰਭ—...ਬਿਸਤਰੈ। ਜਬ ਯਹ ਜੀਵ ਹਰਿਹਿ ਬੀਸਰਜੈ।
ਤਬ ਹਰਿ ਕੀ ਮਾਯਾ ਆਵਰਜੈ ॥ ੧੩ ॥ (ਪਤ੍ਰਾ ੧੩)

ਅੰਤ—ਪਰਮ ਗਯਾਨ ਪ੍ਰਗਟ ਕਰਯੋ, ਮਮ ਘਟ ਹ੍ਵੈ ਨਿਜ ਦੇਵ। ਤੇ ਮੇਰੇ ਉਰ ਨਿਤ ਬਸੈ ਸੰਤ ਦਾਸ ਗੁਰਦੇਵ ॥ ੧੩ ॥ ੪੩ ॥ ੨੯ ॥ ੯ ॥ ਇਤਿ ਸ੍ਰੀ ਭਾਗਵਤੇ ਮਹਾ ਪੁਰਾਣੇ ਏਕਾਦਸ ਸਕੰਧ ਸ੍ਰੀ ਸੁਕ ਪਰੀਖਿਤ ਸੰਬਾਦੇ ਭਾਖਾਯੰ ਸ੍ਰੀ ਕ੍ਰਿਸਨ ਬੈਕੁੰਠ ਪ੍ਰਯਾਣੋ ਨਾਮ ਇਕਤਿਸੋ ਧਯਾਯ ਸਮਾਪਤੰ ॥ ੩੧ ॥ ਏਕਾਦਸ ਸਕੰਧ ਸੰਪੂਰਣੰ ॥ ਦੋਹਰਾ ਸਲੋਕ ਚੌਪਈਅਨੁ ਕੀ ਸੰਖਯਾ ਕ੍ਰਮ ਸੋ ਜਾਨਨੀ ਸਕਲ ਗ੍ਰੰਥ ਕੀ ਸੰਖਯਾ ॥ ੪੩ ॥ ੧੩੮੫ ॥ ੨੩੭੯ ॥
(ਪਤ੍ਰਾ ੩੦੫)

## (ਅ) ਭਗਵਤ ਗੀਤਾ ਪਰਮਾਨੰਦ ਬੋਧ ਟੀਕਾ (ਕ੍ਰਿਤ ਆਨੰਦ ਰਾਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਸ੍ਰੀ ਗਣੇਸਾਇ ਨਮ:। ਅਥ ਭਗਵਤ ਗੀਤਾ ਅਨੰਦਾਰਾਮ ਕ੍ਰਿਤ ਪ੍ਰਮਾਨੰਦ ਬੋਧ ਲਿਖਯਤੇ ॥ ਦੋ: ॥ ਹਰਿ ਗੌਰੀਸ ਗਣੇਸ ਗੁਰ...। (ਪਤ੍ਰਾ ੩੦੫)

ਅੰਤ—ਇਹ ਗੀਤਾ ਸਾਸਤ੍ਰ ਜੋ ਪੜੈ, ਹੋਇ ਇਕਾਗ੍ਰ ਚਿਤ।
ਭੈ ਸੋਕ ਤਾਹਿ ਨ ਬਯਾਪਈ, ਬਿਸਨੁ ਪਦ ਪਾਵੈ ਮਿਤ ॥ ੮੪ ॥
ਇਤਿ ਸ੍ਰੀ ਭਗਵਤ ਗੀਤਾ ਸੂਪਨਿਖਤ ਸੁ ਬ੍ਰਹਮ ਬਿਦਯਾਂ ਜੋਗ ਸਾਸਤ੍ਰੇ ਸ੍ਰੀ ਕ੍ਰਿਸਨ ਅਰਜੁਨ ਸੰਬਾਦੇ ਮੋਖ ਸੰਨਯਾਸ ਜੋਗੋ ਨਾਮ ਅਸਟਾਦਸੋ ਧਯਾਇ॥੧੮॥ ਭਗਵਤ ਗੀਤਾ ਭਾਖਾ ਸੰਪੂਰਨ ਹੋਈ। ਭੂਲ ਚੂਕ ਬਖਸ ਲੈਨੀ। ਸਦਕਾ ਸੰਗਤ ਕਾ। ਕ੍ਰਿਸਨ ਕ੍ਰਿਸਨ ਜੀ। (ਪਤ੍ਰਾ ੩੭੮)

ਇਸ ਤੋਂ ਅੱਗੇ ਪਤ੍ਰਾ ੩੩੭ ਤਕ ਸਾਰ ਗੀਤਾ, ਪਤ੍ਰਾ ੪੧੨ ਤਕ ਵਿਚਾਰ ਮਾਲਾ (ਅਨਾਥ ਪੁਰੀ) ਕ੍ਰਮ ਅਨੁਸਾਰ ਦਰਜ ਹਨ।

## (ੲ) ਪ੍ਰਸ਼ਨੋੱਤਰ ਮਾਲਾ (ਸੁਕ ਪਤਿ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਥ ਪ੍ਰਸਨੋਤਰ ਮਾਲਾ ਲਿਖਯਤੇ ॥ ਦੋ: ॥
ਵੰਦੋ ਸ੍ਰੀ ਪ੍ਰਮਾਤਮਾ, ਵੰਦੋ ਸ੍ਰੀ ਗੁਰਦੇਵ।
ਪ੍ਰਸਨੋਤਰ ਮਾਲਾ ਰਚੋ, ਵੰਦੋ ਅਲਖ ਅਭੇਵ ॥ ੧ ॥ (ਪਤ੍ਰਾ ੪੧੨)

ਅੰਤ—ਪ੍ਰਸਨੋਤਰ ਮਾਲਾ ਰਤਨ, ਸੁਕਪਤਿ ਕਹੀ ਬਨਾਇ। ਸਬਦ ਸਹੰਸਕ੍ਰਿਤ ਸੇ

ਕਠਨ ਸੋ ਭਾਖਾ ਕਰਿ ਪ੍ਰਗਟਾਇ ॥ ੧੩ ॥ ਸੰਪੂਰਨ ਸਮਾਪਤੰ । ਵਾਹਿਗੁਰੂ ਰਾਮ ਜੀ । ਕ੍ਰਿਸਨ ਜੀ । ਰਾਮ ਜੀ ਕ੍ਰਿਸਨ ਜੀ । (ਪਤ੍ਰਾ ੪੧੭)

ਇਸ ਤੋਂ ਅੱਗੇ ਪਤ੍ਰਾ ੪੩੪ ਤਕ ਅਨੁਭਉ ਪ੍ਰਕਾਸ਼, ਪਤ੍ਰਾ ੪੬੦ ਤਕ ਗਜਾਨ ਸੁਰੋਦਯ ਮਹਲਾ ੧ ਦਰਜ ਹਨ ।

(ਸ) ਪ੍ਰੇਮ ਅੱਛਰੀ (ਗੁਰੂ ਨਾਨਕ)

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ੧ ॥ ਪ੍ਰੇਮ ਅਛਰੀ ਪ੍ਰਾਣ ਸੰਗਲੀ ਕੇ ਪ੍ਰਥਾਇ ਹੋਈ। ਰਾਜੇ ਸਿਵ ਨਾਭ ਪਾਸਹੁ ਪੈੜਾ ਮੋਖਾ ਲੈ ਆਇਆ। ਜਪ ਪੜ੍ਹ ਕੇ ਪੜ੍ਹਨੀ । (ਪਤ੍ਰਾ ੪੬੧)

ਅੰਤ—ਜਿਹਿ ਦੇਖਜੋ ਤਿਹਿ ਬਿਧ ਲਿਖਿਓ, ਜੋ ਅਸੁਧ ਹੁ ਜਾਇ ।
ਤੋ ਛਮਜ(ਹੁ) ਅਪਰਾਧ ਯਹ, ਦੋਸ ਨ ਮੋਹਿ ਲਗਾਇ ।
ਇਹੁ ਪੋਥੀ ਲਿਖੀ ਹੈਦਰਾਬਾਦ ਵਿਚ, ਸੰਪੂਰਨ ਹੋਈ ਅਸੂ ਮਹੀਨੇ ੨੯, ਥਿਤ ਤੀਜੁ ਕ੍ਰਿਸਨ ਪ੍ਰਖੁ ਗੁਰੁ ਵਾਰੁ ਸਮੁਤੁ ੧੮੭੦... । (ਪਤ੍ਰਾ ੪੬੫)

ਮਹਾ ਭਾਰਤ ਤੇ ਉਸ ਦੇ ਪਰਬ

੪੪. ਮਹਾ ਭਾਰਤ ਭਾਖਾ ਨੰ: ੧੮੪੪

ਲੇਖਕ—ਕਵੀ ਸਾਧੂ ਜਨ।

ਆਕਾਰ—10″+8″, ਲਿਖਤ $7\frac{3}{4}''\times5\frac{1}{2}''$ ।

ਵੇਰਵਾ—ਪਤ੍ਰੇ ੧੮੨; ਪ੍ਰਤੀ ਸਫ਼ਾ ੧੮ ਸਤਰਾਂ; ਕਾਗ਼ਜ ਦੇਸੀ; ਲਿਖਤ ਸਾਧਾਰਣ, ਜੋ ਕਿਸੇ ਅਨਜਾਣ ਲਿਖਾਰੀ ਦੀ ਲਿਖੀ ਹੋਣ ਕਰ ਕੇ ਕਈ ਥਾਵੀਂ ਅਸ਼ੁੱਧ ਵੀ ਹੈ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਵਿਸ਼ਾਮ-ਚਿੰਨ੍ਹ ਤੇ ਛੰਦਾਂ ਦੇ ਨਾਂ ਤਥਾ ਸਿਰਲੇਖ ਆਦਿ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੮੯੬ ਬਿ: । ਲਿਖਾਰੀ·· ਸਾਈਂ ਦਿੱਤਾ, ਬੀਲੀ।
ਸਥਾਨ-ਬਸਾਲਾ ( ? ) ।

ਆਰੰਭ—ਓਅੰ ਸੁਅਸਤ ਸ੍ਰੀ ਗਣੇਸਾਇ ਨਮਾ । ਅਥ ਮਹਾ ਭਾਰਥ ਲਿਖਤੇ ॥ ਦੋਹਿਰਾ ॥ ਹਰਿ ਪ੍ਰਭ ਕੋ ਨਿਤ ਪੂਜੀਐ...। (ਪਤ੍ਰਾ ੧)

ਅੰਤ—ਦੋ: ॥ ਸ੍ਰੀ ਮਹਾ ਭਾਰਥ ਪੁਰਾਣ ਕੋ, ਜਨ ਸਾਧੂ ਕੀਓ ਬਖਾਨ ।
ਸਹੰਸ ਕ੍ਰਿਤ ਭਾਖਾ ਕਰੀ, ਕਿਤਪਾ ਸ੍ਰੀ ਭਗਵਾਨ ॥ ੩੫ ॥
ਦੋ ॥ ਕ੍ਰਿਸਨ ਪ੍ਰਭੂ ਕਾ ਨਾਮ ਤੁਮ, ਉਚਰੋ ਅਬ ਪ੍ਰਬੀਨ ।
ਕ੍ਰਿਸਨ ਧਾਮ ਕੋ ਜਾਤ ਹੈ, ਨਿਰਬਾਨ ਪਦ ਕੋ ਚੀਨ ॥ ੩੬ ॥
ਦੋ ॥ ਪੜੇ ਸੁਣੇ ਸੋ ਮੁਕਤ ਹੋਇ, ਕ੍ਰਿਸਨ ਧਾਮ ਜਾ ਸੋਇ ।
ਪੋਥੀ ਸੰਪੂਰਣ ਭਈ, ਮਤ ਦੀਨੀ ਹਰ ਜੋਇ ॥ ੩੭ ॥

ਇਤ ਸ੍ਰੀ ਮਹਾ ਭਾਰਥ ਪਰਾਣੇ ਚਾਲੀਸਮੋ ਧਿਆ ॥ ੪੦ ॥ ਸ੍ਰੀ ਜਗਨ ਨਾਥ ਕੀ ਜੈ । ਹਰਿ ਕੋ ਭਜੈ ਸੋ ਹਰਿ ਹੀ ਲੈ । ਸਮਤ ਅਠਾਰਹ ਸੈ ॥ ੧੮੪੬ ॥ ਵੀ ਵੀ ੨੦ ਆਇਤ ਵਾਸਰੇ । ਲਿਖਤੁਮ ਸਾਈ ਦਿਤਾ ਬੀਲੀ, ਰਾਧੇ ਕ੍ਰਿਸਨ ਪੁਤ੍ਰ ਸੁਤਾ ਸੁਭ ਬਸਾਲਾ ਵਾਲਾ । ਪੋਥੀ ਪੂਰਣ ਹੋਈ ਬਸਾਲਾ ਵਿਚ । ਰਾਮ ਕ੍ਰਿਸਨ । ਰਾਮ ਕ੍ਰਿਸਨ ।... (ਪਤ੍ਰਾ ੧੮੨)

ਇਸ ਪੁਸਤਕ ਦਾ ਲੇਖਕ ਕਵੀ ਸਾਧੂ ਜਨ, ਜਿਸ ਨੇ ਸੁਦਾਮਾ ਦਰਿਦ੍ਰ ਤੇ ਫ਼ੁਟਕਲ ਸ਼ਬਦ-ਸਲੋਕ ਵੀ ਹਿੰਦੀ-ਪੰਜਾਬੀ ਵਿਚ ਲਿਖੇ ਹਨ, ਸ੍ਰੀ ਗੁਰੂ ਹਰਿਗੋਬਿੰਦ ਜੀ (ਛੇਵੇਂ ਪਾਤਸ਼ਾਹ) ਦਾ ਜਵਾਈ ਤੇ ਬੀਬੀ ਵੀਰੋ ਜੀ ਦਾ ਪਤੀ ਸੀ । ਇਸ ਕਵੀ ਦਾ ਇਕ ਛੰਦ ਇਸੇ ਨਾਂ (ਸਾਧੂ ਜਨ) ਦੀ ਛਾਪ ਹੇਠ ਗੁਰ ਬਿਲਾਸ ਪਾਤਸ਼ਾਹੀ ੬ (ਕ੍ਰਿਤ ਕਵੀ ਸੋਹਨ) ਵਿਚ ਵੀ ਦਰਜ ਹੈ, ਜੋ ਸ਼ੁੱਧ ਪੰਜਾਬੀ ਦਾ ਨਮੂਨਾ ਪੇਸ਼ ਕਰਦਾ ਹੈ ।

### ੪੫. ਮਹਾ ਭਾਰਤ ਭਾਖਾ (ਪੂਰਬਾਰਧ) ਨੰ: ੭੨੬੦

ਲੇਖਕ—ਕਵਿ ਕ੍ਰਿਸ਼ਨ ਲਾਲ ।

ਆਕਾਰ—$13\frac{1}{4}'' \times 11\frac{1}{4}''$, ਲਿਖਤ $9\frac{1}{4}'' \times 9\frac{1}{2}''$ ।

ਵੇਰਵਾ—ਪਤ੍ਰੇ ਪ੩੦; ਪ੍ਰਤੀ ਸਫ਼ਾ ੨੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਲਿਖਾਰੀ ਨੇ ਕਿਤੇ ਕਿਤੇ ਸਿਰਲੇਖਾਂ ਆਦਿ ਲਈ ਲਾਲ ਸਿਆਹੀ ਵੀ ਵਰਤੀ ਹੈ; ਅੰਤਲੇ ਦੋ ਪਤ੍ਰੇ ਕੁਝ ਫਟੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੧੨ ਬਿ: । ਲਿਖਾਰੀ—ਨਾ ਮਾਲੂਮ ।

ਸਥਾਨ- ਗੁਰਦੁਆਰਾ ਬਾਬੇ ਦੀ ਬੇਰ, ਸਿਆਲ ਕੋਟ ।

ਆਰੰਭ—੧ਓਅੰ ਸ੍ਵਸਤ ਸ੍ਰੀ ਗਣੇਸਾਯ ਨਮ:।੧ਓਅੰ ਨਮਹਿ ਸ੍ਵਸਤੀ;ਓਅੰ ਬਿਯਾਸਾਯ ਨਮ; ੧ ਓਅੰ ਸ੍ਰੀ ਗੁਰਚਰਣ ਕਮਲੇ ਭਿਯੋ ਨਮ: ਅਥ ਮਹਾ ਭਾਰਥ ਲਿਖਯਤੇ ॥ ਦੋ: ।। ਵੰਦੋ ਚਰਣ ਗਜ ਵਦਨ ਵਰ, ਜਾਂਕੀ ਪੂਜ ਅਪਾਰ ।... (ਪਤ੍ਰਾ ੧)

ਅੰਤ—ਚਾਰ ਪਦਾਰਥ ਉਪਜ ਹੀ ਪੜ੍ਹੈ ਸੁਣੈ ਹਿਤ ਸਾਰ ।
ਉਨ ਬਡਜੋ ਕੇ ਨਾਮ ਜਸ ਪ੍ਰਗਟਾਵੈ ਸੰਸਾਰ ॥ ੧੨੮ ॥
ਇਤਿ ਸ੍ਰੀ ਮਹਾ ਭਾਰਥ ਪੁਰਾਣੇ ਭੀਖਮ ਪਰਬਣੇ ਦਸਮ ਦਿਵਸ ਜੁੱਧ ਭੀਖਮ ਸਰ ਸਿਹਜਾ ਪਰ ਓਢਨਾ ਵਰ ਸਮਾਪਤੰ॥੯॥ਸ੍ਰੀ ਰਾਮ ਸ੍ਰੀ ਰਾਮ ... ॥ਸੰਮਤ੧੯੧੨॥
ਦ; ॥ ਸਿਜਾਲ ਕੋਟਿ ਕੇ ਪ੍ਰਗਣੇ, ਬਾਬੇ ਬੇਰ ਤਿਹ ਨਾਮੁ ।
ਤਹਾਂ ਬੈਠਿ ਪੁਸਤਕ ਲਿਖਯੋ ਸਤਿਗੁਰ ਚਰਨ ਧਿਆਨ । (ਪਤ੍ਰਾ ਪ੩੦)

ਇਸ ਜਿਲਦ ਵਿਚ ਆਦਿ ਪਰਬ (੧-੧੬੧), ਸਭਾ ਪਰਬ (੧੬੧-੨੦੪),

ਬਨ ਪਰਬ (੨੦੪-੩੪੧) ਵਿਰਾਟ ਪਰਬ ( ੪੧-੩੭੪), ਉੱਦਮ ਪਰਬ (੩੭੪-੪੩੦) ਤੇ ਭੀਖਮ ਪਰਬ (੪੩੦-੫੩੦) ਇਹ ੬ ਪਰਬ ਸ਼ਾਮਲ ਹਨ ਤੇ ਅੰਤਮ ਪਰਬ (ਭੀਖਮ ਪਰਬ) ਵਿਚ ਪਤ੍ਰਾ ੪੩੪ ਤੋਂ ੪੯੩ ਤਕ ਸ੍ਰੀ ਭਗਵਤ ਗੀਤਾ ਭਾਖਾ ਸ੍ਰੀ ਗੋਬਿੰਦ ਦਾਸ ਕ੍ਰਿਤ ਦਰਜ ਹੈ ।

## ੪੬. ਵਿਰਾਟ ਪਰਬ ਭਾਖਾ (ਮਹਾ ਭਾਰਤ) ਨੰ: ੨੩੭੧

ਲੇਖਕ—ਕਵੀ ਬੰਸੀ ।

ਆਕਾਰ—$6\frac{1}{2}''\times5''$, ਲਿਖਤ $4\frac{3}{4}''\times3\frac{1}{4}''$ ।

ਵੇਰਵਾ—ਪਤ੍ਰੇ ੧੯੪; ਪ੍ਰਤੀ ਸਫ਼ਾ ੧੦-੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਤੇ ਕਾਲੀਆਂ ਲਕੀਰਾਂ ਵਾਲਾ; ਮੁੱਢਲੇ ਪਤ੍ਰੇ ਦਾ ਦੂਹਰਾ ਸੁੰਦਰ ਰੰਗੀਨ ਹਾਸ਼ੀਆ: ਛੰਦਾਂ ਦੇ ਨਾਮ ਤੇ ਕੁਝ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਰਚਨਾ ਕਾਲ : ਸੰਮਤ ੧੬੨੧ ਬਿ:,ਨਕਲ- ਸੰਮਤ ੧੯੪੦ ਬਿ: ! ਲਿਖਾਰੀ-ਭਾਈ ਜਵੰਦ ਸਿੰਘ ਗ੍ਰਬੀ, ਪਲਟਨ ਨੰ: ੨, ਬੰਨੂ (ਸੂਬਾ ਸਰਹੱਦ-ਹੁਣ ਪਾਕਿਸਤਾਨ) ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮ: । ਸ੍ਰੀ ਨਾਨਕਾਇ ਨਮ: । ਅਥ ਵਯਰਾਠ (ਵਿਰਾਟ) ਪਰਬ ਗ੍ਰੰਥ ਲਿਖਯਤੇ ॥

ਦੋਹਰਾ ॥ ਗੁਰ ਗਣੇਸ ਗਜ ਮੁਖਾ ਗਜ, ਗਣਪਤ ਕੋ ਪ੍ਰਣਾਮੁ । (ਪਤ੍ਰਾ ੧)

ਅੰਤ- ਦਿਲੀ ਆਏ ਪਾਂਡ, ਚਰਨੀਂ ਲਾਗੇ ਮਾਤ ਕੇ ।
ਅਬ ਆਗੇ ਰਣ ਮਾਂਡ, ਜੁਧ ਕਰੇ ਸੰਗੁ ਕੈਰਵਾਂ ॥੫੫੬॥੧੦੦੦॥੧੫੫੬ ॥

ਦੋਹਿਰਾ ॥ ਇਤ ਸ੍ਰੀ ਭਾਰਥ ਪਰਬਣੇ, ਪਰਬ ਬੈਰਾਠ ਬਖਾਨ ।
ਭਯੋ ਵਿਵਾਹ ਆਨੰਦ ਸੋਂ, ਅਭਮੰਨ ਕੋ ਜੀਅ ਜਾਨ ॥ ੧ ॥ ...

(ਲਿਖਾਰੀ ਵਲੋਂ) ਪੁਸਤਕ ਸੰਪੂਰਨ ਭਯੋ, ਸੁਨੋ ਸੰਤ ਦੇ ਕਾਨ । ... (ਪਤ੍ਰਾ ੧੯੩)
ਜਸ ਨਿਧ ਅੰਤ ਨ ਆਇ, ਤਸ ਕਵ ਅਗਮ ਅਗਾਧ ਅਤ ।
ਮਮ ਚੁਕ ਛਿਮ ਮੁਨ ਰਾਇ, ਦੀਰਘ ਮਤ ਮਮ ਅਲਪ ਮਤ ॥੫॥

ਸਤਿ ਸ੍ਰੀ ਅਕਾਲ । ਸੰ: ੧੯੪੦,ਅਸੂ ੨੭, ਅਸੂ ਸੁਦੀ ੧੦ ਦੁਸਹਿਰਾ, ਵੀਰਵਾਰ, ਲਿਖੀ ਭਾਈ ਜਿਵੰਦ ਸਿੰਘ ਗ੍ਰੰਬੀ, ਪਲਟਨ ੨, ਬੰਨੂ । (ਪਤ੍ਰਾ ੧੯੪)

## ੪੭. ਅਸ੍ਵਮੇਧ ਪਰਬ (ਮਹਾ ਭਾਰਤ) ਨੰ: ੫੦੨੬

ਲੇਖਕ—ਕਵਿ ਟਹਿਕਨ ।

ਆਕਾਰ—$11\frac{3}{4}''\times14\frac{1}{2}''$; ਲਿਖਤ $9\frac{1}{4}''\times12''$ ।

ਵੇਰਵਾ—ਪਤ੍ਰੇ ੧੭੫;ਪ੍ਰਤੀ ਸਫ਼ਾ ੩੪ ਸਤਰਾਂ,ਪਰ ਕਿਤੇ ਕਿਤੇਸਤਰਾਂ ਕੁਝ ਘੱਟ ਵੀ ਹਨ; ਕਾਗ਼ਜ਼ ਦੇਸੀ,ਲਿਖਤ ਸਾਫ਼,ਪਰ ਕਈ ਥਾਵੀਂ ਅਸ਼ੁੱਧ ਜਿਸ ਕਰ ਕੇ ਉਕਾਈਆਂ ਕਈਂ ਥਾਵੀਂ ਹਾਸ਼ੀਏ ਉੱਤੇ ਹੋਰ ਕਲਮ ਨਾਲ ਸੋਧੀਆਂ ਹੋਈਆਂ; ਸਿਰਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਅੰਕਿਤ, ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਕਈ ਥਾਵੀਂ ਪਤ੍ਰੇ ਕੁਝ ਫਟੇ ਹੋਣ ਕਰ ਕੇ ਨਵੇਂ ਸਿਰੇ ਚੇਪੀਆਂ ਲਾ ਕੇ ਜੋੜੇ ਹੋਏ; ਪਤ੍ਰਾ ੧੪੩ ਤੋਂ ੧੬੯ ਤਕ ਪਤ੍ਰੇ ਸਿਰੇ ਤੋਂ ਫਟੇ ਹੋਏ,ਜਿਸ ਕਰ ਕੇ ਉਨ੍ਹਾਂ ਦੇ ਨਾਲ ਹੀ ਮਜ਼ਮੂਨ ਵੀ ਉਡ ਗਇਆ ਹੈ;ਹਰੇਕ ਸਫ਼ੇ ਦੇ ਦੋਹੀਂ ਪਾਸੀਂ ਹਾਸ਼ੀਏ ਉੱਤੇ ਸਤਰਾਂ ਦੇ ਸੂਚਕ ਕ੍ਰਮ-ਅੰਕ ਤਰਤੀਬ ਵਾਰ ਲੱਗੇ ਹੋਏ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੭੫੩ ਬਿ: । ਲਿਖਾਰੀ–ਫ਼ਤੇ ਚੰਦ ਬਾਲ ਗੁਵਿੰਦ ।
ਸਥਾਨ–ਨਾ ਮਾਲੂਮ ।

ਆਰੰਭ—੧ ੴ ਸ੍ਰੀ ਭਗਉਤੀ ਜੀ ਸਹਾਇ । ੴ ਸ੍ਵਸਤਿ ਸ੍ਰੀ ਗਣਾਧਿਪਤਿਯੇ ਨਮ: । ਸ੍ਰੀ ਕਾਲਿਕਾਯੈ ਨਮ: । ੴ ਸ੍ਰੀ ਨੰਦ ਲਾਲਨੋ ਜਯਤਿ । ਅਥ ਅਸ੍ਵਮੇਧ ਭਾਖਾ ਲਿਖਯਤੇ ਕ੍ਰਿਤਿ ਟਹਕਨ ਕੀ ॥ ਚੌਪਈ॥ ਪ੍ਰਥਮੈਂ ਪ੍ਰਣਵੋਂ ਗਿਰਿਜਾ ਨੰਦਨ ।
(ਪਤ੍ਰਾ ੧)

ਅੰਤ—ਇਤਿ ਸ੍ਰੀ ਭਾਰਥ ਪਰਬਣੇ, ਅਸ੍ਵਮੇਧ ਬਖਿਆਨ ।
ਟਹਕੰਨ ਧਿਆਇ ਤਿਹਤਰੋ,ਹਯਕ੍ਰਤ ਪੂਰਨ ਕਾਜ ॥੧੧੯॥ ਦੋਹਾ ॥
ਇਤਿ ਸ੍ਰੀ ਮਹਾਭਾਰਥ ਪਰਬਣੇ ਧਰਮਜ ਬਖਿਆਨੇ ਕ੍ਰਿਸਨ ਚਰਿਤ੍ਰ ਜਗਿ ਸੰਪੂਰਨੁ ਸਿਧਿ ਕਾਰਜ ਧਰਮ ਸਫਲ ਨਾਮੇ ਤਿਹਤਰੋ ਧਿਆਯਹ ॥੧੨੦॥੭੩॥ ਅਸ੍ਵਮੇਧ ਜਗਿ ਸੰਪੂਰਨ ਪੋਥੀ ਲਿਖੀ ਲੇਖਕ ਪਾਠਕਯੋ ਸੁਭੰ ਭੂਆਤੁ ਭੂਲ ਚੂਕ ਬਖਸਣੀ,ਸੰਮਤੂ ੧੭੫੩, ਲਿਖੀ ਫਤੇ ਚੰਦਿ ਬਾਲ ਗੁਵਿੰਦਿ ।
(ਪਤ੍ਰਾ ੧੭੫)

## ੪੮. ਅਸ੍ਵਮੇਧ ਭਾਖਾ

ਨੰ: ੨੩੨੫

ਲੇਖਕ– ਕਵਿ ਟਹਿਕਨ ।
ਆਕਾਰ—13″×10″, ਲਿਖਤ $10\frac{1}{4}$″×$7\frac{1}{4}$″ ।

ਵੇਰਵਾ—ਪਤ੍ਰੇ ੪੪੯; ਪ੍ਰਤੀ ਸਫ਼ਾ ੧੪ ਸਤਰਾਂ; ਕਾਗ਼ਜ਼, ਸਿਆਲ ਕੋਟੀ (ਪਤਲਾ); ਪਤ੍ਰੇ ਫਟਣ ਕਰ ਕੇ ਕਈ ਥਾਵੇਂ ਚੇਪੀਆਂ ਲਾ ਕੇ ਮੁਰੰਮਤ ਕੀਤੇ ਹੋਏ; ਹਾਸ਼ੀਆ ਰੰਗੀਨ ਲਕੀਰਾਂ ਵਾਲਾਂ; ਲਿਖਤ ਸਾਫ਼ ਤ ਸ਼ੁੱਧ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ ਜੋ

ਅੱਛੀ ਹਾਲਤ ਵਿਚ ਹੈ;ਪਰ ਮੁੱਢਲਾ ਪਤ੍ਰਾ ਮੁੱਢੋਂ ਕੁਝ ਫਟ ਕੇ ਲੱਥਾ ਹੋਣ ਕਰ ਕੇ ਅਧੂਰੀ ਹੈ ।

ਸਮਾਂ—ਸੰਮਤ ੧੮੨੨ ਬਿ: । ਲਿਖਾਰੀ-ਭਾਰੇ ਦਾਸ ।

ਆਰੰਭ— ...ਸਾਦਿ। ਅਥ ਅਸ੍ਵਮੇਧ ਭਾਖਾ ਲਿਖਤ ਕ੍ਰਿਤ ਟਹਕਣ ਦਾਸ ਕੀ ॥ਚਉਪਈ॥
...ਗਿਰਜਾ ਨੰਦਨ । ਸੰਕਰ ਤਨੁ ਗਨ ਬਿਘਨ ਨਿਕੰਦਨ । (ਪਤ੍ਰਾ ੧)

ਅੰਤ—ਸ੍ਰੀ ਨੰਦ ਲਾਲ ਕੀ ਕ੍ਰਿਪਾ ਸਉ, ਹਯਕ੍ਰਿਤ ਕੀ ਭਾਖਾ ਕਰੀ ।
ਟਹਕਨ ਛਿਮਯਹੁ ਬੁਧਿ ਜਨਹੁ, ਜਹਾ ਚੂਕਿ ਬਰਨਤਿ ਪਰੀ ॥੬੦॥

ਦੋਹਰਾ ॥ ਇਤਿ ਸ੍ਰੀ ਭਾਰਥ ਪਰਬਣੇ, ਅਸ੍ਵਮੇਧ ਬਖਿਯਾਨ ।
ਕਵਿ ਟਹਕਨ ਧਿਆਉ ਤ੍ਰਿਹਤਰੋ, ਹਯਕ੍ਰਿਤ ਪੂਰਨ ਜਾਨ ॥੬੧॥

ਇਤਿ ਸ੍ਰੀ ਮਹਾ ਭਾਰਥ ਪੁਰਾਣੇ ਧਰਮ ਜਗਿ ਬਖਿਯਾਨੇ ਕ੍ਰਿਸਨ ਚਰਿਤ੍ਰ ਜਗਿ ਸੰਪੂਰਨੁ ਸਿਧਿ ਕਾਰਜ ਧਰਮ ਸਫਲ ਨਾਮੇ ਤ੍ਰਿਹਤਰੋ ਧਿਯਾਇ ਸਮਾਪਤ ਮਸਤ ਸੁਭਮਸਤ ॥੭੩॥ ਅਸ੍ਵਮੇਧ ਜਗੁ ਸਪੂਰਨੁ ਪੋਥੀ ਲਿਖੀ ਲੇਖਕ ਪਾਠਕਿਯੋ ਸੁਭੰ ਭੂਯਾਤੁ । ਸੰਮਤੁ ੧੮੨੨ । (ਪਾਂ) ਚ ਦਿਨ ਚੇਤਿ ਰਹਿਦੇ ਪੋਥੀ ਅਸਮੇਧ ਦੀ ਸੰਪੂਰਨੁ ਹੋਈ । ਲਿਖੀ ਭਾਰੇ ਦਾਸਿ, ਭੁਲਿ ਚੁਕਿ ਬਖਿਸਿ ਲੈਣੀ; ਸੰਤਾਂ ਨੂੰ ਬਿਰਦ (ਕੀ) ਲਾਜਿ ਹੈ ।

(ਪਤ੍ਰਾ ੪੪੯)

## ੪੯. ਅਸ੍ਵਮੇਧ ਭਾਖਾ (ਮਹਾ ਭਾਰਤ) ਨੰ: ੭੪੧

ਲੇਖਕ—ਕਵੀ ਟਹਿਕਨ ।

ਆਕਾਰ—$9\frac{1}{4}'' \times 6\frac{3}{4}''$; ਲਿਖਤ $7\frac{1}{4}'' \times 5\frac{1}{4}''$ ।

ਵੇਰਵਾ—ਪਤ੍ਰੇ ੫੦੭, ਪ੍ਰਤੀ ਸਫ਼ਾ ੧੫ ਸਤਰਾਂ; ਕਾਗਜ਼ ਦੇਸੀ; ਲਿਖਤ ਸਾਧਾਰਣ ਤੌਰ ਤੇ ਸਾਫ਼ ਅਤੇ ਸ਼ੁੱਧ ਪਰ ਕਿਤੇ ਕਿਤੇ ਕੁਝ ਉਕਾਈਆਂ ਹਾਸ਼ੀਏ ਉਤੇ ਜਾਂ ਸਫ਼ਿਆਂ ਦੇ ਉੱਪਰ-ਹੇਠਾਂ ਹੋਰ ਕਲਮ ਨਾਲ ਸੋਧੀਆਂ ਹੋਈਆਂ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪਤ੍ਰਾ ੫੦੬ ਇਕੋ ਹੀ ਪਾਸੇ ਲਿਖਿਆ ਹੋਇਆ; ਪੁਸਤਕ ਵੈਸੇ ਆਦਿ ਤੋਂ ਅੰਤ ਤਕ ਮੁਕੰਮਲ; ਜੋ ਸਜਿਲਦ ਹੋਣ ਕਰ ਕੇ ਅੱਛੀ ਹਾਲਤ ਵਿਚ ਹੈ।

ਸਮਾਂ—ਰਚਨਾ ਸੰਮਤ ੧੭੨੬ ਬਿ: ; ਨਕਲ : ਸੰਮਤ ੧੮੫੬ ਬਿ: । ਲਿਖਾਰੀ-ਅਣੋਖ ਸਿੰਘ, ਵਜ਼ੀਰਾ ਬਾਦੀਆ । ਸਥਾਨ-ਅਮ੍ਰਿਤਸਰ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਥ ਅਸਮੇਧ ਭਾਖਾ ਲਿਖਤੇ । ਸ੍ਵਅਸਤਿ ਸ੍ਰੀ ਗਣੇਸ ਪ੍ਰਤਿਇ ਨਮਹਿ । ਓਅੰ ਸ੍ਰੀ ਨੰਦ ਲਾਲੋ ਜਿਅਤਿ (ਜਿਯਤਿ) ਸ੍ਰੀ ਕਾਲਕਾ ਨਮਹਿ । ਸ੍ਰੀ ਬ੍ਰਹਮਾਇਨਮਹਿ । ਸ੍ਰੀ ਮਹੇਸੁਰਾਇ ਨਮਹਿ । ਸ੍ਰੀ

ਸਾਰਦਾ ਸਰਸ੍ਵਤੀਇ ਨਮਹਿ । ਚੌਪਈ । ਪ੍ਰਥਮੇ ਪ੍ਰਣਵੇ ਗਿਰਿਜਾ ਨੰਦਨ ।
(ਪਤ੍ਰਾ ੧)

ਅੰਤ—ਇਤਿ ਸ੍ਰੀ ਭਾਰਥ ਪਰਿਬਣੇ, ਅਸ੍ਵਮੇਧ ਬਖਿਆਨਿ ।
ਕਬਿ ਟਹਕਨਿ ਧਿਆਉ ਤਿਹਤ੍ਰਮੇ, ਹੈਕ੍ਰਿਤ ਪੂਰਨਿ ਜਾਨਿ ॥ ੬੧ ॥ ਅਫਜੂ ।
ਇਤਿ ਸ੍ਰੀ ਮਹਾਭਾਰਥ ਪੁਰਾਣੇ ਧਰਮ ਜਗ ਬਖਿਆਨੇ ਕ੍ਰਿਸਨ ਜਗ ਸੰਪੂਰਨਿ
ਸਿਧ ਕਾਰਜ ਨਾਮ ਬਹਤਮੋ ਧਿਉ (ਧਿਆਏ) ਮਸਤੁ ਸੁਭਮਸਤੁ ।
ਅਸ੍ਵਮੇਧ ਜਗ ਪੋਥੀ ਸੰਪੂਰਨ ਲਿਖੀ ਅਣੇਖ ਸਿੰਘ ਵਜ਼ੀਰਾਵਾਦ ਵਾਸੀ ।
ਸੰਮਤ ੧੯੫੬ । ਪੋਥੀ ਲਿਖੀ ਅੰਮ੍ਰਿਤਿਸਰ ਜੀ । ਅਛਰ ਸੋਧ ਪੜ੍ਹਨੇ, ਭੁਲ
ਚੁਕ ਬਖਸਣੀ । (ਪਤਾ ੫੦੭)

੫੦. ਅਸ੍ਵਮੇਧ ਭਾਖਾ ਨੰ: ੨੩੨੧

ਲੇਖਕ—ਕਵੀ ਟਹਿਕਨ ।

ਆਕਾਰ -$13\frac{3}{4}'' \times 8\frac{3}{4}''$, ਲਿਖਤ $9\frac{1}{4}'' \times 6\frac{3}{4}''$ ।

ਵੇਰਵਾ—ਪਤ੍ਰੇ ੪੭੧; ਪ੍ਰਤੀ ਸਫ਼ਾ ੧੬ ਸਤਰਾਂ ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਪਰ ਕਿਤੇ ਕਿਤੇ ਕੁਝ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ ; ਹਾਸ਼ੀਆ ਸਾਧਾਰਣ ਲਕੀਰਾਂ ਵਾਲਾ ; ਪੁਸਤਕ ਸਜਿਲਦ, ਜੋ ਹਰਤਰ੍ਹਾਂ ਮੁਕੰਮਲ ਹੈ ।

ਸਮਾਂ—ਸੰਮਤ ੧੭੨੬ ਬਿ: ; ਨਕਲ : ਸੰਮਤ ੧੯੬੦ ਬਿ: ;
ਲਿਖਾਰੀ–ਕੁੰਦਨ, ਖਤੀ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਅਸ੍ਵਮੇਧ ਭਾਖਾ ਲਿਖਿਅਤੇ । ਓਂ ਸੁਅਸਤਿ
ਸ੍ਰੀ ਗਣੇਸਾਇ ਨਮ: । ਸ੍ਰੀ ਕਾਲਕਾਯ ਨਮ: । ਓਅੰ ਸ੍ਰੀ ਨੰਦ ਲਾਲੋ ਜਯਤ ।
ਪ੍ਰਥਮੇ ਪ੍ਰਣਵੋ ਗਿਰਜਾ ਨੰਦਨ ।...... (ਪਤ੍ਰਾ ੧)

ਅੰਤ—ਸ੍ਰੀ ਨੰਦ ਲਾਲ ਕੀ ਕਰਨਾ ਤੇ, ਹੈਕ੍ਰਿਤ ਕੀ ਭਾਖਾ ਕਰੀ ।
ਕਵ ਟਹਿਕਨ ਛਿਮੀਜੋ ਬੁਧ ਜਨੋ ਜਹਾਂ; ਚੂਕ ਬਰਨਤ ਪਰੀ ॥੫੦੫੧॥

ਦੋਹਰਾ ॥ ਇਤ ਸ੍ਰੀ ਭਾਰਥ ਪਰਬਣੇ, ਅਸਮੇਧ ਬਖਿਆਨ ।
ਟਹਿਕਨ ਧਿਆਇ ਤਿਹਤ੍ਰਮੋ, ਹੈਕ੍ਰਿਤ ਪੂਰਨ ਜਾਨਿ ॥੭੩॥੫੦੫੨॥

ਸ੍ਰੀ ਕ੍ਰਿਸਨ ਦੇਵ ਸਰਨ ।
ਮੰਗਲੰ ਲੇਖਕਾਨੰ ਚ ਪਾਠਕਾਨੰ ਚ ਮੰਗਲੰ ।
ਮੰਗਲੰ ਸ੍ਰਬ ਸ੍ਰੋਤਾਨੰ, ਭੂਮੋ ਭੂਪਤਿ ਮੰਗਲੰ ॥

ਕਬਿਤ ॥ ਸੰਮਤ ਪ੍ਰਮਾਨ ਭੂਪ ਬਿਕ੍ਰਮ ਨਰੇਸ ਜੂ ਕੋ,
ਬਿਦਿਆ ਪੁਨ ਬੇਦ ਸਤਿ ਸਾਠ ਅਧਿਕ ਜਾਨੀਜੋ ।

ਫਾਲਗੁਨ ਮਾਸ ਸ਼ੁਕਲ ਕਾਦਸ ਦਿਨ ਭੂਮ ਕਹਿਯੋ,
ਬਾਸਰ ਬਤੀਤ ਜਾਮ ਚੌਥਾ ਮਨ ਮਾਨੀਯੋ ।
ਅਸਮੇਧ ਗ੍ਰਿੰਥ ਕ੍ਰਿਤ ਜੈਮਨ ਕੋ ਭਾਖਾ ਕਿਯੋ,
ਟਹਿਕਨ ਕਵਿ ਨਾਮ ਸੰਪੂਰਨ ਪਹਚਾਨੀਯੋ ।
ਪੁਸਤਕ ਕਲਿਆਨ ਦਾਸ ਬ੍ਰਹਮਨ ਕੋ ਜਾਨ ਲੀਜੈ,
ਕੁੰਦਨ ਲਿਖਾਰੀ ਬੰਸ ਖਤ੍ਰੀ ਬਨ ਜਾਨੀਯੋ ॥੫੦੫੩॥
ਸ੍ਰੀ ਕ੍ਰਿਸਨ । ਸ੍ਰੀ ਕ੍ਰਿਸਨ ।...... (ਪਤ੍ਰਾ ੪੭੧)

## ੫੧. ਅਸ੍ਵਮੇਧ ਭਾਖਾ (ਮਹਾਭਾਰਤ) ਨਾ ਮੁਕੰਮਲ ਨੰ: ੨੬੪੧

ਲੇਖਕ—ਕਵੀ ਟਹਿਕਨ ।

ਆਕਾਰ—$10\frac{1}{4}'' \times 6\frac{1}{2}''$, ਲਿਖਤ $8\frac{3}{4}'' \times 5\frac{1}{2}''$ ।

ਵੇਰਵਾ—ਪਤ੍ਰੇ ੫੨੭, ਪ੍ਰਤੀ ਸਫ਼ਾ ੧੫ ਸਤਰਾਂ ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਸਿਰਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਪਰ ਅੰਤ ਵਿਚ ਪਤ੍ਰੇ ਗੁਮ ਹੋਣ ਕਰ ਕੇ ਅਧੂਰੀ ਹੈ ।

ਸਮਾਂ—੧੯ਵੀਂ ਸਦੀ ਬਿ: । ਲਿਖਾਰੀ–ਨਾ ਮਾਲੂਮ ।

ਆਰੰਭ—੧ੴ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮਹਿ । ਅਥਿ ਅਸ੍ਵਮੇਧ ਲਿਖਤੇ । ਸ੍ਰੀ ਕਾਲਕਾਇ ਨਮਹਿ । ਕ੍ਰਿਤ ਟਹਕਨ ਜੀ ਕੀ ॥ਚੌ॥ ਪ੍ਰਿਥਮੇ ਪ੍ਰਣਵੋ ਗਿਰਜਾ ਨੰਦਨ । ਸੰਕਰ ਤਨ ਗਨ ਬਿਘਨ ਨਿਕੰਦਨ । ...... (ਪਤ੍ਰਾ ੧)

ਅੰਤ—ਪੁਤ੍ਰ ਅਰਥੀ ਬੇਗ ਸੁਤ ਪਾਵੈ । ਬਿਦਿਆਵੰਤ ਬਿਦਿਆਰਥੀ ਕਹਾਵੈ ॥੫੨॥ ਦੋਹਰਾ ॥ ਧਨ ਅਰਥੀ ਧਨ ਪਾਵਈ, ਜਸ ਅਰ ...

(ਪਤ੍ਰਾ ੫੨੭)

ਇਸ ਤੋਂ ਅਗੇ ੭੩ਵੇਂ ਅਧਿਆਇ ਦੇ ਕੁਝ ਪਤ੍ਰੇ ਗੁਮ ਹੋਣ ਕਰ ਕੇ ਪੁਸਤਕ ਅਧੂਰੀ ਹੈ ।

# ਭਾਰਤੀ ਦਰਸ਼ਨ

## ੫੨. ਅਗਿਆਨ ਬੋਧਨੀ ਭਾਖਾ (ਅਸ਼ਟਾਵਕ੍ਰ ਆਦਿ ਸਮੇਤ) ਨੰ: ੮੦੨

ਲੇਖਕ—ਦਯਾਲ ਅਨੇਮੀ ।

ਆਕਾਰ—$7\frac{1}{2}'' \times 4\frac{1}{4}''$, ਲਿਖਤ $4\frac{3}{4}'' \times 3''$ ।

ਵੇਰਵਾ—ਪਤ੍ਰੇ ਅਗਿਆਨ ਬੋਧਨੀ ੯੯, ਅਸ਼ਟਾਵਕ੍ਰ ਭਾਖਾ ੧੦੦–੧੬੨, ਹਸਤਾ-

ਮਲ ਪ੍ਰਸ਼ਨੋੱਤਰ ੧੯੩-੨੨੩; ਅਪ੍ਰੋਖ ਅਨੁਭਵ (ਸ਼ੰਕਰਾਚਾਰਜ) ੨੨੪-੨੫੧; ਸ਼੍ਰੀ ਵਿਚਾਰ ਮਾਲਾ (ਅਨਾਥ ਪੁਰੀ)੨੫੨-੨੮੫; ਸੁਰ ਕਾ ਬੀਚਾਰ ਤੇ ਚੋਘੜੀਆ ਮਹੂਰਤ ੨੮੬-੨੯੪; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਹਲਕਾ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਚੌਕੋਰ ਗੂੜ੍ਹਾ ਪੀਲੀਆਂ ਲਕੀਰਾਂ ਵਾਲਾ; ਵਿਚਾਰ ਮਾਲਾ ਵਿਚ ਕਈ ਥਾਵੇਂ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਹਰ ਤਰਾਂ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੦੦ ਬਿ: ਦੇ ਨੇੜੇ ਤੇੜੇ ਦੀ ਲਿਖਤ । ਲਿਖਾਰੀ- ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਓਅੰ ਸ੍ਵਸਤਿ ਸ੍ਰੀ ਗਣੇਸਾਯ ਨਮਹ । ਅਥ ਅਗਿਆਨ ਬੋਧਨੀ ਸ੍ਰੀ ਦਿਆਲ ਅਨੇਮੀ ਕ੍ਰਿਤ ਲਿਖਤੇ ॥
ਚੌਪਈ ॥ ਬ੍ਰਹਮ ਅਨੰਤ ਰੂਪ ਜੋ ਹਈਐ ।... (ਪਤ੍ਰਾ ੧)

ਅੰਤ—ਯਾਵਤ ਜੀਵਮ ਨਿਵਰਤੇਤਿ । ਇਤਿ ਸ੍ਰੀ ਮਤ ਪਰਮਹੰਸ...ਦਿਯਾਲ ਅਨੇਮੀ ਨੰਦ ਸਰਸੁਤੀ... ਵੇਦਾਂਤ ਪ੍ਰਕ੍ਰਿਆ ਅਗਿਆਨ ਬੋਧਨੀ ਭਾਖਾ ਵਿਰਚਿਤ... ਸਮਾਪਤੰ । (ਪਤ੍ਰਾ ੯੯)

## (ਅ) ਅਸ਼ਟਾਵਕ੍ਰ ਭਾਖਾ (ਦਿਆਲ ਅਨੇਮੀ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਯ ਨਮ: । ਅਥ ਕਵਿ ਕ੍ਰਿਤ ਦਿਆਲ ਅਨੇਮੀ ਅਸ਼ਟਾਵਕ੍ਰ ਭਾਖਾ ਬਰਨਤੇ ॥ ਛਪੈ ॥ ਅਤਿ ਅਮਿਤ ਅਨੰਦ ਨੰਦ ... । (ਪਤ੍ਰਾ ੧੦੦)

ਅੰਤ—ਸ਼ਿਖ ਪ੍ਰਕਰਨ ਇਕੀਸ ਕੀ, ਬਿਧਵਤ ਕਹੀ ਬਖਾਨ ॥ ੧੬ ॥
ਇਤਿ ਸ੍ਰੀ ਪਰਮਹੰਸ...ਦਯਾਲ ਅਨੇਮਾਨੰਦ ਅਸਟਾਵਕ੍ਰ ਭਾਖਾ...ਏਕ ਵਿੰਸਤ ਪ੍ਰਕਰਣੰ॥ ੨੧ ॥ ਇਤਿ ਅਸਟਾਵਕ੍ਰ ਭਾਖਾ ਸਮਾਪਤੰ । (ਪਤ੍ਰਾ ੧੯੨)

## (ੲ) ਹਸਤਾਮਲ ਪ੍ਰਸ਼ਨੋੱਤਰ (ਦਿਆਲ ਅਨੇਮੀ)

ਆਰੰਭ—੧ ਓ ਸਤਿਗੁਰ ਪ੍ਰਸਾਦਿ ।...ਹਸਤਾਮਲ ਲਿਖਤੇ ॥ ਦੋਹਰਾ ॥ ਨਾਮ ਰੂਪ ਮ੍ਰਿਗ ਜਲ ਸਭੈ...। (ਪਤ੍ਰਾ ੧੯੩)

ਅੰਤ—ਭੁਜੰਗ ਛੰਦ ਇਕ ਜਾਨੀਯੋ, ਸੰਖਜਾ ਕ੍ਰਮ ਯੌ ਚੀਨ ॥ ੨੦੬ ॥
ਇਤਿ ਸ੍ਰੀ ਮਤ ਪਰਮਹੰਸ ... ਦਿਆਲ ਅਨੇਮਾਨੰਦ ਸਰਸ੍ਵਤੀ ਭਗਵਾਨ ਹਸਤਾਮਲ ਪ੍ਰਸ਼ਨੋਤਰ ਭਾਖਾ ਸੰਸਕ੍ਰਿਤ ਬਿਰਚਿਤੰ...ਬਿਗਿਆਨ ਗੀਤਾ ਸਮਾਪਤੰ, ਸੰਪੂਰਨੰ ॥ (ਪਤ੍ਰਾ ੨੨੩)

(ਸ) ਅਪ੍ਰੋਖ ਅਨੁਭਵ ਭਾਖਾ (ਸ਼ੰਕਰਾਚਾਰਜ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਥਿ ਅਪ੍ਰੋਖ ਅਨੁਭਵ ਭਾਖਾ ਲਿਖਤੇ ॥ ਸਲੋਕੁ ॥ ਸ੍ਰੀ ਹਰਿ ਪਰਮਾਨੰਦਮੁਪਦੇਸਟਾ ਰਮੀਸ੍ਵਰੰ । (ਪਤ੍ਰਾ ੨੨੪)

ਅੰਤ—...ਅਸ਼ੁੱਧ ਚਿਤ ਵਾਲਿਓ ਕਉ ਹਠ ਜੋਗ ਹੈ । ਇਤਿ ਸ੍ਰੀ ਅਨੁਭਵ ਅਪ੍ਰੋਖ ਭਾਖਾ ਸਮਾਪਤੰ ॥ (ਪਤ੍ਰਾ ੨੫੧)

(ਹ) ਵਿਚਾਰ ਮਾਲਾ (ਅਨਾਥ ਪੁਰੀ)

ਆਰੰਭ—੧ਓ ਸ੍ਰੀ ਗਣੇਸਾਏ ਨਮ: । ਅਥ ਸ੍ਰੀ ਵਿਚਾਰ ਮਾਲਾ ਅਨਾਥ ਪੁਰੀ ਕ੍ਰਿਤ ਲਿਖਤੇ ॥ ਦੋਹਰਾ ॥ ਨਮੋ ਨਮੋ ਸ੍ਰੀ ਰਾਮ ਜੂ ... । (ਪਤ੍ਰਾ ੨੫੨)

ਅੰਤ—ਕੁਛੁਕ ਆਪਨੀ ਉਕਤਿ ॥ ੪੩ ॥ ਇਤ ਸ੍ਰੀ ਵਿਚਾਰ ਮਾਲਾ ਆਤਮਵਾਨ ਕੀ ਸਥਿ(ਤਿ) ਅਸਟਮੋ ਬਿਸ੍ਰਾਮ । (ਪਤ੍ਰਾ ੨੮੫)

(ਕ) ਸੁਰ ਕਾ ਬੀਚਾਰ (ਲੇਖਕ–ਨਾ ਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਸੁਰ ਕਾ ਬੀਚਾਰ ਖਬੀ ਨਾਸਕਾ ਚੰਦ੍ਰਮਾ ਆਖੀਏ ... ।

ਅੰਤ—...ਗੋਰਖੁ ਕੁੰਡਲੀ ਸੰਪੂਰਨ ਹੋਇ । ਗੋਰਖ ਕੁੰਡਲੀ ਗੋਰਖ ਨਾਥ ਕੇ ਬਚਨ... ਹੈ । ਭੂਲ ਚੂਕਿ ਬਖਸ ਲੈਣੀ । ਨਾਥ ਕਾ ਬੋਲਣਾ ਨਾਥ ਜਾਣੇ ।(ਪਤ੍ਰਾ ੨੯੪)

ਇਸ ਤੋਂ ਅੱਗੇ ੩ ਸਤਰਾਂ ਵਿਚ ਚੋਘੜੀਆ ਮੁਹੂਰਤ ਸ਼ੁਰੂ ਹੁੰਦਾ ਹੈ ।

## ੫੩. ਅਦ੍ਵੈਤਾਮ੍ਰਿਤ ਪ੍ਰਬੰਧ

ਨੰ: ੬੬੧੧

ਲੇਖਕ—ਜਗੰਨਾਥ ਤੇ ਹਰਿ ਹਰ ਸਰਸ੍ਵਤੀ ।

ਆਕਾਰ—$5\frac{1}{2}'' \times 4\frac{1}{4}''$, ਲਿਖਤ $3\frac{1}{2}'' \times 2\frac{3}{4}''$ ।

ਵੇਰਵਾ—ਪਤ੍ਰੇ ੨੪੩; ਪ੍ਰਤੀ ਸਫ਼ਾ ੬ ਸਤਰਾਂ; ਕਾਗਜ਼ ਕਸ਼ਮੀਰੀ; ਲਿਖਤ ਦਮਦਮੀ ਜੋ ਬੜੀ ਸਾਫ਼ ਹੈ, ਪਰ ਤਦ ਵੀ ਕਿਤੇ ਕਿਤੇ ਅਸ਼ੁੱਧੀਆਂ ਹੋ ਹੀ ਗਈਆਂ ਹਨ ; ਹਾਸ਼ੀਆਂ ਅਤਿ ਸੁੰਦਰ ਤੇ ਚੌਕੋਰ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਅੰਤਿਮ ਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—੧੯ਵੀਂ ਸਦੀ ਬਿ: । ਲਿਖਾਰੀ-ਮੰਗਲ ਸਿੰਘ । ਸਥਾਨ—ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ ॥ ਦੋਹਰਾ ॥

ਦੁਰਦ ਬਦਨ ਦੁਰਜਨ ਕਦਨ, ਪਟਧਰ ਸਸਿ ਭੁਜ ਚਾਰੁ । (ਪਤ੍ਰਾ ੧)

ਅੰਤ—ਸਭ ਹੀ ਸੁਭ ਸੰਤਨ ਕੋ ਸਦ ਹੀ,ਕਰ ਬੰਧ ਕਰੇ ਪਦ ਮੈ ਪਦ ਬੰਦੇ ॥੨੨੫ ॥

ਗੀਆ ਮਾਲਤੀ ਛੰਦ ॥

ਸ੍ਰੀ ਮਤ ਗੁਲਾਬ ਮਿਗੇਂਦ੍ਰ ਭਾਈ ਜੀ ਪਦਮ ਪਦ ਸਿਖ ਨੇ ।
ਵਿਰਚਿਤੇ ਦ੍ਵੈਤਾਮ੍ਰਿਤ ਪ੍ਰਬੰਧੇ ਭਾਖਯਾ ਕੁਜ ਸਿਖ ਨੇ ।
ਚਿਤ ਬ੍ਰਿਤਿ ਔਰ ਬਿਬੇਕ ਆਸ੍ਰਮ ਕੋ ਸੰਬਾਦੇ ਸੋ ਅਦਭੁਤੰ ।
ਦਿਕ ਨਾਮ ਖਸਟਮ ਕੋ ਵਲ ਹੋਯੋ, ਪਾਠ ਸੁਨੇ ਸੁਖ ਅਦਭੁਤੰ ॥੬॥
ਪੋਥੀ ਸੰਪੂਰਣ ਹੋਈ, ਭੂਲ ਚੂਕ ਬਖਸਣੀ । (ਪਤ੍ਰੇ ੨੪੨-੪੩)

ਇਸ ਪੁਸਤਕ ਦੇ ਕੁੱਲ ੬ ਖੰਡ ਹਨ । ਪਹਿਲੇ ਪੰਜ ਖੰਡ ਤਾਂ ਸ੍ਰੀ ਜਗੰਨਾਥ ਤੇ ਹਰਿ ਹਰ ਸਰਸ੍ਵਤੀ ਦੇ ਲਿਖੇ ਹੋਏ ਹਨ ਤੇ ਬਾਕੀ ਅੰਤਲਾ (ਛੇਵਾਂ ਖੰਡ) ਕਿਸੇ ਮੰਗਲ (ਕੁਜ਼) ਸਿੰਘ ਨਾਮੀ (ਨਿਰਮਲੇ) ਸਿੱਖ ਦੀ ਰਚਨਾ ਹੈ ।

## ੫੪. ਅਧਿਆਤਮ ਪ੍ਰਕਾਸ਼ (ਅਦ੍ਵੈਤ ਪ੍ਰਕਾਸ਼ ਆਦਿ ਸਮੇਤ) ਨੰ: ੭੮੧

ਲੇਖਕ—ਕਵਿ ਸੁਖਦੇਵ ।

ਆਕਾਰ—$7\frac{1}{4}'' \times 5\frac{1}{4}''$, ਲਿਖਤ $5\frac{1}{4}'' \times 4''$ ।

ਵੇਰਵਾ—ਪਤ੍ਰੇ ਅਧਿਆਤਮ ਪ੍ਰਕਾਸ ੩੦, ਅਦ੍ਵੈਤ ਪ੍ਰਕਾਸ਼ (ਵਲੀ ਰਾਮ) ੪੧ ਤੋਂ ੫੪; ਭਗਤ ਸਾਰ (ਕ੍ਰਿਤ ਅਲਖ ਸਨੇਹੀ ਨਵਨਦਾਸ) ੫੫ ਤੋਂ ੭੧; ਸੰਗ੍ਰਹ ਸਾਰ ਗ੍ਰੰਥ ੫੧; ਕੁੱਲ ਪਤ੍ਰੇ ੧੧੨; ਪ੍ਰਤੀ ਸਫ਼ਾ; ੧੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ ਤੇ ਅਸ਼ੁੱਧੀਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ: ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੦੫ ਬਿ: ? ਲਿਖਾਰੀ- ਭਾਈ ਵੀਰ ਸਿੰਘ ।

ਆਰੰਭ—੧ ਓ ਸ੍ਰੀ ਸਤਿਗੁਰ ਪ੍ਰਸਾਦਿ । ਸ੍ਰੀ ਪ੍ਰਮਾਤਮਨੇ ਨਮਹਾ । ਅਥ ਅਧਿਯਾਤਮ ਪ੍ਰਕਾਸ ਲਿਖਯਤੇ ॥ ਸਵੈਯਾ ॥ ਥਾਵਰ ਜੰਗਮ ਜੀਵ ਜਿਤੇ...। (ਪਤ੍ਰਾ ੧)

ਅੰਤ—ਸੰਬਤ ਸਤ੍ਰਹ ਸੈ ਬਰਖ, ਪੰਚਾਵਨਸ੍ਰਿਨ ਮਾਨ ।
ਏਕਾਦਸ ਬੁਧਿ ਗ੍ਰੰਥ ਕੋ, ਸੁਕਲ ਪੱਖਜਾ ਜਾਨ ॥ ੨੨੪ ॥
ਇਤ ਸ੍ਰੀ ਸੁਖਦੇਵ ਕ੍ਰਿਤ ਅਧਯਾਤਮ ਪ੍ਰਕਾਸ ਸਮਾਪਤੰ ਸੁਭਮਸਤੁ ॥

ਦੋਹਰਾ ॥ ਪੋਥੀ ਲਿਖੀ ਹੈ ਵੀਰ ਸਿੰਘ, ਭੁਲ ਚੁਕ ਦੇਣੀ ਬਖਸਾਇ ।
ਲਿਖਣ ਲਗੇ ਹਾ ਵੈਸਾਖ ਵਿਚ, ਜੇਠ ਪੂਰੀ ਹੋਇ ਜਾਇ ॥
ਸੋਮਵਾਰ ਪੂਰੀ ਹੋਈ । ਸੰਮਤੁ ੧੯(੦) ੫ ॥ ਅਰਜ਼ੀ ਕਰਦੇ ਹਾਂ ਸਤਿਗੁਰੂ
ਅਗੇ ਟਹਿਲ ਸੇਵਾ ਦੇਣੀ ਫੁਰਮਾਇ । ਧੰਨ ਗੁਰੂ ਮਹਾਰਾਜ ਹੈ ੨੧ ਜੇਠ ਦੀ
ਇਕੀਏ ਜਿਨ ਚਰਨੀ ਲਿਆ ਲਾਇ । ਅਖਰ ਵਾਧਾ ਘਾਟਾ ਸੋਧ ਪੜ੍ਹਨਾ ।
(ਪਤ੍ਰਾ ੩੦)

## (ਅ) ਅਦ੍ਵੈਤ ਪ੍ਰਕਾਸ਼ (ਵਲੀ ਰਾਮ)

ਆਰੰਭ—੧ ਓ ਅਥ ਅਦ੍ਵੈਤ ਪ੍ਰਕਾਸ ਲਿਖ੍ਯਤੇ ॥ ਦੋਹਰਾ ॥
ਨਮਸਕਾਰ ਗੁਰ ਆਤਮਾ, ਤੁਮ ਗਣਪਤਿ ਗਣ ਈਸ ।
ਕਹਣੁ ਮਾਤ੍ਰ ਗੁਣ ਗੁਣ ਗਣੇ, ਤੁਮ ਜਗ ਤੁਮ ਜਗਦੀਸ ॥੧॥
(ਪਤ੍ਰਾ ੪੧)
ਅੰਤ—ਸੋਹੰ ਵਲੀ ਆਪ ਪ੍ਰਕਾਸੀ । ਕੇਵਲ ਅਜ ਅਕ੍ਰੈ ਅਬਨਾਸੀ ॥੨੦੦॥
ਦੋ ਸੌ ਏਕ ਚਉਪਈ ਕਹੀ । ਅਰਥ ਬਿਬੇਕ ਜਾਨੀਓ ਯਹੀ ॥ ੨੦੧ ॥
ਅਦ੍ਵੈਤ ਪ੍ਰਕਾਸ ਸੰਪੂਰਨੰ । (ਪਤ੍ਰਾ ੫੪)

## (ੲ) ਭਗਤ ਸਾਰ (ਅਲਖ ਸਨੇਹੀ ਨਵਨ ਦਾਸ)

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ਦੋ: ॥ ਏਕ ਸਮੈ ਰਮਤੇ ਹੂਏ, ਗਏ ਬਿਸਨੁ ਕੇ
ਪਾਸ ।... (ਪਤਾ ੫੪)
ਅੰਤ—ਭਗਤ ਸਾਰ ਪੋਥੀ ਕਹੀ, ਮੋਹ ਜੀਤ ਪ੍ਰਸੰਗ ॥
ਨਵਨ ਦਾਸ ਤਾ ਕੇ ਸੁਨੇ, ਉਪਜੈ ਭਗਤ ਉਮੰਗ ॥ ੬੮ ॥
ਇਕ ਸੌ ਅਠਾਸੀ ਸਲੋਕ । ਇਤ ਸ੍ਰੀ ਅਲਖ ਸਨੇਹੀ ਨਵਨ ਦਾਸ ਜੀ ਕ੍ਰਿਤ
ਭਗਤ ਸਾਰ ਪੋਥੀ ਸੰਪੂਰਨੰ ਸਮਾਪਤੰ ॥ (ਪਤ੍ਰਾ ੭੧)

## (ਸ) ਸੰਗ੍ਰਹ ਸਾਰ ਗ੍ਰੰਥ

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਪ੍ਰਮਾਤਮਾਏ ਨਮ: । ਅਥ ਸੰਗ੍ਰਹ ਸਾਰ
ਲਿਖ੍ਯਤੇ ॥ ਦੋਹਰਾ ॥ ਸਤਿ ਚਿਤ ਆਨੰਦ ਰੂਪ ਨਿਤ...। (ਪਤ੍ਰਾ ੧)
ਅੰਤ—... ਦੋਹਰਾ ॥
ਸਜਾਹੀ ਕਾਨੀ ਬ੍ਰਹਮ ਹੈ, ਕਾਗਦ ਲਿਖਣਹਾਰ ।

ਵਕਤਾ ਸ੍ਰੋਤਾ ਆਦਿ ਦੈ, ਸਰਬ ਬ੍ਰਹਮ ਨਿਰਧਾਰ ॥ ੧ ॥

(ਪਤ੍ਰਾ ੫੧)

## ੫੫. ਅਵਗਤ ਹੁਲਾਸ (ਸਿੱਧਾਂਤ ਕਟਾਖ ਸਮੇਤ) ਨੰ: ੪੮੯੦-੯੧

ਲੇਖਕ—ਦਿਆਲ ਅਨੇਮੀ।

ਆਕਾਰ—$5\frac{3}{4}'' \times 4''$; ਲਿਖਤ $4'' \times 2\frac{1}{2}''$ ।

ਵੇਰਵਾ—ਪਤ੍ਰੇ ਅਵਗਤ ਹੁਲਾਸ (ਦਿਆਲ ਅਨੇਮੀ) ੪੪-੨੦੧, ਸਿੱਧਾਂਤ ਕਟਾਖ ਗ੍ਰੰਥ ੨੦੨-੨੭੪; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਪਰ ਕਿਤੇ ਕਿਤੇ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਵਿਚ ਲਗਭਗ ਹਰੇਕ ਸਫ਼ੇ ਦੇ ਹੇਠਲੇ ਪਾਸਿਓਂ ਸਿਲ੍ਹ ਚੜ੍ਹਨ ਕਰ ਕੇ ਅੱਖਰ ਚਿੱਧਮਿੱਧ ਹੋਏ ਹੋਏ, ਜੋ ਸਿਆਹੀ ਫੈਲਣ ਜਾਂ ਉਡਣ ਕਰ ਕੇ ਪੜ੍ਹੇ ਨਹੀਂ ਜਾਂਦੇ; ਪੁਸਤਕ ਸਜਿਲਦ; ਜੋ ਆਦਿ-ਅੰਤ ਦੇ ਪਤ੍ਰੇ ਗੁਮ ਹੋਣ ਕਰ ਕੇ ਅਧੂਰੀ ਹੈ।

ਸਮਾਂ—ਸੰਮਤ ੧੮੮੯ ਬਿ: । ਲਿਖਾਰੀ- ਨਾ ਮਾਲੂਮ।

ਆਰੰਭ—...ਪਰਮੇਸਰ ਕੋ ਦੇਤ ।

ਯਹ ਅਧਿਆਸ ਪਰੰਪਰਾ, ਜਨਮੁ ਦੁਖ ਕੋ ਦੇਤ ॥ ੯੯ ॥ (ਪਤ੍ਰਾ ੪੪)

ਅੰਤ—ਸੁਖ ਰਾਜਾ ਸੁਖ ਪ੍ਰਜਾ ਕੋ, ਸੁਖ ਕਵਤਾ ਕੋ ਹੋਇ।

ਸੁਖ ਪਾਠ ਕਰਨ ਕੋ ਸਦਾ, ਸੰਸਾ ਰਹੇ ਨ ਕੋਇ ॥ ੫੦੫ ॥

ਇਤਿ ਸ੍ਰੀ ਮਤਿ ਦਯਾਲ ਅਨੇਮੀ ਬਿਰ ਚਿਤਾਯੰ ਅਵਗਤ ਉਲਾਸ ਭਾਖਾਯੰ ਦਸਮੋ ਪ੍ਰਯੋਗ ਸਮਾਪਤੰ ॥ ੧੦ ॥ ਸੰਬਤ ਅਠਾਰਾ ਸੈ ੧੮੮੯ ਮਿਤੀ ਹਾੜ੍ਹ ਸੁਦੀ ਪੂਰਣ ਮਾਸੀ । ਅਬਗਤ ਉਲਾਸ ਲਿਖਿਆ ਸੰਮਸਤ ਸੁਭ ਮਸਤੁ ।... (ਪਤ੍ਰਾ ੨੦੧)

### (ਅ) ਸਿੱਧਾਂਤ ਕਟਾਖ ਭਾਖਾ (ਸਦਾਨੰਦ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਥ ਸਿਧਾਂਤ ਕਟਾਖ ਗ੍ਰੰਥਿ ਲਿਖਜਤੇ।

ਕਿ ਵਿਦੇਹ ਮੁਕਤ ਸਭ ਕੋਈ ਹੈ ਅਰ ਜੀਵਨ ਮੁਕਤ ਕੋਈ ਕੋਈ ਹੈ ।

(ਪਤ੍ਰਾ ੨੦੨)

ਅੰਤ—...ਅਵਰ ਕਹਤੇ ਹੈ...ਪ੍ਰਮਾਣ ਹੈ। ਸੋ ਮੁਖ ਕਰਿ ਅਰ ।... (ਪਤ੍ਰਾ ੨੭੪)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਇਸ ਪੁਸਤਕ ਦਾ ਨਹੀਂ ਮਿਲਦਾ।

## ੫੯. ਸਿੱਧਾਂਤ ਰਹੱਸ

ਨੰ: ੨੯੫੩

ਲੇਖਕ—ਸੁਾਮੀ ਸਦਾਨੰਦ।

ਆਕਾਰ—$9\frac{1}{2}'' \times 5\frac{1}{4}''$, ਲਿਖਤ $7\frac{1}{4}'' \times 3\frac{1}{2}''$ ।

ਵੇਰਵਾ—ਪਤ੍ਰੇ ੨੧; ਪ੍ਰਤੀ ਸਫ਼ਾ ੧੧ ਸਤਰਾਂ: ਕਾਗਜ਼ ਦੇਸੀ ਕਿਰਮ ਖ਼ੁਰਦਾ ਜਿਸ ਕਰ ਕੇ ਪਤ੍ਰਿਆਂ ਉਤੇ ਥਾਂ ਪਰ ਥਾਂ ਛੇਕ ਪਏ ਹੋਏ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਂ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਮੁੱਢਲੇ ਪ੍ਰਕਰਣ (ਪ੍ਰਥਮ ਸਥਲ) ਦਾ ਇਕ ਪਤ੍ਰਾ ਅਤੇ ਵਿਚਕਾਰੋਂ ਕੁਝ ਹੋਰ ਪਤ੍ਰੇ ਅੱਠਵੇਂ ਸਥਲ ਤਕ ਗੁਮ ਹੋਏ ਹੋਣ ਕਰ ਕੇ ਪੁਸਤਕ ਅਧੂਰੀ ਹੈ।

ਸਮਾਂ—ਸੰਮਤ ੧੮੯੫ ਬਿ:। ਲਿਖਾਰੀ–ਨਾਮਾਲੂਮ। ਸਥਾਨ–ਸ਼੍ਰੀ ਨਗਰ।

ਆਰੰਭ—...ਦ ਤਾਹਿ ਨਮਾਮਿ ਕਰੋ ਨਿਤ ਦਾਹ ਪ੍ਰਤਜੂਹ ਗਣੇਸ ਤਥਾ ਤਨ ॥ ੫॥

ਦੋਹਰਾ ॥ ਨਮੋ ਨਮੋ ਸ੍ਰੀ ਚੰਡਿਕਾ,ਬਜਾਸ ਨਮੋ ਮੁਨਿ ਈਸ।
ਸੰਕਰ ਦੇਵ ਨਮਾਮਿ ਨਿਤ, ਨਮੋ ਰੁਦ੍ਰ ਜਗਦੀਸ ॥ ੬॥

(ਪਤ੍ਰਾ ੨)

ਅੰਤ—...ਰਯੋ ॥ ੧੨੯ ॥ ਇਤਿ ਸ੍ਰੀ ਮਤ ਪਰਮਹੰਸ ਪ੍ਰਿਬਿਰਾਜਕਾਚਾਰਜ ਰਾਮ ਦਿਯਾਲ ਪਰਮ ਸਿਖ ਸਦਾਨੰਦ ਵਿਦੁਖਾ ਵਿਰਚਿਤੇ ਵੇਦਾਂਤ ਪ੍ਰਕਰਣੇ ਸਿਧਾਂਤ ਰਹਸਜੇ ਵੇਦਾਂਤ ਸਿਧਾਂਤ ਸਾਰ ਵਰਨਨੰ ਨਾਮ ਅਸਟਮੋ ਸਥਲ ॥੮॥ ਸਮਾਪਤ: ਅਖੰਡ ਸਦਾਨੰਦ ਕ੍ਰਿਤ ਸਿਧਾਂਤ ਰਹਸਯ ਨਾਮ ਗ੍ਰਿੰਥ:। ਸੁਭੰ ਭੂਯਾਤ। ਸੰਖਜਾ ਸਥਲੋਂ ਕੀ ॥੧॥੭੯॥੨॥੮੬॥੩॥੬੭॥੪॥੧੩੩॥੫॥ ੧੦੮॥੬॥੧੨੨॥੭॥੧੧੯॥੮॥੧੨੯॥ ਜੁਮਲਾ ॥੮੪੮ ॥ ਸਮਾਪਤ:। ਸੰਮਤ ੧੮੯੫ ॥ ਪੋ ॥ ਬ ॥ ੧੦ ॥ ਮੰ ॥ ਦੋ ॥

ਸੰਬਤ ਪਾਂਡਵ ਨਿਧਿ ਬਸੂ, ਆਤਮ ਭੂਮਜ ਵਾਰ।
ਪੋਖ ਅਸਿਤ ਦਸਮੀ ਲਿਖਜੋ, ਸ੍ਰੀ ਕਰ ਨਗਰ ਮਝਾਰ ॥੧॥...
ਸਕਲ ਸਿੱਧ ਪਦ ਅੰਤ ਜੋ, ਸਤ ਚਿਤ ਆਨੰਦ ਪੂਰ।
ਤਿਹ ਇਤਿਹਾਸ ਬਿਚਾਰ ਬਿਨ, ਸਰਬ ਅਡੰਬਰ ਕੂਰ ॥ ੪ ॥

(ਪਤ੍ਰਾ ੨੧)

ਇਸ ਪੁਸਤਕ ਵਿਚ ਪਤ੍ਰਿਆਂ ਦੇ ਨਵੇਂ ਅੰਕ ਦਾਸ (ਸੂਚੀ ਕਾਰ) ਨੇ ਕੇਵਲ ਪਤ੍ਰਿਆਂ ਦੀ ਗਿਣਤੀ ਦੀ ਸੌਖ ਨੂੰ ਮੁਖ ਰੱਖ ਕੇ ਲਗਾਏ ਹਨ ਤੇ ਇਸ ਦੇ ਅਧਿਕਾਰ(ਅਧਿਆਇ) ਜਾਂ ਉਨ੍ਹਾਂ ਦੇ ਕ੍ਰਮ–ਅੰਕ ਚੂੰਕਿ ਵਿਚਕਾਰੋਂ ਪਤ੍ਰੇ ਗਵਾਚਣ ਕਰ ਕੇ ਪਹਿਲਾਂ ਹੀ ਅਧੂਰੇ ਹਨ, ਇਸ ਲਈ ਇਹ ਪਤ੍ਰਿਆਂ ਦੇ ਕ੍ਰਮ–ਅੰਕ ਨਹੀਂ ਸਮਝਣੇ ਚਾਹੀਦੇ।

## ੫੭. ਸਿੱਧਾਂਤ ਰਹੱਸ ਨੰ: ੬੧੩੦

ਲੇਖਕ—ਸ੍ਵਾਮੀ ਸਦਾਨੰਦ ।

ਆਕਾਰ—$10'' \times 5\frac{3}{4}''$, ਲਿਖਤ $8\frac{1}{4}'' \times 4\frac{1}{4}''$ ।

ਵੇਰਵਾ—ਪਤ੍ਰੇ ੬੯; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਮੁੱਢਲਾ ਪੱਤ੍ਰਾ ਨੁੱਕਰਾਂ ਤੋਂ ਕਝ ਫਟਿਆ ਹੋਇਆ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—੧੯ਵੀਂ ਸਦੀ ਬਿ: । ਲਿਖਾਰੀ- ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ ॥ ਸ੍ਰੀ ਗਣੇਸਾਇ ਨਮ: । ਅਥ ਸਿਧਾਂਤ ਰਹਸ ਸਦਾ ਨੰਦ ਵਿਦੁਖਾ ਕ੍ਰਿਤ ਲਿਖ਼ਜਤੇ ॥ ਦੋਹਰਾ ॥

ਚਿਦਾਨੰਦ ਮੈ ਬ੍ਰਹਮ ਜੋ ਪਰਮ ਪ੍ਰਕਾਸ ਸਰੂਪ ।
ਨਿਤ ਨਿਰੰਤਰ ਏਕ ਅਜ, ਤਾਹਿ ਨਮਾਮ ਅਨੂਪ ॥ ੧ ॥ (ਪਤ੍ਰਾ ੧)

ਅੰਤ—ਸੋ । ਰਾਮ ਦਇਆਲ ਪ੍ਰਸਾਦਿ, ਕਹਯੋ ਸਿਧਾਂਤ ਰਹਸ ਮੁਹਿ ।
ਯਥਾ ਵੇਦ ਪ੍ਰਤਿਪਾਦ, ਸਦਾਨੰਦ ਤਿਵ ਉਚਰਿਯੋ ॥ ੧੨੯ ॥
ਇਤਿ ਸ੍ਰੀ ਮਤ ਪਰਮਹੰਸ ਪਰਬਿਰਾਜਕਾਚਾਰਜ ਰਾਮ ਦਇਆਲ ਪਰਮ ਸਿਖ ਸਦਾਨੰਦ ਵਿਦੁਖਾ ਵਿਰਚਤੇ ਵੇਦਾਂਤ ਪ੍ਰਕਰਣੇ ਅਖੰਡਤ ਸਦਾਨੰਦ ਕ੍ਰਿਤ ਸਿਧਾਂਤ ਰਹਸ ਨਾਮ ਗਰੰਥ ॥ ੧ ॥ ਸੰਖਯਾ ਪ੍ਰਥਮ ਸਥਲ ॥ ੧੯ ॥ ਦੁਤੀਯ ਸਥਲ ੨੬, ਤ੍ਰਿਤੀਯ ਸਥਲ ੬੭, ਚਤੁਰਥ ਸਥਲ ੧੩੨, ਪੰਚਮ ਸਥਲ, ੧੦੮, ਖਸਟਮ ਸਥਲ ੧੨੨, ਸਪਤਮ ਸਥਲ ੧੨੦, ਅਸਟਮੋ ਸਥਲ ੧੨੯, ਜੁਮਲਾ ੭੨੩ । ਰਾਮ ਰਾਮ. ਹਰੇ ਹਰੇ, ਕ੍ਰਿਸਨ ਜੀ ।...
(ਪਤ੍ਰਾ ੬੯)

## ੫੮. ਗਯਾਨ ਮੰਜਰੀ (ਸ਼ਤ ਪ੍ਰਸ਼ਨੋੱਤਰੀ ਆਦਿ ਸਮੇਤ) ਨੰ: ੭੮੩

ਲੇਖਕ—ਮਨੋਹਰ ਦਾਸ, ਨਿਰੰਜਨੀ ।

ਆਕਾਰ—$7\frac{1}{4}'' \times 4\frac{3}{4}''$, ਲਿਖਤ $5\frac{1}{2}'' \times 3''$ ।

ਵੇਰਵਾ—ਪਤ੍ਰੇ ਗਯਾਨ ਮੰਜਰੀ (ਮਨੋਹਰ ਦਾਸ. ਨਿਰੰਜਨੀ) ੫੮, ਸ਼ਤ ਪ੍ਰਸ਼ਨੋੱਤਰੀ (ਮਨੋਹਰ ਦਾਸ, ਨਿਰੰਜਨੀ) ੫੯–੧੧੪, ਖਟ ਪ੍ਰਸ਼ਨੀ (ਮਨੋਹਰ ਦਾਸ, ਨਿਰੰਜਨੀ) ੧੧੫–੨੬੭, ਵੇਦਾਂਤ ਪ੍ਰਭਾਖਾ (ਮਨੋਹਰ ਦਾਸ, ਨਿਰੰਜਨੀ) ੨੬੭-੩੪੦, ਗਯਾਨ ਚੂਰਣ ਵਚਨਿਕਾ (ਮਨੋਹਰ ਦਾਸ, ਨਿਰੰਜਨੀ) ੩੪੦–੩੮੫; ਸਾਮੁਦ੍ਰਿਕ ਭਾਖਾ (ਕਵਿ ਰਾਮਚੰਦ੍ਰ) ੩੮੬–੪੧੨; ਪ੍ਰਤੀ

ਸਫ਼ਾ ੯-੧੦ ਸਤਰਾਂ, ਕਾਗਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ; ਜਿਸ ਕਰ ਕੇ ਕਈ ਥਾਵੀਂ ਕੁਝ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੮੨੫ ਬਿ:। ਲਿਖਾਰੀ-ਨਾ ਮਾਲੂਮ।

ਆਰੰਭ—ੴ ਸ੍ਰੀ ਪ੍ਰਮਾਤਮਾਨੇ ਨਮ:। ਅਬ ਗਜਾਨ ਮੰਜਰੀ ਲਿਖਜਤੇ।
ਦੋਹਰਾ ॥ ਆਤਮ ਕੇ ਅਗਿਆਨ ਤੇ...... (ਪਤ੍ਰਾ ੧)

ਅੰਤ—ਸੋ ਸ੍ਵਾਮੀ ਸੋ ਦਾਸ ਹੈ, ਮਹਾਕਾਸ ਘਟ ਕਾਸ ॥੪੦੯॥
ਇਤਿ ਸ੍ਰੀ ਗਜਾਨ ਮੰਜਰੀ ਨਾਮ ਭਾਖਾ ਗ੍ਰਿੰਥ ਕਥਤੇ ਮਨੋਹਰ ਦਾਸ ਨਿ(ਰੰਜਨੀ) ਸੰਪੂਰਣ ਸਮਾਪਤਾ। (ਪਤ੍ਰਾ ੫੮)

## (ਅ) ਸ਼ਤ ਪ੍ਰਸ਼ਨੋੱਤਰੀ (ਮਨੋਹਰ ਦਾਸ, ਨਿਰੰਜਨੀ)

ਆਰੰਭ—ੴ ਸ੍ਰੀ ਪਰਮਾਤਮਨੇ ਨਮ:। ਅਬ ਗ੍ਰੰਥ ਸਤ ਪ੍ਰਸਨੋਤਰੀ ਲਿਖਤੇ।
ਸੋਰਠਾ ॥ ਵਾਚਜ ਲਖ ਕਰਿ ਜਾਨ... (ਪਤ੍ਰਾ ੫੮)

ਅੰਤ—...ਹੋ ਤੂੰ ਹੋ ਤੂੰ ਏਕ ਹੀ॥੧੩॥ ਇਤਿ ਸ੍ਰੀ ਸਤ ਪ੍ਰਸਨੋੱਤਰੀ ਭਾਖਾ ਗ੍ਰੰਥ ਮਨੋਹਰ ਦਾਸ ਨਿਰੰਜਨੀ ਕਥਤੇ ਨਵਮੋ ਖੰਡ ॥੯॥ (ਪਤ੍ਰਾ ੧੧੪)

## (ੲ) ਗ੍ਰੰਥ ਖਟ ਪ੍ਰਸ਼ਨੀ (ਮਨੋਹਰ ਦਾਸ, ਨਿਰੰਜਨੀ)

ਆਰੰਭ—ਅਥ ਗ੍ਰੰਥ ਖਟ ਪ੍ਰਸਨੀ ਅਰੰਭਤੇ। ਪ੍ਰਥਮੇ, ਗ੍ਰੰਥ ਕੋ ਕਰਤਾ ਗ੍ਰੰਥ ਕੀ ਆਦਿ ਇਸਟ ਦੇਵਤਾ ਕੋ ਸ੍ਵਰੂਪ ਦਿਖਾਵਤ ਹੈ...... (ਪਤ੍ਰਾ ੧੧੪)

ਅੰਤ—...ਔਰ ਦੇਵ ਅਦੇਵ ਸਬ ਸਾਖੀ ਬਿਨਾ ਨ ਹੋਇ ॥੮੯॥ ਇਤਿ ਸਾਖੀ ਸ੍ਵਰੂਪ॥
ਸਲੋਕ ॥ ਭਗਨ ਪ੍ਰਿਸਟ ਕਟਿ ਗੀਵਾ, ਅਧੋ ਦ੍ਰਿਸਟਿਰਧੋ ਮੁਖੀ।
ਕਸਟੇਨ ਲਿਖਜਤੇ ਸ਼ਾਸਤ੍ਰੰ, ਯਤਨੇਨ ਪਰਿਪਾਲਯਤੇ ॥੧॥
ਲੇਖਕ ਪਾਠਕਯੋਰਾਸੁਭਮਸਤੁਮ ਸ੍ਰੀ ਰਾਮ ਜੀ ਸਹਾਇ ॥ (ਪਤ੍ਰਾ ੨੬੭)

## (ਸ) ਵੇਦਾਂਤ ਪ੍ਰਭਾਖਾ (ਮਨੋਹਰ ਦਾਸ, ਨਿਰੰਜਨੀ)

ਆਰੰਭ—ੴ ਸ੍ਰੀ ਗੁਰੂ ਭਜੋ ਨਮ: ॥ ਅਥ ਵੇਦਾਂਤ ਪ੍ਰਭਾਖਾ ਲਿਖਜਤੇ।
ਕਰਤਾ ਗ੍ਰਿੰਥ ਕਰਿਬੇ ਮੈਂ ਨਿਰਬਿਘਨ ਸੁਖ ਚਾਹੇ ਹੈ॥
ਚੌਪਈ॥ ਮੰਗਲ ਦੇ ਮੋਹਿ ਦੇਵ ਗਣੇਸ।... (ਪਤ੍ਰਾ ੨੬੭)

ਅੰਤ—.. ਭਾਖਾ ਪੂਰਣ ਸਬ ਭਈ, ਮਸ ਏਕ ਕ੍ਰਿਤ ਕਾਰ ॥ ੨੯੨ ॥
ਇਤਿ ਸ੍ਰੀ ਵੇਦਾਂਤ ਮਹਾ ਵਾਕਜ ਭਾਖਾ ਨਾਮ ਗ੍ਰੰਥ ਕਥਿਤੇ ਮਨੋਹਰ ਦਾਸ ਨਿਰੰਜਨੀ ਸੰਪੂਰਣ ਸਮਾਪਤੰ ॥ ਗ੍ਰੰਥ ॥... (ਪਤ੍ਰਾ ੩੪੦)

## (ਹ) ਗਜਾਨ ਚੂਰਣ ਵਚਨਿਕਾ (ਮਨੋਹਰ ਦਾਸ, ਨਿਰੰਜਨੀ)

ਆਰੰਭ—੧ਓ ਸ੍ਰੀ ਪਰਮਾਤਨੇ ਨਮ: । ਅਥ ਗਜਾਨ ਚੂਰਣ ਵਚਨਕਾ ਲਿਖਜਤੇ ॥ ਦੋਹਰਾ ॥ ਰਵਿ ਗੁਰ ਦੁੰ ਸਮ ਤੁਲਜ ਹੈ... । (ਪਤ੍ਰਾ ੩੪੦)

ਅੰਤ—...ਅਂ ( ਮਂ )ਗਲੰ ਪੁੰਡਰੀਕਾਖਯੋ, ਮੰਗਲਾਇ ਤਨੋ ਹਰਿ: । (ਪਤ੍ਰਾ ੩੮੫)

## (ਕ) ਸਾਮੁਦ੍ਰਿਕ ਭਾਖਾ (ਰਾਮ ਚੰਦ੍ਰ)

ਆਰੰਭ—੧ਓ ਸਤਿਗੁਰ ਪ੍ਰਸਾਦਿ । ੧ਓਅੰ ਸ੍ਰੀ ਗਣੇਸਾਜ ਨਮ: ॥ ਸਰਸੁਤਿ ਸਿਮਰ ਓ ਚਿਤ ਧਰ... । (ਪਤ੍ਰਾ ੩੮੬)

ਅੰਤ— ਜਾਲ ਗ੍ਰਹ ਜੋ ਸੂਰਜ ਚੰਦਾ । ਪੋੜ ਪੰਡਿਤ ਜਿਮ ਲਹੋ ਆਨੰਦਾ ॥੯੪॥ ਇਤਿ ਸ੍ਰੀ ਪੰਡਿਤ ਪਦਮ ਰੰਗੇਣ ਸਿਖ ਰਾਮਚੰਦ੍ਰੇਣ ਵਿਰਚਤੇ ਸਾਮੁਦ੍ਰਕ ਇਸਤ੍ਰੀ ਲਖਣ ਵਰਣਨੰ ਨਾਮ ਦੁਤੀਯੋ ਸਮੁਦੇਸ : ॥ ੧ ॥ ੨ ॥ (ਪਤ੍ਰਾ ੪੦੨)

## ੫੯. ਗਿਆਨ ਮੰਜਰੀ (ਅਧੂਰੀ) ਨੰ: ੫੭੯੦

ਲੇਖਕ—ਮਨੋਹਰ ਦਾਸ, ਨਿਰੰਜਨੀ।

ਆਕਾਰ–$10\frac{1}{4}'' \times 5''$, ਲਿਖਤ $7\frac{1}{2}'' \times 3\frac{1}{2}''$ ।

ਵੇਰਵਾ—ਪਤ੍ਰੇ ੧੩; ਪ੍ਰਤੀ ਸਫ਼ਾ ੧੧ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ, ਸਿਰ ਲਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੰਤਲੇ ਪਤ੍ਰੇ ਛੰਦ-ਅੰਕ ੨੧੬ ਤੋਂ ਅੱਗੇ ਗੁੰਮ ਹੋਣ ਕਰ ਕੇ ਅਧੂਰੀ ਹੈ।

ਸਮਾਂ—ਲਿਖਤ ਸਵਾ ਕੁ ਸੌ ਸਾਲ ਪੁਰਾਣੀ ਹੈ। ਲਿਖਾਰੀ– ਨਾ ਮਾਲੂਮ ।

ਆਰੰਭ—੧ਓ ਸ੍ਰੀ ਪਰਮਾਤਮਨੇ ਨਮ: । ਅਥ ਗਿਆਨ ਮੰਜਰੀ ਲਿਖਜਤੇ ॥ ਦੋਹਰਾ ॥ ਆਤਮ ਕੇ ਅਗਿਆਨ ਤੇ ਸਭੈ ਊਪਜੈ ਜਾਨ।... (ਪਤ੍ਰਾ ੧)

ਅੰਤ— ਏਕ ਆਤਮਾ ਔਰੁ ਨ ਕੋਈ। ਸੋਈ ਆਪ ਆਪ ਸੋ ਜੋਈ ।

ਸਤਿ ਚਿਤ ਆਨੰਦ ਔਰ ਨ ਕਹੀਜੇ ।
ਅਸਿਤਿ ਭਾਤਿ ਪ੍ਰਿਯ ਔਰ ਨ ਲਹੀਜੇ ॥ ੨੧੫ ॥
ਸਮਾਧ ਰੂਪ ਅਖੰਡ ਕਹੀਜੇ ਸੋ । ਅਖੰਡ ਸਮਾਧ ਕੈਸੇ ਲਹੀਜੇ ਜੋ ।
ਨਿਦਧਜਾਸਨ ਸਮਾਧ ਦ੍ਰਿੜ੍ਹ ਲਹੀਜੇ । ਅਖੰਡ ਸਮਾਧ ਤਾ ਤੇ ਦ੍ਰਿੜ ਕਹੀਜੇ।੨੧੬।
ਅਖੰਡ ਸਮਾਧ ਸਾਖਜਾਤਕਾਰ ... (ਪਤ੍ਰਾ ੧੩)

ਇਸ ਤੋਂ ਅੱਗੇ ਵਾਧੂ ਪਤ੍ਰੇ ਕਿਸੇ ਹੋਰ ਕਿਤਾਬ ਦੇ ਹੋਣ ਤੇ ਅਸਲ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਇਸ ਪੁਸਤਕ ਦਾ ਨਹੀਂ ਮਿਲਦਾ ।

## ੬੦. ਗ੍ਰੰਥਿ ਸੰਗ੍ਰਹ ਸਾਰ (ਯੋਗ ਵਸਿਸ਼ਟ, ਆਦਿ ਸਮੇਤ) ਨੰ: ੨੯੨੬

ਲੇਖਕ — ਨਾ ਮਾਲੂਮ ।

ਆਕਾਰ — 7″×5½″, ਲਿਖਤ 6″×4¼″ ।

ਵੇਰਵਾ—ਪਤ੍ਰੇ ਗ੍ਰੰਥਿ ਸੰਗ੍ਰਹ ਸਾਰ ੪੧, ਯੋਗ ਵਸਿਸ਼ਟ (ਮਹਾਰਾਮਾਇਣ-ਉਤਪੱਤੀ ਪ੍ਰਕਰਣ) ੪੧–੪੭, ਰਾਗ ਰਾਮਕਲੀ ਮਹਲਾ ੧ ਗਿਆਨ ਸੁਰੋਦੇ ੪੮–੬੬; ਮੰਤ੍ਰ ਰਛਿਆ ਬਾਬੇ ਨਾਨਕ ਕਾ ੬੭–੦,੬੯–੭੦ਪਤ੍ਰੇ ਖ਼ਾਲੀ,ਅਪ੍ਰੋਖ ਅਨੁਭਉ ੭੧–੮੫ ਪਤ੍ਰੇ ਖ਼ਾਲੀ ੮੬ ਤੋਂ ੯੦ ਤਕ, ਵਿਚਾਰ ਮਾਲਾ (ਅਨਾਥ ਪੁਰੀ) ੯੧–੧੧੬, ੧੧੭ਵਾਂ ਪਤ੍ਰਾ ਖ਼ਾਲੀ; ਅਨਭੈ ਪ੍ਰਕਾਸ਼ (ਲੇਖਕ–ਨਾ ਮਾਲੂਮ) ੧੧੮–੪੭, ਅਗਿਆਨ ਬੋਧਨੀ (ਦਿਆਲ ਅਨੇਮੀ) ੧੪੮–੮੮; ਗਿਆਨ ਚਰਖਾ (ਲੇਖਕ–ਨਾ ਮਾਲੂਮ) ੧੮੯–੯੦; ਪ੍ਰਤੀ ਸਫ਼ਾ ੧੦–੧੧ ਸਤ੍ਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਜੋ ਵੱਖੋ ਵੱਖ ਦੋ–ਤ੍ਰੈ ਲਿਖਾਰੀਆਂ ਦੀ ਲਿਖੀ ਹੋਈ ਹੈ; ਪਹਿਲਾਂ, ਪਤ੍ਰਿਆਂ ਦੇ ਕ੍ਰਮ-ਅੰਕ ੧੭੩ ਤੋਂ ੩੬੪ ਸਨ ਜਿਸ ਤੋਂ ਪਤਾ ਲਗਦਾ ਹੈ ਕਿ ਇਸ ਸੰਗ੍ਰਹ ਦੇ ੧੭੨ ਪਤ੍ਰੇ ਗੁਮ ਹਨ; ਪਰ ਪਿਛੋਂ ਇਸੇ ਕਮੀ ਨੂੰ ਪੂਰਿਆਂ ਕਰਨ ਲਈ ਪਤ੍ਰਾ-ਅੰਕ ੧ ਤੋਂ ਸ਼ੁਰੂ ਕਰ ਕੇ ੧੯੦ ਤਕ ਲਿਖੇ ਜਾਪਦੇ ਹਨ; ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਪੁਸਤਕ ਸੰਗ੍ਰਹ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ— ਡੇਢ ਕੁ ਸੌ ਸਾਲ ਪੁਰਾਣੀ ਲਿਖਤ ਹੈ । ਲਿਖਾਰੀ–ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਥ ਗ੍ਰੰਥ ਸੰਗ੍ਰਹ ਸਾਰ ਲਿਖਤੇ ।
ਦੋਹਰਾ ॥ ਸਤਿ ਚਿਤ ਆਨੰਦ ਰੂਪ ਨਿਤ ਅਲਖ ਅਖੰਡ ਅਪਾਰ ॥
ਬੁਧਿ ਸਾਖੀ ਵਿਆਪਕ ਅਮਲ, ਸਕਲ ਵਸਤਿ ਕੋ ਸਾਰ ॥੧॥
(ਪਤ੍ਰਾ ੧)

ਅੰਤ—ਬ੍ਰਹਮ ਅਰੁ ਤ੍ਰਿਣ ਪ੍ਰਜੰਤ ਸਾਸਤ੍ਰ ਅਰ ਗੁਰੂ ਸੰਤ ਜੈਸੇ ਜਲ ਭੀਤਰ ਲੋਨ ਗਰ

ਕੇ ਭਯੋ ਏਕ ਹੈ ॥ ਦੋ:॥
ਸਯਾਹੀ ਕਾਨੀ ਬ੍ਰਹਮੁ ਹੈ, ਕਾਗ਼ਦ ਲੇਖਨ ਹਾਰ ॥
ਵਕਤਾ ਸ੍ਰੋਤਾ ਆਦਿ ਦੇ ਸਰਬ ਬ੍ਰਹਮ ਨਿਰਧਾਰ ॥ ੨ ॥
ਇਤਿ ਸ੍ਰੀ ਸੰਗ੍ਰਹ ਸਾਰ ਸੰਪੂਰਨੰ ਸਮਾਪਤੰ ॥ ੪੪੪੪੪ ॥...

(ਪਤ੍ਰਾ ੪੧)

ਇਸ ਤੋਂ ਅੱਗੇ ਯੋਗ ਵਸਿਸ਼ਟ (ਮਹਾ ਰਾਮਾਇਣ) ਦੇ ਉਤਪੱਤੀ ਪ੍ਰਕਰਣ ਦਾ ਇਕ ਸਰਗ ਪਤ੍ਰਾ ੪੧ ਤੋਂ ੪੭ ਤਕ ਹੈ।

## (ਅ) ਗਯਾਨ ਸੁਰੋਦੈ (ਰਾਮ ਕਲੀ ਮਹਲਾ ੧)

ਆਰੰਭ—ੴ ਸਤਿਗੁਰ ਪ੍ਰਸਾਦਿ । ਰਾਗੁ ਰਾਮਕਲੀ ਮਹਲਾ ੧, ਗਿਆਨ ਸੁਰੋਦੈ ॥
ਦੋਹਰਾ ॥ ਪ੍ਰਸੋਤ੍ਮ ਪ੍ਰਮਾਤਮਾ ਪੂਰਨ ਬਿਸਵੇ ਬੀਸ । ... (ਪਤ੍ਰਾ ੪੮)
ਅੰਤ—ਬਹਰ ਨਗਰ ਸੁਲਤਾਨ ਪੁਰ, ਮਨ ਮਹਿ ਪ੍ਰੇਮ ਪ੍ਰਗਾਸ ।
ਬਰਨ ਗੁਰੂ ਉਪਦੇਸ ਤੇ, ਰਾਮ ਭਗਤਿ ਬਿਸਵਾਸ ॥੨੨੬॥
ਸਰੋਦਾ ਸਪੂਰਨੰ । (ਪਤ੍ਰਾ ੬੬)

## (ੲ) ਮੰਤ੍ਰ ਬਾਬੇ ਨਾਨਕ ਕਾ,ਰੱਛਿਆ ਕਾ

ਆਰੰਭ—ੴ ਸਤਿਗੁਰ ਪ੍ਰਸਾਦਿ । ਮੰਤ੍ਰਿ ਬਾਬੇ ਨਾਨਕ ਕਾ ਰਛਿਆ ਕਾ ਆਪਿਜ ਪਰਿਥਵੀ ਆਕਾਸੁ ਹੈ। ਉਤਪਤੁ ਪ੍ਰਲੋ ਹੈ। ਏਸ ਕਾ ਬਲੁ ਏ ਹੈ, ਇਕ ਲਖ ਅਸੀ ਹਜਾਰ ਭੂਤੁ ਮਨ ਅੰਦਰਿ ਵਸਦਾ ਹੈ ।... (ਪਤ੍ਰਾ ੬੭)
ਅੰਤ—ਫੁਰੇ ਮੰਤ੍ਰ ਸਬਦ ਸਾਚਾ, ਪਿੰਡ ਕਾਚਾ। ਗੁਰੁ ਨਾਨਕ ਜੀ ਕਾ ਵਾਚਾ।
ਜਿਸਿ ਕਾ ਨਾਮ ਲੈ ਕਰ ਪੜੇ । ਗੁਰ ਨਾਨਕ ਜੀ ਰਛਾ ਕਰੇ। (ਪਤ੍ਰਾ ੬੮)

## (ਸ) ਅਪ੍ਰੋਖ ਅਨਭਉ (ਸ਼ੰਕਰਾਚਾਰਜ)

ਆਰੰਭ—ੴ ਸ੍ਰੀ ਗਣੇਸਾਇ ਨਮਹ । ਅਪ੍ਰੋਖ ਅਨਭਉ। ਓਅੰ ਤਤ ਸਤਿ ਬ੍ਰਹਮ ਆਤਮਨੇ ਨਮਹਿ ॥ ੧ ॥ ਹਉ ਜੋ ਹੋ ਸੰਕ੍ਰਾਚਾਰਜ ਮੁਕਤ ਹੋਣੇ ਕੈ ਅਰਥ ਪ੍ਰਤਛ ਗਿਆਨ ਕਹਤਾ ਹੋ । ਤਾ ਤੇ ਹੇ ਸੰਤ ਜਨੋ ! ਬਾਰੰਬਾਰ ਇਸ ਕਾ ਬੀਚਾਰ ਕਰਨਾ । (ਪਤ੍ਰਾ ੭੧)
ਅੰਤ—ਅਸੁਧ ਚਿਤ ਵਾਲਿਉ ਕੋ ਹਠ ਜੋਗ ਹੈ। ਅਪ੍ਰੋਖ ਅਨਭਵ ਸੰਪੂਰਨੁ ਹੋਇਆ। (ਪਤ੍ਰਾ ੮੫)

## (ਹ) ਵਿਚਾਰ ਮਾਲਾ (ਅਨਾਥ ਪੁਰੀ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥ ਵਿਚਾਰ ਮਾਲਾ ਭਾਖਾ ਕਵਿ ਕ੍ਰਿਤ ਅਨਾਥ ਪੁਰੀ ਲਿਖਤੇ ॥ ਦੋਹਰਾ ॥ ਨਮੋ ਨਮੋ ਸ੍ਰੀ ਰਾਮ ਜੂ ... । (ਪਤ੍ਰਾ ੯੧)

ਅੰਤ—ਗੀਤਾ ਭਾਰਥ ਕੋ ਮਤੋ, ਏਕਾਦਸ ਕੀ ਜੁਗਤਿ ।

ਅਸਟਾਵਕ੍ਰ ਬਸਿਸਟ ਮੁਨਿ, ਕਛੁਕ ਆਪਨੀ ਉਕ੍ਰਤਿ ॥ ੪੩ ॥

ਇਤਿ ਸ੍ਰੀ ਵਿਚਾਰ ਮਾਲ ਸੰਪੂਰਣੰ ॥ ੮ ॥ ੮੭੦ ॥

(ਲਿਖਾਰੀ ਵਲੋਂ :—)

ਮੇਰੀ ਮਤਿ ਅਜਾਨ ਹੈ, ਤੁਮ ਖਿਨ ਖਿਨ ਬਖਸਨ ਹਾਰ ।

ਭੂਲਿ ਚੂਕਿ ਸਭ ਬਖਿਸਣੀ, ਪੜਿਣੀ ਸੁਧ ਬੀਚਾਰ ॥ (ਪਤ੍ਰਾ ੧੧੬)

## (ਕ) ਅਨਭੈ ਪ੍ਰਕਾਸ਼ (ਲੇਖਕ—ਨਾ ਮਾਲੂਮ)

ਆਰੰਭ—੧ਓ ਸ੍ਰੀ ਗਣੇਸਾਇ ਨਮਹਿ । ਅਥ ਅਨਿਭੈ ਪ੍ਰਕਾਸ ਬਰਨਤੇ ।

ਨਮੋ ਨਮੋ ਪਰਮਾਤਮਾ; ਘਟਿ ਘਟਿ ਜਾ ਕੋ ਵਾਸ ।

ਏਕ ਅਨੇਕ ਵਿਆਪਿਆ; ਜਲ ਥਲ ਕੀਆ ਪ੍ਰਕਾਸ ॥ (ਪਤ੍ਰਾ ੧੧੮)

ਅੰਤ—ਤਬ ਸਿਵ ਨਾਥ ਕਹਿਆ ਕਿ, "ਹੇ ਪ੍ਰਭ ਜੀ ! ਤੁਮਾਰੀ ਕ੍ਰਿਪਾ ਤੇ ਯਹਿ ਅਨਿਭਵ ਥੋ ਕੀਨ । ਤੁਮਾਰੀ ਮਹਿਮਾ ਕਿਆ ਕਹੋ ਮਨ ਬਾਨੀ ਤੇ ਅਗੰਮਿ ਅਗੋਚਰਿ ਬੁਧ ਸਕਤਿ ਭਈ ਲੀਨ। ਸ੍ਰੀ ਨਾਰਾਇਣ ਸਿਵ ਨਾਥ ਸੰਬਾਦ ਸਮਾਪਤੰ । ਅਨਭਵ ਪ੍ਰਕਾਸ ਸਪੂਰਨ ਭਇਆ। ਬਕਤਾ ਸ੍ਰੋਤਾ ਆਪਨੇ ਆਪ ਮਹਿ ਛਕਿ ਰਹਿਆ। ਸਰਬ ਕੋ ਆਨੰਦ ਹੋਇ ! ਪੜਤਾ ਸ੍ਰੋਤਾ ਕੋ ਗਿਆਨ ਕੀ ਪ੍ਰਾਪਤਿ ਹੋ । (ਪਤ੍ਰਾ ੧੪੭)

## (ਖ) ਅਗਜਾਨ ਬੋਧਨੀ ਭਾਖਾ (ਦਿਆਲ ਅਨੇਮੀ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਥ ਅਗਿਆਨ ਬੋਧਨੀ ਭਾਖਾ ਦਿਆਲ ਅਨੇਮੀ ਕ੍ਰਿਤ ਲਿਖਤੇ ॥ ਚੌਪਈ ॥

ਬ੍ਰਹਮ ਅਨੰਦ ਰੂਪ ਜੋ ਹੀਐ । ਸਤਿ ਚਿਤ ਅਨੰਦ ਤਾ ਕੋ ਕਹੀਐ ।

ਸਰਬ ਬੁੱਧ ਬ੍ਰਿਤ ਸਾਛੀ ਭਾਸ । ਨਮੋ ਬੇਦਾਂਤ ਬੇਦ ਸੁ ਪ੍ਰਕਾਸ ॥ ੧ ॥

(ਪਤ੍ਰਾ ੧੪੮)

ਅੰਤ—ਸੁਅੰ ਜੋਤਿ ਸਦ ਜਾਨਿਓ ਆਪ। ਤਪਿਓ ਨਹੀ ਬਹੁ ਬਿਧਿ ਸੰਤਾਪ । ਵਿਗ...

(ਪਤ੍ਰਾ ੧੮੮)

(ਗ) ਗਿਆਨ ਚਰਖਾ (ਲੇਖਕ—ਨਾ ਮਾਲੂਮ)

ਆਰੰਭ—(ਇਕ ਵੈਦਜਕ ਦੇ ਨੁਸਖ਼ੇ ਤੋਂ ਬਾਦ) ੧ਓ ਸਤਿਗੁਰ ਪ੍ਰਸਾਦਿ ।
ਆਵਉ ਸਖੀ ਸੁਹੇ(ਲੀ)ਓ ਬਹਿ ਮਸਲਤ ਗੋਈਐ ।
ਅਪਨੇ ਅਪਨੇ ਹਾਲ ਨੂੰ ਭਰਿ ਅੰਝੂ ਰੋਈਐ ।
ਖੇਡੇ ਲਾਲਚ ਲਗਿਆ, ਏਵੈ ਉਮਰ ਗਵਾਈ ।
ਕਦੇ ਨ ਪੂਣੀ ਹਥ ਲੈ ਇਕ ਤੰਦੜੀ ਪਾਈ ।
ਚਰਖਾ ਮੇਰਾ ਰੰਗਲਾ, ਇਕ ਘਾੜੂ ਘੜਿਆ ।
ਏਵੈ ਪੁਰਾਣਾ ਹੋਇਆ ਵਿਚ ਕੁਛੈ ਧਰਿਆ ।... (ਪਤ੍ਰਾ ੧੮੯)

ਅੰਤ—ਨ ਮੈ ਪਾਈ ਮਾਈਏਂ, ਤੇ ਤੇਲ ਨ ਮਲਿਆ ।
ਨਹ ਹਥ ਬਧਾ ਗਾਨੜਾ, ਨਾ ਵਟਣਾ ਲਾਇਆ ।
ਨੇਵਰੁ ਪੈਰੀ ਪਾਇ ਕੈ ਮੈਂ ਠੁਮ ਠੁਮ ਚਲੀ ।
ਕੂੜੀ ਗਲੀ ਲਗਿ ਕੈ ਮੈ ਸਹੁ ਥੀ ਭੁਲੀ ।
ਨਾ ਨਕ ਬੇਸਰ ਪਾਈਆ, ਨਾ ਕੰਨੀ ਝੁਬਕੇ ।
ਨ ਸਿਰ ਮਾਂਗ ਭਰਾਈਆ, ਨਾ ਗਲੇ ਵਿਚ ਹਲਕੇ ।
ਨਾ ਗਲ ਹਾਰ ਹਮੇਲ ਹੈ ਨ ਮੁੰਦੀ ਛਲਾ ।
ਆਹਰਿ ਤਤੀ ਦਾ ਹੋਇਆ ਕੋਈ ਢੰਗੁ ਸਵਲਾ ।
ਬਾਜੂ ਬੰਦ ਨ ਬੰਧਿਅ ; ਨਾ ਕੰਙਣ ਪਾਏ ।
ਵਖਤ ਵਿਹਾਣਾ ਕੀ ਕਰਾ , ਨੀ ਮੇਰੀਏ ਮਾਏ !
ਆਖੇ ਨੀ ਜਿੰਦੂ ਮੇਰੀ ਓਹ ਵਖਤੁ ਵਿਹਾਣਾ ।
ਓੜਕ ਵੇਲਾ ਦੇਖ ਕੈ ਹੁਣ ਬਹਿ ਪਛੁਤਾਣਾ ॥ ੨੧ ॥
ਚਰਖਾ ਸੰਪੂਰਨੰ । (ਪਤ੍ਰਾ ੧੯੦)

ਇਸ ਤੋਂ ਅੱਗੇ ਪੌਣੇ ਕੁ ਸਫ਼ੇ ਉੱਤੇ ਜੀਵ, ਈਸ, ਦੇਸ-ਕਾਲ ਆਦਿ ਦੀ ਵਿਸ਼ੇਸ਼ਤਾ ਬਾਰੇ ਕੁਝ ਛੰਦ ਦਰਜ ਹਨ।

੬੧. ਜੀਵ ਪ੍ਰਕਾਸ਼ ਸਰੂਪ ਗ੍ਰੰਥ (ਗੁਰੂ ਸ਼ਿੱਸ਼ ਕਾ ਸੰਬਾਦ ਆਦਿ ਸਮੇ ੫) ਨੰ:੩੭੦

ਲੇਖਕ—ਸ੍ਵਾਮੀ ਗੰਗਾ ਰਾਮ, ਅੰਤਰਜਾਮੀ, ਪਰਮਹੰਸ)
ਆਕਾਰ—$9\frac{3}{4}'' \times 6\frac{1}{2}''$, ਲਿਖਤ $7\frac{1}{2}'' \times 4\frac{1}{4}''$ ।
ਵੇਰਵਾ—ਪਤ੍ਰੇ ਗ੍ਰੰਥ ਜੀਵ ਪ੍ਰਕਾਸ਼ ਸਰੂਪ ੪ ਤੋਂ ੭੬, ਗ੍ਰੰਥ ਗੁਰੁ ਸਿੱਸ਼ ਕਾ ਸੰਬਾਦ ੭੬ ਤੋਂ ੧੯੫, ਗ੍ਰੰਥ ਅੰਤਰਯਾਮੀ ਪ੍ਰਕਾਸ਼ ਸਰੂਪ ੧੯੫ ਤੋਂ ੩੧੨; ਤੇ ਗ੍ਰੰਥ ਸਾਖੀ

ਸਾਖੀ ਪ੍ਰਕਾਸ਼ ਸਰੂਪ ੩੧੩ ਤੋਂ ੩੯੮, ਕੁੱਲ ਪਤ੍ਰੇ ੩੯੫; ਪ੍ਰਤੀ ਸਫ਼ਾ ੧੧ ਸਤਰਾਂ: ਕਾਗਜ਼ ਦੇਸੀ ਸਾਦਾ (ਸਿਆਲ ਕੋਟੀ); ਲਿਖਤ ਸਿੱਧੀ ਸਾਦੀ. ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਮੁੱਢਲੇ ੩ ਪਤ੍ਰੇ ਤੇ ਅੰਤਲੇ ਪਤ੍ਰੇ ਪਤ੍ਰਾ ਅੰਕ ੩੯੮ ਤੋਂ ਬਾਦ ਗ਼ੁਮ; ਜਿਸ ਕਰ ਕੇ ਪੁਸਤਕ ਅਧੂਰੀ ਹੈ; ਅੰਤਲਾ ਪਤ੍ਰਾ ੩੯੮ ਹੋਰ ਕਲਮ ਨਾਲ ਸਫ਼ੈਦ ਕਾਗਜ਼ ਉਤੇ ਸਾਦੀ ਜੇਹੀ ਲਿਖਤ ਵਿਚ ਲਿਖ ਕੇ ਜੋੜਿਆ ਹੋਇਆ, ਜਿਸ ਕਰ ਕੇ ਪੁਸਤਕ ਪੂਰੀ ਹੁੰਦੀ ਹੈ; ਕਈ ਥਾਵੀਂ ਕੁਝ ਸਿਰਲੇਖ ਲਾਲ ਸਿਆਹੀ ਨਾਲ ਲਿਖੇ ਹੋਏ; ਇਹ ਪੁਸਤਕ-ਸੰਗ੍ਰਹ ਅਜੇ ਤਕ ਕਿਤੇ ਛਪਿਆ ਨਹੀਂ; ਜਿਸ ਕਰ ਕੇ ਦੁਰਲੱਭ ਹੈ।

ਸਮਾਂ—੧੯ਵੀਂ ਸਦੀ ਬਿ: । ਲਿਖਾਰੀ—ਨਾ ਮਾਲੂਮ ।

ਆਰੰਭ—..."ਹੇ ਗੁਰੋ ! ਆਗੇ ਵੇਦ ਵਿਖੇ ਐਸਾ ਸਰਵਣ ਕੀਆ ਹੈ ਜੋ ਏਕ ਸੁਧ ਪਰਬ੍ਰਹਮ ਹੈ; ਸੋ ਆਪ ਨੇ ਉਸ ਕੋ ਜੀਵ ਕਹਾ ਹੈ।... (ਪਤ੍ਰਾ ੪)

ਅੰਤ—...ਜੋ ਪੁਰਖ ਇਸ ਗ੍ਰੰਥ ਕੋ ਵਿਚਾਰੇ, ਅਥਵਾ ਸਰਵਣ ਕਰੇ; ਅਥਵਾ ਨਿਤਨੇਮ ਕਰ ਪਾਠ ਕਰੇ। ਸੋ ਏ ਤੀਨੋਂ ਪੁਰਖ ਹਿਰਣ ਗ੍ਰਭ ਕੇ ਪਦ ਕੋ ਪ੍ਰਾਪਤ ਹੋਤੇ ਹੈਂ। ਸੋ ਇਸ ਗ੍ਰੰਥ ਕੇ ਵਿਚਾਰ ਦੁਆਰਾ ਪ੍ਰਾਰਬਦ ਕੋ ਜੀਵਨ ਮੁਕਤੂ ਕੀ ਨਿਆਈ ਭੋਗਤੇ ਹੈਂ। ਸੋ ਗੰਗਾ ਰਾਮ ਅੰਤਰਯਾਮੀ ਔਰ ਭੀ ਕਛੂ ਕਹਤਾ ਹੈ। ਸੋ ਵੇਦ ਗੁਰੂ ਆਪਣੇ ਪ੍ਰਤਿਕ ਕੇ ਆਗੇ। ਜੋ ਕਛੂ ਇਸ ਵਾਣੀ ਨੇ ਕੋਈ ਵਾਕ ਅਨਥਾ ਭੀ ਕਹਾ ਹੋਇ, ਸੋ ਆਪਣਾ ਬਾਲਿਕ ਜਾਣ ਕੇ ਖਿਮਾ ਕਰਣੀ। ਓਂ ਇਤ ਅਥ ਗ੍ਰੰਥ ਜੀਵ ਪ੍ਰਕਾਸ ਸਰੂਪ ਸਮਾਪਤ । ਸੋ ਗੰਗਾ ਰਾਮ ਅੰਤਰਯਾਮੀ ਕਾਸੀ ਪੁਰੀ ਵਿਖੇ ਜੀਵ ਪ੍ਰਕਾਸ਼ ਸਰੂਪ ਲਿਖਤੇ। ਓਂ ਹਰੀ। ਸੋਹੰ ਹੰਸੋ । ਸਲੋਕ ਏਕ ਹਜਾਰ ਏਸੋ। ੧੦੦੦੧੦। ਸੋਹੰ ਆਤਮ ਰਾਮ।
(ਪਤ੍ਰਾ ੭੬)

## (ਅ) ਗੁਰੁ ਸ਼ਿਸ਼ ਕਾ ਸੰਬਾਦ ਗ੍ਰੰਥ (ਗੰਗਾ ਰਾਮ ਅੰਤਰਯਾਮੀ; ਪਰਮ ਹੰਸ)

ਆਰੰਭ—੧ਓ ਤਤ ਸਤਿ ਬ੍ਰਹਮ ਵਿਸਨ ਸਿਵ ਸੁਰਸਤੀ ਨਮਹ। ਸ੍ਰੀ ਗੁਰ ਭੋ ਨਮਹ। ਅਥ ਗ੍ਰਿੰਥ ਗੁਰ ਸ਼ਿਸ਼ ਕਾ ਸ਼ੰਬਾਦ ਕਥਤੇ। ਸੋ ਗੁਰ ਕੈਸੇ ਹੈਂ ਜਿਸ ਕੀ ਕ੍ਰਾਂਤ ਸੂਰਿਜ ਕੀ ਨਿਆਈ ਹੈ।...... (ਪਤ੍ਰਾ ੭੬)

ਅੰਤ—...ਸੋਈ ਆਪਣਾ ਆਪ ਪ੍ਰਤਿਕ ਸਰੂਪ ਬ੍ਰਹਮ ਲੋਕ ਹੈ।
ਓ ਹਰੀ। ਸੋ ਗ੍ਰੰਥ ਗੁਰ ਸ਼ਿਸ਼ ਕਾ ਸੰਬਾਦ ਸਮਾਪਤੰਗੀ।
ਸੋ ਕਾਸੀ ਪੁਰੀ ਵਿਖੇ ਗੰਗਾ ਰਾਮ ਅੰਤਰਯਾਮੀ ਗ੍ਰੰਥ ਲਿਖਤੇ।
ਓ ਇਤ ਸੋਹੰ ਆਤਮ ਰਾਮ। ਸਲੋਕ ਏਕ ਹਜਾਰ ਛੀ ਸੋ ॥੧੦੦੦॥੬੦੦॥
(ਪਤ੍ਰਾ ੧੯੫)

## (ੲ) ਅੰਤਰਯਾਮੀ ਪ੍ਰਕਾਸ਼ ਸਰੂਪ ਗ੍ਰੰਥ

(ਗੰਗਾ ਰਾਮ, ਅੰਤਰਜਾਮੀ ਪਰਮ ਹੰਸ)

ਆਰੰਭ—ਓਂ ਤਤ ਸਤ ਬ੍ਰਹਮ ਸਿਵ ਸੁਰਸਤੀ ਨਮਹ। ਅਥ ਗ੍ਰਿੰਥ ਅੰਤਰਯਾਮੀ ਪ੍ਰਕਾਸ਼ ਸਰੂਪ ਕਥਤੇ। ਸੋ ਏ ਕੈਸਾ ਅੰਤਰਯਾਮੀ ਹੈ। ਸੋ ਜਿਸ ਅੰਤਰਯਾਮੀ ਕੋ ਵੇਦ ਪ੍ਰਕਾਰ ਕੇ ਕਹਤਾ ਹੈ। ... (ਪਤ੍ਰਾ ੧੯੫)

ਅੰਤ—...ਇਸ ਸੰਸਾਰ ਕੀ ਲੀਲਾ ਕੋਂ ਦੇਖ ਕੇ ਸਾਖੀ ਕੀ ਨਿਆਈ ਅੰਤ ਵਿਖੇ ਵਿਦੇਹ ਕੋ ਪ੍ਰਾਪਤ ਹੋਵੇਗਾ। ਸੋ ਗੰਗਾ ਰਾਮ ਅੰਤਰਯਾਮੀ ਔਰ ਕਛੂ ਕਹਤਾ ਹੈ ਗੁਰੋ ਵੇਦ ਆਪਣੇ ਪ੍ਰਤਿਕ ਕੇ ਆਗੈ। ਜੋ ਇਸ ਵਾਣੀ (ਕਾ) ਕੋਈ ਵਾਕ ਅਨਥਾ ਭੀ ਕਹਾ ਹੋ ਆਪਣਾ ਬਾਲਿਕ ਜਾਣ ਕੇ ਖਿਮਾ ਕਰਣਾ। ਓਂ ਹਰੀ। ਗ੍ਰੰਥ ਅੰਤਰਯਾਮੀ ਪ੍ਰਕਾਸ਼ ਸਰੂਪ ੩ ਤੀਜਾ ਧਿਆਇ ਸਮਾਪਤੰ। ਕਾਸੀਪੁਰੀ ਵਿਖੇ ਗੰਗਾ ਰਾਮ ਅੰਤਰਯਾਮੀ ਲਿਖਤੇ। ਸੋਹੰ ਹੰਸੋ। ਓਂ ਹਰੀ। ਸੋਹੰ। ਸਲੋਕ ਏਕ ਹਜ਼ਾਰ ਚਾਰ ਸੈ ॥ ੧੦੦੦॥੪੦੦॥ (ਪਤ੍ਰਾ ੩੧੨)

## (ਸ) ਸਾਖੀ ਪ੍ਰਕਾਸ਼ ਸਰੂਪ ਗ੍ਰੰਥ (ਗੰਗਾ ਰਾਮ ਅੰਤਰਜਾਮੀ, ਪਰਮ ਹੰਸ)

ਆਰੰਭ—ਓਂ ਤਤ ਸਤਿ ਬ੍ਰਹਮ। ਵਿਸਨ ਸਿਵ ਸੁਰਸਤੀ ਨਮਹ। ਸ੍ਰੀ ਗੁਰ ਭੋ ਨਮਹ। ਅਥ ਗ੍ਰੰਥ ਸਾਖੀ ਪ੍ਰਕਾਸ ਸਰੂਪ ਕਥਤੇ। ਸੋ ਏ ਸਾਖੀ ਪ੍ਰਕਾਸ ਸਰੂਪ ਕੈਸਾ ਹੈ। ਜੋ ਸਰਵ ਆਧਾਰੋ ਕਾ ਆਧਾਰ ਹੈ, ਸਰਵ ਚੈਤੰਨੋ ਕਾ ਚੈਤੰਨ ਹੈ। (ਪਤ੍ਰਾ ੩੧੩)

ਅੰਤ—...ਸੋ ਗੰਗਾ ਰਾਮ ਅੰਤਰਯਾਮੀ ਔਰ ਬੇਨਤੀ ਕਰਤਾ ਹੈ ਆਪਣੇ ਪ੍ਰਤਿਕ ਕੇ ਆਗੇ। ਜੋ ਇਸ ਵਾਣੀ ਕੋ ਓ... ਅੰਨਥਾ ਵਾਕ ਭੀ ਕਹਾ ਹੋ। ਅਪਨਾ ਬਾਲਕ ਬ੍ਰਹਮ ਜਾਨ ਕੇ ਖਿਮਾ ਕਰਨਾ। ਹਰੀ ਓਂ ਤਤ ਸਤਿ। (ਪਤ੍ਰਾ ੩੯੮)

ਵਿਸ਼ੇਸ਼—ਸ੍ਵਾਮੀ ਗੰਗਾ ਰਾਮ, ਅੰਤਰਯਾਮੀ, ਪਰਮਹੰਸ, ਜੋ ਇਨ੍ਹਾਂ ਪੁਸਤਕਾਂ ਦਾ ਲੇਖਕ ਹੈ, ਸਿੱਖ-ਰਾਜ ਦੇ ਸਮੇਂ ਸੰਮਤ੧੮੭੨ ਬਿ. ਵਿਚ ਅੰਮ੍ਰਿਤਸਰ ਦੇ ਚਿੱਟੇ ਅਖਾੜੇ ਦਾ ਮੋਢੀ ਤੇ ਇਕ ਪ੍ਰਸਿੱਧ ਉਦਾਸੀ ਸਾਧੂ ਸੀ। ਗਿਆਨੀ ਗਿਆਨ ਸਿੰਘ ਨੇ ਇਸ ਦਾ ਚਲਾਣਾ ਸੰਮਤ ੧੮੪੧ ਬਿ. ਵਿਚ ਤੇ ਇਸ ਤੋਂ ਪਹਿਲਾਂ ਚਿੱਟਾ ਅਖਾੜਾ ਸੰਮਤ ੧੮੭੨ ਵਿਚ ਕਾਇਮ ਕਰਨਾ ਲਿਖਿਆ ਹੈ। ਜਿਸ ਕਰਕੇ ਦੋਵੇਂ ਸੰਮਤ ਪਰਸਪਰ ਮੇਲ ਨਹੀਂ ਖਾਂਦੇ। ਇਹ ਸਾਧੂ ਕਾਫ਼ੀ ਸਮਾਂ ਕਾਸ਼ੀ ਰਹਿ ਕੇ ਵਿਆਕਰਣ ਦਾ ਪ੍ਰਸਿੱਧ ਵਿਦਵਾਨ ਬਣ ਗਿਆ ਸੀ। (ਦੇਖੋ, ਤਵਾਰੀਖ਼ ਸ੍ਰੀ ਅੰਮ੍ਰਿਤਸਰ ਸਫ਼ੇ ੧੭੦-੭੧)

## ੬੨. ਤਰਕ ਪ੍ਰਕਾਸ਼ ਨਜਾਯ                                                            ਨੰ. ੨੬੫੨

ਲੇਖਕ—ਕਵੀ ਸਾਹਿਬ ਸਿੰਘ ਮ੍ਰਿਗਿੰਦ ।

ਆਕਾਰ—$9\frac{1}{2}'' \times 5\frac{1}{4}''$, ਲਿਖਤ $7\frac{1}{2}'' \times 3\frac{1}{2}''$ ।

ਵੇਰਵਾ—ਪਤ੍ਰੇ ੨—੪੬ (੪੫); ਪ੍ਰਤੀ ਸਫ਼ਾ ੧੧—੧੬ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਆਦਿ-ਅੰਤ ਦੇ ਪਤ੍ਰੇ ਗੁ । ਹੋਣ ਕਰ ਕੇ ਪੁਸਤਕ ਅਧੂਰੀ ਹੈ ।

ਸਮਾਂ—੧੯੨੦ ਬਿ. ਦੇ ਨੇੜੇ ਤੇੜੇ । ਲੇ ਖਕ—ਲੇ ਖਕ ਖ਼ੁਦ ।

ਆਰੰਭ—...ਛੁ ਹਾਨ ਨ ਪ੍ਰਾਪਤਿ ।

ਭਾਵ ਤੇ ਲਾਭ ਨ ਹਾਨ ਅਭਾਵ ਤੇ; ਯਾਹੀ ਤੇ ਮੰਗਲ ਹੇਤੁ ਨ ਬਯਾਪਤਿ ।
ਕਾਹਿ ਬ੍ਰਿਥਾ ਸ਼੍ਰਮ ਕੈ ਫਲ ਹੀਨ, ਕ੍ਰਤੱਵ ਨਹੀਂ ਸੁਸ੍ਰੁਤੀ ਮਤਿ ਆਪਤਿ ॥੬॥
(ਪਤ੍ਰਾ ੨)

ਅੰਤ—ਸੁਗਮ ਜਾਨ ਕਹਿ ਪੁਨ ਬਿਸਤਾਰੇ । ਬੁਧਵੰਤਾ ਅਬ ਲੇਹੁ ਬਿਚਾਰੇ ।
ਖੋੜਸਤਵ ਜੁ ਪਦਾਰਥ ਗਾਏ । ਸੋ ਲਖ ਸਪਤ ਨ ਅੰਤਰ ਆਏ ॥(੧੦੦॥)
(ਪਤ੍ਰਾ ੪੬)

ਇਹ ਪੁਸਤਕ ਪਹਿਲੇ ਅਧਿਕਾਰ (ਅਧਿਆਇ) ਦੇ ਛੰਦ—ਅੰਕ ੬ ਤੋਂ ਲੈ ਕੇ ਸੱਤਵੇਂ ਅਧਿਕਾਰ (ਅਧਿਆਇ) ਦੇ ਛੰਦ—ਅੰਕ ੧੦੦ ਤਕ ਹੀ ਹੈ ਤੇ ਇਸ ਤੋਂ ਅਗਲਾ—ਪਿਛਲਾ ਪਾਠ, ਪਤ੍ਰੇ ਗਵਾਚੇ ਹੋਣ ਕਰ ਕੇ ਨਹੀਂ ਮਿਲਦਾ, ਜਿਸ ਕਰ ਕੇ ਅਧੂਰੀ ਹੈ । ਇਸ ਸੰਬੰਧ ਵਿਚ ਨਜਾਯ ਸ਼ਾਸਤ੍ਰ ਦੀ ਇਹ ਦੂਜੀ ਪੁਸਤਕ ਹੈ । ਇਸ ਤੋਂ ਬਿਨਾ ਨਜਾਯ ਦੀ ਇਕ ਹੋਰ ਗੁਰਮੁਖੀ ਲਿਪੀ—ਲਿਖਿਤ ਪੁਸਤਕ 'ਤਰਕ ਸੰਗ੍ਰਹ ਭਾਖਾ ਕ੍ਰਿਤ ਸੁਆਮੀ ਆਨੰਦ ਗਿਰੀ ਦਾ ਵੇਰਵਾ, ਜੋ ਸੰਮਤ ੧੯੦੦ ਬਿ. ਦੀ ਲਿਖਤ ਹੈ, ਭਾਸ਼ਾ ਵਿਭਾਗ ਪੰਜਾਬ ਪਟਿਆਲਾ ਵਲੋਂ ਪ੍ਰਕਾਸ਼ਿਤ ਪੰਜਾਬੀ ਹੱਥ ਲਿਖਤਾਂ ਦੀ ਸੂਚੀ, ਭਾਗ ਦੂਜਾ (੧੯੬੩ ਈ.) ਦੇ ਸਫ਼ਾ ੪੮ ਪਰ ਸੰਖੇਪ ਰੂਪ ਵਿਚ ਦਰਜ ਹੈ ।

## ੬੩. ਨਿਰਨਾ ਭਾਖਾ                                                            ਨੰ. ੫੭੯੮

ਲੇਖਕ—ਨਾ ਮਾਲੂਮ ।

ਆਕਾਰ—$7\frac{1}{2}'' \times 5\frac{1}{2}''$, ਲਿਖਤ $6'' \times 5''$ ।

ਵੇਰਵਾ—ਪਤ੍ਰੇ ੧੯; ਪ੍ਰਤੀ ਸਫ਼ਾ ੧੨—੧੩ ਸਤਰਾਂ; ਕਾਗਜ਼ ਦੇਸੀ; ਲਿਖਤ ਸਿੱਧੀ ਸਾਧੀ, ਜੋ ਕਈ ਥਾਵੀਂ ਅਸ਼ੁੱਧ ਵੀ ਹੈ; ਹਾਸ਼ੀਆ ਸਾਦਾ ਲਾਲ ਲਕੀਰਾਂ ਵਾਲਾ; ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਸਧਾਰਣ ਹਾਲਤ ਵਿਚ ਹੈ ।

ਸਮਾਂ—ਹੱਥ ਲਿਖਤ ਪੰਜਾਹ ਕੁ ਸਾਲ ਪੁਰਾਣੀ ਹੈ। ਲਿਖਾਰੀ—ਨਾ ਮਾਲੂਮ।

ਆਰੰਭ—ੴ ਸਤਿਗੁਰ ਪ੍ਰਸਾਦਿ। ਅਥ ਨ੍ਰਿਨਾ ਭਾਖਾ ਲਿਖਯਤੇ॥
ਦੋਹਰਾ॥ ਨਮੋ ਨਮੋ ਗੁਰ ਦੇਵ ਕਉ, ਦੀਨੋ ਯਾਹਿ ਬਿਬੇਕ।
ਫਾਹੀ ਕਾਟੀ ਜਗਤ ਕੀ, ਮੁਕਤਿ ਫਿਰੇ ਸਭਿ ਦੇਸ॥
ਦੋਹਰਾ॥ ਏਕ ਹੀ ਅਫੁਰ ਬ੍ਰਹਮ ਤੇ, ਫੁਰਨਾ ਭਯੋ ਅਨੇਕ।
ਪੁਰਖ ਪ੍ਰਕ੍ਰਿਤੋ ਗੁਣ ਭਏ, ਰਜੋ ਤਮੋ ਸਤਿ ਦੇਖੁ॥

ਅੰਤ—'ਗੁਰਮੁਖ ਰੋਮ ਰੋਮ ਹਰਿ ਧਿਆਵੈ।' ਇਸੀ ਕਾ ਨਾਮ ਅਜਪਾ ਜਾਪ ਹੈ। ਜਨਮ ਮਰਣ ਕਾ ਦੁਖ ਨਿਵਰਤ ਕਰੇ। ਐਸੇ ਨਿਰਭੈ ਹੋਇ ਕੈ ਜੀਵਨ ਮੁਕਤ ਹੋਵੈ। ਜਮਣਾ ਮਰਣਾ ਵਡਾ ਰੋਗ ਹੈ। ਗਿਆਨ ਦਾਰੂ ਹੈ, ਸਤਿਗੁਰ ਵੈਦ ਹੈਨ। ਐਸੇ ਸਤਿਗੁਰਾਂ ਕਉ ਮਿਲੇ। 'ਸਤਿ ਪੁਰਖ ਜਿਨਿ ਜਾਨਿਆ ਸਤਿਗੁਰ ਤਿਸਕਾ ਨਾਉ। ਤਿਸ ਕੇ ਸੰਗਿ ਸਿਖ ਉਧਰੈ ਨਾਨਕ ਹਰਿ ਗੁਣ ਗਾਉ।' ਇਤ ਸ੍ਰੀ ਨਿਰਨਾ ਭਾਖਾ ਸਮਾਪਤੰ। ਰਾਮ ਜੀ ਸਹਾਇ। ਰਾਮ, ਰਾਮ, ਰਾਮ, ਰਾਮ, ਰਾਮ, ਰਾਮ, ਰਾਮ। (ਪਤ੍ਰਾ ੧੯)

## ੬੪. ਪੰਚਦਸ਼ੀ ਭਾਖਾ ਨੰ: ੨੮੨੦

ਲੇਖਕ—ਵਿਦਯਾਰਣਯ ਮੁਨੀਸਰ।
ਅਨੁਵਾਦਕ—ਸ੍ਵਾਮੀ ਆਤਮ ਸ੍ਵਰੂਪ, ਉਦਾਸੀਨ।
ਆਕਾਰ—$12\frac{1}{4}'' \times 6\frac{1}{2}''$, ਲਿਖਤ $9'' \times 4''$।

ਵੇਰਵਾ—ਪਤ੍ਰੇ ੧੬੨, ੯੦, ੨੩, ੫੦, ੧੧, ੪੧, ੨੪, ੨੮, ੧੧, ੮ = ੪੪੮; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਿਨਾਂ ਲਕੀਰਾਂ ਦੇ; ਸਫ਼ਿਆਂ ਉਤੇ ਕਈ ਥਾਵੀਂ ਪੈਰ-ਟੂਕਾਂ ਲੱਗੀਆਂ ਹੋਈਆਂ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ। ਇਹ ਪੁਸਤਕ ਇਕ ਦੋ ਵੇਰ ਗੁਰਮੁਖੀ ਤੇ ਦੇਵ ਨਾਗਰੀ ਅੱਖਰਾਂ ਵਿਚ ਛਪ ਚੁੱਕੀ ਹੈ।

ਸਮਾਂ—ਸੰਮਤ ੧੯੧੮–੧੯੨੪ ਬਿ:। ਲਿਖਾਰੀ-ਸਾਧੂ ਬੂਟਾ ਸਿੰਘ।
ਸਥਾਨ-ਨਾ ਮਾਲੂਮ।

ਆਰੰਭ—ੴ ਸਤਿਗੁਰੁ ਪ੍ਰਸਾਦਿ।
ਸ੍ਰੀ ਮਤ ਗੰਗਾ ਰਾਮ ਗੁਰ, ਚਰਣ ਕਮਲ ਕੀ ਸੇਵ।
ਸੰਸੈ ਤਿਮਰ ਮਿਟਾਇ ਕੈ ਦਰਸਿਉ ਆਤਮ ਦੇਵ॥ ੧॥

ਸ੍ਰੀ ਗੁਰੁ ਨਾਨਕ ਚਰਨ ਰਜ, ਭਜ ਮਨ ਬਾਰੰਬਾਰ।
ਜਾਸ ਭਜਨ ਕਰ ਜਾਨੀਏ, ਅਦ੍ਵੈ ਬ੍ਰਹਮ ਅਪਾਰ ॥ ੨ ॥ (ਪਤ੍ਰਾ ੧)

ਅੰਤ—ਸ੍ਰੀ ਮਤ ਗੰਗਾ ਰਾਮ ਕੇ, ਸਿਖ ਆਤਮ ਸ੍ਵਰੂਪ।
ਤਾ ਨੇ ਭਾਖਾ ਯਹਿ ਕਰੀ, ਪੰਚਦਸੀ ਅਨੂਪ ॥ ੭ ॥
ਵਾਰਤਾ ਪੰਚਦਸੀ ਭਈ, ਗੁਰੁ ਆਗਜ਼ਾ ਅਨੁਸਾਰ।
ਅਪਰੋਖ ਬੋਧ ਤਹਿ ਵਰ ਮਿਲੇ, ਪੜੈ ਜੋ ਵਾਰੰਵਾਰ ॥ ੮ ॥
ਇਤਿ ਸ੍ਰੀ ਵਿਦਜਾਰੰਨ ਮੁਨੀਸ੍ਵਰ ਵਿਰਚਿਤਾ ਪੰਚਦਸੀ ਸਮਾਪਤਾ। ਇਤਿ ਸ੍ਰੀ ਉਦਾਸੀ ਗੰਗਾ ਰਾਮ ਜੀ ਕੇ ਸਿਖ ਉਦਾਸੀ ਆਤਮ ਸ੍ਵਰੂਪ ਵਾਰਤਾ ਪੰਚਦਸੀ ਵਿਰਚਿਤਾ ਸਮਾਪਤਾ: ੧੫ ॥ ਸੰਮਤ ਉਨੀ ਸੈ ਅਠਾਰਾਂ ਹਾੜ ਸੁਦੀ ਪੂਰਨਮਾਸੀ ਰਵਿਵਾਰ ੧੯੧੮ ਹਰੀ ਓਂ ਤਤ ਸਤ ॥
ਇਹ ਗ੍ਰੰਥ ਲਿਖਾ ਬੂਟਾ ਸਿੰਘ ਸਾਧੂ ਨੇ। ਅਪਨੇ ਵਿਚਾਰ ਵਾਸਤੇ ਸੰਮਤ ੧੯੨੪ ॥ ਸਚਿਦਾਨੰਦ ਚਿਦਾਤਮ ਗੁਰੂ ਭਜੋ ਨਮ:।
(ਪਤ੍ਰਾ ੮)

## ੯੫. ਪੰਚਦਸ਼ੀ-ਪ੍ਰਤਿਕ ਤਤ੍ਵ ਵਿਵੇਕ ਨੰ: ੪੪੪੭

ਲੇਖਕ—ਮੁਨੀ ਵਿਦਜਾਰਣਜ।
ਅਨੁਵਾਦਕ—ਸ੍ਵਾਮੀ ਆਤਮ ਸ੍ਵਰੂਪ, ਉਦਾਸੀ ?
ਆਕਾਰ—$13\frac{1}{4}'' \times 7\frac{1}{4}''$ ਲਿਖਤ $11'' \times 5\frac{1}{4}''$।
ਵੇਰਵਾ—ਪਤ੍ਰੇ ੧੩; ਪ੍ਰਤੀ ਸਫ਼ਾ ੧੫ ਸਤਰਾਂ; ਕਾਗ਼ਜ਼ ਸਾਦਾ ਦੇਸੀ; ਲਿਖਤ ਸਿੱਧੀ ਸਾਦੀ, ਜੋ ਕੁਝ ਅਸ਼ੁੱਧ ਵੀ ਹੈ; ਸਿਆਹੀ ਸਿਲ੍ਹ ਦੇ ਕਾਰਣ ਕਈ ਸਫ਼ਿਆਂ ਉਤੇ ਫੈਲੀ ਹੋਈ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਏਨੀ ਅੱਛੀ ਹਾਲਤ ਵਿਚ ਨਹੀਂ ਹੈ ਤੇ ਨਾਲੇ ਸਿਰਫ਼ ਇਕੋ ਭਾਗ ਹੋਣ ਕਰ ਕੇ ਅਧੂਰੀ ਵੀ ਹੈ, ਇਸ ਤੋਂ ਬਿਨਾ ਸਫ਼ੇ ਤਾਂ ਲਗ ਭਗ ਸਾਰੇ ਹੀ ਉਲਟੇ ਲਗੇ ਹੋਏ ਹਨ।
ਸਮਾਂ—ਸੰਮਤ ੧੯੦੦ ਬਿ: ਦੇ ਨੇੜੇ ਤੇੜੇ। ਲਿਖਾਰੀ—ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ ॥
ਦੋਹਰਾ ॥ ਸ੍ਰੀ ਗੁਰੁ ਨਾਨਕ ਚਰਨ ਰਜ, ਭਜ ਮਨ ਬਾਰੰਬਾਰ।
ਜਾਸ ਭਜਨ ਕਰ ਜਾਨਿਯੋ ਅਦ੍ਵੈ ਬ੍ਰਹਮ ਅਪਾਰ ॥ ੧ ॥
ਦੋਹਰਾ ॥ ਸ੍ਰੀ ਪਤਿ ਗੰਗਾ ਰਾਮ ਗੁਰ, ਚਰਨ ਕਮਲ ਕੀ ਸੇਵ।
ਸੰਸੈ ਤਿਮਰ ਮਿਟਾਇ ਕੈ ਦਰਸਿਉ ਆਤਮ ਦੇਵ ॥ ੨ ॥

ਅਬ ਪੰਚਦਸੀ ਭਾਖਾ ਵਾਰਤਿਕ ਲਿਖਿਜਤੇ । ਇਸ ਪੰਚਦਸੀ ਕੇ ਪੰਦਰਾਂ ਗ੍ਰੰਥ ਹੈਨਿ : ਪੰਚ ਵਵੇਕ, ਪੰਚ ਦੀਪ, ਪੰਚ ਅਨੰਦ, ਤਿਨਾ ਪੰਚਾ ਵਵੇਕਾਂ ਵਿਚੋਂ ਪਹਿਲੇ ਵਵੇਕ ਕਾ ਨਾਮ ਪ੍ਰਤਿਕ ਤਤ੍ਵ ਵਵੇਕ ਹੈ ।

ਤਿਸ ਦੇ ਆਦਿ ਵਿਖੇ ਟੀਕਾਕਾਰ ਦਾ ਮੰਗਲ ।... ... (ਪਤ੍ਰਾ ੧)

ਅੰਤ—ਮਾਨੁਖ ਇਸੀ ਜਨਮ ਵਿਖੇ ਸੀਗਰ ( ਸ਼ੀਘ੍ਰ ) ਹੀ ਸਚਦਾਨੰਦ ਪਰਬ੍ਰਹਮ ਰੂਪ ਹੋਇ ਜਾਤਾ ਹੈ । ਤਾ ਤੇ ਪ੍ਰਿਤਕ ਤਤ੍ਵ ਵਿਵੇਕ ਦਾ ਬਾਰੰਬਾਰ ਵਿਚਾਰ ਕਰਨਾ । ਇਤਿ ਸ੍ਰੀ ਵਿਦਿਆਰੰਨ ਮੁਨੀਸਰ ਵਿਰੰਚਤੇ (ਵਿਰਚਿਤੇ) ਪ੍ਰਤਿਕ ਤਤ੍ਵ ਵਿਵੇਕ ਸਮਾਪਤੰ । (ਪਤਾ ੧੩)

## ੬੬. ਪ੍ਰਬੋਧ ਚੰਦ੍ਰ ਨਾਟਕ ਨੰ: ਪ੭੮੭

ਲੇਖਕ—ਸਾਧੂ ਗੁਲਾਬ ਸਿੰਘ, ਨਿਰਮਲੇ ।

ਆਕਾਰ – 6″×4¾″, ਲਿਖਤ 4″ × 3¼″ ।

ਵੇਰਵਾ—ਪਤ੍ਰੇ ੨੧੪; ਪ੍ਰਤੀ ਸਫ਼ਾ ੮ ਸਤਰਾਂ; ਕਾਗਜ਼ ਦੇਸੀ; ਲਿਖਤ ਸਿੱਧੀ ਸਾਦੀ, ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਕਈ ਥਾਵੀਂ ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ । ਇਹ ਪੁਸਤਕ ਇਕ ਦੋ ਵੇਰ ਗੁਰਮੁਖੀ ਤੇ ਦੇਵ ਨਾਗਰੀ ਅੱਖਰਾਂ ਵਿਚ ਛਪ ਵੀ ਚੁਕੀ ਹੈ ।

ਸਮਾਂ—ਸੰਮਤ ੧੮੪੬ ਬਿ: । ਲਿਖਾਰੀ-ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਯ ਨਮ: ॥

ਦੋਹਰਾ ॥ ਗੌਰੀ ਪੁਤ੍ਰ ਗਣੇਸ ਪਦ, ਬੰਦੋ ਬਾਰੰਬਾਰ ।
ਕਾਰਯ ਕੀਜੈ ਸਿਧ ਮਮ, ਦੇਹੁ ਸੁ ਬੁਧ ਉਦਾਰ ॥ ੧ ॥

(ਪਤ੍ਰਾ ੧)

ਅੰਤ— ਸੰਕਰ ਛੰਦ ॥ ਰਸ ਵੇਦ ਔ ਵਸ ਚੰਦ ਸੰਮਤ ਲੋਕ ਭੀਤਰ ਜਾਨ ।
ਨਭ ਮਾਸ ਭ੍ਰਿਗ ਮੁਨ ਵਾਸਰੇ, ਦਸਮੀ ਵਦੀ ਪਹਿਚਾਨ ।
ਗੁਰ ਮਾਨ ਸਿੰਘ ਪਦਾਰਬਿੰਦ ਆਲੰਬਨਾ ਉਰ ਠਾਨ ।
ਕੁਰਖੇਤ੍ਰ ਪ੍ਰਾਚੀਕੂਲ ਤਟ ਯਹਿ ਕੀਨ ਗ੍ਰੰਥ ਬਖਾਨ ॥ ੨੨੩ ॥

ਇਤਿ ਸ੍ਰੀ ਮਤ ਮਾਨ ਸਿੰਘ ਚਰਨ ਸਿਖਤ ਗੁਲਾਬ ਸਿੰਘੇਨ ਗੌਰੀ ਰਾਇ ਆਤਮਜੇਨ ਵਿਰਚਿਤੇ ਪ੍ਰਬੋਧ ਚੰਦ੍ਰ ਨਾਟਕੇ ਜੀਵਨ ਮੁਕਤ ਪ੍ਰਾਪਤ ਕੋ ਨਾਮ ਖਸਟਮੋ ਧਯਾਯ ॥ ੬ ॥ ਨਾਟਕ ਸੰਪੂਰਨ ਭਯਾ ॥ (ਪਤ੍ਰਾ ੨੧੪)

## ੯੭. ਪ੍ਰਬੋਧ ਚੰਦ੍ਰ ਨਾਟਕ ਭਾਖਾ   ਨੰ: ੪੮੦੩

ਲੇਖਕ—ਕਵੀ ਨਾਨਕ ਦਾਸ।

ਆਕਾਰ—$6'' \times 3\frac{3}{4}''$, ਲਿਖਤ $4'' \times 2\frac{1}{2}''$।

ਵੇਰਵਾ—ਪਤ੍ਰੇ ੨-੩੫੫ (੩੫੪); ਪ੍ਰਤੀ ਸਫ਼ਾ ੬ ਜਾਂ ੭ ਸਤਰਾ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ. ਜੋ ਆਦਿ-ਅੰਤ ਦੇ ਪਤ੍ਰੇ ਗੁਮ ਹੋਣ ਕਰ ਕੇ ਅਧੂਰੀ ਹੈ।

ਸਮਾਂ—ਲਗ ਭਗ ਸੌ ਕੁ ਸਾਲ ਪੁਰਾਣੀ ਹੱਥ ਲਿਖਤ ਹੈ। ਲਿਖਾਰੀ-ਨਾ ਮਾਲੂਮ।

ਆਰੰਭ— ...ਹੋ, ਸੁਨੋਂ ਸੰਤ ਚਿਤ ਧਾਰਿ ॥ ੩ ॥

ਚੌਪਈ ॥ ਦਖਣ ਦੇਸਿ ਅਵੰਤੀ ਨਗਰੀ।

ਜਾ ਕੀ ਪਰਜਾ ਧਰਮ ਰਤਿ ਸਗਰੀ।... ...   (ਪਤ੍ਰਾ ੨)

ਅੰਤ—ਗਗਨ ਮੰਡਲ ਮੌਤਿਨ ਕੀ ਸਾਲਾ।

ਤਿਨ ਕਾ ਦਿਨ ਲੋਕਨਿ ਕੀ ਰਾਤਿ।

ਨਿਰੰਕਾਰਿ... ...   (ਪਤ੍ਰ ੩੫੫)

ਇਸ ਪ੍ਰਤੀ ਵਿਚ ਅੰਕ ਪਹਿਲਾ ਪਤ੍ਰਾ ੨ ਤੋਂ ੪੯ ਤਕ, ਅੰਕ ਦੂਜਾ ਪਤ੍ਰਾ ੪੯ ਤੋਂ ੧੦੫ ਤਕ, ਅੰਕ ਤੀਜਾ ਪਤ੍ਰਾ ੧੦੫ ਤੋਂ ੧੪੦ ਤਕ, ਅੰਕ ਚੌਥਾ ਪਤ੍ਰਾ ੧੪੦ ਤੋਂ ੧੮੫ ਤਕ, ਅੰਕ ਪੰਚਮ ਪਤ੍ਰਾ ੧੮੫ ਤੋਂ ੨੫੭ਤਕ ਅਤੇ ਅੰਕ ਛੇਵਾਂ ਪਤ੍ਰਾ ੨੫੭ ਤੋਂ ੩੫੫ ਤਕ ਦਰਜ ਹਨ। ਬਾਕੀ ਅਗਲਾ-ਪਿਛਲਾ ਪਾਠ ਪਤ੍ਰੇ ਗੁਮ ਹੋਣ ਕਰ ਕੇ ਨਹੀਂ ਮਿਲਦਾ।

## ੯੮. ਬਿਗਿਆਨ ਸਾਗਰ (ਅਧੂਰਾ)   ਨੰ: ੭੨੬੪

ਲੇਖਕ—ਬੇਗਮ।

ਆਕਾਰ—$4\frac{3}{4}'' \times 8\frac{1}{2}''$, ਲਿਖਤ $3\frac{1}{2}'' \times 6\frac{1}{4}''$।

ਵੇਰਵਾ—ਪਤ੍ਰੇ ੪੮; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੰਤਲੇ ਪਤ੍ਰੇ ਗੁਮ ਹੋਣ ਕਰ ਕੇ ਅਧੂਰੀ ਹੈ।

ਸਮਾ—੧੯ਵੀਂ ਸਦੀ ਬਿ:।   ਲਿਖਾਰੀ-ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਸ੍ਰੀ ਪ੍ਰਮਾਤਮਾਇ ਨਮ:। ਅਥ ਬਿਗਿਆਨ ਸਾਗਰ ਬ੍ਰਹਮ ਬਿਦਿਆ ਜੋਗ ਸਾਸਤ੍ਰ ਸ੍ਰੀ ਸ੍ਵਾਮੀ ਸੇਵਕ ਸੰਬਾਦੇ ਬੇਗਮ ਕ੍ਰਿਤ ਨਿਰੂਪਤੇ ॥ ਚੌਪਈ ॥ ਨਮੋ ਸਚਿਦਾਨੰਦ ਪਿਆਰੇ।... ...   (ਪਤ੍ਰਾ ੧)

ਅੰਤ—ਬ੍ਰਹਮ ਬੀਚਾਰ ਮੋਹਿ ਨਹੀਂ ਭਾਵੈ ।
ਜਾ ਮਗ ਮਾਇਆ ਲਾਗੀ ਆਵੈ ।
ਚੇਤਨ ਕੋ ਅਬਿ ਨਾਉ ਨ ਗਾਓ ।
ਜਾਂ ਸੋ ਜ ।... ... (ਪਤ੍ਰਾ ੪੮)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਇਸ ਪੁਸਤਕ ਦਾ ਨਹੀਂ ਮਿਲਦਾ ।

## ੬੯. ਬਿਬੇਕ ਸੰਗ੍ਰਹ

ਨੰ: ੪੪੪੯

ਲੇਖਕ—ਹੀਰਾ ਦਾਸ, ਸਾਈਂ ਲੋਕ ।

ਆਕਾਰ—$6\frac{1}{2}''+4''$ ਲਿਖਤ $4\frac{1}{2}''\times2\frac{3}{4}''$ ।

ਵੇਰਵਾ—ਪਤ੍ਰੇ ੮੦; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ ਅਖ਼ੀਰਲੇ ਪੱਤ੍ਰੇ ਕੁਝ ਫਟੇ ਹੋਏ, ਲਿਖਤ ਸਾਫ਼ ਤੇ ਸ਼ੁੱਧ ਪਰ ਕੁਝ ਉਕਾਈਆਂ ਵੀ ਹਨ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ: ਮੰਗਲ ਤੇ ਸਿਰਲੇਖ ਅੰਤਲੇ, ਲੇਖ ਤੇ ਛੰਦਾਂ ਦੇ ਨਾਮ ਕਈ ਥਾਵੀਂ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—੧੯ਵੀਂ ਸਦੀ ਬਿਕ੍ਰਮੀ ਦੇ ਨੇੜੇ ਤੇੜੇ । ਲਿਖਾਰੀ–ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਥ ਬਿਬੇਕ ਸੰਗਰੇ (ਸੰਗ੍ਰਹ) ਗ੍ਰਿੰਥ ਕ੍ਰਿਤ ਸਾਂਈ ਲੋਕ ॥ ਦੋਹਰਾ ॥
ਪ੍ਰਣਵੋ ਸੋਇ ਪ੍ਰਮਾਤਮਾ, ਨਿਜ ਸਰੂਪ ਅਖੰਡ ।
ਸਤ ਚਿਤ ਆਨੰਦ ਰੂਪ ਜੋ, ਪੂਰਣ ਸਭ ਬ੍ਰਹਮੰਡ ॥੧॥ (ਪਤ੍ਰਾ ੧)

ਅੰਤ—ਸੰਕਲਪ ਕੇ ਫੁਰਣੇ ਤੇ ਪ੍ਰਿਥਮੇ ਤੁਰੀਆ ਅਤੀਤ ਆਤਮਾ ਸਿਧ ਹੈ। ਫਿਰ ਗਿਆਨ ਸੰਜੁਗਤ ਫੁਰਣੇ ਤੇ ਤੁਰੀਆ ਭਈ। ਅਗਿਆਨ ਸੰਜੁਗਤ ਫੁਰਣੇ ਤੇ ਜਾਗ੍ਰਤ ਆਦਕ ਭਏ । ਵਾਸਤਵ ਸਭ ਅਵਸਥਾ ਅਤੀਤ ਤੁਰੀਆ ਹੈ । ਤਿਸ ... ਰ ਕੋਈ ਅਵਸਥਾ ਨਹੀ ਭਈ । ਇਤਿ ਅਵਸਥਾ। (ਪਤ੍ਰਾ ੮੦)

ਇਸ ਪੁਸਤਕ ਵਿਚ ਬਿਬੇਕ ਸੰਗ੍ਰਹ ਤੋਂ ਬਿਨਾ ਸਤ ਭੂਮਿਕਾ ਅਗਿਆਨ ਕੀਆਂ (ਪਤ੍ਰੇ ੬੩—੬੮), ਗਿਆਨ ਚਾਰ ਮਜਲਸ (ਪਤ੍ਰੇ ੬੮–੭੮) ਤੇ ਪੰਚ ਅਵਸਥਾ ੭੯–੮੦ ਵੀ ਸ਼ਾਮਲ ਹਨ, ਜੋ ਇਸ ਸੰਗ੍ਰਹ ਦੇ ਹੀ ਅੰਗ ਹਨ ।

ਨੰ: ੪੪੫੦

## ੭੦. ਭਾਵ ਰਸਾਮ੍ਰਿਤ ਗ੍ਰੰਥ

(ਨੌਵੇਂ ਮਹੱਲੇ ਦੇ ਸ਼ਬਦ-ਸਲੋਕ ਆਦਿ ਸਹਿਤ)

ਲੇਖਕ—ਸਾਧੂ ਗੁਲਾਬ ਸਿੰਘ, ਨਿਰਮਲਾ ।

ਆਕਾਰ—$6\frac{1}{2}'' \times 4\frac{1}{2}''$, ਲਿਖਤ $4\frac{1}{2}''$ $3\frac{1}{4}''$ ।

ਵੇਰਵਾ—ਪਤ੍ਰੇ ਭਾਵ ਰਸਾਮ੍ਰਿਤ (ਸਾਧੂ ਗੁਲਾਬ ਸਿੰਘ) ੩੯; ਸ਼ਬਦ-ਸ਼ਲੋਕ ਮਹਲਾ ੯ ਦੇ ੪੦—੮੨, ਵਿਚਾਰ ਮਾਲਾ (ਅਨਾਥ ਪੁਰੀ) ੮੩—੧੧੫, ਕੁੰਡਲੀਏ ਗਿਰਿਧਰ ਰਾਇ ਜੀ ਕੇ ੧—੫੫, ਕੁੱਲ ਪਤ੍ਰੇ ੧੭੦; ਪ੍ਰਤੀ ਸਫ਼ਾ ੮ ਸਤਰਾਂ; ਕਾਗਜ਼ ਕਸ਼ਮੀਰੀ; ਲਿਖਤ ਬੜੀ ਸਾਫ਼ ਤੇ ਸ਼ੁੱਧ; ਹਾਸ਼ੀਆ ਅਤਿ ਸੁੰਦਰ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੦੧ ਬਿ. । ਲਿਖਾਰੀ—ਨਾਮਾਲੂਮ ।

ਆਰੰਭ—੧ੴ ਸਤਿਗੁਰ ਪ੍ਰਸਾਦਿ । ਸ੍ਵੈਯਾ । ਸੇਤ ਕਰੇ ਜਿਨ ਸਾਗਰ ਪੈ... (ਪਤ੍ਰਾ ੧)

ਅੰਤ—ਸਤ ਅਸਟਦਸਾ ਸੁਭ ਸੰਵਤ ਥੇ, (ਪੁਨਿ)ਤ੍ਰਿੰਸਤ ਚਾਰ ਭਏ ਅਧਿਕਾਈ ।
ਘਨ ਪੂਰ ਰਹੇ ਦਿਸ ਚਾਰ ਘਨੇ, ਪੁਨ ਮੰਦ ਸਮੀਰ ਸੁ ਬੂੰਦ ਸੁਹਾਈ ।
ਸਸਿ ਪੂਰਣਮਾ ਰਵਿ ਵਾਸਰ ਥੋ, ਸੁਭ ਹਾੜ ਸਮਾਪਤਿ ਕੀ ਥਿਤ ਆਈ ।
ਦਿਨ ਤਾਹਿ ਸਮਾਪਤਿ ਗ੍ਰੰਥ ਭਯੋ,ਹਰਿ ਕੇ ਪਦ ਪੰਕਜ ਭੇਟ ਚੜ੍ਹਾਈ ॥੧੩੦।
ਇਤਿ ਸ੍ਰੀ ਮਤਿ ਮਾਨ ਸਿੰਘ ਚਰਨ (ਸਿਖਜਤ) ਗੁਲਾਬ ਸਿੰਘੇਨ ਗੌਰੀ ਰਾਇ ਆਤਮਜੇਨ ਵਿਰਚਿਤੰ ਭਾਵ ਰਸਾਮ੍ਰਿਤ ਸਮਾਪਤੰ ॥

ਦੋਹਰਾ ॥ (ਲਿਖਾਰੀ ਵਲੋਂ—)
ਸੰਮਤ ਉਨੀਸਹਿ ਬਿਖੈ, ਏਕਹਿ ਏਕ ਬਖਾਨ ।
ਬਸਾਖ ਮਾਸ ਪਖਿ ਸੁਕਲ ਮੈ, ਅਖੈ ਤੀਜ ਪਹਿਚਾਨ ॥੧॥
ਇਤਿ ਸ੍ਰੀ ਭਾਵਰਸਾਮ੍ਰਿਤ ਸਮਾਪਤੰ । (ਪਤ੍ਰਾ ੩੯)

### (ਅ) ਸ਼ਬਦ-ਸ਼ਲੋਕ ਮਹਲਾ ੯

ਆਰੰਭ—੧ੴ ਸਤਿਗੁਰ ਪ੍ਰਸਾਦਿ ॥ ਗਉੜੀ ਮਹਲਾ ੯ ॥ ਸਾਧੋ, ਮਨ ਕਾ ਮਾਨੁ ਤਿਆਗਉ ॥ (ਪਤ੍ਰਾ ੪੦)

ਅੰਤ—ਰਾਮਨਾਮ ਉਰ ਮੈ ਗਹਿਓ, ਜਾ ਕੈ ਸਮ ਨਹੀ ਕੋਇ ।
ਜਿਹ ਸਿਮਰਤ ਸੰਕਟ ਮਿਟੈ, ਦਰਸੁ ਤੁਹਾਰੋ ਹੋਇ ॥ ੫੭ ॥ ੧ ॥
(ਪਤ੍ਰਾ੮੨)

## (ੲ) ਵਿਚਾਰ ਮਾਲਾ (ਅਨਾਥ ਪੁਰੀ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮ: । ਅਥ ਸ੍ਰੀ ਵਿਚਾਰ ਮਾਲਾ ਅਨਾਥ ਪੁਰੀ ਕ੍ਰਿਤ ਲਿਖਯਤੇ ॥ ਦੋਹਰਾ ॥ ਨਮੋ ਨਮੋ ਸ੍ਰੀ ਰਾਮ ਜੂ... ...
(ਪਤ੍ਰਾ ੮੩)

ਅੰਤ—ਗੀਤਾ ਭਾਰਥ ਕੋ ਮੋਤੇ, ਏਕਾਦਸ ਕੀ ਜੁਗਤਿ ।
ਅਸਟਾ ਵਕ੍ਰ ਬਸਿਸਟ ਮੁਨਿ, ਕਢਕ ਆਪਨੀ ਉਕਤਿ ॥ ੪੩ ॥
ਇਤਿ ਸ੍ਰੀ ਬਿਚਾਰ ਮਾਲ ਆਤਮਵਾਨ ਕੀ ਥਿਤ ਅਸਟਮੋ ਬਿਸ੍ਰਾਮ ॥੧॥
ਇਤਿ ਸ੍ਰੀ ਬਿਚਾਰ ਮਾਲ ਸੰਪੂਰਨ ਹੋਈ ॥ ੧ ॥ (ਪਤ੍ਰੇ ੧੧੪-੧੫)

## (ਸ) ਕੁੰਡਲੀਏ ਗਿਰਿਧਰ ਰਾਇ ਜੀ ਦੇ

ਆਰੰਭ—੧ ਓ ਸਤਿਗੁਰ ਪ੍ਰਸਾਦਿ ।
ਸਭ ਹੀ ਸਿਫਤਾਂ ਪਾਈਯੇ ਸੰਤਨ ਕੇ ਤਨ ਮਾਹਿ ।
ਕੋਊ ਗੁਪਤ ਕੋਊ ਪ੍ਰਗਟ ਹੈ, ਯਾ ਮੈ ਸੰਸੋ ਨਾਹਿ । (ਪਤ੍ਰਾ ੧)

ਅੰਤ—ਕਹਿ ਗਿਰਿਧਰ ਕਵਿ ਰਾਇ, ਆਨ ਬਾਛਾ ਮਤ ਬਾਛੋ ।
ਜਿਸ ਕਰ ਆਤਮ ਲਭੇ ਕਾਛ ਸੋਈ ਤੁਮ ਕਾਛੋ ॥ ੨੬ ॥
ਦੋਹਰਾ ॥ ਨਿਤ ਗਯਾਨ ਬੈਰਾਗ ਨਿਤ, ਨਿਤ ਧਰਮ ਜਸ ਲੇਇ ।
ਨਿਤ ਮੁਕਤ ਜਾ ਕੇ ਰਹੈ, ਖਟ ਗੁਨ ਈਸਰ ਕੇਇ ॥੧॥੨੬॥
(ਪਤ੍ਰਾ ੫੫)

ਇਸ ਸੰਗ੍ਰਹ ਵਿਚ ਗਿਰਿਧਰ ਦਾਸ ਦੇ ਕ੍ਰਮ ਅਨੁਸਾਰ ੩੯ (ਪਤ੍ਰਾ ੧੮), ੪੩ (ਪਤ੍ਰਾ ੩੬), ੧੮ (ਪਤ੍ਰਾ ੪੩) ਤੇ ੨੬ (ਪਤ੍ਰਾ ੫੫) ਕੁਲ ਛੰਦ ੧੨੬ ਹਨ ।

## ੭੧. ਸੋਖ ਪੰਥ ਪ੍ਰਕਾਸ਼ ਨੰ: ੨੬੫੦

ਲੇਖਕ—ਸਾਧੂ ਗੁਲਾਬ ਸਿੰਘ ।

ਆਕਾਰ—$9\frac{1}{2}'' \times 7\frac{1}{4}''$, ਲਿਖਤ $7\frac{1}{4}'' \times 3\frac{3}{4}''$ ।

ਵੇਰਵਾ—ਪਤ੍ਰੇ ੧੨੨; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲਖ ਤੇ ਛੰਦਾਂ ਦੇ ਨਾਮ ਤਥਾ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਕਈ ਥਾਵੀਂ ਹਾਸ਼ੀਏ ਉਤੇ ਕੁਝ ਟਿੱਪਣੀਆਂ ਦੇਵਨਾਗਰੀ ਤੇ ਗੁਰਮੁਖੀ ਅੱਖਰਾਂ ਵਿਚ ਲਿਖੀਆਂ ਹੋਈਆਂ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਰਚਨਾ ਕਾਲ : ਸੰਮਤ ੧੮੩੫ ਬਿ:, ਨਕਲ : ਸੰਮਤ ੧੮੯੭ ਬਿ. ।
ਸਥਾਨ-ਗੁਰੂ ਦੀ ਕਾਸ਼ੀ (ਦਮਦਮਾ ਸਾਹਿਬ), ਜ਼ਿਲਾ ਬਠਿੰਡਾ (ਪੰਜਾਬ) ।
ਲਿਖਾਰੀ—ਨਾ ਮਾਲੂਮ ।

ਆਰੰਭ—੧ਓ ਸ੍ਰੀ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਯ ਨਮ: । ਸ੍ਰੀ ਰਾਮਾਨੁਜਾਯ ਨਮ: । ਅਥ ਮੋਖ ਪੰਥ ਪ੍ਰਕਾਸ਼ ਗ੍ਰਿੰਥ ਲਿਖਜਤੇ ॥ ਸਵੈਯਾ ॥ ਯਾ ਜਗ ਮੈ ਜਿਨ ਕੇ ਪਦ ਪੰਕਜ, ਸੇਵਤ ਨੀਤ ਸੁਰੇਸ੍ਵਰ ਭਾਰੀ। (ਪਤ੍ਰਾ ੧)

ਅੰਤ—...ਪਦ ਪੰਕਜ ਮੈ ਬਹੁ ਬੰਦਨ ਹਮਾਰੇ ॥੯੨॥
ਇਤਿ ਸ੍ਰੀ ਮਤ ਮਾਨ ਸਿੰਘ ਚਰਣ ਸਿਖਜਤਿ ਗੁਲਾਬ ਸਿੰਘੇਨ ਗੌਰੀ ਰਾਇ ਆਤਮਜੇਨ ਵਿਰਚਿਤੇ ਮੋਖ ਪੰਥ ਪ੍ਰਕਾਸੇ ਵਿਦੇਹ ਮੁਕਤਿ ਨਿਰਣਯੋ ਨਾਮ ਪੰਚਮੋ ਨਿਵਾਸ: ॥੫॥ ਸੂਬ ਗ੍ਰੰਥ ਦੀ ਸੰਖਜਾ ॥੬੫੮॥੪੯੯॥ ੫੦੫॥੨੩੨॥੯੨॥ ਜੋੜ ॥੧੯੮੬॥ ਸਮਾਪਤੇ ਸੁਭੰ ਭੂਯਾਤ ॥
(ਲਿਖਾਰੀ ਵਲੋਂ) ਦੋਹਰਾ ॥
ਸੰਬਤ ਰਿਖ ਨਿਧਿ ਬਸੁ ਸਸੀ, ਸਪਤਮਿ ਕੁਜ ਦਿਨ ਸਜਾਮ ।
ਸ੍ਰੀ ਅਮ੍ਰਿਤਸਰ ਜੂ ਨਿਕਟ, ਲਿਖਜੋ ਪ੍ਰੰਥ ਅਭਿਰਾਮ ॥੧॥
ਸ੍ਰੀ ਗੁਰੂ ਕਾਂਸੀ ਜਿਹ ਪ੍ਰਗਟ ਦਮਦਮਾ ਕੀਨ ।
ਤਿਹ ਦੇਸੀ ਬੁੰਗਾ ਕਿਯੋਂ, ਆਨ ਤਿਹੀ ਭਵ ਲੀਨ ॥੨॥
ਤਹ ਨਿਵਾਸ ਮਮ ਈਸ ਬਸ, ਭਯੋ ਸੁ ਕਿੰਚਿਤ ਕਾਲ ।
ਤਹੀ ਗ੍ਰੰਥ ਪੂਰਨ ਕਿਯੋ ਮੰਜੁਲ ਸਗੁਨ ਰਸਾਲ ॥੩॥
(ਪਤ੍ਰਾ ੧੨੨)

ਇਹ ਪੁਸਤਕ ਦੋ ਵੇਰ ਗੁਰਮੁਖੀ ਤੇ ਦੇਵ ਨਾਗਰੀ ਅੱਖਰਾਂ ਵਿਚ ਛਪ ਕੇ ਪ੍ਰਕਾਸ਼ਿਤ ਹੋ ਚੁਕੀ ਹੈ ।

## ੭੨. ਮੋਖ ਪੰਥ ਪ੍ਰਕਾਸ਼     ਨੰ: ੪੪੫੧

ਲੇਖਕ—ਸਾਧੂ ਗੁਲਾਬ ਸਿੰਘ, ਨਿਰਮਲਾ ;
ਆਕਾਰ—$6\frac{1}{2}''\times5\frac{1}{4}''$, ਲਿਖਤ $4\frac{1}{4}''\times4''$।
ਵੇਰਵਾ—ਪਤ੍ਰੇ ੨੫੩, ਪ੍ਰਤੀ ਸਫ਼ਾ ੧੧-੧੨ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਕੁਝ ਅਸ਼ੁੱਧ, ਜਿਸ ਕਰਕੇ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ, ਹਾਸ਼ੀਆ ਸਾਦਾ ਪਤ੍ਰਾ ੬੨ ਤਕ ਬਗ਼ੈਰ ਲਕੀਰਾਂ ਦੇ, ਤੇ ਇਸ ਤੋਂ ਅੱਗੇ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਕਈ ਥਾਂਵੀਂ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੧੧ ਬਿ. । ਲਿਖਾਰੀ—ਨਾ ਮਾਲੂਮ ।

ਆਰੰਭ—ਅਥ ਮੋਖ ਪੰਥ ਪ੍ਰਕਾਸ਼ ਸੁਰਾਜ ਸਿਧੀ ਗ੍ਰੰਥ ਲਿਖਯਤੇ । ਸ੍ਰੀ ਗਣੇਸਾਇ ਨਮਹ । ੧ੴ ਸਤਿਗੁਰ ਪ੍ਰਸਾਦਿ ॥ ਸਵੈਯਾ ॥ ਯਾ ਜਗ ਮਹਿ ਜਿਨ ਕੇ ਪਦ ਪੰਕਜ ਸੇਵਤ ਨੀਤ ਸੁਰੇਸੁਰ ਭਾਰੀ ।... (ਪਤ੍ਰਾ ੧)

ਅੰਤ—ਸਤ ਅਸਟ ਦਿਸਾ ਸੁਭ ਸੰਮਤ ਮੋ, ਪੁਨ ਤ੍ਰਿੰਸਤ ਪਾਂਚ ਭਏ ਅਧਿਕਾਈ ।
ਸੁਭ ਮਾਘ ਸੁਦੀ ਸੁਭ ਸਉਮ ਸਮੈ ਸੁਭ ਵਾਸਰ ਸੋਮ ਮਹਾ ਸੁਖਦਾਈ ।
ਥਿਤ ਪੰਚਮ ਨਾਮ ਬਸੰਤ ਕਹੈਂ, ਸਭ ਲੋਕਨ ਕੋ ਸੁ ਜਨੇ ਹਰਖਾਈ ।
ਦਿਨ ਤਾਹਿ ਸੰਪੂਰਣ ਗ੍ਰੰਥ ਭਯੋ. ਹਰਿ ਕੇ ਪਦ ਪੰਕਜ ਭੇਟ ਚੜ੍ਹਾਈ ॥੯੨॥

ਇਤਿ ਸ੍ਰੀ ਮਤਿ ਮਾਨ ਸਿੰਹ ਚਰਣ ਸਿਖ੍ਯਤ ਗੁਲਾਬ ਸਿੰਹੇਨ ਗੌੜੀ (ਰ ਇ)ਆਤਮਜੇਨ ਵਿਰਚਿਤੇ ਮੋਖ ਪੰਥ ਪ੍ਰਕਾਸੇ ਵਿਦੇਹ ਮੁਕਤ ਨਿਰਣਯੋ ਨਾਮ ਪੰਚਮ ਨਿਵਾਸ: ॥੫॥

ਦੋਹਰਾ ॥ (ਲਿਖਾਰੀ ਵਲੋਂ)

ਅਬ ਲੇਖਕ ਕਵਿ ਕਹਤ ਹੈ, ਸੁਨੀਐ ਸੰਤ ਦਿਆਲਿ ।
ਨਿਜ ਸਰੂਪ ਨਿਤ ਚਿਤ ਰਹੈ, ਛੁਹੈ ਨ ਦ੍ਵੈਤ ਜੰਜਾਲ ॥੧॥
ਸਸਿ ਨਵ ਰੁਦ੍ਰ ਸਮਤ ਸੁਭਗ, ਫਾਗਨ ਮਾਸ ਸੁਜਾਨ ।
ਸੁਕਲ ਪਖ੍ਯ ਤ੍ਰਿਤੀਯ ਥਿਤ ਵਾਸਰ ਚੰਦ ਤਮਾਮ ॥੨॥

ਭੁਲੇ ਚੁਕੇ ਬਖਸਣਾ ।

ਸਿਆਹੀ ਕਾਗਦ ਆਪ ਹੈ, ਲੇਖਕ ਲੇਖਨ ਆਪ ।
ਅਪਨੇ ਗੁਨ ਆਪੇ ਲਿਖੇ, ਜਪੈ ਅਜਪਾ ਜਾਪ ॥
ਬੋਲ ਸ੍ਰੀ ਵਾਹੁਗੁਰੂ ਕਾ ਖਾਲਸਾ ਵਾਹੁਗੁਰੂ ਜੀ ਕੀ ਫਤੇ ।

(ਪਤ੍ਰਾ ੨੫੩)

## ੭੩. ਯੋਗ ਵਸਿਸ਼ਟ ਭਾਖਾ (ਖਿਲ ਪ੍ਰਕਰਣ ਸਮੇਤ) ਨੰ: ੪੪੭੩

ਲੇਖਕ—ਸ੍ਵਾਮੀ ਰਾਮ ਪ੍ਰਸਾਦ, ਨਿਰੰਜਨੀ ।

ਆਕਾਰ—$12\frac{1}{2}'' \times 8''$, ਲਿਖਤ $10\frac{1}{4}'' \times 7''$ ਹੈ ।

ਵੇਰਵਾ—ਪਤ੍ਰੇ ਯੋਗ ਵਸਿਸ਼ਟ ੯੧੫, ਖਿੱਲ ਪ੍ਰਕਰਣ ੯੧੭-੯੬੨; ਪ੍ਰਤੀ ਸਫ਼ਾ ੧੬-੧੭ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਜੋ ਕਈ ਹੱਥਾਂ ਦੀ ਲਿਖਤ ਜਾਪਦੀ ਹੈ, ਪਤ੍ਰੇ ਕਈ ਥਾਵੀਂ ਚੇਪੀਆਂ ਲਾ ਲਾ ਕੇ ਮੁਰੰਮਤ ਕੀਤੇ ਹੋਏ; ਸਿਰਲੇਖ, ਅੰਤਿਮ ਲੇਖ ਤੇ ਵਿਸ਼੍ਰਾਮ-ਚਿੰਨ੍ਹ ਲਾਲ ਸਿਆਹੀ ਨਾਲ ਅੰਕਿਤ; ਲਿਖਾਰੀ ਨੇ ਗ੍ਰੰਥ ਦੀ ਖ਼ੂਬਸੂਰਤੀ ਵਧਾਉਣ ਲਈ ਕਈ ਥਾਂਵੇਂ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਆਦਿ ਤੋਂ ਅੰਤ ਤਕ ਹਰਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ; ਯੋਗ

ਵਸਿਸ਼ਟ ਵਿਚ ਕੁੱਲ ਛੇ ਪ੍ਰਕਰਣ ਹਨ । ਵੈਰਾਗ. ਮਮੋਖ ਉੱਤਪਤੀ, ਇਸ ਥਿਤੀ ਉਪਸ਼ਮ । ਤੇ ਨਿਰਬਾਣ ਤੇ ਖਿਲ ਪ੍ਰਕਰਣ ਅਨੁਕ੍ਰਮਣਿਕਾ ਵਜੋਂ ਵਾਧੂ ਹੈ ।

ਸਮਾਂ—ਸੰਮਤ ੧੯੫੭ ਬਿ: । ਲਿਖਾਰੀ—ਦਸਵੰਧੀ ਸਾਹਿਣੀ । ਸਥਾਨ—ਧਹਮ ਤੋੜ (?) ।

ਆਰੰਭ—ੴ ਸਤਿਗੁਰ ਪ੍ਰਸਾਦਿ । ਓਅੰ ਸ੍ਰੀ ਪਰਮਾਤਮਾਏ ਨਮਹਿ । ਵੈਰਾਗ ਪ੍ਰਕਰਣ ਸਿਮ੍ਰਿਤਿ ਭਾਖਿਆ ਲਿਖਯਤੇ । ਸਤਿ ਚਿਤ ਆਨੰਦ ਰੂਪ ਜੋ ਆਤਮਾ ਹੈ ਤਿਸ ਕਉ ਨਿਮਸਕਾਰ ਹੈ । (ਪਤ੍ਰਾ ੧)

ਅੰਤ—ਮੋਹੋਤਸਵ ਗ੍ਰੰਥ ਪ੍ਰਸੰਸਾ ਫਲ ॥੨੭॥ ਚਤੁਸਟੇ ਪ੍ਰਕਰਣ ਵਿਖੇ ਪੰਚ ਸਤਾ-ਖਿਆਨ ਵਰਣਨ ਭਏ ॥੫੦॥ ਇਤ ਸ੍ਰੀ ਅਰਖੋਰਹਿਤੇ ਸ੍ਰੀ ਰਾਮਾਇਣੇ ਦੇਵਦੂਤ ਉਕਤੇ ਸਤ ਸਹੰਸ੍ਰ ਸੰਹਤਾਯਾਂ ਬਾਲਕਾਂਡੇ ਮੋਛ ਉਮਾਯੇਖੁ ਨਿਰਬਾਨ ਪ੍ਰਕਰਣੰ ਸਮਾਪਤੰ । ਨਮਸਤੇ । ਨਮਸਤੇ । ਸਤਿਗੁਰ ਕੇ ਪ੍ਰਸਾਦਿ ਨਿਰਬਾਣ ਸੰਪੂਰਨ ਭਇਆ ।

ਸਾਹੀ ਕਾਨੀ ਬ੍ਰਹਮ ਹੈ, ਕਾਗਤ ਲਿਖਨ ਹਾਰ ।
ਬਕਤਾ ਸ੍ਰੋਤਾ ਆਦਿ ਲੇ, ਸਰਵ ਬ੍ਰਹਮ ਨਿਰਧਾਰ ।...

(ਪਤ੍ਰਾ ੯੧੫)

ਇਸ ਤੋਂ ਅਗੇ ਪਤ੍ਰਾ ੯੧੬ ਖ਼ਾਲੀ ਸੀ ਜੋ ਜਿਲਦ ਬੰਦੀ ਸਮੇਂ ਕੱਟਿਆ ਜਾਪਦਾ ਹੈ ।

(ਅ) ਖਿਲ ਪ੍ਰਕਰਣ (ਯੋਗ ਵਸਿਸ਼ਟ)

ਆਰੰਭ—ੴ ਸਤਿਗੁਰ ਪ੍ਰਸਾਦਿ ॥...ਅਥ ਖਿਲ ਪ੍ਰਕਰਣੇਂ ਬਾਲਮੀਕੋ ਵਾਚ । ਹੇ ਭਾਰਦੁਆਜ । ਮਹਾਰਾਮਾਇਣ ਲਖ ਸਲੋਕ ਹੈਂ । ਤਿਸ ਵਿਖੇ ਇਹ ਬਾਲ ਕਾਂਡ ਮੋਖ ਉਪਾਇ ਬਤੀਸ ਸਹੰਸ੍ਰ ਸਲੋਕ ਵਸਿਸਟ ਜੀ ਉਪਦੇਸ ਕੀਆ ਹੈ ।.....ਤਿਸ ਕੇ ਉਪ੍ਰਾਂਤ ਖਿਲ ਪ੍ਰਕਰਣ ਨਿਰਬਾਣ ਕੀ ਦ੍ਰਿੜ੍ਹਤਾ ਕੇ ਨਮਿਤ ਕਹਾ ਹੈ । (ਪਤ੍ਰਾ ੯੧੭)

ਅੰਤ—ਅਪਨਾ ਜੋ ਕੁਛ ਪ੍ਰਕ੍ਰਿਤ ਅਚਾਰ ਹੈ ਤਿਸ ਕੋ ਕਰਿ । ਮੈ ਜਾਨਤਾ ਹੋ ਜੋ ਤੂ ਪ੍ਰਮ ਬੋਧ ਕੋ ਪ੍ਰਾਪਤਿ ਭਇਆ ਹੈਂ ॥੧੫॥ ਇਤ ਸ੍ਰੀ ਨਾਮ ਪ੍ਰਸਨੋ ਮੋਖ ਉਪਾਇ ਸਰਵਥਾ ਵਰਨਨੰ ਨਾਮ ਸਰਗਹ ॥੧੫॥......ਸੰਮਤ ੧੯੫੭ ਹਾੜ੍ਹੋਂ ਦਿਨੇ ੨੦ ਥਿਤ ਨਉਮੀ ਹਾੜ੍ਹ ਵਦੀ ਗ੍ਰੰਥ ਸ੍ਰੀ ਵਸਿਸ੍ਰਟ ਜੀ ਸੰਪੂਰਨੰ ਸਮਾਪਤੰ ਦਸਤਖਤ ਦਸਵੰਧੀ ਸਾਹਿਣੀ ਵਾਸੀ ਧਹਮ ਤੋੜ ਸੁਭੰ ਮਸਤ....

(ਪਤ੍ਰਾ ੯੬੨)

## ੭੪. ਯੋਗ ਵਸਿਸ਼ਟ: ਸ੍ਰਵਣ ਸਿਮ੍ਰਤਿ ਭਾਖਾ                ਨੰ: ੧੧੦੩

(ਸੀਹਰਫ਼ੀ ਦਿਆਲ ਸਿੰਘ ਆਦਿ ਸਮੇਤ)

ਲੇਖਕ—ਸ੍ਵਾਮੀ ਰਾਮ ਪ੍ਰਸਾਦ, ਨਿਰੰਜਨੀ।

ਆਕਾਰ—$7\frac{1}{2}''\times6\frac{3}{4}''$, ਲਿਖਤ $5\frac{3}{4}''\times4''$।

ਵੇਰਵਾ—ਪਤ੍ਰੇ ਵੈਰਾਗ ਪ੍ਰਕਰਣ ਤੇ ਮਮੋਛ ਪ੍ਰਕਰਣ: ਸ੍ਰਵਣ ਸਿਮ੍ਰਤੀ ਭਾਖਾ ੨੦੯; ਸੀਹਰਫ਼ੀ ਦਿਆਲ ਸਿੰਘ ਕੀ ੨੧੨-੧੭, ਸੀਹਰਫ਼ੀ ਬੁਲ੍ਹਾ ਸ਼ਾਹ ਕੀ ੨੧੮-੩੩, ਸੀਹਰਫ਼ੀ ਗੁਪਾਲ ਸਿੰਘ ਕੀ ੨੩੪-੩੮, ਭਾਗਵਤ ਇਕਾਦਸ ਸਕੰਧ (ਚਤੁਰ ਦਾਸ) ੧੮੯, ਅਧਿਆਤਮ ਪ੍ਰਕਾਸ਼ (ਸੁਖਦੇਵ) ੧੯੯-੨੧੮, ਦ੍ਵਾਦਸ ਮਸਤੀ (ਵਲੀਰਾਮ) ੨੧੮-੨੦; ਸਾਖੀ ਭਾਈ ਲਾਲੂ ਜੀ ਕੀ ੨੨੧-੨੨, ਗੁਰੂ ਨਾਨਕ ਦੇ ਨਾਂ ਤੇ ਦੋ ਸ਼ਬਦ, ਜੋ ਗੁਰਬਾਣੀ ਤੋਂ ਬਾਹਰ ਹਨ ੨੨੩, ਨਾਰਾਇਣ ਉਪਨਿਖਦ(ਅਥਰਵ ਵੇਦ) ੨੨੩-੨੫, ਕੁੱਲ ਪਤ੍ਰੇ ੪੬੩; ਪ੍ਰਤੀ ਸਫ਼ਾ ੧੪ ਸਤਰਾਂ; ਕਾਗ਼ਜ਼ ਦੇਸੀ, ਜਿਸ ਵਿਚ ਹਰਿਆਵਲ ਵੀ ਝਲਕ ਮਾਰਦੀ ਹੈ; ਲਿਖਤ ਸਿੱਧੀ ਸਾਦੀ ਜੋ ਕਿਤੇ ਕਿਤੇ ਅਸ਼ੁੱਧ ਵੀ ਹੈ; ਹਾਸ਼ੀਆ ਮੋਟੀਆਂ ਲਾਲ ਲਕੀਰਾਂ ਵਾਲਾ; ਲਿਖਾਰੀ ਨੇ ਇਸ ਵਿਚ ਕਈ ਥਾਂਵੀਂ ਲਾਲ ਸਿਆਹੀ ਵੀ ਬੜੀ ਖੁਲ੍ਹ ਨਾਲ ਵਰਤੀ ਹੈ।

ਸਮਾਂ—ਸੰਮਤ ੧੯੨੩ ਬਿ.। ਲਿਖਾਰੀ—ਕਿਸ਼ਨ ਸਿੰਘ, ਛਿੱਬਰ। ਸਥਾਨ—ਛਾਵਣੀ ਐਬਟਾਬਾਦ (ਸੂਬਾ ਸਰਹੱਦ-ਪਾਕਿਸਤਾਨ)।

ਆਰੰਭ—੧ਓ ਸਤਿਗੁਰ ਪ੍ਰਸਾਦਿ। ਸ੍ਰੀ ਪਰਮਾਤਮਾਯ ਨਮ:। ਅਥ ਵੈਰਾਗ ਪ੍ਰਕਰਣ—ਸ੍ਰਵਣ ਸਿੰਮ੍ਰਿਤ ਭਾਖਾ ਲਿਖਤੇ। ਸਤਿ ਚਿਤ ਆਨੰਦ ਰੂਪ ਜੋ ਆਤਮਾ ਹੈ।... (ਪਤ੍ਰਾ ੧)

ਅੰਤ—.ਤਾਂਤੇ ਇਸ ਮੋਛ ਉਪਾਇ ਕਾ ਭਲੀ ਪ੍ਰਕਾਰ ਅਭਿਆਸ ਕਰੋ। ਇਤ ਸ੍ਰੀ ਮਮੋਛ ਪ੍ਰਕਰਣ ਸਮਾਪਤੰ ਨਾਮ ਸਰਗਹਿ ॥੧੮॥੧੮॥ ਸ੍ਰੀ ਰਾਮ ਜੀ ਸਹਾਇ। ਬੇਅੰਤ ਵਾਹਿਗੁਰੂ ਜੀ ਸਹਾਇ। ਸਮਾਪਤੰ। ਪੋਥੀ ਲਿਖੀ ਕਿਸਨ ਸਿੰਘ ਪੁਤਰ ਰਾਮ ਸਿੰਘ ਕਾ, ਜਾਤ ਛਿਬਰ, ਛਾਵਣੀ ਇਪਟਾਬਾਦ ਦੀ, ਮੁਕਾਮ ਗੁਦਾਮੁ ਮਿਤੀ ਜੇਠੋ ਦਿਨੇ ੧੪ ਸਮਤ ੧੯੨੩ ਪਾਸ ਖ਼ਾਤਰ ਬਰਖਰ(ਦਾਰ)ਗੁਪਾਲ ਦਾਸ ਤਥਾ ਕਰਮ ਚੰਦ। ਹੋਰ ਕੋਈ ਦਾਵਾ ਕਰੇ ਤਾਂ ਕੂੜਾ ਹੈ। ਰਾਮ ਜੀ। ਕਿਸਨ ਜੀ। ਬਿਸਨ ਜੀ। ਵਾਹਿਗੁਰੂ ਜੀ--

(ਪਤ੍ਰੇ ੨੧੯-੨੦)

## (ਅ) ਸੀਹਰਫ਼ੀ ਦਿਆਲ ਸਿੰਘ ਕੀ

ਆਰੰਭ—੧ੳ ਸਤਿਗੁਰ ਪ੍ਰਸਾਦਿ । ਅਥ ਸੀਹਰਫ਼ੀ ਦਿਆਲ ਸਿੰਘ ਜੀ ਕੀ ਲਿਖਿਯਤੇ ।
ਅਲਫ਼ ਆਇਓ ਕੁਝ ਕਮਾਵਣੇ ਨੂੰ.....॥ (ਪਤ੍ਰਾ ੨੧੨)

ਅੰਤ—ਬੂਹੇ ਵੜਦਿਆਂ ਵਸਤੁ ਮੁਹਾਇਆ ਈ। ਸੀਹਰਫ਼ੀ ਦਿਆਲ ਸਿੰਘ ਜੀ ਕੀ ਲਿਖੀ ਵਾਸਤੇ ਕਿਸਨ ਸਿੰਘ ਪੁਤਰ ਦੇ, ਛਿਬਰ ਸਿਹਥੀ ਵਾਲਾ। ਜਾਤ ਛਿਬਰ, ਪੜਨਾ—ਅਰਦਾਸ ਕਰਨੀ। ਬੇਅੰਤ ਵਾਹਿਗੁਰੂ। ਬੇਅੰਤ ਵਾਹਿਗੁਰੂ ਜੀ।
(ਪਤ੍ਰਾ ੨੧੭)

## (ੲ) ਸਿਹਰਫ਼ੀ ਬੁੱਲਾ ਸ਼ਾਹ ਕੀ

ਆਰੰਭ—ਸਿਹਰਫੀ ਬੁਲਾ ਸਾਹਿ ਜੀ ਕੀ ਲਿਖਯਤੇ ।
ਅਲਫ਼ ਆਪਣੇ ਆਪ ਨੂੰ ਸਮਝ ਪਹਲੇ...॥ (ਪਤ੍ਰਾ ੨੧੮)

ਅੰਤ—...ਮਿਲੇ ਜਾਨ ਜਾਨੀ ਗਲਿ ਲਾਇ ਕੇ ਨੀ ॥ (੩੦॥)
ਸਿਹਰਫੀ ਬੁਲਾ ਸਾਹਿ ਜੀ ਕੀ ਸੰਪੂਰਣੰ, ਸਮਾਪਤੰ । ਦਸਖਤ ਕਿਸਨ ਪੁਤਰ ਰਾਮ ਸਿੰਘ ਦਾ, ਜ਼ਾਤ ਛਿਬਰ, ਵਾਸੀ ਨੂਰ ਪੁਰ ਸਿਹਥੀ । ਬੇਅੰਤ ਵਾਹਿਗੁਰੂ ਜੀ । (ਪਤ੍ਰਾ ੨੩੩)

## (ਸ) ਸਿਹਰਫੀ ਗੁਪਾਲ ਸਿੰਘ ਜੀ ਕੀ

ਆਰੰਭ—ਅਥ ਸਿਹਰਫੀ ਗੁਪਾਲ ਸਿੰਘ ਜੀ ਕੀ ਲਿਖਯਤੇ ।
ਅਲਫ ਅਕਲ ਦੀਆਂ ਅੱਖੀਆਂ ਖੁਲ੍ਹ ਗਈਆਂ...। (ਪਤ੍ਰਾ ੨੩੪)

ਅੰਤ—ਆਪ ਲਇਆ ਨੇ ਰਖ ਗੁਪਾਲ ਸਿੰਘਾ,
ਫਾਹੀ ਕਾਲ ਕੀ (ਦੀ) ਵਿਚ ਨਾ ਫਸਨੇ ਹਾਂ ॥ ੩੦ ॥
ਬੈਤ ਗੁਪਾਲ ਸਿੰਘ ਦੇ ਸੰਪੂਰਣੰ, ਸ੍ਰੀ ਵਾਹਿਗੁਰੂ ਜੀ। (ਪਤ੍ਰਾ ੨੩੯)

## (ਹ) ਭਾਗਵਤ ਇਕਾਦਸ ਸਕੰਧ (ਚਤੁਰਦਾਸ) ਪਤ੍ਰੇ ੧੮੮।

ਆਰੰਭ—ਜਿਵੇਂ ਕਿ ਨੰ: ੭੮੨ ਦੀ ਹੱਥ ਲਿਖਤ ਦਾ ਪਾਠ ਹੈ, ਜੋ ਪਿੱਛੇ ਦਰਜ ਹੋ ਚੁਕਾ ਹੈ ।

ਅੰਤ—ਦੇਖੋ ਨੰ: ੭੮੨ ਦਾ ਅੰਤਿਮ ਪਾਠ ਜੋ ਪਹਿਲੋਂ ਦਰਜ ਹੋ ਚੁਕਾ ਹੈ।

## (ਕ) ਅਧਿਆਤਮ ਪ੍ਰਕਾਸ਼ (ਸੁਖਦੇਵ)

ਆਰੰਭ—ਜਿਵੇਂ ਪਿੱਛੇ ਇਸ ਪੁਸਤਕ ਦਾ ਆਰੰਭਕ ਪਾਠ ਦਿੱਤਾ ਗਿਆ ਹੈ ।

ਅੰਤ—ਪੂਰਵੋਕਤ ਕਥਨ ਅਨੁਸਾਰ ।

## (ਖ) ਦ੍ਵਾਦਸ ਮਸਤੀ (ਵਲੀ ਰਾਮ)

ਆਰੰਭ—੧ ੴ ਸਤਿਗੁਰ ਪਸਾਦਿ ॥

ਅਥ ਦ੍ਵਾਦਸ ਮਸਤੀ ਲਿਖਯਤੇ । ਕੋਈ ਮਾਲ ਮਸਤ ਜੰਜਾਲ ਮਸਤ ... । (ਪਤ੍ਰਾ ੨੧੮)

ਅੰਤ—ਝਖ ਮੋਈ ਅਵਿਦਿਆ ਸਿਝਿਦੇ ਮੈ । ਸਮਾਪਤੰ ॥ ੧੨ ॥ ਮਸਤੀਆ ਸੰਪੂਰਣੰ । (ਪਤ੍ਰਾ ੨੨੦)

## (ਗ) ਸਾਖੀ ਭਾਈ ਲਾਲੂ ਜੀ ਕੀ (ਤੇਈਤੇ ਤਾਪ ਦੀ ਸਾਖੀ)

ਆਰੰਭ—੧ ੴ ਸਤਿਗੁਰ ਪਸਾਦਿ । ਸਾਖੀ ਭਾਈ ਲਾਲੂ ਜੀ ਕੀ । ਤੀਸਰੀ ਪਾਤਸ਼ਾਹੀ ॥ ੩ ॥ ਗੁਰੂ ਅਮਰਦਾਸ ਜੀ ਕੀ। ਗੋਬਿੰਦ (ਗੋਇੰਦ) ਵਾਲੁ ਮੇ ਗੁਰੂ ਜੀ ਚਉਬਾਰੇ ਅੰਦਰ ਬੈਠੇ ਸੇ, ਇਕ ਮਾਈ ਨੇ ਚੀਕ ਮਾਰੀ ।... (ਪਤ੍ਰਾ ੨੨੧)

ਅੰਤ—ਜਿਸ ਤਰ੍ਹਾਂ ਤੁਸੀਂ ਮੈਨੂੰ ਛਡਿਆ ਹੈ ਤੈਸੇ ਮੈਂ ਭੀ ਛਡਿ ਜਾਵਾਂਗਾ ।... (ਪਤ੍ਰਾ ੨੨੨)

ਇਸ ਤੋਂ ਅੱਗੇ ਦੋ ਛੰਦਾਂ ਵਿਚ ਅਕਲ-ਇਸ਼ਕ ਦਾ ਝਗੜਾ ਹੈ ਤੇ ਫੇਰ ਨਾਰਾਇਣ ਉਪਨਿਖਦ ਪਤ੍ਰਾ ੨੨੩ ਤੋਂ ੨੨੫ ਤਕ ਦਰਜ ਹੈ । ਤੇ ਏਥੇ ਪਤ੍ਰਿਆਂ ਦੇ ਅੰਕ ਨਵੇਂ ਸਿਰੇ ਦਰਜ ਹੋਏ ਹੋਣ ਕਰ ਕੇ ਮਾਲੂਮ ਹੁੰਦਾ ਹੈ ਕਿ ਕੁਝ ਪਤ੍ਰੇ ਇਸ ਪੁਸਤਕ ਦੇ ਗੁਮ ਹਨ, ਜਿਸ ਕਰ ਕੇ ਪਤ੍ਰੇ ੨੨੬-੨੮ ਦਰਜ ਨਹੀਂ ਹਨ ।

## ੭੫. ਯੋਗ ਵਸਿਸ਼ਟ (ਮਹਾ ਰਾਮਾਇਣ) ਨੰ: ੨੩੧੦

ਲੇਖਕ—ਸ੍ਵਾਮੀ ਰਾਮ ਪ੍ਰਸਾਦ, ਨਿਰੰਜਨੀ।

ਆਕਾਰ—$13\frac{1}{2}'' \times 13\frac{1}{4}''$, ਲਿਖਤ $10'' \times 9\frac{1}{4}''$ ।

ਵੇਰਵਾ—ਪਤ੍ਰੇ ਪ੭੮; ਪ੍ਰਤੀ ਸਫ਼ਾ ੨੫ ਸਤਰਾਂ; ਕਾਗ਼ਜ਼ ਦੇਸੀ (ਸਿਆਲ ਕੋਟੀ), ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ (ਸੁੰਦਰ) ਤੇ ਪਹਿਲੇ ਪਤ੍ਰੇ ਦਾ ਹਾਸ਼ੀਆ ਦੂਹਰਾ ਰੰਗੀਨ; ਸਿਰਲੇਖ ਤੇ ਪਾਤ੍ਰਾਂ ਦੇ ਨਾਂ ਲਾਲ ਸਿਆਹੀ ਨਾਲ ਲਿਖੇ ਹੋਏ ਤੇ ਕਈ ਥਾਂਵੀਂ ਇਬਾਰਤ ਦੀ ਖ਼ੂਬਸੂਰਤੀ ਵਧਾਉਣ ਲਈ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਆਦਿ ਤੋਂ ਅੰਤ ਤਕ ਹਰ ਤਰ੍ਹਾਂ ਪੂਰਣ ਤੇ ਅੱਛੀ ਹਾਲਤ ਵਿਚ ਹੈ।

ਸਮਾ—ਤਿਖਤ ਡੇਢ ਕੁ ਸੌ ਸਾਲ ਪੁਰਾਣੀ ਹੈ। ਲਿਖਾਰੀ—ਭਾਈ ਜੀਵਨ।

ਆਰੰਭ—ੴ ਸਤਿਗੁਰ ਪ੍ਰਸਾਦਿ। ਓਅੰ ਸ੍ਰੀ ਪ੍ਰਮਾਤਮਾਇ ਨਮਹਿ। ਵੈਰਾਗ ਪ੍ਰਕਰਣ ਸ੍ਰਵਣ ਸਿੰਮ੍ਰਿਤ ਭਾਖਾ ਲਿਖਤੇ। ਸਤਿ ਚਿਤ ਆਨੰਦ ਰੂਪ ਜੋ ਆਤਮਾ ਹੈ ਤਿਸ ਕਉ ਨਮਸਕਾਰ ਹੈ।... (ਪਤ੍ਰਾ ੧)

ਅੰਤ—ਜੋ ਜੀਵਨ ਮੁਕਤ ਹੋਇ ਕਰਿ ਅਪਣੇ ਤਪ ਕਰਿਮ ਵਿਖੇ ਸਾਵਧਾਨ ਹੋਵੇ, ਅਰੁ ਨਿਸ਼ਟ ਆਤਮ ਸਤਾ ਵਿਖੇ ਰਾਖਣੀ। ਇਸ ਉਪਦੇਸ ਕਰਿ ਕੈ ਰਘੁਵੰਸੀ ਕ੍ਰਿਤ ਕ੍ਰਿਤ ਭਏ ਹੈ। ਸੋ ਮੈ ਤੁਮ ਕੋ ਜਿਉ ਕਾ ਤਿਉ ਕਹਾ ਹੈ। ਇਸੀ ਨਿਸਚੈ ਕੋ ਧਾਰ ਕਰਿ ਕ੍ਰਿਤ ਕ੍ਰਿਤ ਹੋਵੈ॥੨੯੭॥ ਇਤਿ ਸ੍ਰੀ ਆਰਖੋ ਪਰਚਿਤੇ ਸ੍ਰੀ ਮਹਾ ਰਾਮਾਇਣੇ ਦੇਵਦੂਤੋਕਤੋ ਸਤ ਸਹੰਸ ਸੰਹਿਤਾਇ ਬਾਲ ਕਾਂਡੇ ਮੋਖਿ ਉਪਾਇ ਬੇਖੁ ਨਿਰਵਾਣ ਪ੍ਰਕਰਣ ਸਮਾਪਤੰ, ਮੋਖਿ ਉਪਾਇ ਸਮਾਪਤੰ।

ਇਤਨੀ ਇਤਹਾਸ ਕਥਾ ਹੈ। ਤਿਨ ਕਾ ਭਿੰਨ ਭਿੰਨ ਨਾਮੁ ਸੁਣੋ। ਵੈਰਾਗ ਪ੍ਰਕਰਣ ਵਿਖੇ ਸੰਪੂਰਣ ਰਾਮ ਜੀ ਕੇ ਪ੍ਰਸ਼ਨ ਹੈ ਅਰੁ ਮੁਮੁਖ ਪ੍ਰਕਰਣ ਵਿਖੇ ਸੁਕ ਕਾ ਨਿਰਬਾਣ ਹੀ ਕਹਾ ਹੈ। ਅਰ ਉਤਪਤਿ ਪ੍ਰਕਰਣ ਵਿਖੇ ਏਹ ਅਸਟ ਉਪਾਖਿਆਨ ਕਹੇ ਹੈ: ਏਕ ਆਕਾਸਜ ਕਾ, ਦੁਤੀਏ ਲੀਲਾ ਕਾ, ਤ੍ਰਿਤੀਏ ਸੂਚੀ ਕਾ, ਚਤਰਥ ਇੰਦ੍ਰ ਬ੍ਰਹਮਣ ਕੇ ਪੁਤ੍ਰੋਂ ਕਾ; ਪੰਚਮ ਕ੍ਰਿਤਮ ਇੰਦ੍ਰ ਅਰ ਅਹਿਲਯਾ ਕਾ, ਖਸਟਮ ਚਿਤੋਪਾਖਿਆਨ, ਸਪਤਮ ਬਾਲਕ ਕੀ ਕਥਾ; ਅਸਟਮ ਰਾਜਾ ਲਵਣ ਕਾ ਸਾਂਵਰ ਕਾ ਉਪਾਖਿਆਨ; ਇਸਥਿਤ ਪ੍ਰਕਰਣ ਵਿਖੇ ਚਤੁਰਥ ਉਪਾਖਿਆਨ ਕਹੇ ਹੈ: ਏਕ ਭ੍ਰਿੰਗ ਕੀ ਸੁਤਾ ਕਾ ਦੁਤੀਏ ਦਾਮ ਵਿਆਲ ਕਟ ਕਾ,---- ਨਿਰਬਾਣ ਪ੍ਰਕਰਣ ਵਿਖੇ ਸਪਤ ਵਿੰਸ ਉਪਾਖਿਆਨ ਕਹੇ ਹੈ: ਭਸੁੰਡ ਵਸਿਸ਼ਟ ਕਾ, ਮਹੇਸ੍ਵਰ ਸੰਵਾਦ ਕਾ—ਚਤੁਸਟੇ ਪ੍ਰਕਰਣ ਵਿਖੇ ਪੰਚਾਸ

ਉਪਾਖਿਆਨ ਵਰਣਨ ਭਏ ੧ ੴ ਅੰ:

ਸਾਹੀ ਕਾਨੀ ਬ੍ਰਹਮ ਹੈ, ਕਾਗਤ ਲੇਖਣਹਾਰ।
ਵਕਤਾ ਸ੍ਰੋਤਾ ਆਦਿ ਲੇ, ਸਰਵ ਬ੍ਰਹਮ ਨਿਰਧਾਰ॥੧॥
ਸ੍ਰੀ ਰਾਮ ਰਾਮ ਕੇ ਨਾਮ ਕੀ ਮਹਿਮਾ ਕਹੀ ਨ ਜਾਇ।
ਜਨਿ ਜੀਵਨ ਕੀ ਬੇਨਤੀ, ਸੰਤ ਜਨਾ ਸਰਨਾਇ॥ ਭੂਲ ਚੂਕ ਬਖਸਣੀ।
(ਪਤ੍ਰੇ ੫੭੭-੭੮)

ਇਸ ਪੁਸਤਕ ਦੇ ਕੁਲ ਛੇ ਪ੍ਰਕਰਣ ਹਨ: (੧) ਵੈਰਾਗ ਪ੍ਰਕਰਣ, (੨) ਮੁਮੁਖ੍ਰ ਪ੍ਰਕਰਣ, (੩) ਉਤਪੱਤਿ ਪ੍ਰਕਰਣ, (੪) ਇਸਥਿਤਿ ਪ੍ਰਕਰਣ, (੫) ਉਪਸ਼ਮ ਪ੍ਰਕਰਣ ਤੇ

(੬) ਨਿਰਵਾਣ ਪ੍ਰਕਰਣ। ਸੱਤਵਾਂ ਪ੍ਰਕਰਣ ਇਸ ਪੁਸਤਕ ਦਾ ਇਕ ਹੋਰ ਵੀ ਹੈ ਜਿਸ ਨੂੰ ਖਿਲ ਪ੍ਰਕਰਣ ਕਹਿਆ ਜਾਂਦਾ ਹੈ। ਇਸ ਦੇ ਖਿਲ ਪ੍ਰਕਰਣ ਦਾ ਕੁਝ ਕੁ ਵੇਰਵਾ ਇਸੇ ਸੂਚੀ ਵਿਚ ਵੱਖਰਾ ਨਿਰਵਾਣ ਪ੍ਰਕਰਣ ਦੇ ਸਿਰਲੇਖ ਹੇਠ ਉਸ ਦੇ ਨਾਲ ਸੰਬੰਧਿਤ ਕਰ ਕੇ ਦਿੱਤਾ ਗਿਆ ਹੈ।

## ੭੬. ਸ੍ਰਵਣ ਸਿਮ੍ਰਿਤਿ ਯੋਗ ਵਾਸਿਸ਼ਟ ਭਾਖਾ ਨੰ: ੨੩੩੧

(ਪੰਜ ਪ੍ਰਕਰਣ ਪੂਰਬਾਰਧ)

ਲੇਖਕ—ਸੁਆਮੀ ਰਾਮ ਪ੍ਰਸਾਦ, ਨਿਰੰਜਨੀ।

ਆਕਾਰ—$12\frac{3}{4}'' \times 9''$, ਲਿਖਤ $9\frac{3}{4}'' \times 7''$।

ਵੇਰਵਾ—ਪਤ੍ਰੇ ੬੪੮; ਪ੍ਰਤੀ ਸਫ਼ਾ ੧੭ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਲਿਖਤ ਦੀ ਖ਼ੂਬਸੂਰਤੀ ਲਈ ਲਿਖਾਰੀ ਨੇ ਕਈ ਥਾਵੀਂ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—੨੦ਵੀਂ ਸਦੀ ਬਿਕ੍ਰਮੀ। ਲਿਖਾਰੀ—ਨਾ ਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਸ੍ਰੀ ਓਅੰ ਸ੍ਰੀ ਪ੍ਰਮਾਤਮਾਇ ਨਮਹ। ਅਥ ਵੈਰਾਗ ਪ੍ਰਕਰਣ ਸ੍ਰਵਨ ਸਿੰਮ੍ਰਿਤ ਭਾਖਾ ਲਿਖਤੇ। ਸਤਿ ਚਿਤ ਆਨੰਦ ਰੂਪ ਜੋ ਆਤਮਾ ਹੈ ਤਿਸ ਕਉ ਨਿਮਸਕਾਰ ਹੈ। (ਪਤ੍ਰਾ ੧)

ਅੰਤ—ਵਿਚਾਰ ਕਰਿ ਕੈ ਜਿਨ ਆਤਮ ਤਤ ਪਾਇਆ ਹੈ ਜੈਸੇ ਇਸਥਿਤ ਹੋਵੈ ਤੈਸੇ ਹੋਵੈ ਉਹ ਸਦਾ ਜਿਉ ਕੇ ਤਿਉ ਹੈ। ਤੁਮ ਭੀ ਇਸੀ ਦ੍ਰਿਸ਼ਟਿ ਕਉ ਪਾਇ ਕਰ ਆਤਮ ਤਤ ਕਉ ਦੇਖੋ, ਤਬ ਵਿਗਤ ਜ੍ਵਰ ਹੋਵਹੁਗੇ। ਆਤਮਾ ਕਉ ਪਾਇ ਕਰ ਬਹੁੜ ਜਨਮ ਕੇ ਬੰਧਨ ਮੋ ਨ ਆਵਹੁਗੇ॥ ੮੯॥ ਇਤ ਆਰਖੇ ਦੇਵ ਦੂਤ ਉਕਤੇ ਮਹਾ ਰਾਮਾਇਣੇ ਸਤ ਸਹਸ੍ਰ ਸੰਹਤਾਯੇ ਬਾਲ ਕਾਂਡੇ ਮੋਖੋਪਾਏਖੂ ਉਪਸਮ ਪ੍ਰਕਰਣੇ ਸਮਾਪਤੰ ਨਾਮ ਸਰਗਹ। ਰਾਮ। ਰਾਮ।... (ਪਤ੍ਰੇ ੬੪੭-੪੮)

ਇਸ ਤੋਂ ਅੱਗੇ ਆਖ਼ਰੀ ਪਤ੍ਰੇ (੬੪੮) ਪਰ ਕਿਸੇ ਹੋਰ ਅਨਜਾਣ ਲਿਖਾਰੀ ਦੀ ਕਲਮ ਤੋਂ ਮੰਤ੍ਰ ਬਾਬੇ ਨਾਨਕ ਜੀ ਕਾ ਦਰਜ ਹੈ ਤੇ ਉਸ ਦੇ ਅੰਤ ਵਿਚ ਲਿਖਿਆ ਹੈ ਕਿ ਇਹ ਪੋਥੀ ਬਾਵੇ ਲਖਮੀ ਦਾਸ ਨੇ ਲਿਖਵਾਈ ਸੀ।

ਇਸ ਪੁਸਤਕ ਵਿਚ ਪੰਜ ਪ੍ਰਕਰਣ ਕ੍ਰਮ ਅਨੁਸਾਰ ਇਹ ਹਨ :— (੧) ਵੈਰਾਗ ਪ੍ਰਕਰਣ, (੨) ਮਮੋਛ ਪ੍ਰਕਰਣ, (੩) ਉਤਪਤਿ ਪ੍ਰਕਰਣ, (੪) ਇਸਥਿਤ ਪ੍ਰਕਰਣ। (੫) ਉਪਸ਼ਮ ਪ੍ਰਕਰਣ। ਮਮੋਛ ਪ੍ਰਕਰਣ,

ਦੇ ਅੰਤ ਵਿਚ (ਪਤ੍ਰ ੧੦੦-੧੦੧ ਪਰ) ਉਸ ਦਾ ਸਾਰ-ਅੰਸ਼ ੧੪ ਦੋਹਰੇ ਤੇ ਕਬਿਤ, ਅਰਥਾਤ-ਕੁੱਲ ੧੫ ਛੰਦਾਂ ਵਿਚ ਬਿਆਨ ਕੀਤਾ ਹੈ ਜੋ ਕਿਸੇ ਹੋਰ ਯੋਗ ਵਸਿਸ਼ਟ ਵਿਚ ਨਹੀਂ ਹੈ। ਮੈਂ ਸਮਝਦਾ ਹਾਂ, ਇਹੋ ਇਸ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ :

## ੭੭. ਨਿਰਵਾਣ ਪ੍ਰਕਰਣ (ਯੋਗ ਵਾਸਿਸ਼ਟ) ਨੰ: ੭੪੧

ਲੇਖਕ—ਸ੍ਵਾਮੀ ਰਾਮ ਪ੍ਰਸਾਦ, ਨਿਰੰਜਨੀ।

ਆਕਾਰ—$10\frac{1}{2}'' \times 8''$, ਲਿਖਤ $8\frac{1}{4}'' \times 6\frac{1}{2}''$।

ਵੇਰਵਾ—ਪਤ੍ਰੇ ੬੧੭; ਪ੍ਰਤੀ ਸਫ਼ਾ ੧੬ ਸਤਰਾਂ; ਕਾਗ਼ਜ਼ ਸਿਆਲ ਕੋਟੀ; ਲਿਖਤ ਸਾਫ਼ ਤੇ ਸ਼ੁੱਧ; ਅੰਤ ਵਿਚ ਦੋ ਸਤਰਾਂ ਕਿਸੇ ਪਹਾੜੀ ਲਿਪੀ ਦੀਆਂ, ਜੋ ਪੜ੍ਹੀਆਂ ਨਹੀਂ ਜਾਂਦੀਆਂ; ਉਸ ਤੋਂ ਹੇਠਾਂ ਕੁਝ ਅੱਖਰ ਲੰਡਿਆਂ ਵਿਚ ਲਿਖੇ ਹੋਏ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਛੰਦਾਂ ਦੇ ਵਿਸ਼੍ਰਾਮ-ਚਿੰਨ੍ਹ ਲਾਲ ਸਿਆਹੀ ਨਾਲ ਲਿਖੇ ਹੋਏ, ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੩੧ ਬਿ:। ਲਿਖਾਰੀ-ਭਾਈ ਕੇਸਰ ਸਿੰਘ।

ਆਰੰਭ—੧ ੴ ਸਤਿਗੁਰ ਪ੍ਰਸਾਦਿ। ਓਅੰ ਅਥ ਨਿਰਬਾਣ ਪ੍ਰਕਰਣੋ ਲਿਖਤੇ। ਬਾਲਮੀਕੋਵਾਚ। ਹੇ ਭਾਰਦਵਾਜ! ਉਪਸਮ ਪ੍ਰਕਰਣ ਕੇ ਅਨੰਤਰਿ ਨਿਰਬਾਣ ਪ੍ਰਕਰਣ ਸੁਣ ਜਿਸ ਕੇ ਜਾਣੇ ਤੇ ਨਿਰਬਾਣ ਪਦ ਕਉ ਪ੍ਰਾਪਤਿ ਹੋਵਹਿ। (ਪਤ੍ਰਾ ੧)

ਅੰਤ—...ਸਾਹੀ ਕਾਨੀ ਬ੍ਰਹਮ ਹੈ, ਕਾਗਤ ਲੇਖਣਹਾਰ।
ਬਕਤਾ ਸ੍ਰੋਤਾ ਆਦਿ ਲੇ, ਸਰਬ ਬ੍ਰਹਮ ਨਿਰਧਾਰ॥ ੧॥
ਇਤਿ ਸ੍ਰੀ ਮਹਾ ਰਾਮਾਇਣ ਬ੍ਰਿਧ ਵਸਿਸ਼ਟ ਸੰਪੂਰਣੰ ਸਮਾਪਤੰ। ਸੁਭਮਸਤੁ। ਸਤਿ ਚਿਦਾਨੰਦ। ਗੋਬਿੰਦ ਸਤਿ। ਓਂ ਓਂ (੯ ਵਾਰ) ਦੋਹਰਾ॥

ਬਹੁਰ ਲਿਖਾਰੀ ਨੇ ਲਿਖੀ, ਪੂਰਨ ਕੇਸਰ ਕੀਨ।
ਭੂਲ ਚੂਕ ਸਭ ਸੋਧਿ ਕੇ, ਪੜੀਓ ਚਤ੍ਰ ਪ੍ਰਬੀਨ॥ ੧॥
ਪੋਥੀ ਯਹ ਪੂਰਨ ਕਰੀ; ਅਤਿ ਛੇਤੀ ਕੈ ਸੰਗਿ।
ਪੜਨੀ ਸੋਧ ਵਿਚਾਰਿ ਕੇ, ਅਛਰ ਅਰਥ ਕਛੁ ਭੰਗ॥ ੨॥
ਸੰਮਤੁ ਬੀਤੇ ਦਸ ਆਠ ਸੇ, ਊਪਰਿ ਇਕੁ ਅਰੁ ਤੀਸ।
ਕੇਸਰ ਸਿੰਘ ਪੂਰਨ ਕਰੀ, ਦਿਨ ਬੀਤੇ ਵੈਸਾਖ ਛਬੀਸ॥ ੩॥

(ਪਤਾ ੬੧੭)

ਇਸ ਤੋਂ ਅੱਗੇ ਇਸੇ ਪਤ੍ਰੇ ਉਤੇ ਚਾਰ ਤੁਕਾਂ ਕਿਸੇ ਪਹਾੜੀ ਲਿਖਤ ਦੀਆਂ ਤੇ ੯ ਅੱਖਰਾਂ ਵਿਚ, ਇਕ ਲੰਡਿਆਂ ਦੀ ਲਿਖਤ ਹੈ।

ਨਿਰਬਾਣ ਪ੍ਰਕਰਣ, ਜਿਵੇਂ ਕਿ ਮੁਕੰਮਲ ਗ੍ਰੰਥ ਦੇਖਣ ਤੋਂ ਪਤਾ ਲਗਦਾ ਹੈ, ਯੋਗ ਵਸਿਸ਼ਟ ਦਾ ਅੰਤਿਮ ਤੇ ਸਭ ਤੋਂ ਵਡਾ ਪ੍ਰਕਰਣ ਹੈ। ਵੇਦਾਂਤ ਦੇ ਉਪਦੇਸ਼ ਇਸ ਦਾ ਮੁਖ ਵਿਸ਼ਾ ਹੈ।

### ੭੮. ਨਿਰਵਾਣ ਪ੍ਰਕਰਣ (ਯੋਗ ਵਾਸਿਸ਼ਟ) ਭਾਖਾ ਨੰ: ੮੦੧

ਲੇਖਕ—ਸ੍ਵਾਮੀ ਰਾਮ ਪ੍ਰਸਾਦ, ਨਿਰੰਜਨੀ।

ਆਕਾਰ—$11'' \times 7\frac{1}{4}''$, ਲਿਖਤ $8\frac{1}{4}'' \times 5\frac{1}{2}''$।

ਵੇਰਵਾ—ਪਤ੍ਰੇ ੨੮੭; ਪ੍ਰਤੀ ਸਫ਼ਾ ੧੪ ਸਤਰਾਂ; ਕਾਗ਼ਜ਼ ਹਲਕਾ ਕਸ਼ਮੀਰੀ; ਲਿਖਤ ਸਿੱਧੀ ਸਾਦੀ, ਪਰ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਕਈ ਥਾਵੇਂ ਕੁਝ ਸਿਰਲੇਖ ਆਦਿ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੮੯੫ ਬਿ:। ਲਿਖਾਰੀ—ਭਾਈ ਵਸਾਵਾ ਸਿੰਘ ਕਸੇਲੀਆ।
ਸਥਾਨ-ਪਰਗਨਾ ਪਿਸ਼ੌਰ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਓਅੰ ਅਥ ਨ੍ਰਿਬਾਣ ਪ੍ਰਕਰਣੇ ਲਿਖਤੇ। ਬਾਲਮੀਕੋ ਵਾਚ। ਹੇ ਭਾਰਦ੍ਵ(ਵਾ)ਜ! ਉਪਸਮ ਪ੍ਰਕਰਣ ਕੇ ਅਨੰਤਰ ਨਿਰਬਾਣ ਪ੍ਰਕਰਣ ਸੁਨਿ। (ਪਤ੍ਰਾ ੧)

ਅੰਤ—ਸੁਪਨਵਤ ਜਗਤ ਕਉ ਦੇਖਤਾ ਹੈ ਤਾਂਤੇ ਤੂੰ ਸੁਧ ਪਦ ਵਿਖੇ ਇਸਥਿਤਿ ਹੋਹੁ, ਅਰੁ ਸਾਖੀ ਭੂਤ ਹੋ ਰਹੁ ॥ ੧੦੪ ॥ ਇਤ ਸ੍ਰੀ ਨਿਰਬਾਣ ਪ੍ਰਕਰਣੇ ਤੁਰੀਆ ਪਦ ਵਿਚਾਰੋ ਨਾਮ ਸਰਗਹਿ ॥ ਸੰਮਤ ੧੮੯੫ ਮਿਤੀ ਅਸੂ, ਪੋਥੀ ਸਾਹਬ ਸੰਪੂਰਣੰ। ਪਾਤਿਸਾਹਿ ਰਣਜੀਤ ਸਿੰਘ, ਪੜਗਣਾ ਪਸ਼ੌਰੁ ਪੋਥੀ ਲਿਖੀ ਵਸਾਵਾ ਸਿੰਘ ਕਸੇਲੀਐ। ਭੁਲਿ ਚੁਕਿ ਸੋਧ ਪੜਣੀ।

(ਪਤ੍ਰਾ ੨੮੭)

### ੭੯. ਨਿਰਵਾਣ ਪ੍ਰਕਰਣ: ਯੋਗ ਵਾਸਿਸ਼ਟ ਨੰ: ੨੩੧੫

ਲੇਖਕ—ਸ੍ਵਾਮੀ ਰਾਮ ਪ੍ਰਸਾਦ, ਨਿਰੰਜਨੀ।

ਆਕਾਰ—$13\frac{1}{4}'' \times 9\frac{1}{4}''$, ਲਿਖਤ $8\frac{3}{4}'' \times 6\frac{1}{2}''$।

ਵੇਰਵਾ—ਪਤ੍ਰੇ ੭੬੩; ਪ੍ਰਤੀ ੧੬ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼ ਅਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਪਾਤ੍ਰਾਂ ਦੇ ਨਾਂ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਆਦਿ ਤੋਂ

ਅੰਤ ਤਕ ਕੇਵਲ ਇਕ ਪ੍ਰਕਰਣ ਦੀ ਸ਼ਕਲ ਵਿਚ ਹੈ ਜੋ ਹਰ ਤਰ੍ਹਾਂ ਪੂਰਣ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ—੧੯੨੮ ਬਿ. । ਲਿਖਾਰੀ—ਤੁਲਸੀ ਦਾਸ, ਬ੍ਰਿਮਾਣੀ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਪ੍ਰਮਾਤਮਾਏ ਨਮਹਿ ।
ਅਥਿ ਨਿਰਬਾਣ ਲਿਖਤੇ । ਓਅੰ ਬਾਲਮੀਕੋ ਵਾਚ । ਹੇ ਭਾਰਦੁਆਜ਼ ।
ਉਪਸ਼ਮ ਪ੍ਰਕਰਣ ਕੇ ਅਨੰਤਰ ਨਿਰਬਾਣ ਪ੍ਰਕਰਣ ਸੁਣ ।
ਜਿਸ ਕੇ ਜਾਣੇ ਤੇ ਨਿਰਬਾਨ ਪਦ ਕਉ ਪ੍ਰਾਪਤ ਹੋਵਹਿ । (ਪਤ੍ਰਾ ੧)

ਅੰਤ—ਚਤੁਸੁ ਪ੍ਰਕਰਣ ਵਿਖੇ ਪੰਚਾਸ ਪਖਿਆਨ ਕਹੇ ਹੈ ॥੨੮੮॥
ਇਤ ਸ੍ਰੀ ਆਰਖੋਪਰਹਿਤੇ ਸ੍ਰੀ ਮਹਾ... ...ਸੰਘਤਾਇਅੰ ਬਾਲਕਾਂਡੇ ਮੋਖ ਉਪਾਏਖੁ ਨਿਰ... ...੮੮॥ ਦੋਹਰਾ ॥ ਕਾਨੀ ਸਿਆਹੀ ਆਤਮਾ ਕਾਗ... ...ਮਾਦਿ ਲੇ ਸਰਬ ਆਤਮ ਨਿਰਧਾਰ ॥੧॥...ਠ ਸੰਪੂਰਨ ਹੋਈ ਸਾਵਣ ਦੀ ੨੪॥... ...ਅਖਰ ਵਾਧਾ ਘਾਟਾ ਸੋਧ ਪੜਨਾ । ਰਾਮ । ਰਾਮ ।...
(ਪਤ੍ਰਾ ੭੬੨)

ਇਸ ਤੋਂ ਬਾਦ ਪਤ੍ਰਾ ੭੬੩ ਉਤੇ ਲਿਖਾਰੀ ਵਲੋਂ ਇਹ ਸਤਰਾਂ ਹੋਰ ਕਲਮ ਨਾਲ ਲਿਖੀਆਂ ਹੋਈਆਂ ਹਨ :

"ਟਹਿਲ ਕੌੜਾ ਬਿਰਮਾਣੀ ਦੀ ਹੇਮੇ ਰਾਜ ਦੇ ਪੁਤ੍ਰ ਦੀ ਹਜ਼ੂਰੀ ਦਾ ਪੁਤ੍ਰਾ ਦਰਬਾਰੀ ਮਲ ਦਾ ਪੜੋਤਾ ਕੌੜੇ ਦਾ ਪੁਤਰ ਵਿਸਾਖੀ । ਧੰਨੁ ਤੁਲਸੀ ਦਾਸ ਬ੍ਰਿਮਾਣੀ ਦੀ ਟਹਲ ਪੋਥੀ ਬਸਿਸਟ ਦੀ ਲਿਖੀ ਭਾਦ੍ਰੋਂ ੨੭ ੧੯੨੮ (ਬਿ.) ।

## ੮੦. ਨਿਰਬਾਣ ਪ੍ਰਕਰਣ (ਯੋਗ ਵਾਸਿਸ਼ਟ) ਨੰ: ੫੫੮੬

(ਦੇਹੀ ਕਾ ਵੀਚਾਰ ਸਮੇਤ)

ਲੇਖਕ—ਸ੍ਵਾਮੀ ਰਾਮ ਪ੍ਰਸਾਦ, ਨਿਰੰਜਨੀ ।

ਆਕਾਰ—$11\frac{3}{4}'' \times 9''$, ਲਿਖਤ $8'' \times 7''$ ।

ਵੇਰਵਾ—ਪਤ੍ਰੇ ੨੯੭—੮੦੭ (੬੦੦); ਪ੍ਰਤੀ ਸਫ਼ਾ ੧੫ ਸਤਰਾਂ; ਕਾਗਜ਼ ਦੇਸੀ; ਲਿਖਤ ਮੋਟੀ, ਪਰ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਕਈ ਥਾਵੀਂ ਸਿਰ ਲੇਖ ਤੇ ਅੰਤਿਮ ਲੇਖ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਪੁਸਤਕ ਸੌ ਕੁ ਸਾਲ ਪੁਰਾਣੀ ਹੈ । ਲਿਖਾਰੀ—ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਥ ਨਿਰਬਾਣ ਪ੍ਰਕਰਣ ਲਿਖਜਤੇ । ਸ੍ਰੀ

ਵਸਿਸਟੋਵਾਚ । ਹੇ ਰਾਮ ਜੀ ! ਏਹ ਵਿਸ੍ਵ ਕੇਵਲ ਅਕਾਸ ਰੂਪ ਹੈ, ਆਤਮਾ ਤੇ ਇਤਰ ਕਛੁ ਨਹੀਂ ।... ... (ਪਤ੍ਰਾ ੨੯੭)

ਅੰਤ—ਸੰਪੂਰਣ ਮੋਖ ਉਪਾਇ ਕੇ ਇਸ ਸਗਰ (ਸਰਗ) ਵਿਖੇ ਕਥਾ ਕੇ ਸਾਰ ਕਹੇ ਹੈ। ਤਾਂ ਤੇ ਇਸ ਕਾ ਨਾਮ ਸੰਖਜਾ ਹੈ ।।੧੦।।੧੫।। ਇਤਿ ਸ੍ਰੀ ਨਾਨਾ ਪ੍ਰਸਨੋ ਮੋਖ ਉਪਾਏ ਸਰਬਥਾ ਵਰਨਨੰ ਨਾਮੁ ਸਰਗਹ । (ਪਤ੍ਰਾ ੮੦੭)

## (ਅ) ਦੇਹੀ ਕਾ ਵੀਚਾਰ

ਆਰੰਭ—੧ ਓ ਸਤਿਗੁਰ ਪ੍ਰਸਾਦਿ। ਦੇਹੀ ਕਾ ਵੀਚਾਰੁ ਕੀਤਾ ਪੂਰੇ ਸਤਿਗੁਰੂ। ਇੜਾ ਪਿੰਗਲਾ ਸੁਖਮਨਾ ਤੀਨੋ ਬਸਹਿ ਇਕ ਥਾਇ । (ਪਤ੍ਰਾ ੮੦੭)

ਅੰਤ—ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ।
ਪੀਪਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰ ਹੋਇ ਲਖਾਵੈ ।। ਇਤਿ ਬਿਚਾਰਿ ਕਰਿ ਜਾਣੀਐ ।। ਸੰਪੂਰਣੰ ।। ਨਾੜੀਆ ਕਾ ਏਈ ਜਾਣਨਾ । (ਪਤ੍ਰਾ ੨)

## ੮੧. ਨਿਰਬਾਣ ਪ੍ਰਕਰਣ : ਯੋਗ ਵਾਸਿਸ਼ਟ ਨੰ: ੨੩੦੭

(ਖਿਲ ਪ੍ਰਕਰਣ ਸਮੇਤ)

ਲੇਖਕ—ਸ੍ਵਾਮੀ ਰਾਮ ਪ੍ਰਸਾਦ, ਨਿਰੰਜਨੀ ।

ਆਕਾਰ-- $15\frac{1}{4}'' \times 13\frac{1}{2}''$, ਲਿਖਤ $11\frac{1}{4}'' \times 9\frac{1}{2}''$ ।

ਵੇਰਵਾ—ਪਤ੍ਰੇ ਨਿਰਬਾਣ ਪ੍ਰਕਰਣ ੩੪੦, ਖਿਲ ਪ੍ਰਕਰਣ ੩੪੦-੩੬੭; ਪ੍ਰਤੀ ਸਫ਼ਾ ੨੫ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਬੜੀ ਸਾਫ਼ ਤੇ ਸ਼ੁੱਧ, ਪਰ ਕਿਤੇ ਕਿਤੇ ਉਕਾਈਆਂ ਵੀ ਹਨ ਜੋ ਹਾਸ਼ੀਏ ਉਤੇ ਸੋਧੀਆਂ ਹੋਈਆਂ ਹਨ; ਹਾਸ਼ੀਆ ਮੁੱਢਲੇ ਪਤ੍ਰੇ ਦਾ ਦੂਹਰਾ ਤੇ ਬਾਕੀ ਸਾਰੇ ਗ੍ਰੰਥ ਦਾ ਚੌਕੋਰ ਅਤਿ ਸੁੰਦਰ ੭-੭ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੦੧ ਬਿ. । ਲਿਖਾਰੀ—ਨਾ ਮਾਲੂਮ ।

ਆਰੰਭ— ੧ ਓ ਸਤਿਗੁਰ ਪ੍ਰਸਾਦਿ । ਓਅੰ ਸ੍ਰੀ ਪ੍ਰਮਾਤਮਾਯ ਨਮ: । ਅਥ ਨਿਰਬਾਣ ਪ੍ਰਕਰਣ ਲਿਖ੍ਯਤੇ । ਬਾਲਮੀਕੋ ਵਾਚ । ਹੇ ਭਾਰਦਵਾਜ ! ਉਪਸਮ ਪ੍ਰਕਰਣ ਕੇ ਅਨੰਤਰੁ ਨਿਰਬਾਣ ਪ੍ਰਕਰਣ ਸੁਣੁ ਜਿਸ ਕੇ ਜਾਣੇ ਤੇ ਨਿਰਬਾਣ ਪਦਿ ਕਉ ਪ੍ਰਾਪਤ ਹੋਵਹਿ । (ਪਤ੍ਰਾ ੧)

ਅੰਤ—ਚਤੁਸਟੇ ਪ੍ਰਕਰਣ ਬਿਖੇ ਪੰਚਾਸ ਪਖਿਆਨ ਵਰਨਨ ਭਏ । ਇਤਿ ਸ੍ਰੀ ਆਰ ਖੋਪਰਹਿਤੇ ਸ੍ਰੀ ਰਾਮਾਇਣੇ ਦੇਵ ਦੂਤ ਉਕਤੇ ਸਤ ਸਹੰਸ੍ਰ ਸੰਘਤਾਯਾਂ

ਬਾਲ ਕਾਂਡੇ ਮੋਛ ਉਪਾਏ ਨਿਰਬਾਣ ਪ੍ਰਕਰਣ ਸਮਾਪਤੰ। ਮਹਾ ਰਾਮਾਇਣ ਬ੍ਰਿਧ ਵਸਿਸਟ ਸਮਾਪਤੰ ਸੰਪੂਰਣੰ ਸੁਭੰਮਸਤੰ ਕਲਜਾਣ ਕਰਣੰ । ਸੁਭੰ । ਸੁਭੰ। ਸ੍ਰੀ ਪ੍ਰਮਾਤਮਾਯ ਨਮ: । ਸ੍ਰੀ ਰਾਮ । ਸੀ ਰਾਮ । ਸ੍ਰੀ ਰਾਮ ।(ਪਤ੍ਰਾ ੩੪੦)

## (ਅ) ਖਿਲ ਕਰਣ

ਲੇਖਕ—ਸ੍ਵਾਮੀ ਰਾਮ ਪ੍ਰਸਾਦ, ਨਿਰੰਜਨੀ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਯ ਨਮ: । ਓਅੰ ਨਮ: ਪ੍ਰਮਾਤਮਨੇ ਸ੍ਰੀ ਪੁਰਾਣ ਪੁਰਖੋਤਮਾਯ । ਅਥ ਖਿਲ ਪ੍ਰਕਰਣ ਲਿਖਤੇ । ਬਾਲਮੀਕੋ ਵਾਚ, "ਹੇ ਭਾਰਦਵਾਜ! ਮਹਾਂ ਰਾਮਾਇਣ ਲੱਖ ਸਲੋਕੁ ਹੈ; ਤਿਸ ਬਿਖੇ ਏਹੁ ਬਾਲਕਾਂਡ ਮੋਖ ਉਪਾਇ ਬਤੀਸ ਸਹੰਸ੍ਰ ਸਲੋਕ ਵਸਿਸਟ ਜੀ ਰਾਮ ਜੀ ਕਉ ਉਪਦੇਸੁ ਕੀਆ ਹੈ, ਸੋ ਤੁਝ ਕਉ ਸ੍ਰਵਣ ਕਰਾਇਆ ਹੈ।
(ਪਤ੍ਰ ੩੪੦)

ਅੰਤ—ਮੈ ਜਾਣਤਾ ਹੋ ਜੋ ਤੂੰ ਪਰਮ ਬੋਧ ਕਉ ਪ੍ਰਾਪਤ ਹੂਆ ਹੈਂ। ਇਤਿ ਸ੍ਰੀ ਨਾਂਨਾਂ ਪ੍ਰਸਨੋ ਮੋਖ ਉਪਾਏ ਸਰਬ ਕਥਾ ਵਰਨਨੰ ਨਾਮ ਸਰਗਹ ॥੧੫॥ ਸੰਪੂਰਣ ਮੋਖ ਉਪਾਇ ਕੇ ਇਸ ਸਰਗ ਵਿਖੇ ਕਥਾ ਕੇ ਸਾਰ ਕਹੇ ਹੈਂ, ਤਾਂ ਤੇ ਇਸ ਕਾ ਨਾਮੁ ਅਸੰਖ ਹੈ। ਸੰਪੂਰਣੰ ਸੁਭਮਸਤੁ । ਸੁਭੰ ॥ ਦੋਹਰਾ ॥

ਉਨੀ ਸਉ ਇਕ ਸੰਮਤੋ, ਫਾਗਨ ਵਦੀ ਉਨ ਦ੍ਵਾਦਸੀ।
ਬਸਿਸਟ ਗ੍ਰਿੰਥ ਪੂਰਨ ਕੀਓ, ਪੜ ਸੁਣਤ ਲਹੇ ਮੋਖ ਪਦ ॥

ਸੰਮਤ ੧੯੦੧ ਮਿਤੀ ਫੱਗਣੋ ੧੦ ਸਮਾਪਤੰ ਸੰਪੂਰਣੰ । ਭੁਲ ਚੁਕ ਬਖਸਣੀ। ਸ੍ਰੀ ਪ੍ਰਮਾਤਮਾਜ ਨਮ:। ਸ੍ਰੀ ਵਿਸਨਵੇ ਨਮ: ।ਸ੍ਰੀ ਰਾਮਾਯ ਨਮ:।
(ਪਤ੍ਰਾ ੩੬੭)

ਇਸ ਤੋਂ ਅੱਗੇ ਪੰਜ ਖਾਲੀ ਪਤ੍ਰ ਛੱਡ ਕੇ ਛੇਵੇਂ ਪਤ੍ਰ ਉਤੇ ਇਕ ਹੱਥ ਲਿਖਿਤ ਪਤ੍ਰਾ ਬੇਦੀਆਂ ਦੀ ਗੁਰ ਪ੍ਰਨਾਲੀ ਦਾ ਚਮੇੜਿਆ ਹੋਇਆ ਜਿਸ ਦੇ ਉਤੇ ਆਦਿ (ਸਤਜੁਗ) ਤੋਂ ਲੈ ਕੇ ਬੇਦੀਆਂ ਦੀ ਬੰਸਾਵਲੀ ਗੁਰੂ ਨਾਨਕ ਤਕ ਤੇ ਫੇਰ ਸ੍ਰੀ ਚੰਦ, ਲਛਮੀ ਦਾਸ ਜੀ ਤੋਂ ਹੁੰਦਿਆਂ ਹੋਇਆਂ ਸਾਰੀ ਗੁਰ ਪ੍ਰਨਾਲੀ ਬਾਬਾ ਰਾਮਦਿਆਲ ਜੀ ਬੇਦੀ ਤਕ ਹੈ।

## ੯੨. ਯੋਗ ਵਾਸਿਸ਼ਟ ਸਾਰ (ਗਰਭ ਗੀਤਾ ਆਦਿ ਸਮੇਤ) ਨੰ: ੬੪੦੬

ਲੇਖਕ—ਨਾ ਮਾਲੂਮ।

ਆਕਾਰ—$7'' \times 4\frac{1}{2}''$, ਲਿਖਤ $4\frac{1}{4}'' \times 3\frac{1}{2}''$।

ਵੇਰਵਾ—ਪਤ੍ਰ ਯੋਗ ਵਸਿਸ਼ਟ ਸਾਰ ੨੬–੨੧੯, ਗਰਭ ਗੀਤਾ ੨੨੦–੩੯, ਸਾਰ ਗੀਤਾ ੨੩੯–੫੦, ਕਥਾ ਸਤਿਜੁਗ ਕੀ ੨੫੧–੩੦੦, ਬਚਨ ਗੋਬਿੰਦ

ਲੋਕਾਂ ਕੇ ੩੦੦-੨੧, ਕਾਫੀਆ ਰਲੀਆਂ ਹੋਈਆਂ ੩੨੧-੫੭; ਪ੍ਰਤੀ ਸਫ਼ਾ ੯ ਸਤਰਾ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ: ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਅੰਤਿਮ ਲੇਖ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸੰਗ੍ਰਹਿ ਸਜਿਲਦ, ਜੋ ਆਦਿ ਅੰਤ ਦੇ ਪਤ੍ਰੇ ਗੁਮ ਹੋਣ ਕਰ ਕੇ ਕਿਸੇ ਹੱਦ ਤਕ ਅਧੂਰੀ ਹੈ।

ਸਮਾਂ—ਸੰਮਤ ੧੯੭੫ ਬਿ: । ਲਿਖਾਰੀ—ਭਾਈ ਵਸੂ ।

ਸਥਾਨ— ਅਮ੍ਰਿਤਸਰ (ਪੰਜਾਬ) ।

ਆਰੰਭ— ...ਬ ਵਲ ਉਤਰਤੇ ਜਾਤੇ ਹੈ । ਤੈਸੇ ਜਬ ਲਗ ਅਹੰਕਾਰ ਸਹਤ ਵਾਸਨਾ ਹੋਤੀ ਹੈ ਤਬ ਲਗ ਜਨਮੁ ਪਾਵਤਾ ਹੈ। (ਪਤ੍ਰਾ ੨੬)

ਅੰਤ— ਇਹੁ ਮੋਛ ਉਪਾਇ ਸਾਸਤ੍ਰ ਬੋਧ ਕਾ ਪਰਮ ਕਾਰਣ ਹੈ । ਜੋ ਸੁਧ ਬੁਧਿਵਾਨ ਪੁਰਖ ਇਸ ਕਉ ਵਿਚਾਰੈਗਾ ਤਿਸ ਕਉ ਸ਼ੀਘਰ ਹੀ ਆਤਮੰ ਪਦ ਦੀ ਪ੍ਰਾਪਤ ਹੋਵੇਗੀ। ਤਾ ਤੇ ਇਸ ਮੋਛ ਉਪਾਇ ਕਾ ਭਲੀ ਪ੍ਰਕਾਰ ਅਭਿਆਸ ਕਰਹੁ । ਸ਼੍ਰੀ ਰਾਮ, ਸ੍ਰੀ ਰਾਮ, ਸ੍ਰੀ ਰਾਮ, ॥ ੧੯ ॥ ਇਤਿ ਸ੍ਰੀ ਮਮੋਛ ਪ੍ਰਕਰਣੇ ਨਿਰਣੇ ਸਮਾਪਤੰ ਨਾਮ ਸਰਗਹ ॥ ੧ ॥ ੨ ॥ ਸੰਪੂਰਣੰ ਸਮਾਪਤੰ । ਪੋਥੀ ਸੰਪੂਰਣ ਹੋਈ ਅੰਮ੍ਰਿਤਸਰ ਵਿਚ ਸ਼ੁਕ੍ਰਵਾਰ ਜੇਠ ਦੀ ਅਠਾਰਵੀਂ ਸਮਾਪਤੰ। ਸੰਮਤੁ ੧੯੭੫, ਭਾਈ ਵਸੂ ਲਿਖੀ । ਭੂਲ ਚੁਕ ਬਖਸਣਾ ।... (ਪਤ੍ਰਾ ੨੧੯)

## (ਅ) ਗਰਭ ਗੀਤਾ (ਲੇਖਕ- ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮਹ । ਗਰਭ ਗੀਤਾ ਲਿਖਜਤੇ। ਅਰਜਨ ਸ੍ਰੀ ਕ੍ਰਿਸਨ ਜੀ ਪਾਸਹੁ ਪ੍ਰਸੰਨ ਪੂਛਤਾ ਹੈ ।... (ਪਤ੍ਰਾ ੨੨੦)

ਅੰਤ— ਹੇ ਅਰਜਨ ! ਮਾਨੁਖ ਕੇ ਸਰੀਰ ਮਹਿ ਸਾਢੀਆ ਤਿਨ ਕਰੋੜੀ ਰੋਮਾਵਲੀ ਹੈਨ, ਤਉ ਲਗ ਨਰਕ ਜਾਇਗਾ, ਹਮ ਕਉ ਦੋਸ ਨਹੀ ਦੇਵਣਾ। ਇਤ ਸ੍ਰੀ ਭਗਵਤ ਗੀਤਾ ਗਰਭ ਗੀਤਾ ਵੈਸਵਾ ਲਖਣ ਪਾਪ ਪੁੰਨ ਵੀਚਾਰੇ । ਸ੍ਰੀ ਕ੍ਰਿਸਨ ਅਰਜਨ ਸੰਬਾਦੇ ਗਰਭ ਗੀਤਾ ਸੰਪੂਰਣ ਸਮਾਪਤੰ, ਭੁਲਿਆ ਚੁਕਿਆ ਬਖਸਣਾ ॥ ੧ ॥ (ਪਤ੍ਰੇ ੨੩੮-੩੯)

## (ੲ) ਸਾਰ ਗੀਤਾ (ਲੇਖਕ- ਨਾ ਮਾਲੂਮ)

ਆਰੰਭ—੧ ਓ ਸ੍ਵਸਤਿ ਸ੍ਰੀ ਗਣੇਸਾਇ ਨਮਹ । ਅਥ ਸਾਰ ਗੀਤਾ ਲਿਖਤੇ । ਅਰਜਨੋਵਾਚ । ਅਰਜਨ ਸ੍ਰੀ ਕ੍ਰਿਸਨ ਭਗਵਾਨ ਜੀ ਕੋ ਪ੍ਰਸਨ ਕਰੇ ਹੈ । (ਪਤ੍ਰਾ ੨੩੯)

ਅੰਤ—ਸੋ ਭੀ ਬਿਸ਼ਨ ਕੇ ਬਿਦਮਾਨ ਜਾਇ ਪ੍ਰਾਪਤ ਹੋਵੈ, ਇਸ ਤੇ ਬਹੁਤੁ ਕਿਆ ਕਹੋ । ਇਤ ਭਗਵਤ ਗੀਤਾ ਬ੍ਰਹਮ ਬਿਦਿਆ ਜੋਗ ਸਾਸਤ੍ਰੇ ਸ੍ਰੀ ਕ੍ਰਿਸਨ ਅਰਜਨ ਸੰਬਾਦੇ ॥੨॥ ਪਰਮਹੰਸ ਸਹਿਤ ਗੀਤਾ ਸਮਾਪਤੇ । ਲਿਖਤੇ ਸੁਨਤੇ ਕਮਾਵਤੇ ਧਿਆਵਤੇ ਪਨ ਰੂਪੀ ਸਭ ਫਲ ਪਾਵਤੇ । ਬੋਲੋ ਰਾਮ ਕ੍ਰਿਸਨ ਜੀ ਸਤਿ । (ਪਤ੍ਰਾ ੨੫੦)

## (ਸ) ਕਥਾ ਸਤਿਜੁਗ ਕੀ ਪੁਰਾਤਮ (ਲੇਖਕ-ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਕਥਾ ਸਤਿਜੁਗੁ ਕੀ ਪੁਰਾਤਮੁ । ਜਬ ਰਾਜੇ ਜਨਮੇਜੇ ਕਉ ਅਠਾਰਹ ਕੁਸਟ ਹੋਏ ਥੇ ਬ੍ਰਹਮਨ ਮਾਰਿਆ ਤੇ । (ਪਤ੍ਰਾ ੨੫੧)

ਅੰਤ—ਰਾਜੇ ਜਨਮੇਜੇ ਕਉ ਬਿਆਸ ਗੁਸਾਈ ਕਥਾ ਕਰਿ ਸੁਨਾਈ ਕੁਸਟਿ ਉਤਾਰਣੇ ਕੇ ਨਮਿਤਿ, ਕੁਸਟਿ ਉਤਰ ਗਏ । ਬੋਲਹੁ ਰਾਮ ਵਾਹਗੁਰੂ, ਧੰਨ ਗੁਰੂ । ਸ੍ਰੀ ਰਾਮ ਕ੍ਰਿਸਨ, ਸ੍ਰੀ ਰਾਮ ਕ੍ਰਿਸਨ । ਕਥਾ ਸੰਪੂਰਨ ਹੋਈ । ਸ੍ਰੀ ਸਤਿਗੁਰੂ ਜੀ ਭੁਲਿਆ ਚੁਕਿਆ ਬਖਸਣਾ, ਸੰਮਤੰ ੧੮੭੫, ਕਥਾ ਸੰਪੂਰਨ ਹੋਈ । (ਪਤ੍ਰਾ ੩੦੦)

## (ਹ) ਬਚਨ ਗੋਬਿੰਦ ਲੋਕਾਂ ਦੇ (ਲੇਖਕ-ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਬਚਨ ਹੈ ਗੋਬਿੰਦ ਲੋਕਾਂ ਦੇ ਲਿਖੇ । ਇਕ ਦਿਨ ਖਜਾਨੇ ਦਬੇ ਉਤੇ ਸਤਿ ਸਤਰਾਂ ਉਪਦੇਸ ਦੀਆ ਲਿਖੀਆਂ ਡਿਠੀਆਂ ਮੈਂ । (ਪਤ੍ਰਾ ੩੦੦)

ਅੰਤ—ਜੇ ਮਨ ਨੂੰ ਦੂਸਰਾ ਜਾਣਸੀ ਤਾ ਸਾਈਂ ਨਾਲ ਹਿਕ ਹੋਸੀ । ਜੇ ਮਨ ਨਾਲਿ ਹਿਕ ਹੋਇਉ ਤਾ ਤਾ ਸਾਈ ਨਾਲਿ ਦੂਸਰਾ ਹੋਸੀ ॥ ੩੬ ॥ ਸੰਪੂਰਨੰ ॥ (ਪਤ੍ਰਾ ੩੨੧)

## (ਕ) ਕਾਫ਼ੀਆਂ ਰਲੀਆਂ ਹੋਈਆਂ (ਲੇਖਕ-ਸ਼ਾਹ ਹੁਸੈਨ, ਖ਼ੁਸ਼ੀ ਆਦਿ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਕਾਫ਼ੀਆਂ ਰਲੀਆਂ ਹੋਈਆਂ । ਮਲਾਰੁ ।
ਕਿਉ ਕਰਿ ਜਾਲੀ ਜਾਲਣ ਨ ਆਵੈ ਮੈਨੂੰ ਢੋਲਣੁ ਵਰਾਇਆ ॥੧॥ਰਹਾਉ॥
ਸਾਵਣ ਆਇਆ ਲੰਘਿ ਸਿਧਾਇਆ, ਜਾਨੀ ਫੇਰਾ ਮੂਲ ਨ ਪਾਇਆ । (ਪਤ੍ਰਾ ੩੨੧-੨੨)

ਅੰਤ—ਕਾਫੀ ਆਸਾਵਰੀ।

ਸਾਈਂ ਮੈਂਡੀ ਆਜਜੀ ਡਾਹੁ ਡੇਖ।

ਦਾਵਣ ਦੂਕ ਲਗੀ ਲੜ ਤੇਰੇ, ਰਖ ਨਿਮਾਣਿਆਂ ਦੀ ਟੇਕ।

ਮਣੀ ਤਕੱਬਰ ਕੇਤੀ ਮੁਠੀ, ਦਾਨਵ ਤੇ ਦਰਵੇਸ।

ਦੂਲਾ ਤੈਂਡੇ ਬਖਸ ਵਰਾਂ... (ਪਤ੍ਰਾ ੩੫੭)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਇਸ ਹੱਥ ਲਿਖਤ ਦਾ ਨਹੀਂ ਮਿਲਦਾ।

## ੮੩. ਯੋਗ ਵਸਿਸ਼ਟ (ਸਾਰ ਪ੍ਰਬੋਧ) ਨੰ: ੨੩੭੪

(ਖ਼ਟ ਸ਼ਾਸਤ੍ਰ ਮਤ ਆਦਿ ਸਮੇਤ)

ਲੇਖਕ—ਸ੍ਵਾਮੀ ਰਾਮ ਪ੍ਰਸਾਦ, ਨਿਰੰਜਨੀ।

ਆਕਾਰ—$7'' \times 4\frac{3}{4}''$, ਲਿਖਤ $4\frac{1}{2}'' \times 3\frac{1}{2}''$।

ਵੇਰਵਾ—ਪਤ੍ਰੇ ਸਾਰ ਪ੍ਰਬੋਧ (ਯੋਗ ਵਸਿਸ਼ਟ) ੨੩—੧੫੧, ਖਟ ਸ਼ਾਸਤ੍ਰ ਮਤ ੧੫੨—੫੫; ਵਿਚਾਰ ਮਾਲਾ (ਅਨਾਥ ਪੁਰੀ) ੧੫੫—੮੩; ਅਸਟ ਵਕ੍ਰ ਭਾਖਾ (ਦਿਆਲ ਅਨੇਮੀ) ੧੮੪—੨੮੦, ਅਪ੍ਰੋਖ ਅਨੁਭਵ (ਸ਼ੰਕਰਾ ਚਾਰਯ) ੨੮੧—੩੦੩, ਅਗਿਆਨ ਬੋਧਨੀ (ਦਿਆਲ ਅਨੇਮੀ) ੩੦੩—੮੪, ਅਦਭੁਤ ਗ੍ਰੰਥ (ਸੁੰਦਰ ਦਾਸ) ੩੮੪—੯੧, ਬਿਗਜਾਨ ਗੀਤਾ (ਦਿਆਲ ਅਨੇਮੀ) ੩੯੧—੪੨੭, ਅਨਭਉ ਪ੍ਰਕਾਸ ੪੨੭—੯੬, ਸੀਹਰਫ਼ੀ (ਮੱਟੂ ਰਾਮ) ੪੯੬—੯੮; ਮੁੱਢ ਵਿਚ ਪਤ੍ਰਾ ੨੩ ਤੋਂ ੪੯੬ ੳ ਤਕ ਪ੍ਰਤੀ ਸਫ਼ਾ ੯ ਸਤਰਾਂ ਤੇ ਫੇਰ ਪਤ੍ਰਾ ੪੯੬ ਅ ਤੋਂ ੪੯੮ ਤਕ ਪ੍ਰਤੀ ਸਫ਼ਾ ੧੮—੨੦ ਸਤਰਾਂ; ਕਾਗਜ਼ ਸਿਆਲ ਕੋਟੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਮੁੱਢਲੇ ੨੨ ਪਤ੍ਰੇ ਗੁਮ, ਜਿਸ ਕਰ ਕੇ ਇਹ ਸੰਗ੍ਰਹ ਕੁਝ ਅਧੂਰਾ ਹੈ।

ਸਮਾਂ—੧੯ ਵੀਂ ਸਦੀ ਬਿ.। ਲਿਖਾਰੀ—ਸਾਧੂ ਜਗੰਨਾਥ।

ਆਰੰਭ—...ਗ ਕਰਹੁ। ਮਨ ਹੀ ਦੁਖਦਾਈ ਹੈ। ਜੈਸੇ ਕੁੰਭਾਰ ਕਾ ਚਕ੍ਰ ਹੋਤਾ ਹੈ ਅਰੁ ਫਿਰਤਾ ਜਾਤਾ ਹੈ, ਤਿਸ ਤੇ ਬਾਸਨ ਉਤਪਤਿ ਹੋਤੇ ਹੈ ਤੈਸੇ ਮਨ ਰੂਪ ਚੱਕ੍ਰ ਹੈ ਤਿਸ ਤੇ ਪਦਾਰਥ ਰੂਪ ਬਾਸਨ ਉਤਪਤਿ ਹੋਤੇ ਹੈ ਅਰੁ ਮਨ ਕੇ ਫੁਰਨੇ ਕਰ ਕੇ ਸੰਸਰ ਸਤਿ ਹੋਤਾ ਹੈ। (ਪਤ੍ਰਾ ੨੩)

ਅੰਤ—ਤੂੰ ਕਦਾਚਿਤ ਸਰੂਪ ਤੇ ਅਵਰ ਕਛੁ ਹੂਆ ਨਹੀਂ, ਤਿਸ ਹੀ ਸਰੂਪ ਵਿਖੇ ਇਸਥਿਤ ਹੋ। ਇਤ ਸਾਰ ਪ੍ਰਬੋਧ ਨਾਮ ਸਰਗਹ। ਰਾਮ ਰਾਮ ਰਾਮ ਜੀ ਸਹਾਇ। (ਪਤ੍ਰਾ ੧੫੧)

(ਅ) ਖਟ ਸਾਸ਼ਤ੍ਰ ਮਤ (ਲੇਖਕ—ਨਾ ਮਾਲੂਮ)

ਆਰੰਭ—ੴ ਸਤਿਗੁਰ ਪ੍ਰਸਾਦਿ । ਅਥ ਬਟ ਸਾਸਤ੍ਰ ਮਤੁ ਲਿਖਤੇ । ਆਤਮ ਕਉ ਕੀਜੈ ਪ੍ਰਣਾਮ । ਜਾ ਕੀ ਮਹਿਮਾ ਚਿਦਘਨ ਰਾਮ । (ਪਤ੍ਰੇ ੧੫੧—੫੨)

ਅੰਤ—ਖਟ ਸਾਸਤ੍ਰ ਮੈ ਬਾਦ ਯਹ, ਗਿਯਾਨੀ ਦ੍ਰਿਸ਼ਟੀ ਹੁਵੈ ਰਹੈ ॥੧॥ ਸ੍ਰੀ ਰਾਮ ਏ ਨਮਹ, ਲਿਖਤੇ ਜਗਨ ਨਾਥ ਸਾਧ ਜੀ । (ਪਤ੍ਰਾ ੧੫੫)

(ੲ) ਵਿਚਾਰ ਮਾਲਾ (ਅਨਾਥ ਪੁਰੀ) ਸੰਮਤ ੧੭੨੬ ਬਿ. ।

ਆਰੰਭ—ੴ ਸਤਿਗੁਰ ਪ੍ਰਸਾਦਿ । ਅਥ ਸ੍ਰੀ ਵਿਚਾਰ ਮਾਲ ਅਨਾਥ ਪੁਰੀ ਕ੍ਰਿਤ ਲਿਖਯਤੇ ॥ ਦੋਹਰਾ ॥ ਨਮੋ ਨਮੋ ਸ੍ਰੀ ਰਾਮ ਜ੍ਰੂ, ਸਤਿ ਚਿਤ ਆਨੰਦ ਰੂਪ । (ਪਤ੍ਰਾ ੧੫੫)

ਅਤ—ਅਸਟਾ ਵਕ੍ਰ ਬਸਿਸਟ ਮੁਨਿ, ਕਛੁਕ ਆਪਨੀ ਉਕਤਿ ॥੪੩॥੮॥ ਇਤਿ ਸ੍ਰੀ ਵਿਚਾਰ ਸੰਪੂਰਣੰ । ਸਮਾਪਤੰਮਸਤੁਸੁਭ ਮਸਤੁ ॥੮॥੧॥ (ਪਤ੍ਰਾ ੧੯੩)

(ਸ) ਅਸ਼ਟਾ ਵਕ੍ਰ ਭਾਖਾ (ਦਿਆਲ ਅਨੇਮੀ)

ਆਰੰਭ—ੴ ਸਤਿਗੁਰ ਪ੍ਰਸਾਦਿ । ਸੁਵਸਤ (ਸ੍ਵਸਤਿ) ਸ੍ਰੀ ਗਣੇਸਾਇ ਨਮਹਿ । ਅਥ ਕਵ ਕ੍ਰਿਤ ਦਿਯਾਲ ਅਨੇਮਾਨੰਦ ਸੁਰਸਤੀ ਅਸਟਾ ਵਕ੍ਰ ਭਾਖਾ ਬਰਨਤੇ ॥ ਛਪੈ ॥ ਅਤਿ ਅਮਿਤ ਅਨੰਦ ਪਰਮਾਨੰਦ ਪਰਮ ਅਖੈ ਦੁਤ ।... (ਪਤ੍ਰੇ ੧੯੩—੯੪)

ਅੰਤ—ਅਰੁ ਏਕ ਕਹਾ ਅਰੁ ਦ੍ਵੈ ਕਹਾ, ਬਹੁਤ ਕਰਿ ਕਿਆ ਕਹਉ ਜੋ ਮੇਰੇ ਰਾਈ ਸਮਾਨ ਭੀ ਅਵਰੁ ਕੁਛੁ ਨਾਹੀ । ਸਰਬ ਪ੍ਰਕਾਰ ਅਰੁ ਸਰਬ ਰੂਪ ਹੀ ਮੈ ਆਪ ਹਉ ॥ ੧੫੮੧ ॥ ਅਥ ਅਸਟਾਵਕ੍ਰ ਬੀਸਵਾ ਪਰਿਕਰਨਿ ਸਮਾਪਤੰ । ਸੰਪੂਰਨ ਨਮਸਤੇ । ਬੋਲੋ ਭਾਈ ਜੀ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਜੀ ।

(ਹ) ਅਪ੍ਰੋਖ ਅਨੁਭਵ ਭਾਖਾ (ਸ਼ੰਕਰਾਚਾਰਜ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥਿ ਅਪਰੋਖ ਅਨੁਭਵ ਭਾਖਾ ਲਿਖਤੇ ॥ ਸਲੋਕੁ ॥ ਸ੍ਰੀ ਹਰਿ ਪਰਮਾਨੰਦਮੁਪਦੇਸਟਾਰਮੀਸ੍ਵਰੰ ।... ... ...

(ਪਤ੍ਰਾ ੨੮੧)

ਅੰਤ—ਅਸੁਧ ਚਿਤ ਵਾਲਿਓ ਕਉ ਹਠ ਜੋਗ ਹੈ। ਇਤ ਸ੍ਰੀ ਅਨਭਵ ਅਪਰੋਖ ਅਨਭਵ ਭਾਖਾ ਸਮਾਪਤੰ। (ਪਤ੍ਰੇ ੩੦੨—੦੩)

## (ਕ) ਅਗਿਆਨ ਬੋਧਨੀ (ਦਿਆਲ ਅਨੇਮੀ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਓਅੰ ਸ੍ਵਸਤਿ ਸ੍ਰੀ ਗਣੇਸਾਯ ਨਮ:। ਅਥ ਅਗਿਆਨ ਬੋਧਨੀ ਸ੍ਰੀ ਦਯਾਲ ਅਨੇਮੀ ਕ੍ਰਿਤ ਲਿਖ੍ਯਤੇ ॥ ਚੌਪਈ ॥
ਬ੍ਰਹਮ ਅਨੰਦ ਰੂਪ ਜੋ ਹਈਐ। ਸਤਿ ਚਿਤ ਆਨੰਦ ਤਾ ਕੋ ਕਹੀਐ।... ... (ਪਤ੍ਰਾ ੩੦੩)

ਅੰਤ—ਨਤੁ ਜਾਨੰਤਿ ਸਮੋਹਾਤ ਯਾਵਤ ਜੀਵਮ ਨਿਵਰ ਤੇਤਿ। ਇਤਿ ਸ੍ਰੀ ਮਤ ਪਰਮ ਹੰਸ ਪ੍ਰਬਿਰਾਜਕਾਚਾਰਜ ਸ੍ਰੀ ਮਛੰਦਰ ਉਪਾਸਕ ਬ੍ਰਹਮਾਨੰਦ ਸਰਸੁਤੀ ਤਸੈ ਪੂਜ ਪਾਦ ਸਿਖ੍ਯ ਦਯਾਲ ਅਨੇਮਾਨੰਦ ਸਰਸੁਤੀ ਸਾਖ੍ਯੇ ਸੰਸਯ ਮਤ ਵੇਦਾਂਤ ਪ੍ਰਕ੍ਰਿਆ ਅਗ੍ਯਾਨ ਬੋਧਨੀ ਭਾਖਾ ਵਿਰਚਤਕੇ ਅਧਿਆਤਮ ਬਿਦ੍ਯੋਉਪਦੇਸ ਵਿਧ ਸਮਾਪਤੰ ॥ (ਪਤ੍ਰਾ ੩੮੪)

## (ਖ) ਅਦਭੁਤ ਗ੍ਰਿੰਥ (ਸੁੰਦਰ ਦਾਸ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥ ਅਦਭੁਤ ਗ੍ਰਿੰਥ ਸੁੰਦਰ ਦਾਸ ਕ੍ਰਿਤ ਲਿਖਤੇ ॥ ਦੋਹਰਾ ॥ ਸਤਿਗੁਰ ਕੇ ਪਾਇਨ ਅਹੋ, ਮੋਹਿ ਦਿਖਾਇਓ ਪੰਥ।
ਤਾਂਤੇ ਸੁੰਦਰ ਕਹਤ ਹੋ, ਰਚ ਕਰਿ ਅਦਭੁਤ ਗ੍ਰਿੰਥ ॥੧॥
(ਪਤ੍ਰੇ ੩੮੪—੮੫)

ਅੰਤ—ਯਾ ਕੇ ਸੁਨਤੇ ਪਰਮ ਸੁਖ, ਨਾ ਰਹਈ ਤਮ ਲੇਸ।
ਸੁੰਦਰ ਕਹਿਓ ਵਿਚਾਰ ਕਰਿ, ਅਦਭੁਤ ਗ੍ਰਿੰਥ ਉਪਦੇਸ ॥੫੭॥

## (ਗ) ਵਿਗ੍ਯਾਨ ਗੀਤਾ (ਦਿਆਲ ਅਨੇਮੀ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਓਅੰ ਸ੍ਰੀ ਗਣੇਸਾਯ ਨਮ:। ਅਥ ਕਬਿ ਕ੍ਰਿਤ ਦਇਆਲ ਅਨੇਮੀ ਬਿਗ੍ਯਾਨ ਗੀਤਾ ਭਾਖਾ ਵਰਨਤੇ ॥ ਦੋਹਰਾ ॥ ਨਾਮ ਰੂਪ ਮ੍ਰਿਗ ਜਲ ਸਭੈ...। (ਪਤ੍ਰੇ ੩੯੧—੯੨)

ਅੰਤ—...ਸਰਬਾਤਮਾ ਜੋ ਚੀਨ ॥੧੦੬॥ ਇਤ ਸ੍ਰੀ ਪਰਮਹੰਸ...ਦਿਆਲ ਅਨੇਮਾਨੰਦ ਸਰਸੁਤੀ... ...ਬਿਗਆਨ ਗੀਤਾ ਸੰਪੂਰਨ ਸਮਾਪਤੰਮਿਤਿ ਸੁਭੰ। (ਪਤ੍ਰੇ ੪੨੬—੨੭)

## (ਘ) ਅਨਭਉ ਪ੍ਰਕਾਸ (ਵਸਿਸ਼ਟ)

ਆਰੰਭ—੧ੳ ਸਤਿਗੁਰ ਪ੍ਰਸਾਦਿ । ਅਥ ਅਨਭਉ ਪ੍ਰਕਾਸ ਬਰਨਤੇ ।
ਨਮੋ ਨਮੋ ਪਰਮਾਤਮਾ, ਘਟਿ ਘਟਿ ਜਾ ਕੋ ਵਾਸੁ ।
ਏਕ ਅਨੇਕ ਵਿਆਪਿਆ, ਜਲ ਥਲ ਕੀਆ ਪ੍ਰਕਾਸ ॥੧॥ (ਪਤ੍ਰਾ ੪੨੭)

ਅੰਤ—ਹੇ ਰਾਮ ਜੀ ! ਇਹ ਸਰਵ ਜਗਤ ਅਕਾਸ ਰੂਪ ਹੈ । ਕਛ ਅਵਰੁ ਬਣਿਆ ਨਹੀ । ਆਤਮ ਸਤਾ ਸਦਾ ਆਪਣੇ ਆਪ ਵਿਖੇ ਇਸਥਿਤ ਹੈ ।
ਇਤਿ ਸ੍ਰੀ ਨਾਨਾ ਪ੍ਰਸਨੋ ਵਿਦੇਹ ਮੁਕਤ ਵਰਨਨੰ ਨਾਮ ਸਰਗਹ ॥੯॥
(ਪਤ੍ਰਾ ੪੯੬)

## (ਙ) ਸੀਹਰਫ਼ੀ ਮੱਟੂ ਰਾਮ ਦੀ

ਆਰੰਭ—੧ੳ ਸਤਿਗੁਰ ਪ੍ਰਸਾਦਿ । ਸਿਰੀ ਗਨੇਸਾਇ ਨਮਹ । ਸਰਫੀ (ਸੀਹਰਫ਼ੀ) ਮਟੂ ਰਾਮੁ ਕੀ ।
ਅਲਫ਼ ਆਇ ਗੁਬਿੰਤ ਨੂੰ ਯਾਦ ਕੀਜੇ, ਬੰਦੇ ਰਾਮ ਜਪੋ ਕੰਮ ਆਵਣਾਹੀ ।
ਏਥੇ ਔਗਤ ਜਨਮੁ ਗਵਾ ਨਾਹੀ, ਤੂ ਤਾ ਆਖਰ ਨੂੰ ਪਛਤਾਵਣਾਹੀ ।
ਕਿਥੇ ਨਾਲ ਦੇ ਵੀ ਤੇਰੇ ਭੈਣ ਭਾਈ, ਤੈ ਤਾ ਰਾਹ ਇਕਲੜੇ ਜਾਵਣਾ ਹੀ ।
ਮਟੂ ਦੇਖ ਜੋ ਹਣ ਦਾ ਕੂੜ ਦਾਵਾ, ਅਖਸਰ ਅਸਾਂਡੀ ਸਾਥ ਲਦਾਵਣਾਹੀ ॥੧॥
(ਪਤ੍ਰਾ ੪੯੬)

ਅੰਤ—ਲਾਮ ਲਾਇ ਕੇ ਪ੍ਰੀਤ ਨਿਬਾਹੀਏ ਜੀ, ਅਤੇ ਲਾਇਕੇ ਮੂਲ ਨਾ ਤੋੜੀਏ ਜੀ ।
ਏਹ ਤਾਂ ਕੁਲ ਜਹਾਨ ਫਨਾਹ ਸਾਰਾ ਮੁ……………ਨ ਮੋੜੀਏ ਜੀ ।
ਸਾਡੇ ਨਾਲ ਦੇ ਸਾਥੀ ਲਦ ਗਏ …… (ਪਤ੍ਰਾ ੪੯੮)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਬਾਕੀ ਪਾਠ ਇਸ ਸੀਹਰਫ਼ੀ ਦਾ ਨਹੀਂ ਮਿਲਦਾ, ਜਿਸ ਕਰਕੇ, ਇਹ ਅਧੂਰੀ ਹੈ । ਇਸ ਤੋਂ ਬਿਨਾਂ ਅਨਜਾਣ ਲਿਖਾਰੀ ਦੀ ਲਿਖੀ ਹੋਣ ਕਰਕੇ, ਜਿਸ ਨੂੰ ਲਗਾਂਮਾਤ੍ਰਾਂ ਦਾ ਗਿਆਨ ਨਹੀਂ ਸੀ, ਇਹ ਪ੍ਰਤੀ ਬੜੀ ਅਸ਼ੁੱਧ ਵੀ ਹੈ ।

## ੮੪. ਵਿਸੇਸਨ ਗੁਰ ਸਿਖ ਸੰਬਾਦ   ਨੰ: ੨੮੨੧

ਲੇਖਕ—ਭਾਈ ਰਾਮ ਸਿੰਘ, ਤਪੀ ।
ਆਕਾਰ—$5'' \times 6\frac{1}{2}''$, ਲਿਖਤ $3\frac{1}{2}'' \times 5''$ ।
ਵੇਰਵਾ—ਪਤ੍ਰੇ ੪੯; ਪ੍ਰਤੀ ਸਫ਼ਾ ੧੩ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ

ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਮੁੱਢਲੇ ਪਤ੍ਰੇ ਉਤੇ ਚਾਰ ਸ਼ਬਦ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੨੧ ਬਿ.। ਲਿਖਾਰੀ—ਲੇਖਕ ਖ਼ੁਦ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਬ ਵਸੇਸਨ ਗੁਰ ਸਿਖ ਸੰਬਾਦ ਲਿਖਯਤੇ। ਸਿਖ ਬਚਨ ਪ੍ਰਸਨ। ਹੇ ਸਤਿਗੁਰ ਜੀ! ਜਗਤੁ ਕੈਸੇ ਹੂਆ ਹੈ, ਸੋ ਕ੍ਰਿਪਾ ਕਰਿ ਸਮਝਾਈਏ। (ਪਤ੍ਰਾ ੧)

ਅੰਤ—(ਚਾਰ ਮੁਕਤੀਆਂ) ਸਲੋਕੁ, ਸਮੀਪ, ਸਕਾਰ, ਸਾਯੁਜ। ਸਲੋਕ ਜੋ ਜਿਸ ਦੇਵਤੇ ਕੀ ਉਪਾਸਨਾ ਕਰਣੀ, ਤਿਸੁ ਸਲੋਕੁ ਜਾਣ। ਸਮੀਪ ਜੋ ਦੇਵਤਾ ਪਾਸ ਰਹਿਣਾ। ਸਕਾਰ ਜੋ ਉਸ ਜੈਸਾ ਸਰੂਪ ਹੋਵਣਾ। ਸਯੁਜ ਜੋ ਉਸ ਜੈਸੀ ਜਾਤ ਹੋਣੀ। ਇਤ ਸਰਗੁਣ ਮੁਕਤੀ ਕਰ ਕਾਲ ਕਰਮ ਦੂਰ ਨਹੀਂ ਹੋਤਾ। ਭਰ ਕੇ ਸੋਵੇ ਸੋ ਪਾਮਰ। ਇਤਿ ਸ੍ਰੀ ਵਸੇਸਨ ਗਯਾਨ ਕਥਾ ਸਮਾਪਤੰ ॥੧॥ ਦਸਖ਼ਤ ਭਾਈ ਰਾਮ ਸਿੰਘ ਤਪੀ, ਸੰਮਤੁ ੧੯੨੧। (ਪਤ੍ਰਾ ੪੯)

## ੮੫. ਵਿਚਾਰ ਮਾਲਾ (ਅਸਟਾ ਵਕ੍ਰ ਭਾਖਾ ਆਦਿ ਸਮੇਤ) ਨੰ: ੨੩੭੩

ਲੇਖਕ—ਅਨਾਥ ਪੁਰੀ ਆਦਿ।

ਆਕਾਰ—$6'' \times 3\frac{3}{4}''$, ਲਿਖਤ $4\frac{3}{4}'' \times 2\frac{3}{4}''$।

ਵੇਰਵਾ—ਪਤ੍ਰੇ ਵਿਚਾਰ ਮਾਲਾ (ਅਨਾਥ ਪੁਰੀ) ੩੯, ਅਸ਼ਟਾ ਵਕ੍ਰ ਭਾਖਾ (ਦਿਆਲ ਅਨੇਮੀ) ੪੦—੧੨੫, ਵਿਗਯਾਨ ਗੀਤਾ (ਦਿਆਲ ਅਨੇਮੀ) ੧੨੫—੬੪, ਅਪ੍ਰੋਖ ਅਨੁਭਵ (ਸ਼ੰਕਰਾਚਾਰਯ) ੧੬੪—੮੭, ਅਗਿਆਨ ਬੋਧਨੀ (ਦਿਆਲ ਅਨੇਮੀ) ੧੮੭—੨੯੧, ਖਟ ਸਾਸਤ੍ਰ ਮਤ (ਨਰ ਸਿੰਘ) ੨੯੧—੯੫, ਤਤ੍ਰ ਪ੍ਰਕ੍ਰਿਤੀ ਆਦਿ ਵਿਚਾਰ ੨੯੬—੩੦੬, ਭੋਗਲ ਪੁਰਾਣ (ਅਗਸਤ ਮੁਨੀ ਕ੍ਰਿਤ) ੩੦੬—੩੬, ਗੁਰ ਬਾਣੀ ਦੇ ਸ਼ਬਦ (ਗੁਰੂ ਨਾਨਕ ਆਦਿ) ੩੩੭—੫੦, ਦੇਵ ਨਾਗਰੀ (ਸੰਸਕ੍ਰਿਤ ਵਿਚ) ਵਿਸ਼ਨੂ ਸ਼ਤ ਨਾਮ ਸਤੋਤ੍ਰ ੩੫੧—੫੨, ਸਪਤ ਸ਼ਲੋਕੀ ਗੀਤਾ ੩੫੨—੫੩, ਜਗੰਨਾਥ ਅਸ਼ਟਕ ੩੫੪—੫੫, ਸ਼ੰਕਰਾਚਾਰਯ ਜੀ ਦੀ ਖਸ਼ਟ ਪਦੀ ੩੫੫—੫੬, ਇਕ ਹੋਰ ਸਤੋਤ੍ਰ (ਅਧੂਰਾ) ੩੫੭—੬੯, ਗਣੇਸ਼ਾਸ਼ਟਕ ੩੭੧-੭੨, ਬਾਲਮੀਕੀ ਰਾਮਾਇਣ ਦੇ ਯੁੱਧ ਕਾਂਡ ਦਾ ੧੦੭ ਵਾਂ ਸਰਗ ੩੭੨—੭੫; ਰਾਜਨੀਤਿ ਸ਼ਾਸਤ੍ਰ ਸ਼ਤਕ ੩੭੬—੮੯,

ਕ੍ਰਿਸ਼ਣਾਸ਼ਟਕ ਦੂਯ (ਸ਼ੰਕਰਾਚਾਰਜ) ੩੯੦—੯੧, ਪ੍ਰਤੀ ਸਫ਼ਾ ੭ ਸਤਰਾਂ (ਗੁਰਮੁਖੀ) ਤੇ ਦੇਵ ਨਾਗਰੀ ਪ੍ਰਤੀ ਸਫ਼ਾ ੮ ਸਤਰਾਂ, ਕਾਗ਼ਜ਼ ਦੇਸੀ: ਲਿਖਤ ਸਿੱਧੀ ਸਾਦੀ, ਜੋ ਕਿਤੇ ਕਿਤੇ ਅਸ਼ੁੱਧ ਵੀ ਹੈ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਲਿਖਤ ਦੀ ਖ਼ੂਬਸੂਰਤੀ ਲਈ ਲਿਖਾਰੀ ਨੇ ਕਈ ਥਾਵੀਂ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ-ਸੰਗ੍ਰਹ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—ਸੰਮਤ ੧੮੪੯ ਬਿ. । ਲਿਖਾਰੀ-ਨਾ ਮਾਲੂਮ ।

ਆਰੰਭ—੧ਓ ਸ੍ਰੀ ਗਣੇਸਾਇ ਨਮ: । ਅਥ ਸ੍ਰੀ ਵਿਚਾਰ ਮਾਲਾ ਅਨਾਥ ਪੁਰੀ ਕ੍ਰਿਤ ਲਿਖਯਤੇ ॥ ਦੋਹਰਾ ॥ ਨਮੋ ਨਮੋ ਸ੍ਰੀ ਰਾਮ ਜੂ... ...। (ਪਤ੍ਰਾ ੧)

ਅੰਤ—ਹਜਾਰਾ ਵਿਚਿ ਇਕੁ ਕੋਈ ਸੂਰਾ । ਹਜਾਰਾ ਵਿਚਿ ਇਕੁ ਕੋਈ ਪੰਡਤੁ । ਲਾਖਾ ਵਿਚਿ ਇਕੁ ਕੋਈ ਦਾਤਾ। ਕਰੋੜਾ ਵਿਚਿ ਇਕੁ ਕੋਈ ਜੋਗੀਸਰੁ ॥ ਇਤ ਸ੍ਰੀ ਭੋਗਲੁ ਪੁਰਾਣ ਅਗਸਤ ਮੁਨ ਬਿਰੰਚ (ਬਿਰਚਿਤ) ਸਮਾਪਤੰ । ਭੋਗਲੁ ਪੁਰਾਣੁ ਸੰਪੂਰਨ ਹੋਇਆ ॥ ਸੰਮਤੁ ਅਠਾਰਾਂ ਸੈ ਉਣੰਜਿਆ ਅਸੂ ਸੁਦੀ ਇਕਾਦਸੀ ਜੋਗ। ਪੋਥੀ ਲਿਖੀ ਪੂਰਨ ਭਈ ਰਾਮ ਨਾਮ ਰਸ ਭੋਗ ॥ ਭੂਲਚੂਕ ਮਾਫ ਕਰਣੀ ਜੀ । (ਪਤ੍ਰਾ ੩੩੬)

ਇਸਤੋਂ ਅੱਗੇ, ਜਿਵੇਂ ਕਿ ਉਪਰ ਦੱਸਿਆ ਗਿਆ ਹੈ, ਗੁਰਬਾਣੀ ਦੇ ਕੁਝ ਸ਼ਬਦ (ਗੁਰਮੁਖੀ ਵਿਚ), ਫੇਰ ਦੇਵ ਨਾਗਰੀ (ਸੰਸਕ੍ਰਿਤ) ਵਿਚ ਵਿਸ਼ਨੂ ਸ਼ਤ ਨਾਮ ਸਤੋਤ੍ਰ, ਸਪਤ ਸ਼ਲੋਕੀ ਗੀਤਾ, ਜਗੰਨਾਥਾਸ਼ਟਕ, ਖਸ਼ਟ ਪਦੀ, ਗਣੇਸ਼ਾਸ਼ਟਕ, ਆਦਿ ਰਚਨਾਵਾਂ ਪਤ੍ਰਾ ੩੩੭ ਤੋਂ ੩੯੧ ਤਕ ਦਰਜ ਹਨ।

## ੮੬. ਵਿਚਾਰ ਸਾਗਰ (ਅਵਸਥਾ ਪਚੀਸੀ ਸਮੇਤ) ਨੰ: ੧੮੪੨

ਲੇਖਕ—ਸ੍ਵਾਮੀ ਨਿਸ਼ਚਲ ਦਾਸ ।

ਆਕਾਰ—$6\frac{1}{4}'' \times 8\frac{3}{4}''$, ਲਿਖਤ $4\frac{1}{2}'' \times 7\frac{1}{2}''$ ।

ਵੇਰਵਾ—ਪਤ੍ਰੇ ੨੫੮; ਪ੍ਰਤੀ ਸਫ਼ਾ ੨੩-੨੪ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਤੇਜ਼ ਕਲਮ ਨਾਲ ਲਿਖੀ ਹੋਈ, ਜਿਸ ਕਰਕੇ ਉਕਾਈਆਂ ਥਾਂ ਪਰ ਥਾਂ ਹਾਸ਼ੀਏ ਉਤੇ ਹੋਰ ਕਲਮ ਨਾਲ ਸੋਧੀਆਂ ਹੋਈਆਂ, ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੨੧ ਬਿ. । ਲਿਖਾਰੀ--ਚਤੁਰ ਸਿੰਘ, ਬੇਦੀ ।

ਸਥਾਨ—ਡੇਹਰਾ ਬਾਬਾ ਨਾਨਕ (ਗੁਰਦਾਸ ਪੁਰ) ।

ਆਰੰਭ—੧ੴ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮ: । ਅਥ ਵਿਚਾਰ ਸਾਗਰ ਗ੍ਰੰਥ ਲਿਖਯਤੇ । ਅਥ ਵਸਤੁ ਨਿਰਦੇਸ ਰੂਪ ਮੰਗਲ ॥ਦੋਹਾ॥ ਜੋ ਸੁਖ ਨਿਤ ਪ੍ਰਕਾਸ ਵਿਭੁ... ...। (ਪਤ੍ਰਾ ੧)

ਅੰਤ—ਦਾਦੂ ਪਦ ਕੋ ਲਖਯ ਹੈ, ਅਸਤਿ ਭਾਤਿ ਪ੍ਰਿਯ ਰੂਪ ॥੧॥
ਇਤਿ ਸ੍ਰੀ ਵਿਚਾਰ ਸਾਗਰਿ ਜੀਵਨ ਮੁਕਤ ਵਿਦੇਹ ਮੁਕਤ ਵਰਨਨ ਨਾਮ ਸਪਤਮ ਸਤਰੰਗ:, ਸ੍ਰੀ ਵਿਚਾਰ ਸਾਗਰ ਸੰਪੂਰਨਮਸੁਭਮਸਤੁ । ... ... ...
ਸੰਮਤ ੧੯੨੧ ਚੇਤ੍ਰਸੁਦੀ ੨੯, ਐਤਵਾਰ, ਲੇਖਕ ਚਤੁਰ ਸਿੰਘ ਬੇਦੀ, ਢੇਰੇ ਗੁਰ ਨਾਨਕ ਕੇ ਲਿਖਾ। ਐਰਾਵਤੀ ਨਦੀ ਤਟ ॥੧॥ ਗੁਰ ਨਾਨਕ, ਸ੍ਰੀ ਚੰਦ ਲਖਮੀ, ਦਾਸ ਜੀ। ਕ੍ਰਿਸਨ, ਕ੍ਰਿਸਨ, ਜਾਦੋ ਰਾਇ ।(ਪਤ੍ਰਾ ੨੫੬)

## (ਅ) ਅਵਸਥਾ ਪਚੀਸੀ (ਲੇਖਕ—ਨਾ ਮਾਲੂਮ)

ਆਰੰਭ—੧ ਸ੍ਰੀ ਗੁਰੂ ਜੀ । ਅਥ ਅਵਸਥਾ ਪਚੀਸੀ ਲਿਖਯਤੇ ॥ਦੋ॥
ਅਸਤਿ ਭਾਂਤਿ ਪ੍ਰਿਯ ਆਤਮਾ, ਤਾਂ ਬਿਨ ਸਕਲ ਅਸਾਰ ।
ਸਕਲ ਦੇਵ ਕੋ ਦੇਵ ਹੈ, ਬੰਦਨ ਤਾਸ ਹਮਾਰ ॥੧॥
(ਪਤ੍ਰਾ ੨੫੭)

ਅੰਤ—ਲਾਲ ਮਾਹਿ ਜਿਮ ਦਮਕ ਪ੍ਰਕਾਸੀ । ਲਾਲ ਸ੍ਵਰੂਪ ਭਿੰਨ ਨਹ ਭਾਸੀ ।
ਤੈਸੇ ਆਤਮ ਮੈ ਯਹ ਜਾਨ । ਆਤਮ ਭਿੰਨ ਕਛੂ ਨਹ ਮਾਨ ॥੨੮॥
ਇਤਿ ਸ੍ਰੀ ਏਕ ਏਕ ਅਵਸਥਾ ਪਾਚ ਪਾਚ ਅਵਸਥਾ ਸਮਾਪਤੰ । ਸੁਭਮਸਤੁ ॥੧॥੧॥ ... ... (ਪਤ੍ਰਾ ੨੫੮)

ਇਸ ਤੋਂ ਅੱਗ ਇਕ ਵਾਧੂ ਪਤ੍ਰੇ ਉਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਦੀ ਉਪਮਾ ਵਿਚ ਕਿਸੇ ਕਵੀ ਦੇ ਦੋ ਕਬਿੱਤ ਦਰਜ ਹਨ।

## ੮੭. ਵਿਚਾਰ ਮਾਲਾ (ਸਵੈਯੇ ਸੁੰਦਰ ਦਾਸ ਆਦਿ ਸਮੇਤ) ਨੰ: ੫੭੮੮

ਲੇਖਕ—ਅਨਾਥ ਪੁਰੀ ।
ਆਕਾਰ—$6\frac{3}{4}'' \times 4\frac{3}{4}''$, ਲਿਖਤ $5\frac{1}{4}'' \times 3\frac{3}{4}''$ ।
ਵੇਰਵਾ—ਪਤ੍ਰੇ ਵਿਚਾਰ ਮਾਲਾ (ਅਨਾਥ ਪੁਰੀ) ੨੨, ਸਵੈਯੇ ਸੁੰਦਰ ਦਾਸ ਜੀ ਕੇ ੨੨-੨੪, ਭਾਗਵਤ ਇਕਾਦਸ ਸਕੰਧ (ਚਤੁਰ ਦਾਸ) ੧—੨੪੩, ਅਗਯਾਨ ਬੋਧਨੀ (ਦਿਆਲ ਅਨੇਮੀ) ੨੪੪—੮੨, ਆਦਿ ਗ੍ਰੰਥ ਜੀ ਦੇ ਚੋਣਵੇਂ ਸ਼ਬਦ ੨੯੩—੮੯, ਕੁੱਲ ਪਤ੍ਰੇ ੩੧੩; ਪ੍ਰਤੀ ਸਫ਼ਾ ੧੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ

ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾ—੧੯ਵੀਂ ਸਦੀ ਬਿਕ੍ਰਮੀ । ਲਿਖਾਰੀ—ਨਾ ਮਾਲੂਮ ।

ਆਰੰਭ—੧ਓ ਸ੍ਰੀ ਗਣੇਸਾਇ ਨਮ: । ਅਥ ਸ੍ਰੀ ਵਿਚਾਰ ਮਾਲ ਅਨਾਥ ਪੁਰੀ ਕ੍ਰਿਤ ਲਿਖ੍ਯਤੇ ॥ ਦੋਹਰਾ ॥ ਨਮੋ ਨਮੋ ਸ੍ਰੀ ਰਾਮ ਜੂ...... । (ਪਤ੍ਰਾ ੧)

ਅੰਤ—ਅਸਟਾ ਵਕ੍ਰ ਬਸਿਸਟ ਮੁਨਿ ਕਛੁਕ ਆਪਨੀ ਉਕਤਿ ॥ ੪੩ ॥
ਇਤਿ ਸ੍ਰੀ ਵਿਚਾਰ ਮਾਲਾ ਸੰਪੂਰਣੰ ॥੨੧੦॥ (ਪਤ੍ਰਾ ੨੨)

## (ਅ) ਸਵੈਯੇ ਸੁੰਦਰ ਦਾਸ ਜੀ ਕੇ

ਆਰੰਭ—੧ਓ ਸਤਿਗੁਰ ਪ੍ਰਸਾਦਿ । ਰਾਮ ਜੀ ਸਤਿ । ਸ੍ਰੀ ਗੁਰ ਦੇਵ ਦਾਦੂ ਪ੍ਰਸਾਦਿ । ਬਾਬਾ ਸੁੰਦਰ ਦਾਸ ਜੀ ਕਾ ਸਵੈਯਾ । ਲਿਖਤੰ ਪ੍ਰਥਮਹਿ ਗੁਰਦਵ ਕੋ ਅੰਗ । ਇੰਦਵ ॥ ਮੌਜ ਕਰੀ ਗੁਰਦੇਵ ਦਇਆ ਕਰਿ... ...
(ਪਤ੍ਰਾ ੨੨)

ਅੰਤ—ਕਾਹੂ ਸੋ ਨ ਦੁਸਟ ਬੈਨ, ਕਾਹੂ ਸੋ ਨ ਲੈਨ ਦੈਨ, ਬ੍ਰਹਮ ਕੋ ਬਿਚਾਰ ਕਛੂ ਔਰ ਨ ਸੁ... ... (ਪਤ੍ਰਾ ੨੪)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਨਹੀਂ ਮਿਲਦਾ ।

## (ੲ) ਭਾਗਵਤ ਇਕਾਦਸ ਸਕੰਧ (ਚਤੁਰਦਾਸ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਰਾਮ ਜੀ ਸਤਿ । ਦਾਦੂ ਦਯਾਲ ਜੀ ਸਹਾਇ । ਗੁਰ ਦੇਵ ਜੀ ਸਹਾਇ । ਸਰਬ ਸਾਧ ਜੀ ਸਹਾਇ । ਗ੍ਰੰਥ ਭਾਗਵਤ ਇਕਾਦਸ ਕੀ ਭਾਖਾ ॥ ਚੌਪਈ ॥ ਸੰਤ ਦਾਸ ਸਤਗੁਰ ਕੇ ਚਰਣਾ । ਤਿਨ ਕੀ ਗਹੋ ਸੁ ਦ੍ਰਿਢ ਕਰਿ ਸਰਣਾਂ ।... ... (ਪਤ੍ਰਾ ੧)

ਅੰਤ—ਪਰਮ ਗ੍ਯਾਨ ਪ੍ਰਗਟ ਕਰਯੋ, ਮਮ ਘਟ ਹ੍ਵੈ ਨਿਜ ਦੇਵ ।
ਤੇ ਮੇਰੇ ਉਰ ਨਿਤ ਬਸੈ, ਸੰਤ ਦਾਸ ਗੁਰ ਦੇਵ ॥੪੩॥੨੯॥੫੯॥
ਇਤਿ ਸ੍ਰੀ ਭਾਗਵਤੇ ਮਹਾ ਪੁਰਾਣੇ ਏਕਾਦਸ ਸਕੰਧੇ ਸ੍ਰੀ ਸੁਕ ਪਰੀਖਿਤ ਸੰਬਾਦੇ ਭਾਖਾਯਾਂ ਸ੍ਰੀ ਕ੍ਰਿਸਨ ਬੈਕੁੰਠ ਪਯਾਣੋ ਨਾਮੈ ਇਕ ਤ੍ਰਿੰਸੋਧਯਾਇ ॥ ੩੧ ॥ ਏਕਾਦਸ ਸਕੰਧ ਸੰਪੂਰਣ: ਸਮਾਪਤ: ॥ ਦੋਹਾ ॥ ਸਲੋਕ ॥ ਚੌਪਈਨੁ ਕੀ ਸੰਖ੍ਯਾ ਕ੍ਰਮ ਸੋ ਜਾਨਨੀ ਸਕਲ ਗ੍ਰੰਥ ਕੀ ਸੰਖ੍ਯਾ ॥੪੩॥੧੩੮੫॥ (ਪਤ੍ਰਾ ੨੪੩)

(ਸ) ਅਗਜਾਨ ਬੋਧਨੀ (ਦਿਆਲ ਅਨੇਮੀ)

ਆਰੰਭ—੧ ਓ ਸੁਸਤ ਸ੍ਰੀ ਗਣੇਸਾਇ ਨਮ: । ਅਗਜਾਨ ਬੋਧਨੀ ਦਿਯਾਲ ਕ੍ਰਿਤ ।
ਬ੍ਰਹਮ ਅਨੰਤ ਰੂਪ ਜੋ (ਹ)ਈਜੈ ।... (ਪਤ੍ਰਾ ੨੪੪)
ਅੰਤ—ਅਧਿਆਤਮ ਬਿਦਿਆ ਜੋ ਅਹੈ । ਐਸੇ ਅਧਿਕਾਰੀ ਪ੍ਰਤਿ ਕਹੈ ।
ਤਾ ਕੋ ਆਤਮ ਗਿਆਨ ਪ੍ਰਕਾਸੈ । ਮਹਾ ਮੋਹ ਅਗਿਆਨ ਬਿਨਾਸੈ ।।੪੦੯।।
ਇਤਿ ਸ੍ਰੀ ਮਤ ਪਰਮ ਹੰਸ ਪਰਬ੍ਰਾਜਕਚਾਰਜ (ਸ੍ਰੀ) ਮਛੰਕਰ ਉਪਾਸਕ ਬ੍ਰਹਮਾਨੰਦ ਸਰਸੁਤੀ (ਸਰਸ੍ਵਤੀ) ਤਸਜ ਪੂਜ ਪਦ ਸਿਖ ਦਯਾਲ ਅਨੇਮਾਨੰਦ ਸਿਰਸਤੀ (ਸਰਸ੍ਵਤੀ) ਸੰਖੇਪ ਬੇਦਾਂਤਿ ਪ੍ਰਕ੍ਰਿਆ ਅਗਿਆਨ ਬੋਧਨੀ ਭਾਖਾ ਬਿਰ(ਚਿ) ਤੇ ਅਧਿਆਤਮ ਬਿਦਜਾ ਉਪਦੇਸ ਸਮਾਪਤੰ ।

(ਪਤ੍ਰਾ ੨੮੨)

ਇਸ ਤੋਂ ਅੱਗੇ ਪਤ੍ਰਾ ੨੮੩ ਤੋਂ ੨੮੯ ਤਕ ਸ੍ਰੀ ਆਦਿ ਗ੍ਰੰਥ ਜੀ ਦੀ ਬਾਣੀ ਵਿਚੋਂ ਕੁਝ ਚੋਣਵੇਂ ਫੁਟਕਲ ਸ਼ਬਦ ਮਾਰੂ ਮ: ੫ ਆਦਿ ਦੇ ਦਰਜ ਹਨ ।

## ੮੮. ਵੇਦਾਂਤ ਗ੍ਰੰਥ (ਅਧੂਰਾ) ਨੰ: ੭੨੬੩

ਲੇਖਕ—ਕ੍ਰਿਸ਼ਨ ਦੇਵ ।
ਆਕਾਰ—8″×5$\frac{3}{4}$″, ਲਿਖਤ 5$\frac{3}{4}$″×4″ ।
ਵੇਰਵਾ—ਪਤ੍ਰੇ ੩-੩੪ (੩੨); ਪ੍ਰਤੀ ਸਫ਼ਾ ੧੧ ਸਤਰਾਂ; ਕਾਗਜ਼ ਵਿਲਾਇਤੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ, ਪੁਸਤਕ ਸਜਿਲਦ ਜੋ ਸਾਧਾਰਣ ਹਾਲਤ ਵਿਚ ਹੈ ।
ਸਮਾਂ—ਪੁਸਤਕ ਸੱਤਰ ਕੁ ਵਰ੍ਹੇ ਪੁਰਾਣੀ ਜਾਪਦੀ ਹੈ । ਲਿਖਾਰੀ—ਲੇਖਕ ਖ਼ੁਦ ।
ਆਰੰਭ— ...ਕਥਾ ਮਿਥਜਾ ਹੈ ਤਿਨ ਸੈ ਦੁਐਤ ਬਨੇ ਨਹੀ । ਤੈਸੇ ਅਗਜਾਨ ਮਿਥਜਾ ਹੈ ਤਿਸ ਤੇ ਦੁਅਤ ਹੋਵ ਨਹੀ। ਪ੍ਰਸਨ 'ਮਿਥਜਾ ਕਾ ਕਿਆ ਲਖਣ ਹੈ ?' ਉਤਰ : ਸੱਤ ਅਸੱਤ ਤੇ ਬਿਲੱਖਣ ਕੂ ਮਿਥਜਾ ਕਹੇ ਹੈ। ਜਾ ਕਾ ਤੀਨੋ ਕਾਲ ਮੈ ਬਾਧ ਨਾ ਹੋਵੈ ਸੋ ਸਤ ਕਹੀਜੇ ਹੈ । ... ... (ਪਤ੍ਰਾ ੩)
ਅੰਤ—ਬੇਦ ਬਖਾਨਤ ਜਾਹਿ ਕੋ ਨੇਤੀ ਨੇਤੀ ਕਰ ਮਾਨ ।
ਸੋਈ ਸੁਧ ਸਰੂਪ ਮਮ, ਬਾਧ ਅਵਾਧ ਪਹਿਚਾਨ ॥
ਅਖੰਡਾਨੰਦ ਰੂਪਾਯ ਸਿਵਾਯ ਗੁਰਵੇ ਨਮ: ।
ਨਮੋ ਵੇਦਾਂਤ ਵੇਦਜਾਯ ਗੁਰਵੇ ਬੁਧੀ ਸਾਖੀਣੇ ॥ ੭ ॥

ਨਯੋਗਣੇ ਨ ਸਾਖਣੇ ਨ ਕਮਲਾਨੇ ਨ ਵਿਦਜਾ ।
ਬ੍ਰਹਿਮਾਤ ਮੈਕਤ੍ਰ ਬੱਧੇ ਨ ਮੋਖਜਾ: ਸਿਧਜਤੀ ਨਾਨਤ: ।
ਹਰੀ ਓਅੰ ਸ੍ਰੀ ਗੁਰਵੇ ਨਮ: ਸੁਭੰ ਭੂਈਆਤ ਲੇਖਕ ਕ੍ਰਿਸਨ ਦੇਵ ।

(ਪਤ੍ਰਾ ੩੪)

## ੮੯. ਵੇਦਾਂਤ ਪਰਿਭਾਸ਼ਾ (ਗਿਆਨ ਮੰਜਰੀ ਆਦਿ ਸਮੇਤ) ਨੰ: ੨੯੨੪

ਲੇਖਕ—ਮਨੋਹਰ ਦਾਸ, ਨਿਰੰਜਨੀ ।

ਆਕਾਰ—$6\frac{1}{2}'' \times 9\frac{3}{4}''$, ਲਿਖਤ $4'' \times 7\frac{3}{4}''$ ।

ਵੇਰਵਾ—ਪਤ੍ਰੇ ਵੇਦਾਂਤ ਪਰਿਭਾਸ਼ਾ ੨੯, ਗਿਆਨ ਮੰਜਰੀ ੨੯–੬੪; ਗਿਆਨ ਚੂਰਨ ਵਚਨਿਕਾ ੬੪–੯੧, ਗ੍ਰੰਥ ਸ਼ਤ ਪ੍ਰਸ਼ਨੋਤੱਰੀ ੯੧–੧੨੪, ਤੇ ਗ੍ਰੰਥ ਖਟ ਪ੍ਰਸ਼ਨੀ ੧੨੪–੨੧੭, ਪ੍ਰਤੀ ਸਫ਼ਾ ੧੭ ਸਤਰਾਂ, ਕਾਗ਼ਜ਼ ਕਸ਼ਮੀਰੀ; ਲਿਖਤ ਸਾਫ ਤੇ ਸ਼ੁੱਧ ਪੁਰਾਣੇ ਢੰਗ ਦੀ, ਜਿਸ ਵਿਚ 'ਹ' 'ਣ' 'ਯ' ਆਦਿ ਅੱਖਰਾਂ ਤੇ '_' '_' ਅਥਵਾ ਹਿੰਦਸਿਆਂ ਦੀਆਂ ਸ਼ਕਲਾਂ ਵਰਤਮਾਨ ਗੁਰਮੁਖੀ ਅੱਖਰਾਂ ਦੇ ਮੁਕਾਬਲੇ ਤੇ ਦੇਖਣ ਜੋਗ ਹਨ; ਹਾਸ਼ੀਆ ਲਾਲ ਲਕੀਰਾਂ ਵਾਲਾ; ਸਿਰਲੇਖ, ਮੰਗਲ, ਛੰਦਾਂ ਦੇ ਨਾਂ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ-ਸੰਗ੍ਰਹ ਸਜਿਲਦ, ਜੋ ਆਦਿ ਤੋਂ ਅੰਤ ਤਕ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੮੩ ਬਿ: । ਲਿਖਾਰੀ–ਸੇਵਾ ਸਿੰਘ । ਸਥਾਨ—ਨਗਰ ਗੁਜਰਾਤ (ਪਾਕਿਸਤਾਨ) ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮ: ।
ਸ੍ਰੀ ਰਾਮ ਚੰਦ੍ਰਾਇ ਨਮ: । ਅਥ ਵੇਦਾਂਤ ਪ੍ਰਭਾਸਾ ਲਿਖਤੇ ॥
ਕਰਤਾ ਗ੍ਰੰਥ ਕਰਬੇ ਮੈ ਨਿਰਵਿਘਨ ਸੁਖ ਚਾਹੇ ਹੈ ॥

ਚੋਪਈ ॥

ਮੰਗਲ ਦੇਹਿ ਮੋਹਿ ਦੇਵ ਗਣੇਸ ।
ਮੰਗਲ ਦੇਹਿ ਮੋਹਿ ਦੇਵ ਮਹੇਸ ।
ਮੰਗਲ ਦੇਹਿ ਮੁਹਿ ਸ੍ਰੀ ਸਰਸ੍ਵਤੀ ।
ਮੰਗਲ ਦੇਹਿ ਮੋਹਿ ਪਾਰਬਤੀ ॥੧॥

ਆਤਮ ਲਾਭਾਤ ਪਰੋ ਲਾਭੋ ਨਾਸਤਿ ਤੇ ਮੁਨਜੋ ਵਿਦੂ ।
ਤਤ ਲਾਭਾਰਥ ਕਵਿ ਹਸਤੋਤਿ ਸ੍ਵਾਤਮਾਨੰ ਪਰਮੇਸ੍ਵਰੰ ॥

(ਅਨੁਵਾਦ)

ਚੌਪਈ॥ ਆਤਮ ਲਾਭ ਤੇ ਅਵਰ ਨ ਕੋਈ।
ਜਹਿ ਭਾਖਤਿ ਹੈ ਮੁਨਿ ਸਬ ਸੋਈ।
ਲਾਭ ਅਰਥ ਕਵਿ ਕਰੈ ਬਖਾਨ।
ਆਤਮ ਕੋ ਈਸੁਰ ਕਰਿ ਜਾਨੁ ॥੨॥

(ਪਤ੍ਰਾ ੧)

ਅੰਤ—ਸੰਬਤ ਸਤ੍ਰਾ ਸੈ ਮਹੀ, ਸੋਰਹ ਬਰਖ ਬਿਤੀਤ।
ਬਰਖ ਸਤ੍ਰਹ ਮੈ ਕਰੀ, ਖਟ ਮਾਸ ਜਾਹਿ ਵਿਤੀਤ ॥੨੮੮॥
ਅਸੂ ਵਦੀ ਹੈ ਚਤੁਰ ਦਸੀ, ਕ੍ਰਿਸਨ ਪਖ ਸਨਿਵਾਰ।
ਭਾਖਾ ਪੂਰਨ ਸਬ ਭਈ, ਮਾਸ ਏਕ ਕ੍ਰਿਤ ਕਾਰ ॥੨੮੯॥

ਇਤ ਸ੍ਰੀ ਵੇਦਾਂਤ ਮਹਾਵਾਕ ਨਾਮ ਗ੍ਰੰਥ ਕਥਤੇ ਮਨੋਹਰ ਦਾਸ ਨਿਰੰਜਨੀ ਸਪੂਰਣੰ ਸਮਾਪਤੰ ॥੧॥ ਸ੍ਰੀ ਰਾਮ। ਸ੍ਰੀ ਰਾਮ। ਸ੍ਰੀ ਰਾਮ। ਸ੍ਰੀ ਰਾਮ। ਸ੍ਰੀ ਰਾਮ। (ਪਤ੍ਰਾ ੨੯)

(ਅ) ਗਿਆਨ ਮੰਜਰੀ (ਮਨੋਹਰ ਦਾਸ, ਨਿਰੰਜਨੀ) ਸੰਮਤ ੧੭੮੯ ਬਿ:।

ਆਰੰਭ—ੴ ਸਤਿਗੁਰ ਪ੍ਰਸਾਦਿ। ਸ੍ਵਸਤਿ ਸ੍ਰੀ ਗਣੇਸਾਇ ਨਮਹ। ਅਥ ਗਿਆਨ ਮੰਜਰੀ ਲਿਖਯਤੇ ॥ ਦੋਹਰਾ ॥
ਆਤਮ ਕੇ ਅਗਯਾਨ ਤੇ ਸਬੈ ਊਪਜੇ ਜਾਨ। (ਪਤ੍ਰਾ ੨੯)

ਅੰਤ—ਮਨੋਹਰ ਦਾਸ ਨਿਰੰਜਨੀ, ਸੋ ਸ੍ਵਾਮੀ ਸੋ ਦਾਸ।
ਸ੍ਵਾਮੀ ਦਾਸ ਭਯੋ ਏਕ ਸੋ, ਮਹਾਕਾਸ ਘਟਾਕਾਸ ॥੪੦੪॥੧॥

ਇਤ ਸ੍ਰੀ ਗਯਾਨ ਮੰਜਰੀ ਨਾਮ ਭਾਖਾ ਗ੍ਰੰਥ ਕਥਤੇ ਮਨੋਹਰ ਦਾਸ ਨਿਰੰਜਨੀ ਸੰਪੂਰਨੁ। ਸ੍ਰੀ ਰਾਮ। ਸ੍ਰੀ ਰਾਮ। ਸ੍ਰੀ ਰਾਮ। ਸ੍ਰੀ ਰਾਮ।
(ਪਤ੍ਰਾ ੬੪)

(ੲ) ਗਿਆਨ ਚੂਰਨ ਵਚਨਿਕਾ (ਮਨੋਹਰ ਦਾਸ, ਨਿਰੰਜਨੀ)

ਆਰੰਭ—ੴ ਸ੍ਰੀ ਪਰਮਾਤਮਨੇ ਨਮ:। ਅਥ ਗਿਆਨ ਚੂਰਨੁ ਵਚਨਕਾ ਲਿਖਯਤੇ ॥ ਦੋਹਰਾ ॥

ਰਵਿ ਗੁਰੂ ਦ੍ਵੈ ਸਮ ਤੁਲਯ ਹੈਂ, ਤਮ ਅਗਯਾਨ ਕਰੈ ਦੂਰ।
ਜਗ ਉਰ ਮੈ ਪ੍ਰਕਾਸ ਕਰਿ, ਬੰਦਨ ਕੋ ਨਿਜ ਮੂਰ ॥੧॥

(ਪਤ੍ਰਾ ੬੪)

ਅੰਤ—ਨਿਰਗਤ ਅੰਜਨ ਰੂਪ ਜਹਾਂ, ਸੋਈ ਨਿਰੰਜਨ ਜਾਨ।
ਸੋਈ ਅਪਨੋ ਆਪ ਹੈ, ਅਹੰ ਹੋਗੁ ਬਿਲੈ ਮਾਨ ॥੪॥
ਇਤ ਸ੍ਰੀ ਗਿਆਨ ਚੂਰਨੁ ਵਚਨਕਾ ਸੰਪੂਰਣ । ਸੁਭੰ ਮਸਤ । ਰਾਮ । ਰਾਮ । ਰਾਮ । ਸ੍ਰੀ ਰਾਮ । ਸ੍ਰੀ ਰਾਮ । ਸ੍ਰੀ ਰਾਮ । (ਪਤ੍ਰਾ ੯੧)

## (ਸ) ਗ੍ਰੰਥ ਸਤ ਪ੍ਰਸ਼ਨੋਤਰੀ (ਮਨੋਹਰ ਦਾਸ, ਨਿਰੰਜਨੀ)

ਆਰੰਭ—੧ਓ ਸ੍ਰੀ ਗਣੇਸਾਯ ਨਮਹ । ਸ੍ਰੀ ਪ੍ਰਮਾਤਮਨੇ ਨਮ: । ਅਥ ਗ੍ਰੰਥ ਸਤਿ ਪ੍ਰਸ਼ਨੋਤੀ ਲਿਖ੍ਯਤੇ ॥ ਸੋਰਠਾ ॥
ਵਾਚ ਲਖ੍ਯ ਕਰਿ ਜਾਣ, ਨਿਰਗੁਨ ਸਰਗੁਣ ਜੋ ਕਹ੍ਯੋ ।
ਕਰ ਨਮਸਕਾਰ ਬਖਾਨ, ਵਾਚ੍ਯ ਤਿਯਾਗ ਕਰਿ ਲੱਖ੍ਯ ਕੋ ॥੧॥
(ਪਤ੍ਰਾ ੯੧)

ਅੰਤ—ਸੋਰਠਾ ॥ ਹੋਂ ਮੈ ਹੋਂ ਤੂ ਨਾਹਿ, ਹੋਂ ਮੈ ਹੋਂ ਤੂੰ ਹੈ ਕਹੀ ।
ਸਬ ਹੈ ਹੋਂ ਤੂ ਮਾਹਿ, ਹੋਂ ਤੂੰ ਹੋਂ ਤੂੰ ਏਕ ਹੀ ॥ ੨੩ ॥
ਇਤ ਸ੍ਰੀ ਸਤਿ ਪ੍ਰਸਨੋਤ੍ਰੀ ਭਾਖਾ ਗ੍ਰੰਥ ਨਵਮੋ ਖੰਡ ॥ ੯ ॥
ਮਨੋਹਰ ਦਾਸ ਨਿਰੰਜਨੀ ਕਥਤੇ ਸੰਪੂਰਣ ਸੁਭ ਮਸਤੁ । (ਪਤ੍ਰਾ ੧੨੪)

## (ਹ) ਗ੍ਰੰਥ ਖਟ ਪ੍ਰਸ਼ਨੀ (ਮਨੋਹਰ ਦਾਸ, ਨਿਰੰਜਨੀ)

ਆਰੰਭ—੧ਓ ਸ੍ਰੀ ਗਣੇਸਾਯ ਨਮ: । ਸ੍ਰੀ ਰਾਮ ਚੰਦ੍ਰਾਯ ਨਮ: । ਅਥ ਗ੍ਰੰਥ ਖਟ ਪ੍ਰਸਨ ਅਰੰਭਤੇ । ਪ੍ਰਿਥਮ ਗ੍ਰੰਥ ਕੇ ਕਰਤਾ ਗ੍ਰੰਥ ਕੀ ਆਦਿ ਇਸਟ ਦੇਵਤਾ ਕੋ ਸਰੂਪੁ ਦਿਖਾਵਤ ਹੈ ।... ... (ਪਤ੍ਰਾ ੧੨੪)

ਅੰਤ—ਦੇਵ ਪ੍ਰਕਾਸ਼ ਸਰੂਪ ਹੈ, ਸਾਖੀ ਦੇਵੈ ਸੋਇ ।
ਔਰ ਦੇਵ ਅਦੇਵ ਸਬ, ਸਾਖੀ ਬਿਨਾ ਨ ਹੋਇ ॥੫੩੬॥੧॥
ਇਤ ਸਾਖੀ ਸ੍ਰੂਪ ॥੧॥ ਇਤ ਸ੍ਰੀ ਖਟ ਪ੍ਰਸਨੀ ਨਿਰਨੇ ਨਾਮ ਭਾਖਾ ਗ੍ਰੰਥ ਮਨੋਹਰ ਦਾਸ ਨਿਰੰਜਨੀ ਕਥਤੇ ਪੰਚ ਭਾਖਾ ਸੰਪੂਰਣੰ ਭਵੇਤ ।...
(ਪਤ੍ਰਾ ੨੧੭)

ਇਸ ਤੋਂ ਅੱਗੇ ਇਸੇ ਪਤ੍ਰੇ ਪਰ ਲਿਖਾਰੀ ਸੇਵਾ ਸਿੰਘ ਨੇ ਇਸ ਪੁਸਤਕ-ਸੰਗ੍ਰਹ ਦੇ ਲਿਖੇ ਜਾਣ ਦਾ ਸੰਮਤ ੧੯੮੩ ਬਿ. (ਚੇਤ੍ਰ ਸੁਦੀ ੧੪) ਦੱਸ ਕੇ ਨਗਰ ਗੁਜਰਾਤ ਵਿਚ ਇਸ ਦੇ ਉਤਾਰਾ ਕੀਤੇ ਜਾਣ ਦਾ ਪਦ੍ਯ ਤੇ ਗਦ੍ਯ ਵਿਚ ਜ਼ਿਕਰ ਕੀਤਾ ਹੈ ।

## ੯੦. ਉਪਦੇਸ਼ ਬਿਲਾਸ    ਨੰ: ੫੦੩੧-੩੪

ਲੇਖਕ — ਸਾਧੂ ਗੁਲਾਬ ਦਾਸ ।

ਆਕਾਰ — 7″×5″, ਲਿਖਤ 5″×2$\frac{3}{4}$″ ।

ਵੇਰਵਾ—ਪਤ੍ਰੇ ਉਪਦੇਸ਼ ਬਿਲਾਸ (ਗੁਲਾਬ ਦਾਸ) ੫੩੯, ਬਾਰਾਂ ਮਾਹਾਂ (ਬੁਲਾਕੀ ਦਾਸ) ੫੪੦-੫੧, ਕਬਿੱਤ ਕੁੰਡਲੀਏ (ਸੁਖ ਦਿਆਲ) ੫੫੨-੫੬੮; ਪ੍ਰਤੀ ਸਫ਼ਾ ੭-੮ ਸਤਰਾਂ, ਕਾਗਜ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਅੰਤਿਮ ਲੇਖ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੰਤ ਵਿਚ ਕੁਝ ਨਾ-ਮੁਕੰਮਲ, ਪਰ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੩੩ ਬਿ. । ਲਿਖਾਰੀ- ਕਵੀ ਸੁਖ ਦਿਆਲ ।

ਸਥਾਨ—ਅੰਮ੍ਰਿਤਸਰ (ਪੰਜਾਬ)

ਆਰੰਭ—ੴ ਸਤਿਗੁਰ ਪ੍ਰਸਾਦਿ । ਸ੍ਰੀ ਪਰਮਾਤਮਾਯ ਨਮ: । ਅਥ ਉਪਦੇਸ ਬਿਲਾਸ ਗੁਰ ਗੁਲਾਬ ਦਾਸ ਜੀ ਕਾ ਅਰ ਹਰਿ ਗੁਬਿੰਦ ਸੁਤ ਕਾ ਪ੍ਰਸਨੋਤੱਰ ਲਿਖਜਤੇ । ਹਰਿ ਗੁਬਿੰਦੋਵਾਚ ॥ ਦੋਹਰਾ ॥ ਵਾਰੰਵਾਰ ਪ੍ਰਨਾਮ ਗੁਰ, ਜੋਰ ਕਰੋ ਸਿਰ ਨਾਇ ।... ... (ਪਤ੍ਰਾ ੧)

ਅੰਤ—ਮੁਕਤਾਦਿਕ ਇਛਾ ਸਭੇ, ਰਹੇ ਨ ਜੋ ਇਸ ਖੋਜ ।
ਮਸਤ ਹੋਇ ਹਰ ਹਾਲ ਮੋ, ਹੋਸੀ ਸਦਾ ਨ ਰੋਜ ॥ ੩੯ ॥

ਇਤ ਸ੍ਰੀ ਉਪਦੇਸ ਬਿਲਾਸ ਕੇ ਅਸਟਮੋ ਬਿਸ੍ਰਾਮ ਸੰਪੂਰਨੰ ਸਮਾਪਤੰ ॥ ੮ ॥ ਕੁੰਡਲੀਆ ॥

ਅੰਮ੍ਰਤਸਰ ਸੁਖ ਦਯਾਲ ਨੇ ਲਿਖਾ ਗੁਨਨ ਕੀ ਰਾਸ ।
ਗ੍ਰੰਥ ਬੁਲਾਕੀ ਰਾਮ ਹਿਤ, ਯਹ ਉਪਦੇਸ ਬਿਲਾਸ ।
ਯਹ ਉਪਦੇਸ ਬਿਲਾਸ, ਗਯਾਨ ਕੇ ਕਹਿਯੇ ਕਾਰਨ ।
ਪਠੇ ਜਜੇ ਅਰੁ ਸੁਨੇ, ਪੁਨਾ ਜੋ ਕਰੇ ਉਚਾਰਨ ।
ਤਿਸ ਦੀ ਹੋਵੇ ਮਕਤ, ਗੁਰਾਂ ਕੀ ਚਿਤ ਰਹਿ ਸਿੰਮ੍ਰਤ ।
ਉਨੀਸੈ ਤੇਤੀਸ ਵਰਖ ਮੈ ਲਿਖਿਆ ਅੰਮ੍ਰਤ ॥ ੧ ॥

ਦੋਹਰਾ ॥

ਦੇਖਤ ਸੁੰਦਰ ਗ੍ਰੰਥ ਕੋ, ਵਧਿਉ ਪ੍ਰੇਮ ਅਧਕਾਇ ।
ਨਿਜ ਸੇਵਕ ਹਰ ਦਯਾਲ ਨੇ ਦੀਨੀ ਜਿਲਤ ਕਰਾਇ ॥੨॥

(ਪਤ੍ਰੇ ੫੩੮-੩੯)

## (ਅ) ਬਾਰਾਂ ਮਾਹ (ਬੁਲਾਕੀ ਦਾਸ)

ਆਰੰਭ—੧ੴ ਸਤਿਗੁਰ ਪ੍ਰਸਾਦਿ । ਬਾਰਾਂ ਮਾਹਿ ਲਿਖ੍ਯਤੇ ॥
ਦੋ॥ ਸਤਿਗੁਰ ਚਰਨ ਪ੍ਰਤਾਪ ਤੇ ਬਾਰਾਂ ਮਾਹਿ ਬਨਾਇ ।
ਦਾਸ ਬੁਲਾਕੀ ਕਹਤ ਹੈ, ਸੁਨੋ ਸੰਤ ਮਨ ਲਾਇ ॥੧॥ (ਪਤ੍ਰਾ ੫੪੦)
ਅੰਤ—ਸੰਤ ਸਮਾਗਮ ਨਾਮ ਕੀ ਰੰਗਨ, ਭੀਗੀ ਹੈ ਮਤ ਮੋਰੀ, ਰਹੀ ਨ ਕੋਰੀ ।
ਦਾਸ ਬੁਲਾਕੀ ਹੋਇ ਨ ਫਿਕਰੀ, ਪ੍ਰੀਤ ਪੀਯ ਸੰਗ ਜੋਰੀ, ਜਗ ਤੇ ਤੋਰੀ ॥੧੩ ।
ਇਤਿ ਬਾਰਾਂ ਮਾਹਿ ਸਪੂਰਨੰ ॥ ਦੋਹਰਾ ॥
ਹਰ ਹਰ ਕਰਤੇ ਹਰ ਹੂਏ, ਸੰਸਾ ਰਹਾ ਨ ਕੋਇ ।
ਦਾਸ ਬੁਲਾਕੀ ਆਪ ਹਰਿ, ਜਿਸ ਕੋ ਸੋਝੀ ਹੋਇ ॥
(ਪਤ੍ਰਾ ੫੫੧)

## (ੲ) ਕਬਿੱਤ-ਕੁੰਡਲੀਏ (ਕਵੀ ਸੁਖ ਦਯਾਲ)

ਆਰੰਭ—੧ੴ ਸਤਗੁਰ ਪ੍ਰਸਾਦਿ ॥ ਕਬਿਤ ॥
ਵੱਡੇ ਛੋਟੇ ਸੀਸੇ ਮੇਂ ਜਸੋਂ ਵਡੇ ਛੋਟੇ ਮੁਖ ਭਾਸੇ ... ... (ਪਤ੍ਰਾ ੫੫੨)
ਅੰਤ—ਮੰਦਰ ਉਸਾਰ ਵਿਚ ਮੂਰਤੀ ਕੋ ਧਾਰ ਕਰ,
ਫੂਲ ਤੋ ਚੜ੍ਹਾਏਂ ਅਰ ਧੂਪ ਕੋ ਸੁਖਾਇ ਕੇ ।
ਚੰਦਨ ਘਸਾਇ ਖੂਬ ਭਾਲ ਤੇ ਲਗਾਇ, ਪੜ... ... (ਪਤ੍ਰਾ ੫੬੮)
ਇਸ ਤੋਂ ਅੱਗੇ ਪਤ੍ਰੇ ਗੁੰਮ ਹੋਣ ਕਰਕੇ ਬਾਕੀ ਪਾਠ ਇਸ ਹੱਥ ਲਿਖਤ ਦਾ ਨਹੀਂ ਮਿਲਦਾ ।

## ੯੧. ਅਜਾਤ ਸਾਗਰ ਪੁਰਾਣ ਨੰ: ੭੧੭੨

ਲੇਖਕ—ਸਾਧੂ ਸੁਰਜਨ ਦਾਸ, 'ਅਜਾਤ' ।
ਆਕਾਰ—15″×14″, ਲਿਖਤ 10″×9½″ ।
ਵੇਰਵਾ—ਪਤ੍ਰੇ ੨-੫੬੮ (੫੬੬), ਤਤਕਰੇ ਦੇ ਪਤ੍ਰੇ ੩, ਕੁੱਲ ੫੬੯ ਪਤ੍ਰੇ; ਪ੍ਰਤੀ ਸਫ਼ਾ ੨੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਕਿਤੇ ਕਿਤੇ ਅਸ਼ੁੱਧੀਆਂ ਹਰਤਾਲ ਫੇਰ ਕੇ ਜਾਂ ਪੈਰ-ਟੂਕਾਂ ਦੀ ਸ਼ਕਲ ਵਿਚ ਹਾਸ਼ੀਏ ਉਤੇ ਸੋਧੀਆਂ ਹੋਈਆਂ;

ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ, ਪਰ ਮੁੱਢ ਵਿਚ ਪਹਿਲਾ ਪਤ੍ਰਾ ਗੁਮ ਹੋਣ ਕਰ ਕੇ ਪੁਸਤਕ ਅਧੂਰੀ ਹੈ ।

ਸਮਾਂ—੧੯੧੬ ਬਿ. । ਲਿਖਾਰੀ–ਨਾ ਮਾਲੂਮ

ਆਰੰਭ—(ਮੁੱਢ ਵਿਚ ਤਤਕਰੇ ਦੇ ਤਿੰਨ ਪਤ੍ਰੇ ਛੱਡ ਕੇ),

... ...ਨੇ ਨਿਕਰ ਭੂਪ ਕੇ ਭੂਪ ॥ ੩ ॥

ਗੁਰੂ ਗੁਬਿੰਦ ਮਨ ਚਿੰਤਨਾ, ਪ੍ਰਾਪਤਿ ਕਰਤਿ ਵਿਪਾਕ ।
ਸੀਮਾ ਪੁੰਜ ਵਿਮਾਨ ਗਤ, ਤਹ ਅੰਘ੍ਰਨ ਮਮ ਖਾਕ ॥ ੪ ॥
(ਪਤ੍ਰਾ ੨)

ਅੰਤ—ਏਕ ਵਿਹੀਨ ਸਹੰਸ੍ਰ ਉਭੇ ਸਤ ਖੋੜਸ ਊਪਰ ਸੰਨ ਵਤਾਯੋ ।
ਅਸੂਨ ਮਾਸ ਵਿਤੀਤ ਤਿਥੀ ਦਿਨ ਵਾਰ ਗੁਰੂ ਸੁਰ ਮਾਹਿ ਸੁਹਾਯੋ ।
ਵਾਸਰ ਜਾਮ ਵਿਤੀਤ ਭਯੋ, ਸੁਠ ਤਿੱਥ ਗੁਣੇ ਅਰਜਾ ਅਹਿ ਭਾਯੋ ।
ਬ੍ਰਤ ਕ੍ਰਾਤ ਕਰਯੋ ਸੁਭ ਮਾਨਵ ਗ੍ਰੰਥ ਸਮਾਪਤ ਤਾਹਿ ਕਰਾਯੋ ॥੬੯॥
ਦੋਹਾ ॥ ਮਾਨਵ ਮੁਦਤ ਪ੍ਰਸੰਨ ਰੁਖ, ਬਜਸੁਕ੍ਰਿਤ ਬਹੁ ਧਾਨ ।
ਕੁੰਭ ਸਪੂਰਣ ਸੁਲਭ ਸੁਭ, ਕੀਨੋ ਗ੍ਰੰਥ ਪ੍ਰਧਾਨ ॥ ੭੦ ॥
ਜਨਨੀ ਦੇਵਿ ਗੁਲਾਬ ਸੁਤ ਤਾਤ ਬਾਘ ਸੁਰ ਗਜਾਨ ।
ਗਜਿਆਣੇ ਪੁਰ ਧਾਮ ਤਿਨ,ਸੁਰਜਨ ਆਤਮਜ ਭਾਨ ॥ ੭੧ ॥
ਗੁਰ ਗੁਵਿੰਦ ਕੀ ਸਰਨ ਗਹਿ ਪਾਯੋ ਮਤੋ ਉਦਾਰ ।
ਸੁਰਜਨ ਦਾਸ ਸਪੂਤ ਤਿਹ ਟਹਿਲ ਦਾਸ ਗੁਰ ਧਾਰ ॥ ੭੨ ॥
ਅਜਨਿਆ ਵਾਲੇ ਨਗਰ ਮਧ, ਸੁਰਜਨ ਦਾਸ ਸਥਾਨ ।
ਪਰਾਰੰਭ ਪੋਰਾਣ ਤਹਿ ਇਤ ਸ੍ਰੀ ਤਾਹਿ ਵਖਾਨ ॥ ੭੩ ॥
ਸੰਕਰ ਛੰਦ ॥ ਗੁਰ ਮਹੀਸ ਵਿਲੋਕ ਸੁਠ, ਮਤ ਪ੍ਰਾਪਤੀ ਸਿਵ ਓਕ ।
ਸੰਤ ਕੋਵਿਦ ਕਵਤ ਆਰਯ ਸ੍ਰਿਸਟ ਚੋਦਸ ਲੋਕ ।
ਪਾਦ ਪੰਕਜ ਮੁਦਤ ਮੰਗਲ, ਹੇਤ ਮੋਖ ਜੁ ਭੋਗ ।
ਦਾਸ ਸੁਰਜਨ ਪ੍ਰਣਤ ਸਿਰ ਧਰ ਚਲਤ ਤਾਹਿ ਨਿਯੋਗ ॥ ੭੪ ॥

ਇਤਿ ਸ੍ਰੀ ਸਾਰ ਪ੍ਰੀਖਜਾ ਸੁਰਜਨ ਦਾਸ ਅਜਾਤ : ਅਜਾਤ ਸਾਗਰ ਗ੍ਰੰਥੇ ਚਰਨ ਸਿਖਜਤ ਸ੍ਰੀ ਸਤਗੁਰ ਟਹਿਲ ਦਾਸ ਜੀ ਕੇ, ਜਨਨੀ ਸੋ ਦਾਸ ਜਨਕ ਸੁਰੀ, ਜਨਕ ਮ੍ਰਿਗਿੰਦ ਤਿਨ ਆਤਮਜ, ਵਿਰਚਤੇ ਗੁਰ ਪ੍ਰਸਾਦਿ ਸੰਤ ਚਰਣ ਉਪਾਯਨਾ; ਅਜਾਤ ਸਾਗਰ ਗ੍ਰੰਥ ਗੁਰੂ ਸਿਖ ਸੰਬਾਦੇ ਵਿਘਨ ਵਿਨਾਸਨ ਗ੍ਰੰਥ ਗੁਰੂ ਉਸਤਤ ਕਥਨੰ ਇਕ ਸਤ ਤੀਨ ਤਰੰਗ: ॥੧੦੦੩॥ ਸੁਭਮਸਤ ਸੁਭਮਸਤ ਸੁਭਮਸਤ ਪੂਰਣਭਾ: ਜਯ ਸਚਦਾਨੰਦ ਲਿਖੰਤੇ ਪਠੰਤੇ ਸੁਨੰਤੇ ਮੋਖ ਪਦ ਲਹੰਤੇ । (ਪਤ੍ਰਾ ਪ੬੮)

## ੯੨. ਸੁਖਨ ਫਕੀਰਾਂ ਦੇ ਨੰ: ੪੮੦੧-੨

ਲੇਖਕ—ਨਾ ਮਾਲੂਮ ।

ਆਕਾਰ—$6\frac{1}{2}'' \times 3\frac{1}{4}''$, ਲਿਖਤ $5'' \times 2\frac{1}{2}''$ ।

ਵੇਰਵਾ—੮ਤ੍ਰ ਸੁਖਨ ਫ਼ਕੀਰਾਂ ਦੇ ੨-੧੬੦ (੧੫੯), ਬਿਬੇਕ ਪਚੀਸੀ (ਵਲੀ ਰਾਮ) ੪੫, ਕੁੱਲ ਜੋੜ ੨੦੪; ਕਾਗ਼ਜ਼ ਪਤਲਾ ਦੇਸੀ; ਲਿਖਤ ਸਿੱਧੀ ਸਾਦੀ, ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਪੁਸਤਕ ਸਜਿਲਦ ਤੇ ਆਦਿ-ਅੰਤ ਦੇ ਪਤ੍ਰੇ ਗੁਮ ਹੋਣ ਕਰਕੇ ਅਧੂਰੀ ਤੇ ਅੰਤ ਵਿਚ ਪਤ੍ਰੇ ਕੁਝ ਫਟੇ ਹੋਏ ।

ਸਮਾਂ—੧੯ਵੀਂ ਸਦੀ ਬਿ. । ਲਿਖਾਰੀ- ਨਾ ਮਾਲੂਮ ।

ਆਰੰਭ—......ਉਸ ਆਦਮ......ਜਾਣਦਾ ਹੈ, ਅਗ ਨਰਕਾਂ ਦੀ ਖਰੀ ਤੇਜੁ ਹੈ ਅਰੁ ਓਹੁ ਪਾਪ ਕਰਣੇ ਵਿਚਿ ਦਲੇਰੀ ਕਰਦਾ ਹੈ । (ਪਤ੍ਰਾ ੨)

ਅੰਤ—ਤਾਤਪਰਜੁ ਇਹੁ ਜੋ ਭੈ ਅਰੁ ਆਸਾ ਕਾ ਗੁਣ ਮਾਨੁਖਹੁ ਕੀ ਬ੍ਰਿਤ ਕੇ ਅਨੁਸਾਰ ਪ੍ਰਗਟ ਹੋਤਾ ਹੈ ਅਰੁ ਐਸੇ ਨਹੀਂ ਕਹਿ ਸਕੀਤਾ ਜੋ ਸਰਬਥਾ ਭੈ ਹੀ ਵਸੇਖ ਹੈ ਅਥਵਾ ਆਸਾ ਹੀ ਵਸੇਖ ਹੈ ॥੬॥੨॥ ਭੈ ਅਰੁ ਆਸਾ ਸਮਾਪਤੰ । (ਪਤ੍ਰਾ ੧੬੦)

### (ਅ) ਬਿਬੇਕ ਪਚੀਸੀ (ਕ੍ਰਿਤ ਸੰਤ ਵਲੀ ਰਾਮ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਥ ਬਿਬੇਕ ਪਚੀਸੀ ਲਿਖਤੇ ।
ਨਮੋ ਨਮੋ ਸ੍ਰੀ ਸਤਿਗੁਰ ਦੀਨਾ ਨਾਥ ਦਾਇਆਲ ।
ਆਪੇ ਸਰਨੀ ਪਾਵਹੋ, ਆਪ ਕਰੋ ਪ੍ਰਤਿਪਾਲ ॥੧॥
(ਪਤ੍ਰਾ ੧)

ਅੰਤ—ਸਤਿਗੁਰ ਕ੍ਰਿਪਾ ਧਾਰਿ, ਸੇਵਕੁ ਸਹਜਿ ਪਹਿਨਾਇਓ ।
ਸਤਿਗੁਰ ਚਰਣ ਮਝਾਰਿ ਸੀਸੁ ਰਖਿਓ ਸਿਖ ਲੀਨ......
(ਪਤ੍ਰਾ ੪੫)

ਅਗਲੇ ਪਤ੍ਰੇ ਗੁਮ ਹੋਣ ਕਰਕੇ ਪੁਸਤਕ ਕੁਝ ਅਧੂਰੀ ਹੈ ।

## ੯੩. ਸੰਤਾਂ ਦੀਆਂ ਸਾਖੀਆਂ ਨੰ: ੨੫੨੧

(ਸੰਗਤ ਸਾਹਿਬ ਭਾਈ ਫੇਰੂ ਦੀ ਸੰਪ੍ਰਦਾਇ)

ਲੇਖਕ—ਨਾ ਮਾਲੂਮ ।

ਆਕਾਰ—$7'' \times 9\frac{1}{2}''$ ਲਿਖਤ $6'' \times 7\frac{3}{4}''$ ।

ਵੇਰਵਾ—ਪਤ੍ਰੇ ੩੭-੯੬ (੫੯); ਪ੍ਰਤੀ ਸਫ਼ਾ ੧੮-੧੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ, ਪੁਸਤਕ ਸਜਿਲਦ, ਜੋ ਆਦਿ-ਅੰਤ ਦੇ ਪਤ੍ਰੇ ਗੁਮ ਹੋਣ ਕਰਕੇ ਅਧੂਰੀ ਹੈ ।

ਸਮਾਂ—ਲਿਖਤ ਸੌ ਕੁ ਸਾਲ ਪੁਰਾਣੀ ਹੈ । ਲਿਖਾਰੀ–ਨਾ ਮਾਲੂਮ ।

ਆਰੰਭ— … … ਨ। ਤਬ ਲੋਕੋ ਨੇ ਕਹਾ ਕੇ, "ਗੁਰੂ ਜੀ ! ਇਹ ਸਰਦਾਰ ਬਡੀ ਆਪ ਕੀ ਨਿੰਦਾ ਕਰਤਾ ਹੈ ਅਰ ਸੰਤੋਂ ਕਾ ਨਿਰਾਦ(ਰ) ਬੀ ਬਹੁਤ ਕਰਤਾ ਹੈ। ਦੇਖੋ ਤੁਮਾਰਾ ਪ੍ਰਤਾਪ ਬੀ ਨਹੀਂ ਸਹਰ ਸਕਿਆ । ਜੋ ਸੰਤੋ ਭਗਤੋ ਕੀ ਨਿੰਦਾ ਕਰਤਾ ਹੈ ਉਸ ਪੁਰਸ ਕਾ ਬੁਰਾ ਹੋਤਾ ਹੈ। ਇਹ ਦਿਨ ਦਿਨ ਮੈ ਵਧਤਾ ਜਾਤਾ ਹੈ ।" ਜਬ ਐਸੇ ਲੋਕੋਂ ਨੇ ਕਹਾ ਤਬ ਨਿਰਬਾਨ ਆਪ ਬ੍ਰਿਹਮ ਜੀ (ਸੰਮਤ ੧੮੫੦) ਨੇ ਬਚਨ ਕੀਤਾ ਕੇ, "ਸੁਨੋ, ਭਾਈ ! ਜੋ ਬੁਰਾ ਕਰੇ ਤੇ ਬਹਤਾ ਵਧੇ ਉਹ ਪੁਰਸ ਇਕੇ ਦਿਨ ਮੈ ਦੂਰ ਹੋ ਜਾਤਾ ਹੈ ।" (ਪਤ੍ਰਾ ੩੭)

ਅੰਤ—ਏਕ ਭਾਈ ਦੇਸ ਰਾਜ ਨਾਮ ਤਪਾ, ਤਿਸ ਕਾ ਡੇਰੇ ਤੇ ਬਾਹਰਿ ਪੰਜ ਸੈ ਕਰਮ ਅਸਤਾਨ, ਪਰ ਬਡਾ ਊਚਾ, ਬਡੇ ਸਕਤਵਾਨ ਹੂਏ ਹੈ। ਜਬ ਕੋਈ ਜਾਵੈ ਉਸੀ ਵਖਤ ਗਰਮ ਪ੍ਰਸਾਦ ਉਸ ਕੋ ਦੇਨਾ, ਮੰਦ੍ਰ ਬਡਾ ਊਚਾ ਅਰ ਚੋੜਾ, ਪਰ ਕਿਸੀ ਪੁਰਸ ਦਿਨੇ ਉਸਰਤਾ ਨਹੀ ਦੇਖਾ, ਰਾਤ ਹੀ ਰਾਤ ਮੇ ਬਨਨਾ । ਸਕਤ ਇਹ ਕੇ ਸਰਕਾਰ ਰਣਜੀਤ ਸਿੰਘ ਮਰਨੇ ਲਗਾ, ਉਨ ਕੀ ਪਟਰਾਨੀ ਨੇ ਨਥ ਉਤਾਰ ਕਰ ਬਾਬੇ ਦੇਸ ਰਾਜ ਆਗੇ ਧਰੀ, ਪੰਜ ਬਰਸ ਅਪਨੀ ਅ(ਉਖਾ ਜਾਂ ਅਉਧ)ਵਧਾਈ ? (ਪਤ੍ਰਾ ੯੬)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਇਸ ਪੁਸਤਕ ਦਾ ਨਹੀਂ ਮਿਲਦਾ। ਸੰਗਤ ਸਾਹਿਬ ਜੀ ਸੰਪ੍ਰਦਾਇ ਦੇ ਅਨੁਸਾਰ ਉਨ੍ਹਾਂ ਦੀਆਂ ਗੁਰ ਪ੍ਰਣਾਲੀਆਂ ਅਥਵਾ ਮਹੰਤਾਂ ਦੀਆਂ ਪੀੜ੍ਹੀਆਂ ਸੰਖੇਪ ਇਤਿਹਾਸ ਸਮੇਤ ਇਸ ਪੁਸਤਕ ਵਿਚ ਦਿੱਤੀਆਂ ਹੋਈਆਂ ਹਨ ।

## ੯੪. ਸੰਤ-ਬਾਨੀ ਸੰਗ੍ਰਹ

ਨੰ: ੨੫੨੦

ਲੇਖਕ—ਫ਼ੁਟਕਲ ਸੰਤ ਕਵੀ ।

ਆਕਾਰ—$6'' \times 4\frac{1}{2}''$, ਲਿਖਤ $5'' \times 4''$ ।

ਵੇਰਵਾ—ਪਤ੍ਰੇ ੨-੩੩ (੩੨); ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਦੇਸੀ; ਲਿਖਤ ਸਿੱਧੀ ਸਾਦੀ ਵਿੰਗੇ ਟੇਢੇ ਅੱਖਰਾਂ ਵਾਲੀ ਪੁਰਾਣੇ ਢੰਗ ਦੀ, ਜੋ ਬੜੀ ਸਾਫ਼ ਤੇ ਸ਼ੁੱਧ ਹੈ, ਪਰ ਕਿਤੇ ਕਿਤੇ ਕੁਝ ਉਕਾਈਆਂ ਵੀ ਹਨ; ਹਾਸ਼ੀਆ ਸਾਦਾ

ਲਕੀਰਾਂ ਵਾਲਾ; ਪੁਸਤਕ ਸਜਿਲਦ ਜੋ ਖ਼ਸਤਾ ਹਾਲਤ ਵਿਚ ਹੈ ਤੇ ਆਦਿ-ਅੰਤ ਦੇ ਪਤ੍ਰੇ ਗੁੰਮ ਹੋਣ ਕਰ ਕੇ ਅਧੂਰੀ ਹੈ।

ਸਮਾਂ—ਪੁਸਤਕ ਦੋ ਸੌ ਸਾਲ਼ ਤੋਂ ਵਧ ਪੁਰਾਣੀ ਹੈ। ਲਿਖਾਰੀ- ਨਾ ਮਾਲੂਮ।

ਆਰੰਭ—...ਸਿੰਘ ਚਢੀ ਮੁਹ ਛੇਲੀ ॥ ੫ ॥
ਸਾਹਿਬ ਆਪ ਬਹੈ ਹੋਇ ਕਾਜੀ।
ਅਮਲਾਂ ਦੀ ਤੈਨੂ ਦੇਸੀ ਭਾਜੀ।
ਸੋਇਨਾ ਰੁਪਾ [illegible] ਤੁਰਕੀ ਤਾਜੀ।
ਖਾਲੀ ਰਹੀ ਹਵੇਲੀ ॥ ੬ ॥
ਕੂੜੀ ਦੁਨੀਆ, ਕੂੜਾ ਮਾਣਾ।
ਸੂ(ਪਰ) ਪਖਿਬੋ ਉਥੇ ਜਾਣਾ।
ਸਾਹਿਬ ਕਰਸੀ ਮਨ ਦਾ ਭਾਣਾ।
ਘਾਣ ਪਾਏ ਜਿਉ ਤੇਲੀ ॥ ੭ ॥
ਧੰਨ ਤਿਨਾ ਦਾ ਇਸ ਜਗ ਆਇਆ।
ਆਪਨੜਾ ਪ੍ਰਭ ਹਿਤ ਕਰ ਧਿਆਇਆ।
ਦਾਸ ਬੂੜੇ ਚਰਨੀ ਚਿਤ ਲਾਇਆ।
ਤੇਰੀ ਹੋਈਆ ਵਾਟ ਸੁਹੇਲੀ ॥ ੮ ॥ (ਪਤ੍ਰਾ ੨)

ਅੰਤ—ਧਨਾਸਰੀ ਆਰਤੀ।

ਆਰਤੀ ਗਗਨ ਮੰਡਲ ਮੈ ਗਾਜੈ।
ਉਦੈ ਭਇਓ ਭਾਨ ਤਿਮਰ ਤਹਾ ਭਾਜੈ ॥ ੧ ॥ ਰਹਾਉ ॥
ਆਰਤੀ ਤਹਾਂ ਜਹਾਂ ਪਾਪ ਨ ਪੁੰਨਾ।
ਨਾਂ ਤਹਾਂ ਬਸਤੀ ਨਾ ਤਹਾਂ ਸੁੰਨਾ ॥ ੧ ॥...

(ਪਤ੍ਰਾ ੩੩)

ਇਸ ਤੋਂ ਅੱਗੇ ਪਤ੍ਰੇ ਗੁੰਮ ਹੋਣ ਕਰ ਕੇ ਬਾਕੀ ਪਾਠ ਇਸ ਸੰਗ੍ਰਹ ਦਾ ਨਹੀਂ ਮਿਲਦਾ, ਜਿਸ ਕਰ ਕੇ ਇਹ ਅਧੂਰਾ ਹੈ। ਇਸ ਸੰਗ੍ਰਹ ਵਿਚ ਸੰਤ ਬੂੜਾ, ਕਬੀਰ, ਕਮਾਲ, ਨਾਮਦੇਉ, ਸਾਧੂ ਜਨ, ਭਗਵਾਨ ਨਾਰਾਇਣ, ਭਾਵਨ ਦਾਸ, ਨਨੂਆ, ਸ਼ਾਹ ਸਰਫ਼, ਸੂਰ ਦਾਸ, ਮੀਰਾਂ ਬਾਈ, ਤੁਲਸੀ ਦਾਸ ਤੇ ਬੁਲ੍ਹਾ ਸ਼ਾਹ ਦੀਆਂ ਅਧਿਆਤਮਕ ਰਚਨਾਵਾਂ ਸ਼ਾਮਲ ਹਨ।

## ੯੫. ਸੰਤ-ਬਚਨ ਸੰਗ੍ਰਹ (ਸੀਹਰਫ਼ੀ ਬੁਲ੍ਹੇ ਸ਼ਾਹ ਆਦਿ ਸਮੇਤ) ਨੰ: ੬੩੮੩

ਲੇਖਕ—ਨਾ ਮਾਲੂਮ।

ਆਕਾਰ—5″×3″, ਲਿਖਤ $3\frac{1}{2}$″×$2\frac{1}{4}$″।

ਵਰਵਾ—ਪਤ੍ਰੇ ਸੰਤ-ਬਚਨ ਸੰਗ੍ਰਹ ੬, ਸੀਹਰਫ਼ੀ ਬੁਲ੍ਹੇ ਸ਼ਾਹ ਜੀ ਕੀ ੬–੨੦, ਗੁਰੂ-ਸ਼ਬਦ ਪਤ੍ਰੇ ੫, ਬਾਰਾਂ ਮਾਹਾਂ (ਲੇਖਕ–ਨਾ ਮਾਲੂਮ) ੨-੯, ਸੀਹਰਫ਼ੀ ਦਿਆਲ ਸਿੰਘ ਕੀ ਪਹਿਲੀ ੨–੧੪, ਸੀਹਰਫ਼ੀ ਦਿਆਲ ਸਿੰਘ ਕੀ ਦੂਜੀ ੧੪–੨੮, ਸਾਰ ਸੰਗ੍ਰਹ (ਕ੍ਰਿਤ ਦਿਆਲ ਅਨੇਮੀ) ੨੦, ਧ੍ਰੂਅ ਸਤੋਤ੍ਰ (ਲੇਖਕ–ਨਾ ਮਾਲੂਮ) ੪, ਬਿਸ਼ਨੁ ਬੇਦਾਂਤ (ਲੇਖਕ–ਨਾਮਾਲੂਮ) ੪੭, ਸ਼ਬਦ-ਸ਼ਲੋਕ ਭਗਤਾਂ ਦੇ (ਰਵਿਦਾਸ, ਕਬੀਰ, ਨਾਮਦੇਵ ਤੇ ਗੁਰੂ ਅਰਜਨ ਦੇਵ ਜੀ) ੪੭–੫੨, ਗੁਰ ਮਹਿਮਾ (ਕਵੀ ਸੋਂਧਾ) ੫੩-੬੮, ਮਿਠੜੇ (ਕਵੀ ਸੋਂਧਾ) ੬੮–੭੪, ਰੇਖ਼ਤੇ (ਉਰਦੂ) ੭੪–੭੭, ਸਵੈਯੇ ਸੁੰਦਰ ਦਾਸ ਕ੍ਰਿਤ ੭੭–੭੯, ਕਬੀਰ ਦਾ ਇਕ ਸ਼ਬਦ ੮੦ਵਾਂ ਅੱਧਾ ਪਤ੍ਰਾ, ਤੂੰਬੇ ਦਾ ਮੰਤ੍ਰ (ਲੇਖਕ–ਨਾ ਮਾਲੂਮ ਸਾਧੂ) ੮, ਦਾਤੁਣ ਦਾ ਮੰਤ੍ਰ ੯ਵਾਂ ਪਤ੍ਰਾ (ਅੱਧਾ), ਕੁੱਲ ਪਤ੍ਰੇ ੧੭੯; ਪ੍ਰਤੀ ਸਫ਼ਾ ੬–੭ ਸਤਰਾ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਜੋ ਕਈ ਹੱਥਾਂ ਦੀ ਲਿਖੀ ਹੋਈ ਹੈ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਜਿਲਦ ਉੱਖੜੀ ਹੋਈ ਤੇ ਪਤ੍ਰੇ ਕਈ ਥਾਵੀਂ ਫਟੇ ਹੋਏ ਜਿਸ ਕਰ ਕੇ ਇਹ ਸੰਗ੍ਰਹ ਕਿਸੇ ਹੱਦ ਤਕ ਅਧੂਰਾ ਹੈ; ਗੁਰ ਮਹਿਮਾ (ਸੋਂਧਾ) ਵਿਚ ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ।

ਸਮਾਂ– ੧੯ਵੀਂ ਸਦੀ ਬਿ: । ਲਿਖਾਰੀ–ਨਾ ਮਾਲੂਮ।

ਆਰੰਭ—੧ਓ। ਗੁਰ ਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨ ਉਦਾਸੀ।
ਕੰਨੀ ਮੁੰਦ੍ਰਾ ਮੰਤ੍ਰ ਗੁਰ ਸੰਤਾ ਧੂੜ ਬਿਭੂਤ ਸੁਲਾਸੀ।
(ਪਤ੍ਰਾ ੧)

੧ਓ ਸਤਿਗੁਰ ਪ੍ਰਸਾਦਿ ॥ ਅਉਰ ਬਚਨ ਏਹੁ ਹੈ। ਹੇ ਭਾਈ! ਜੇ ਤੈਂ ਕਿਸੀ ਪਰੁ ਦਇਆ ਕੀਤੀ ਤਾ ਪਰਮੇਸਰ ਤੇਰੇ ਉਪਰਿ ਭੀ ਦਇਆ ਕਰੇਗਾ। (ਪਤ੍ਰਾ ੨)

ਅੰਤ—ਇਹ ਦਸ ਸਸੇ ਮਕਤਿ ਦਾਇਕ ਹੈਂ। ਸਸਾ ਸਚੁ ॥ ੧ ॥ ਸਸਾ ਸੰਤੋਖੁ ॥ ੨ ॥ ਸਸਾ ਸੇਵਾ ॥ ੩ ॥ ਸਸਾ ਸਿਮਰਨੁ ॥ ੪ ॥ ਸਸਾ ਸੁਮਤਿ ॥ ੫ ॥ ਸਸਾ ਸਾਧ ਸੰਗ ॥ ੬ ॥ ਸਸਾ ਸਮਤਾ ॥ ੭ ॥ ਸਸਾ ਸਹਿਣ ਸੀਲਤਾ ॥ ੮ ॥ ਸਸਾ ਸਿਫਤਿ ਪਰਮੇਸਰ ਦੀ ॥ ੯ ॥ ਸਸਾ ਸਬਦੁ ਗੁਰੂ ਕਾ ॥ ੧੦ ॥ ਸੁ ਜਿਸੁ ਸਸੇ ਕੋ ਦ੍ਰਿੜ ਕਰਿ ਪਕੜੇਗਾ ਓਹੀ ਸਸਾ ਮੁਕਤਿ ਕਰਨੇ ਕੋ ਸਮਰਥੁ ਹੈ ॥ ੩ ॥ (ਪਤ੍ਰਾ ੬)

## (ਅ) ਸੀਹਰਫ਼ੀ ਬੁਲ੍ਹੇ ਸ਼ਾਹ ਜੀ ਕੀ

ਆਰੰਭ—੧ ੴ ਸਤਿਗੁਰ ਪ੍ਰਸਾਦਿ । ਸਿਹਰਫ਼ੀ ਬੁਲੇ ਸਾਹ ਜੀ ਕੀ । ਅਲਫ ਆਪਣੇ ਆਪ ਨੂੰ ਸਮਝ ਪਹਲੇ, ਕੀ ਵਸਤੁ ਹੈ ਤੇਰੜਾ ਰੂਪ ਪਿਆਰੇ । (ਪਤ੍ਰੇ ੬-੭)

ਅੰਤ—ਕਾਗ ਵੀਠ ਜਿਉ ਜਾਣ ਕਰਿ ਤਜੇ ਸੰਤਾਂ,ਵਿਖੈ ਮੂੜ ਕਿਉ ਚਿਤੁ ਲੁਭਾਵਨਾ ਹੈ । ਬੁਲਾ ਸਾਹੁ ੳ ... ... (ਪਤ੍ਰਾ ੨੦)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਨਹੀਂ ਮਿਲਦਾ ਤੇ ਫੇਰ ਪੰਜ ਪਤ੍ਰੇ ਵਖੋ ਵੱਖ ਗੁਰ-ਸ਼ਬਦਾਂ ਦੇ ਹਨ ਜੋ ਗੁਰਬਾਣੀ ਨਾਲ ਸੰਬੰਧ ਰਖਦੇ ਹਨ ।

## (ੲ) ਬਾਰਾਂ ਮਾਹਾਂ (ਲੇਖਕ-ਨਾ ਮਾਲੂਮ)

ਆਰੰਭ— ...ਜਿ ਨਿੰਦਿਆ ਹਰਿ ਅੰਮ੍ਰਿਤ ਭਾਖਿ, ਆਸਰਾ ਸੰਤ ਜਨਾ ਕਾ ਰਾਖ, ਲਾਗਿ ਰਹੁ ਨਾਮ ਸਿਉ ।... (ਪਤ੍ਰਾ ੨)

ਅੰਤ—ਫੁਲ ਹਰੀ ਕਿ ਹਰਿ ਕ੍ਰਿਸਨਾ ਦਇਆਲ, ਜੀ ਅਗੈ ਸਚੁ ਸਬਦੁ ਟਕਸਾਲ, ਲੀਚੈ ਸਭ ਕੋਈ ਪੜਤਾਲ, ਓਥੈ ਖੋਟੇ ਤੇ ਗ਼ੈਰ ਸਾਲ, ਤਾਉ ਨ ਸਹਨਗੇ ॥ ੧੧ ॥ ਚੜ੍ਹਿਆ ਫ(ਗਣ)... (ਪਤ੍ਰਾ ੯)

## (ਸ) ਸੀਹਰਫ਼ੀ ਦਿਆਲ ਸਿੰਘ ਕੀ (ਪਹਿਲੀ)

ਆਰੰਭ— ...ਹਲਣਾ ਈ ॥ ੨ ॥ ਤੇ ਤੇਗ ਫਨਾਹ ਦੀ ਘਿੰਨ ਜਾਣਾ...। (ਪਤ੍ਰਾ ੨)

ਅੰਤ—ਦਿਆਲ ਸਿੰਘ ਇਹੁ ਕਹਰ ਕੀ ਪਾਇਆ ਤੇ, ਬੂਹੇ ਬੜਿਦਿਆ ਵਸਤੁ ਮੁਹਾਈਆਹੀ ॥ ੩੦ ॥ (ਪਤ੍ਰਾ ੧੪)

## (ਹ) ਸੀਹਰਫ਼ੀ ਦਿਆਲ ਸਿੰਘ ਕੀ (ਦੂਜੀ)

ਆਰੰਭ—੧ ੴ ਸਤਿਗੁਰ ਪ੍ਰਸਾਦਿ । ਸਿਹਰਫ਼ੀ ਦਿਆਲ ਸਿੰਘ ਜੀ ਕੀ । ਅਲਫ ਆਉ ਤੂੰ ਯਾਰ ਮਹਿਬੂਬ ਮੇਰੇ...। (ਪਤ੍ਰਾ ੧੪)

ਅੰਤ—ਦਿਆਲ ਸਿੰਘ ਪਿਆਰੇ ਕੁਝ ਸਕ ਨਾਹੀ, ਦਿਲ ਤੇਰਾ ਮੇਰਾ ਇਕ ਜਾਤ ਹੋਇਆ ॥ ੩੦ ॥ (ਪਤ੍ਰਾ ੨੮)

(ਕ) ਸਾਰ ਸੰਗ੍ਰਹ (ਦਿਆਲ ਅਨੇਮੀ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਥ ਸਾਰ ਸੰਗ੍ਰਹਿ ਲਿਖਤੇ ॥ ਕਵਿਤ ॥ ਜਾਤੇ ਵਿਸ੍ਵ ਉਦੇ ਹੁਇ...। (ਪਤ੍ਰਾ ੧)

ਅੰਤ—ਸਾਰ ਸੰਗ੍ਰਹ ਗ੍ਰੰਥ, ਭਇਓ ਸਮਾਪਤ ਗੁਰ ਕ੍ਰਿਪਾ।
ਭੇਦਤਿ ਚਿਤ ਜੜ ਗ੍ਰਿੰਥ, ਜਿਉ ਰਵ ਤਮ ਸੁਰਸਰ ਦਰਤ।
ਇਤਿ ਸ੍ਰੀ ਸਾਰ ਸੰਗ੍ਰਹ ਸਮਾਪਤੇ। ਰਾਮਾਇ ਨਮਹ।
ਜੋ ਕੁਛੁ ਆਇਆ ਸਭੁ ਚਲਿ ਜਾਸੀ, ਸੁਪਨਾ ਇਹੁ ਸੰਸਾਰੁ ਕੁੜੇ।
ਰਾਤਿ ਸਵੇ ਦਿਹੇ ਫਿਰੇ ਅਵਤੀ, ਤੇਰਾ ਖੇਡਣ ਨਾਲ ਪਿਆਰੁ ਕੁੜੇ।
ਭੋਲੀ ਮਾਇ ਕਤਾਇਆ ਲੋੜੇ; ਕੜ ਕਮੀਦਾ ਤਾਰੁ ਕੁੜੇ।
ਅਹੁ ਦੇਖੁ ਤੇਰੇ ਮੁਕਲਾਊੜੇ ਆਏ, ਪੇਵਕੁੜੇ ਦਿਨ ਚਾਰੁ ਕੁੜੇ।
ਕਹੇ ਉਸੈਨੁ ਫਕੀਰੁ ਸਾਈ ਦਾ, ਹਰਿ ਦਮ ਨਾਮੁ ਚਿਤਾਰੁ ਕੁੜੇ।
(ਪਤ੍ਰਾ ੨੦)

(ਖ) ਧ੍ਰੂਅ ਸਤੋਤ੍ਰ (ਲੇਖਕ–ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਧ੍ਰੂਅ ਸਤੋਤ੍ਰ ॥ ਦੋਹਰਾ ॥ ਧ੍ਰੂਅ ਸਤੋਤ੍ਰ ਕਉ ਕਰੇ ਅਨਭਉ ਭਇਉ ਪ੍ਰਕਾਸ। (ਪਤ੍ਰਾ ੧)

ਅੰਤ—ਏਕ ਜਨਮ ਲਉ ਸੋ ਲਹੈ, ਇਉ ਪਾਵੈ ਤਤੁ ਬੀਚਾਰ ॥ ੧੧ ॥
ਇਤ ਸ੍ਰੀ ਧ੍ਰੂਅ ਸਤੋਤ੍ਰ ਸਪੂਰਣੰ। (ਪਤ੍ਰਾ ੪)

(ਗ) ਬਿਸ਼ਨ ਬੇਦਾਂਤ (ਲੇਖਕ–ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਥ ਬਿਸਨ ਬੇਦਾਂਤ ਲਿਖਯਤੇ। ਕਥਾ ਆਤਮ ਦਰਸੀ ਕੀ। ਆਤਮ ਦਰਸੀ ਬਾਸਕਰਨ ਪਹਿ ਪ੍ਰਸਨ ਕੀਆ। (ਪਤ੍ਰਾ ੪)

ਅੰਤ—ਆਤਮ ਦਰਸੀ ਜਬ ਯਹਿ ਸੁਭ ਬਚਨ ਬੁਧ ਕੇ ਸ੍ਰਵਣ ਕਰਿ ਸੁਣੇ... ਬੰਧ ਮੁਕਤਿ ਕੇ ਭੈ ਤੇ ਨਿਰਭੈ ਭਯਾ। ਇਤਿ ਸ੍ਰੀ ਪੋਥੀ ਬਿਸਨ ਬੇਦਾਂਤ ਸੰਪੂਰਨ ਸਮਾਪਤੰ। (ਪਤ੍ਰਾ ੪੭)

ਇਸ ਤੋਂ ਅੱਗੇ ਪਤ੍ਰਾ ਪ੨ ਤਕ ਭਗਤ ਬਾਣੀ ਤੇ ਗੁਰਬਾਣੀ ਦੇ ਚੋਣਵੇਂ ਸ਼ਬਦ ਦਰਜ ਹਨ।

(ਘ) ਗੁਰ ਮਹਿਮਾ (ਕਵੀ ਸੋਂਧਾ)

ਆਰੰਭ—੧ ੴ ਸਤਿਗੁਰ ਪ੍ਰਸਾਦਿ ॥ ਚੌਪਈ ॥ ਗੁਰੂ ਨਾਨਕ ਕਲ ਮਹਿ ਜਬ ਆਯੋ ।
(ਪਤ੍ਰਾ ੫੩)

ਅੰਤ—ਉਸਤਤਿ ਹੈ ਗੁਰ ਫੂਲ ਸਮਾਨ, ਪੜ੍ਹੈ ਨਰ ਊਚ ਸੁ ਊਚੀ ਹੀ ਜਾਨੈ ॥੪੦॥
(ਪਤ੍ਰਾ ੬੮)

(ਙ) ਮਿੱਠੜੇ (ਕਵੀ ਸੋਂਧਾ)

ਆਰੰਭ—੧ ੴ ਸਤਿਗੁਰ ਪ੍ਰਸਾਦਿ । ਰਾਧੇ ਬਾਚ । ਮਿਠੜੇ । ਸੋਹਣੀ (ਨੂੰ) ਛਡਿ ਕੇ ਕੁਸੋਹਣੀ ਦੇ ਨਾਲ ਰੱਤਾ ।... (ਪਤ੍ਰੇ ੬੮-੬੯)

ਅੰਤ—ਗੋਪੀਆਂ ਦੇ ਕੇਸ ਧੜੀ ਕੂਬਰੀ ਗੁਦਾਉਂਦੀ ॥ ੯ ॥ (ਪਤ੍ਰਾ ੭੩)

ਫੇਰ ਇਕ ਸ਼ਬਦ ਕਬੀਰ ਦਾ ਤੇ ੮ ਰੇਖਤੇ ਅਤੇ ਇਕ ਸ਼ਬਦ ਕਬੀਰ ਜੀ ਦਾ ਹੋਰ ਪਤ੍ਰਾ ੮੦ ਤਕ ਦਰਜ ਹਨ ।

(ਚ) ਤੂੰਬੇ ਕਾ ਮੰਤ੍ਰ (ਲੇਖਕ—ਨਾ ਮਾਲੂਮ)

ਆਰੰਭ—੧ ੴ ਸਤਿਗੁਰ ਪ੍ਰਸਾਦਿ । ਸ੍ਰੀ ਵਾਹਿਗੁਰੂ ਜੀ ॥ ਦੋਹਰਾ ॥ ਤੂੰਬੇ ਕਾ ਮੰਤ੍ਰ ਕਹਉ ਸ੍ਰੀ ਗੁਰ ਕੇ ਪ੍ਰਸਾਦਿ । (ਪਤ੍ਰਾ ੧)

ਅੰਤ—ਨਾਨਕ ਵਾਹਿਗੁਰੂ ਕੀ ਰਖਿਆ ।... ਹਰਿ ਗੋਬਿੰਦ ਨਾਮ ਤੇਰਾ । ਵਾਹਿਗੁਰੂ ਜੀ ਵਾਹਿ । (ਪਤ੍ਰਾ ੮)

ਇਸ ਤੋਂ ਅੱਗੇ ਦਾਤਣ ਦਾ ਇਕ ਮੰਤ੍ਰ ਹੈ ।

੯੬. ਸੁੰਦਰ ਦਾਸ ਜੀ ਕੇ ਸਵੈਯੇ (ਛਪੈ ਰੱਜਬ ਜੀ ਆਦਿ ਸਮੇਤ) ਨੰ: ੨੮੬੭

ਲੇਖਕ—ਸਾਧੂ ਸੁੰਦਰ ਦਾਸ ।

ਆਕਾਰ—$6\frac{1}{2}'' \times 4\frac{1}{4}''$, ਲਿਖਤ $4\frac{3}{4}'' \times 3\frac{1}{4}''$ ।

ਵੇਰਵਾ—ਪਤ੍ਰੇ ਸਵੈਯੇ ਸੁੰਦਰ ਦਾਸ ਜੀ ਕੇ ੧੬੭, ਛਪੈ ਰੱਜਬ ਜੀ ਕੇ ੨੯, ਦੋਹਰੇ ਰੱਜਬ ਜੀ ਕੇ ੩੦-੪੨.ਕੁੱਲ ਜੋੜ ੨੦੯; ਪ੍ਰਤੀ ਸਫ਼ਾ ੧੨ ਸਤਰਾਂ: ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ: ਛਪੈ ਤੇ ਦੋਹਰਿਆਂ ਦੇ ਸਿਰਲੇਖ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾ—ਸਵਾ ਕੁ ਸੌ ਸਾਲ ਪੁਰਾਣੀ ਲਿਖਤ ਜਾਪਦੀ ਹੈ । ਲਿਖਾਰੀ—ਨਾ ਮਾਲੂਮ ।

ਆਰੰਭ—੧ ੴ ਸਤਿਗੁਰ ਪ੍ਰਸਾਦਿ। ਰਾਮ ਜੀ ਸਤਿ। ਸ੍ਰੀ ਗੁਰਦੇਵ ਦਾਦੂ ਪ੍ਰਸਾਦਿ। ਬਾਬਾ ਸੁੰਦਰ ਦਾਸ ਜੀ ਕੇ ਸਵੈਯਾ ਲਿਖਤੰ ਪ੍ਰਥਮ ਗੁਰਦੇਵ ਕੋ ਅੰਗ। ਇੰਦਵ ਛੰਦ ॥
ਮੌਜ ਕਰੀ ਗੁਰਦੇਵ ਦਇਆ ਕਰਿ,ਸਬਦ ਸੁਨਾਇ ਕਹ੍ਯੋ ਹਰਿ ਨੇਰੋ।...
(ਪਤ੍ਰਾ ੧)

ਅੰਤ—ਸੁੰਦਰ ਮੌਨ ਗਹੀ ਸਿਧ ਸਾਧਕ, ਕੌਨ ਕਹੈ ਉਸ ਕੀ ਮੁਖ ਬਾਤੈਂ ॥ ੧੫ ॥ ਇਤ ਸਗੀ (ਸ੍ਰੀ) ਅਸਚਰਜ ਕਾ ਅੰਗ ਸੰਪੂਰਣ। ਸਮਾਪਤਹਿ। ਅੰਗ ਸਮਾਪਤ। (ਪਤ੍ਰਾ ੧੬੭)

## (ਅ) ਛਪੈ ਰੱਜਬ ਜੀ ਕੇ

ਆਰੰਭ—੧ ੴ ਸਤਿਗੁਰ ਪ੍ਰਸਾਦਿ। ੴ ਅਥ ਛਪੈ ਲਿਖਤੇ ਕ੍ਰਿਤ ਰਜਬ ਕੀ, ਗੁਰ ਪੂਜਾ ਕਾ ਅੰਗੁ। ਬੈਰਾਗਰ ਮੈ ਬਿਭੈ ਅਸਟ ਕੁਲ ਪਾਰਸ ਧਰੀਯਹਿ।...
(ਪਤ੍ਰਾ ੧)

ਅੰਤ—ਰਾਜ ਹੰਸ ਕਾ ਸਿਉ ਕਰੈ ਸੰਗਿ, ਜੇ ਬਾਇਸ ਡੋਲੈ ॥ (੯੧॥) ਸੁਭਮਸਤੁ। ਸਮਾਪਤਮ। (ਪਤ੍ਰਾ ੨੯)

## (ੲ) ਦੋਹਰੇ ਰੱਜਬ ਜੀ ਕੇ

ਆਰੰਭ—੧ ੴ ਸਤਿਗੁਰ ਪ੍ਰਸਾਦਿ। ਦੋਹਰੇ ਰਜਬ ਜੀ ਕੇ। ਸੰਜਮ ਕਸੌਟੀ ਕਾ ਅੰਗੁ ॥ ੧ ॥
ਕਾਇਆ ਕੁੰਦਨ ਸਾਰਖੀ, ਹਰਿ ਸੋਨੀ ਕਸਿ ਲੋਹ।
ਜਨ ਰੱਜਬ ਤਾਏ ਬਿਨਾ, ਦਰਸਨ ਦਰਬ ਨ ਦੇਇ ॥ ੧ ॥
(ਪਤ੍ਰਾ ੩੦)

ਅੰਤ—ਪੁੰਨਿ ਕੀਏ ਪੁੰਨਿ ਪਾਵਈ, ਦੇਣੇ ਲੇਣੇ ਹੋਇ।
ਰੱਜਬ ਇਹ ਸਉਦੇ ਰਹੈ, ਸੁੰਨਿ ਸਮਾਣੇ ਸੋਇ ॥ ੧੧੬ ॥
ਰੱਜਬ ਜੀ ਕੈ ਦੋਹਰੇ ਸੰਪੂਰਨ ਸੁਭਮਸਤੁ। ਰਾਮ ਰਾਮ ਸਤਿ ਅਨੰਦ ਗੋਬਿੰਦ ਮੁਕੰਦ ਗੋਪਾਲ ਦਇਆਲ। (ਪਤ੍ਰਾ ੪੨)

## ੯੭. ਸੁੰਦਰ ਦਾਸ (ਗਿਆਨ ਸਮੁੰਦ੍ਰ ਆਦਿ ਸਮੇਤ) ਨੰ: ੧੧੦੨

ਲੇਖਕ—ਸਾਧੂ ਸੁੰਦਰ ਦਾਸ।
ਆਕਾਰ—7″×6″, ਲਿਖਤ $4\frac{3}{4}$″×5″।

ਵੇਰਵਾ—ਪਤ੍ਰੇ ਸੁੰਦਰ ਬਿਲਾਸ (ਸੁੰਦਰ ਦਾਸ) ੩-੧੬੧ (੧੫੯), ਗਿਆਨ ਸਮੁੰਦ੍ਰ (ਸੁੰਦਰ ਦਾਸ) ੧੬੨-੨੧੪ ਅਤੇ ਵਿਚਾਰ ਮਾਲਾ (ਅਨਾਥ ਪੁਰੀ) ੨੪, ਕੁੱਲ ਪਤ੍ਰੇ ੨੩੬; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਪਰ ਕਿਤੇ ਕਿਤੇ ਅਸ਼ੁੱਧ; ਛੰਦਾਂ ਦੇ ਨਾਮ ਤੇ ਅੰਕ ਕਈ ਥਾਵੇਂ ਲਾਲ ਸਿਆਹੀ ਨਾਲ ਲਿਖੇ ਹੋਏ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੮੯੨ ਬਿ:। ਲਿਖਾਰੀ-ਨਾ ਮਾਲੂਮ।

ਆਰੰਭ— ...ਤੋ ਸੁੰਦਰ ਹੋਤ ਹਿਰਾਨੈ।

ਵਾਹੂ ਕਹੈ ਗੁਰ ਵਾਹੂ ਕਹੈ ਹੈ ਗੁਰ ਸੋਈ ਸਬੈ ਭ੍ਰਮ ਭਾਨੈ॥੮॥ (ਪਤ੍ਰਾ ੩)

ਅੰਤ— ...ਕੋਣ ਕਹੈ ਓਸ ਕੀ ਮੁਖ ਬਾਤੈ॥ ੧੫॥

ਇਤ ਸ੍ਰੀ ਅਸਰਤਜ ਕੋ ਅੰਗ ਸਪੂਰਣੰ, ਸਮਾਪਤੰ॥ ੩੪॥ ਚੋਤੀਸ ਪਤੇ ਸੁਣੰਤੇ ਮੋਖ ਮੁਕਤ ਲਹੰਤੇ। (ਪਤ੍ਰਾ ੧੬੧)

## (ਅ) ਗਿਆਨ ਸਮੁੰਦ੍ਰ (ਸੁੰਦਰ ਦਾਸ) ਸੰਮਤ ੧੭੧੦ ਬਿ:।

ਆਰੰਭ—੧ ਓ ਸਤਿਗੁਰ ਪ੍ਰਸਾਦ। ਸ੍ਰੀ ਪ੍ਰਮਾਤਮਏ ਨਮ:। ਪ੍ਰਿਥਮ ਮੰਗਲਾਚਰਣ॥ ਛਪੈ ਛੰਦ॥ ਪ੍ਰਿਥਮ ਬੰਧ ਪਾਰਬ੍ਰਹਮ...। (ਪਤ੍ਰਾ ੧੬੨)

ਅੰਤ—ਸੰਬਤ ਸਤ੍ਰਹ ਸੈ ਗਏ, ਬਰਖ ਦਸੋਤਰ ਔਰ।

ਭਾਦ੍ਰਵ ਸੁਦੀ ਇਕਾਦਸੀ, ਗੁਰ ਬਾਸਰ ਸਿਰਮੋਰ॥ ੯॥

ਤਾ ਦਿਨ ਸੰਪੂਰਨ ਭਯੋ, ਗਜ੍ਯਾਨ ਸਮੁੰਦ੍ਰ ਸੁ ਗ੍ਰਿੰਥ।

ਸੁੰਦਰ ਔਗਾਹਨ ਕਰੈ, ਲਹੈ ਮੁਕਤ ਕੋ ਪੰਥ॥ ੧੦॥

ਇਤ ਸ੍ਰੀ ਸੁੰਦਰ ਦਾਸੇਨ ਬਿਰੰਚਤ: ਗਜ੍ਯਾਨ ਸਮੁੰਦ੍ਰ ਅਦ੍ਵੈਤ ਸਿਧਾਂਤ ਸਿਖ ਅਨੁਭਵ ਪੰਚਮੋ ਹੁਲਾਸ। ਗਜ੍ਯਾਨ ਸਮੁੰਦ੍ਰ ਸੰਪੂਰਣੰ। ਪ੍ਰਥਮੋ ਹੁਲਾਸ ਮਾਹ ਜਾਤ ੧੧ ਛੰਦ ੩੭, ਦੁਤੀਤੇ ਹੁਲਾਸ ਮਾਹ ਜਾਤ। ੨੫ ਛੰਦ ੫੬, ਤ੍ਰਿਤਯੇ ਹੁਲਾਸ ਮਾਹ ਜਾਤ ੨੧ ਛੰਦ ੯੦, ਚਤੁਰਥੋ ਹੁਲਾਸ ਮਾਹ ਜਾਤ ੧੪ ਛੰਦ ੬੫, ਪੰਚਮੋ ਹੁਲਾਸ ਮਾਹ ਜਾਤ ੧੧ ਛੰਦ ੬੩, ਸਮਸਤੰ ਛੰਦ ੩੦(੦॥) (ਦਰ ਅਸਲ ਜੋੜ ੩੧੧)। ਮਸਤ ਸੁਭਮਸਤ। ਸਲੋਕ ੬੦੦॥ ਸੰਮਤ ੧੮੯੨ (ਪਤ੍ਰੇ ੨੧੩-੧੪)

## (ੲ) ਵਿਚਾਰ ਮਾਲਾ (ਅਨਾਥ ਪੁਰੀ) ਸੰਮਤ ੧੭੨੬ ਬਿ:।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਸੁਅਸਤ ਸ੍ਰੀ ਗਣੇਸਾਇ ਨਮ:। ਅਥ ਸ੍ਰੀ

ਬਿਚਾਰ ਮਾਲ ਅਨਾਥ ਪੁਰੀ ਕ੍ਰਿਤ ਲਿਖਜਤੇ ॥ ਦੋਹਰਾ ॥ ਨਮੋ ਨਮੋ ਸ੍ਰੀ ਰਾਮ ਜੂ...। (ਪਤ੍ਰਾ ੧)

ਅੰਤ—ਸਤ੍ਰਹ ਸੈ ਛਬੀਸ, ਸੰਬਤ ਮਾਧਵ ਮਾਸ ਸੁਭ।
ਮੋ ਮਤਿ ਜਿਤਕ ਹੁਤੀਸ, ਤੰਤਤ੍ਰ ਬੂਣ ਪ੍ਰਗਟ ਕਰੀ ॥ ੪੨ ॥
ਗੀਤਾ ਭਾਰਥ ਕੋ ਮਤੋ, ਏਕਾਦਸ ਕੀ ਯੁਕਤ।
ਅਸਟਾ ਵਕ੍ਰ ਬਿਸਿਸਟ ਮੁਨਿ, ਕਛੁਕੰ ਆਪਨੀ ਉਕਤ ॥ ੪੩ ॥
ਇਤਿ ਸ੍ਰੀ ਬਿਚਾਰ ਮਾਲ ਆਤਮਵਾਨ ਕੀ ਥਿਤ ਅਸਟਮੋ ਬਿਸ੍ਰਾਮ ॥੮॥੧॥
ਇਤਿ ਸ੍ਰੀ ਵਿਚਾਰ ਮਾਲ ਸੰਪੂਰਣੰ। ੧॥੨੧੦॥
ਰਾਮ ਰਾਮ ਰਾਮ ਰਾਮ।
ਏਕ ਰਾਮ ਦਸਰਥ ਕਾ ਬੇਟਾ।
ਏਕ ਰਾਮ ਘਟ ਘਟ ਮੈ ਹੋਤਾ।
ਏਕ ਰਾਮ ਕਾ ਸਗਲ ਪਸਾਰਾ।
ਏਕ ਰਾਮ ਸਬ ਹੀ ਸਿਉ ਨਿਆਰਾ। (ਪਤ੍ਰਾ ੨੪)

## ੯੮. ਸੁੰਦਰ ਬਿਲਾਸ

ਨੰ. ੭੮੫

ਲੇਖਕ—ਸਾਧੂ ਸੁੰਦਰ ਦਾਸ।

ਆਕਾਰ—$5\frac{1}{2}'' \times 3\frac{1}{4}''$, ਲਿਖਤ $4'' \times 2\frac{1}{2}''$।

ਵੇਰਵਾ—ਪਤ੍ਰੇ ੨੮੧, ਪ੍ਰਤੀ ਸਫਾ ੭ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ, ਪਰ ਪਤ੍ਰਾ ੨੫੯ ਤੋਂ ੨੭੨ ਤਕ ਹਾਸ਼ੀਆ ਬਿਨਾ ਲਕੀਰਾਂ ਦੇ; ਕੁਝ ਸਿਰਲੇਖ ਤੇ ਤੁਕਾਂ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾ—੧੭ਵੀਂ ਸਦੀ ਬਿ.। ਲਿਖਾਰੀ—ਨਾ ਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਰਾਮ ਜੀ ਸਤ। ਸ੍ਰੀ ਗੁਰਦੇਵ ਦਾਦੂ ਪ੍ਰਸਾਦਿ. ਬਾਬਾ ਸੁੰਦਰ ਦਾਸ ਕਾ ਸਵੈਯਾ। ਲਿਖਤੇ ਪ੍ਰਥਮ ਗੁਰਦੇਵ ਕੋ ਅੰਗ। ਇੰਦਵ ਛੰਦ ॥ ਮੌਜ ਕਰੀ ਗੁਰਦੇਵ... ... (ਪਤ੍ਰਾ ੧)

ਅੰਤ—......ਸੁੰਦਰ ਔਰ (ਮੌਨ) ਗਹੀ ਸਿਧ ਸਾਧਕ,
ਕੌਨ ਕਹੈ ਉਸ ਕੀ ਮੁਖ ਬਾਤੈ ॥੧੫॥
ਇਤਿ ਸ੍ਰੀ ਅਸਚਰਜ ਕੋ ਅੰਗ ਸੰਪੂਰਨੰ, ਸਮਾਪਤੰ ॥੩੪॥੫੫੩॥ ਚੌਤੀਸ ਅੰਕ ਸੰਪੂਰਨੰ, ਸਮਾਪਤੰ। ਭੂਲ ਚੁਕ ਸੋਧ ਪੜ੍ਹਨੀ। ਦਾਸ ਜਾਣ ਕਰ

ਬਖਸ ਲੈਣਾ । ਹਰੇ ਰਾਮ ॥ ਸ੍ਰੀ ਰਾਮ ॥ ਰਾਧੇ ਕ੍ਰਿਸ਼ਨ ਜੀ ।

(ਪਤ੍ਰੇ ੨੮੦-੮੧)

## ੬੯. ਕਬੀਰ ਸਾਗਰ

ਨੰ. ੬੮੫੮

ਲੇਖਕ—ਨਾ ਮਾਲੂਮ ।

ਆਕਾਰ—$5\frac{1}{2}''\times10''$, ਲਿਖਤ $4\frac{1}{4}''\times8''$ ।

ਵੇਰਵਾ—ਪਤ੍ਰੇ ੩੭੭; ਪ੍ਰਤੀ ਸਫ਼ਾ ੧੮ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਕਈ ਥਾਵੇਂ ਉਕਾਈਆਂ ਹਾਸ਼ੀਏ ਉਤੇ ਲਿਖੀਆਂ ਹੋਈਆਂ; ਸਿਰਲੇਖ ਤੇ ਸਾਖੀਆਂ ਦੇ ਅੰਕ ਆਦਿ ਲਾਲ ਸਿਆਹੀ ਨਾਲ ਲਿਖੇ ਹੋਏ; ਹਾਸ਼ੀਆ ਸੁੰਦਰ ਰੰਗੀਨ ਲਕੀਰਾਂ ਵਾਲਾ; ਕਾਗ਼ਜ਼ ਕੁਝ ਕਿਰਮ ਖ਼ੁਰਦਾ ਹੋਣ ਕਰ ਕੇ ਪਤ੍ਰੇ ੩੬ ਤੋਂ ੩੭੭ ਤਕ ਲਗਭਗ ਸਾਰੇ ਹੀ ਛੇਕ ਦਾਰ; ਅੰਤਲੇ ਪਤ੍ਰੇ ਕੁਝ ਫਟੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੫੪ ਬਿ. । ਲਿਖਾਰੀ—ਨਾ ਮਾਲੂਮ ।

ਅਰੰਭ—੧ਓ ਸਤਿਗੁਰ ਪ੍ਰਸਾਦਿ । ਆਦਿ ਕਥਾ ਕਬੀਰ ਗੁਸਾਈ ਕੀ ਪੂਰਬਲੇ ਜਨਮ ਕੀ ।

ਆਦਿ ਪੂਰਬ ਜਨਮ ਬ੍ਰਾਹਮਨ ਹੋਤੇ, ਹਾਥਿ ਕਮੰਡਲੁ ਲੀਨਾ ।
ਰਾਘੋ ਰਾਇ ਕੀ ਭਗਤਿ ਨ ਕੀਨੀ, ਤਬ ਪਕਰਿ ਜੁਲਾਹਾ ਕੀਨਾ ॥੧॥

ਤਿਸ ਕਾ ਪਰਮਾਰਥ । ਕਬੀਰ ਜੀ ਇਸ ਜਨਮ ਜੁਲਾਹਾ ਹੀ ਭਇਆ, ਸਿ ਕਿਉ ਭਇਆ । ਉਸ ਪਿਛਲੇ ਜਨਮ ਕਬੀਰ ਜੀ ਬ੍ਰਹਮਨੁ ਥਾ । ਬ੍ਰਹਮ ਚਾਰੀ ਕੇ ਰੂਪ ਸੇਵਾ ਕਰਤਾ ਥਾ ।... ... (ਪਤ੍ਰਾ ੧)

ਅੰਤ—ਕਹੈ ਕਬੀਰ ਸੁਨਹੁ ਰਵਿਦਾਸ ਏਹ ਭਗਤਨ ਕੇ ਉਪਦੇਸਾ ॥੬੨॥ ਕਥਾ ਇਕੁ ਸਉ ਪੈਤ੍ਰੀ ਉਤਾਰਾ ਕੀਤਾ । ਮਿਤੀ ਚੇਤ੍ਰ ਸੁਦੀ ੧੦, ਸੰਮਤੁ ੧੮੫੪ ਵਿਚਿ ਲਿਖੀ । ਬੋਲਹੁ ਭਾਈ ਵਾਹਗੁਰੂ, ਸਤਿਗੁਰੂ, ਪੂਰਾ ਗੁਰੂ ।...

(ਪਤ੍ਰਾ ੩੭੭)

ਇਹ ਪੁਸਤਕ ਦਰਅਸਲ ਭਗਤ ਕਬੀਰ ਜੀ ਦੀ ਜਨਮ ਸਾਖੀ ਹੈ ਤੇ ਕਬੀਰ ਸਾਗਰ ਇਸ ਦਾ ਨਾਮ ਠੀਕ ਨਹੀਂ ਹੈ ਕਿਉਂਕਿ ਇਹ ਨਾਮ ਪੁਸਤਕ ਵਿਚੋਂ ਕਿਤੇ ਤਸਦੀਕ ਨਹੀਂ ਹੁੰਦਾ । ਕਬੀਰ ਸਾਗਰ, ਜੋ

ਬਾਣੀ ਰੂਪ ਹੈ, ਦੇਵ ਨ ਗਰੀ ਅੱਖਰਾਂ ਵਿਚ ਇਕ ਵੇਰ ਸਾਰੇ ਦਾ ਸਾਰਾ ਛਪ ਚੁਕਾ ਹੈ।

ਇਸ ਪੁਸਤਕ ਦਾ ਲਿਖਣ-ਢੰਗ, ਜਿਸ ਵਿਚ ਪਹਿਲਾਂ ਬਾਣੀ ਰੂਪ ਸ਼ਬਦ ਤੇ ਫੇਰ ਉਸ ਦਾ ਗੱਦ ਵਿਚ ਪਰਮਾਰਥ ਹੈ, ਸ਼ੈਲੀ ਦੇ ਨੁਕਤਾ ਨਿਗਾਹ ਤੋਂ ਸੋਢੀ ਮਿਹਰਵਾਨ ਦੀਆਂ ਗੋਸ਼ਟਾਂ ਨਾਲ ਮਿਲਦਾ-ਜੁਲਦਾ ਹੈ।

## ੧੦੦. ਗੋਸ਼ਟਿ ਸ੍ਰੀ ਕਬੀਰ ਗੁਸਾਈਂ ਜੀ ਕੀ — ਨੰ: ੧੧੫੨

ਲੇਖਕ—ਨਾ ਮਾਲੂਮ।

ਆਕਾਰ—$8\frac{1}{4}$"×11", ਲਿਖਤ $6\frac{1}{4}$"×9"।

ਵੇਰਵਾ—ਪਤ੍ਰੇ ੨੧੮; ਪ੍ਰਤੀ ਸਫ਼ਾ ੧੪ ਸਤਰਾਂ; ਕਾਗਜ਼ ਦੇਸੀ, ਲਿਖਤ ਮੋਟੀ ਲੰਬੇ ਦਾਉ ਕਰ ਕੇ ਵਹੀਆਂ ਵਾਂਗੂ ਲਿਖੀ ਹੋਈ, ਲਿਖਾਈ ਸਾਫ਼ ਤੇ ਸੁੱਧ; ਹਾਸ਼ੀਆ ਬਗ਼ੈਰ ਲਕੀਰਾਂ ਦੇ, ਪੁਸਤਕ ਸਜਿਲਦ, ਜੋ ਅੱਤੀ ਹਾਲਤ ਵਿਚ ਹੈ; ਮੁੱਢ ਵਿਚ ਦੂਜੇ ਪਤ੍ਰੇ ਪਰ ਕਿਸੇ ਅਖੌਤੀ ਗੁਰੂ ਦੇ ਦਸਖਤ।

ਸਮਾਂ—ਲਿਖਤ ਮਸਾਂ ਸੌ ਕੁ ਸਾਲ ਪੁਰਾਣੀ ਜਾਪਦੀ ਹੈ। ਲਿਖਾਰੀ—ਨਾ ਮਾਲੂਮ।

ਆਰੰਭ—(ਮੁੱਢ ਵਿਚ ਪਹਿਲੇ ਵਾਧੂ ਪਤ੍ਰੇ ਉਤੇ ਰਾਗੁ ਸਾਰੰਗ ਮ: ੯ ਦਾ ਸ਼ਬਦ ਛੱਡ ਕੇ. ਗੁਰੂ ਜੀ (ਨਿਸ਼ਾਨ), ਗੋਸਟਿ ਸ੍ਰੀ ਕਬੀਰ ਗੁਸਾਈ ਜੀ ਕੀ। ਏਕ ਦਿਨ ਸ੍ਰੀ ਕਬੀਰ ਗੁਸਾਈ ਜੀ ਪੂਰਬ ਕੀ ਧਰਤੀ ਨਗਰ ਬਨਾਰਸੀ ਬੈਠਾ ਥਾ। (ਪਤ੍ਰਾ ੧)

ਅੰਤ—ਸਭਨਹੁ ਕਹਿਆ ਜਿ ਧੰਨ ਸ੍ਰੀ ਕਬੀਰੁ, ਸਤਿ ਕਬੀਰੁ ਬੋਲਹੁ ਭਾਈ ਜੀ ਵਾਹਗੁਰੂ, ਧੰਨ ਗੁਰੂ, ਸਤਿਗੁਰੂ; ਰਾਮ ਜੀ, ਰਾਮ ਜੀ; ਗੁਰੂ ਜੀ, ਗੁਰੂ ਜੀ... ... (ਪਤ੍ਰਾ ੨੧੮)

## ੧੦੧. ਕੀਮੀਆਇ ਸਆਦਤ ਭਾਖਾ — ਨੰ ੭੩੩

(ਅਨੁਵਾਦ)

ਲੇਖਕ—ਇਮਾਮ ਅਲ ਗ਼ਜ਼ਾਲੀ।

ਅਨੁਵਾਦਕ—ਸਾਈਂ ਅੱਡਣ ਸ਼ਾਹ। ✓

ਆਕਾਰ—$11\frac{3}{4}$"×$8\frac{1}{2}$", ਲਿਖਤ 8"×6"।

ਵੇਰਵਾ—ਪਤ੍ਰੇ ੫੨੦; ਪ੍ਰਤੀ ਸਫ਼ਾ ੧੫ ਸਤਰਾਂ; ਕਾਗਜ਼ ਕਸ਼ਮੀਰੀ, ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਗੂੜ੍ਹੀਆਂ ਲਕੀਰਾਂ ਵਾਲਾ; ਕਿਤਨੇ ਥਾਵੀਂ ਕੁਝ

ਫਿਕਰੇ ਲਾਲ ਸਿਆਹੀ ਨਾਲ ਲਿਖੇ ਹੋਏ ਤੇ ਅਸ਼ੁੱਧੀਆਂ ਹੜਤਾਲ ਲਾ ਕੇ ਸੋਧੀਆਂ ਹੋਈਆਂ; ਪੁਸਤਕ ਦਾ ਨਾਮ ਮੁੱਢ ਵਿਚ ਕੀਮੀਆਇ ਸਆਦਤ ਤੇ ਅੰਤ ਵਿਚ ਪਾਰਸ ਭਾਗ ਲਿਖਿਆ ਹੈ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੦੭ ਬਿ.। ਲਿਖਾਰੀ—ਭਾਈ ਹੀਰਾ ਸਿੰਘ ਤੇ ਸ਼ੰਕਰ ਸਿੰਘ, ਸਥਾਨ—ਦੇਹੁਰਾ ਸਾਹਿਬ, ਲਾਹੌਰ (ਪਾਕਿਸਤਾਨ)।

ਆਰੰਭ—੧ੴ ਸਤਿਗੁਰ ਪ੍ਰਸਾਦਿ। ਅਥ ਕੀਮੀਆ ਸਆਦਿਤ ਕੀ ਭਾਖਾ ਲਿਖਯਤੇ। ਅਥ ਧਿਆਉ ਆਪਣੀ ਪਛਾਣ ਕਾ। ਉਸਤਤਿ ਅਰੁ ਸੁਕਰੁ ਜੋ ਹੈ ਮਹਾਰਾਜ ਕਾ ਸੋ ਅੰਬਰ ਕੇ ਤਾਰੇ ਅਰ ਮੇਘ ਕੀ ਬੂੰਦਾਂ ਅਰੁ ਪਤ੍ਰ ਬਨਾਸਪਤੀ ਕੇ. ਅਰੁ ਰੇਤ ਕੇ ਕਣਕੇ ਅਰੁ ਆਕਾਸ ਕੇ ਅਣਹੁ ਤੇ ਭੀ ਅਧਿਕ ਹੈ। ਅਰ ਬਹੁੜ ਵਹੁ ਮਹਾਰਾਜ ਕੈਸਾ ਹੈ ਜੋ ਸਦਾ ਅਦ੍ਵੈਤ ਹੈ। ਉਸ ਕਾ ਈਸਵਰਜ ਅਰੁ ਉਸ ਕੀ ਪੂਰਣਤਾਈ ਅਰੁ ਸਮਰਥਤਾ ਕੋ ਕੋਈ ਜੀਉ ਪਛਾਣ ਨਾਹੀ ਸਕਤਾ... ...। (ਪਤ੍ਰਾ ੧)

ਅੰਤ—...ਬਹੁੜਿ ਸਿਬਲੀ ਕਹਾ ਜੋ, "ਤੁਮ ਝੂਠੇ ਮਿਤ੍ਰ ਹੋ ਕਾਹੇ ਤੇ ਜੋ ਮਿਤ੍ਰ ਕੇ ਦੁਖ ਵਿਖੈ ਮਿਤ੍ਰ ਦਉ ਦੁਖੁ ਨਾਹੀ ਭਾਸਤਾ। ਇਤਿ ਪਾਰਸ ਭਾਗ ਸੰਪੂਰਨੰ। [ਸੁਭਮਸਤੁ, ਸ੍ਰੀ ਰਾਮ ਸ੍ਰੀ ਰਾਮ। (ਪਤ੍ਰਾ ੫੧੦)

## (ਅ) ਸੁਖ਼ਨ ਫ਼ਕੀਰਾਂ ਕੇ (ਸਾਈਂ ਅੱਡਣ ਸ਼ਾਹ)

ਆਰੰਭ—੧ੴ ਸਤਿਗੁਰ ਪ੍ਰਸਾਦਿ।... ...ਬਚਨੁ ਹੈ ਹਜਰਤ ਅਲੀ ਸਿਰਦਾਰ ਧਰਮ ਵਾਲੇ ਦਾ।... ... (ਪਤ੍ਰਾ ੫੧੦)

ਅੰਤ— ...ਤਾਂ ਉਹ ਉਪਰਿ ਜਿਮੀ ਦੇ ਦ੍ਰਿਸਟਿ ਰਖਦਾ ਹੈ। ਏਹ ਖਸਲਤ ਮਜੂਬਾਂ ਦੀ ਹੈ। ਸੁਖਨ ਫਕੀਰਾਂ ਦੇ ਸੰਪੂਰਨ ਹੋਏ॥ ਦੋਹਰਾ।

ਸੰਬਤਸਰ ਉੱਨੀਸ ਸਤ, ਉਤਮ ਅਸੂਨ ਮਾਸ।
ਵਿਜਿਆ ਦਸਮੀ ਥਿੱਤ ਅਤਿ, ਲਿਖਯੋ ਗ੍ਰੰਥ ਸੁਖ ਰਾਸ॥੧॥ ਦੋਹਰਾ॥
ਸੀ ਰਾਮ ਦਾਸ ਮਹਾਰਾਜ ਕੋ, ਚਰਨਨ ਧਿਆਨ ਲਗਾਇ।
ਪੋਥੀ ਸੰਪੂਰਨ ਲਿਖੀ, ਸੰਕਰ ਸਿੰਘ ਬਨਾਇ॥੨॥ ਦੋਹਰਾ॥
ਸ੍ਰੀ ਭਾਈ ਜੀ ਸੰਤ ਸਿੰਘ, ਪੰਚਮ ਗੁਰੁ ਅਸਥਾਨ।
ਤਾਹਿ ਭ੍ਰਾਤ ਕੇ ਪਠਨ ਹਿਤ; ਸ੍ਰੀ ਹੀਰਾ ਸਿੰਘ ਮਾਨ॥੩॥ ਦੋਹਰਾ॥
ਪੋਥੀ ਸੰਪੂਰਨ ਭਈ ਪਾਰਸ ਭਾਗ ਅਨੂਪ।
ਸੁਖਨ ਫਕੀਰਹੁ ਕੇ ਲਿਖੇ, ਤਿਹ ਪਾਛੇ ਸੁਭ ਰੂਪ॥੩॥੪॥ ਦੋਹਰਾ॥

ਵਾਧ ਘਾਟ ਅਛਰ ਜੋਈ, ਲਿਖਾ ਜੁ ਮੁਝੇ ਅਜਾਨ।
ਭੂਲ ਚੂਕ ਛਿਮਵਹੁ ਜਨਹੁ, ਤੁਮ ਹੋ ਪੁਰਖ ਸੁਜਾਨ ॥੪॥
ਪਢੈ ਸੁਨੈ ਜੋ ਗ੍ਰਿੰਥ ਯਹਿ, ਹਿਰਦੈ ਧਰੈ ਕਰ ਪ੍ਰੀਤਿ।
ਹਰ ਪਦ ਰਤਿ ਨਿਤਪ੍ਰਤਿ ਬਢੈ, ਤਜੈ ਬਿਖੈ ਰਸਰੀਤਿ ॥੫॥
ਪੋਥੀ ਸੰਪੂਰਣੰ। ਸੁਭਮਸਤੁ। ਸ੍ਰੀ ਰਾਮ। (ਪਤ੍ਰ ੫੧੯-੨੦)

## ੧੦੨. ਗ੍ਰੰਥ ਮਾਢ੍ਹੂ ਦਾਸ ਦਾ — ਨੰ: ੧੨੦੯

ਲੇਖਕ—ਸੰਤ ਮਾਢ੍ਹੂ ਦਾਸ।

ਆਕਾਰ—$8'' \times 6\frac{1}{4}''$, ਲਿਖਤ $7'' \times 5\frac{3}{4}''$।

ਵੇਰਵਾ—ਪਤ੍ਰੇ ੧੬੭; ਪ੍ਰਤੀ ਸਫ਼ਾ ੧੨-੧੩ ਸਤਰਾਂ; ਕਾਗਜ਼ ਖ਼ਾਕੀ ਪਤਲਾ (ਸਾਦਾ) ਜਿਸ ਕਰਕੇ ਹਰ ਇਕ ਸਫ਼ੇ ਦੀ ਸਿਆਹੀ ਦੂਜੇ ਪਾਸੇ ਨਜ਼ਰ ਆਉਂਦੀ ਹੈ.ਲਿਖਤ ਸਾਧਾਰਣ,ਜੋ ਕਈ ਥਾਵੀਂ ਅਸ਼ੁੱਧ ਵੀ ਹੈ, ਹਾਸ਼ੀਆ ਸਾਦਾ ਪੈਨਸਿਲ ਨਾਲ ਲਕੀਰਿਆ ਹੋਇਆ; ਪੁਸਤਕ ਸਜਿਲਦ; ਜੋ ਅੱਛੀ ਹਾਲਤ ਵਿਚ ਹੈ, ਅੰਤ ਵਿਚ ਪਤ੍ਰਾ ਨੰ: ੧੬੭ ਦੇ ਦੂਜੇ ਪਾਸੇ ਪੈਨਸਿਲ ਨਾਲ ਲਿਖਿਆ ਹੋਇਆ ਮੋਹਿਨ ਨਾਮੀ ਕਿਸੇ ਸ਼ਾਇਰ ਦਾ ਇਕ ਪਦਾ ਦਰਜ ਹੈ।

ਸਮਾਂ—ਪੁਸਤਕ ਦੀ ਲਿਖਤ ਮਸਾਂ ੫੦-੬੦ ਵਰ੍ਹੇ ਪੁਰਾਣੀ ਜਾਪਦੀ ਹੈ।
ਲਿਖਾਰੀ—ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਗ੍ਰੰਥ ਮਾਢ੍ਹੂ ਦਾਸ ਦਾ। ਸੀ ਨਾਨਕ ਜੀ ਸਹਾਇ ਪ੍ਰਮਾਤਮਾਹਿ ਨਮਹਿ। ਸ੍ਰੀ ਗੁਰੂ ਕਰਤਾ ਪੁਰਖ ਰਾਮ ਰਾਇ। ਪ੍ਰਭ ਜੀ ਅਬ ਹਮ ਤੁਮਰੀ ਉਟ (ਓਟ)।
ਆਨੰਦ ਭਏ ਸਗਲ ਦੁਖ ਭਾਗੇ, ਖਾਤ੍ਰਿ ਨ ਜਮ ਕੀ ਚੋਟ ॥੧॥ ਰਹਾਉ॥
ਕਾਟੇ ਕਰਮ ਕਾਲ ਭੈ ਚੂਕਾ, ਆਸਾ ਡਾਇਣ ਮਾਰੀ।
ਮਨਸਾ ਨਾਰੀ ਕਰ ਬਸ ਰਾਖੀ, ਮਨ ਬਿਸੀਅਰ ਬਿਸੁ ਹਾਰੀ ॥੨॥
ਆਠੁ ਜਾਮੁ ਨਗਰ ਜੋ ਮੂਠੈ, ਪੰਚ ਬਲੀ ਬਟਬਾਰੇ।
ਸ਼ਬਦ ਗਿਆਨ ਗੁਰ ਭਇਆ ਬਸੀਲਾ, ਅਬ ਸੋ ਮੀਤ ਹਮਾਰੇ ॥੩॥...
ਨਿਰਤਿ ਸੁਰਤਿ ਦੋ ਆਸਨ ਬੈਠੀ, ਪਵਨ ਗਗਨ ਘਰ ਛਾਇਆ।
'ਮਾਢ੍ਹੂ' ਮਗਨ ਨਾਮ ਰਸ ਮਾਤੇ, ਅਜਰ ਅਮਰ ਘਰੁ ਪਾਇਆ ।੭।
(ਪਤ੍ਰਾ ੧)

ਅੰਤ—ਵਿਗ੍ਯਨ (ਰੂਪ) ਤਹਿ ਅੰਤਰ ਜਾਮੀ । ਬਿਸ ਰੂਪ ਹਰਿ ਪਾਰਗ੍ਰਾਮੀ ।
ਭੂਖਤ ਭੂਖਨ ਆਯੁਧ ਸੰਗਾ । ਚਤਰ ਭੁਜੀ ਪੀਤਾਂਬਰ ਅੰਗਾ ॥
(ਪਤ੍ਰਾ ੧੬੭)

ਇਸ ਤੋਂ ਬਾਦ ਇਸੇ ਪਤ੍ਰੇ ਦੇ ਅਗਲੇ ਪਾਸੇ ਮੋਹਿਨ ਕਵੀ ਦਾ ਇਕ ਪਦਾ ਦਰਜ ਹੈ—

ਚੜੋ ਤੁਮ ਰੇਲ ਫਕਰਾਨੀ, ਜੁ ਚਲਤੀ ਚਾਲ ਨਿਯਾਰੀ ਹੈ ।
ਜਹਾਂ ਜਾਨੇ ਕਾ ਜੀ ਤੁਮ (ਾ) ਰਾ, ਵਹਾਂ ਬਿਨ ਟਿਕਟ ਜਾਰੀ ਹੈ ॥੧॥......
ਜੋ ਅਸਟੇਸ਼ਨ ਖ਼ਮੋਸ਼ੀ ਕਾ ਖੜੇ ਹੈ ਖ਼ੁਦ ਬਖ਼ੁਦ ਵਾਹ ਸੇਂ ।
'ਮੋਹਿਨ' ਅਬ ਵਕਤ ਚੜ੍ਹਨੇ ਕਾ, ਕਰੋ ਜਲਦੀ ਤਿਆਰੀ ਹੈ ॥੬੬॥

ਕਵੀ ਸੰਤ ਮਾੜੂ ਦਾਸ, ਜਿਸ ਨੇ ਇਹ ਭਜਨ-ਸੰਗ੍ਰਹਿ ਲਿਖਿਆ, ਸਿੱਖਾਂ ਵਿਚੋਂ ਬਾਬਾ ਰਾਮ ਰਾਇ ਦੀ ਸੰਪ੍ਰਦਾਇ ਦਾ ਇਕ ਸਾਧੂ ਸੀ । ਇਸੇ ਗੱਲ ਦੀ ਪੁਸ਼ਟੀ ਲਈ ਉਸ ਨੇ ਇਸ ਪੁਸਤਕ ਦੇ ਮੁੱਢ ਵਿਚ ਹੀ "ਸ੍ਰੀ ਗੁਰੂ ਕਰਤਾ ਪੁਰਖ ਰਾਮ ਰਾਇ ਲਿਖ ਕੇ ਆਪਣੇ ਆਪ ਨੂੰ ਬਾਬਾ ਰਾਮਰਾਇ ਦਾ ਅਨੁਯਾਈ ਦੱਸਿਆ ਹੈ । ਇਸ ਤੋਂ ਬਿਨਾਂ ਸੰਤ ਮਾੜੂ ਦਾਸ ਦੀ ਹੋਰ ਵੀ ਬਹੁਤ ਸਾਰੀ ਬਾਣੀ ਮਿਲਦੀ ਹੈ ।(ਦੇਖੋ, ਪੰਜਾਬੀ ਹੱਥ ਲਿਖਤਾਂ ਦੀ ਸੂਚੀ, ਭਾਗ ਪਹਿਲਾ, ੧੯੬੧, ਸਫ਼ੇ ੨੪੦-੪੧) ।

## ੧੦੩. ਪਰਚੀ ਮਹਾ ਸੁੰਦਰ ਸਚਿਆਰ ਜੀ ਕੀ ਨੰ: ੫੦੩੯

ਲੇਖਕ—ਸੇਵਾ ਰਾਮ, ਅੱਡਣ ਸ਼ਾਹੀ ।

ਆਕਾਰ—$6\frac{3}{4}''\times4''$, ਲਿਖਤ $5\frac{1}{2}''\times3''$ ।

ਵੇਰਵਾ—ਪਤ੍ਰੇ ੨੬੧; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਦੇ ਅੱਧ ਵਿਚਕਾਰ ਕੁਝ ਪਤ੍ਰੇ ਸਿਰੇ ਤੋਂ ਭੁਰੇ ਹੋਏ, ਜਿਸ ਕਰਕੇ ਕਈ ਸਫ਼ਿਆਂ ਦੇ ਅੱਖਰ ਵੀ ਕਟ ਗਏ ਹਨ, ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ, ਪਰ ਸਭ ਤਰ੍ਹਾਂ ਪੂਰਣ ਹੈ ।

ਸਮਾਂ—ਸੰਮਤ ੧੯੯੯ ਬਿ. । ਲਿਖਾਰੀ—ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਪਰਚੀ ਮਹਾ ਸੁੰਦਰ ਸਚਿਆਰ ਜੀ ਕੀ । ਵਾਰਤਾ ਹੈ ਜੋ ਏਕ ਸਮੇ ਆਚਾਰਜ ਆਪਨੇ ਦੁਇ ਬਾਲਕਹੁ ਸਾਥ ਪ੍ਰੀਤ ਕਰਤਾ ਥਾ । ਤਿਸੀ ਸਮੇ ਉਸ ਕਉ ਆਕਾਸ ਬਾਨੀ ਹੂਈ ਜੋ ਤੂ ਇਨ

ਕੇ ਸਾਥ ਪ੍ਰੀਤ ਨ ਕਰਿ। ਕਾਹੇ ਤੇ ਜੋ ਏਕ ਕਉ ਵਿਖ ਦੇਇ ਮਾਰਹਿਗੇ ਅਰ ਦੂਸਰੇ ਕਾ ਉਦਿਆਨ ਮਹਿ ਸਿਰ ਕਾਟਹਿਗੇ। (ਪਤ੍ਰਾ ੧)

ਅੰਤ—ਜਲ ਥਲ ਮਾਹਿ ਤਾਹਿ ਜੋਤਿ ਜਾਗ੍ਰਤ ਸਦਾ,
ਘਟਿ ਘਟਿ ਮਾਂਹਿ ਰਮਤਾ ਰਾਮ ਸੂਝੇ।
ਤਾ ਬਿਨਾ ਨਹੀ ਦੂਸਰੋ ਦੇਖੀਐ ਜੀ,
ਮਨ ਬਚਨ ਕਰਮ ਕਰਿ ਤਾਹਿ ਪੂਜੇ।

ਅਥ ਪਰਚੀ ਮਹਾ ਸੁੰਦਰ ਸਚਿਆਰ ਜੀ ਕੀ ਸਮਾਪਤੰ। ਸੰਪੂਰਨੰ। ਸ੍ਰੀ ਰਾਮ ਜੀ ਸਤ ॥ ਦੋਹਰਾ ॥

ਮਨ ਕੀ ਵਾਗ ਨ ਹਾਥ ਹੈ, ਦਉੜਤ ਦਹਿ ਦਿਸ ਠਉਰ।
ਅਖਰ ਵਧ ਘਟ ਸੋਧ ਕੈ, ਖਿਮਾ ਕਰੋ ਹਮ ਓਰ ॥

੧੮੯੯, ਅਸੂ ਦਿਨ ੮ (ਪਤ੍ਰਾ ੨੬੧)

ਇਹ ਰਚਨਾ ਜੋ ਪੰਜਾਬੀ ਗੱਦ ਦਾ ਪੁਰਤਨ ਨਮੂਨਾ ਹੈ, ਅਜੇ ਤਕ ਕਿਤੇ ਪ੍ਰਕਾਸ਼ਿਤ ਨਹੀਂ ਹੋਈ।

## ੧੦੪. ਪਾਰਸ ਭਾਗ (ਅਧੂਰਾ) ਨੰ:

(ਸੁਖਨ ਫ਼ਕੀਰਾਂ ਕੇ ਆਦਿ ਸਮੇਤ)

ਲੇਖਕ—ਸਾਈਂ ਅੱਡਣ ਸ਼ਾਹ।

ਆਕਾਰ—$11\frac{3}{4}'' \times 10\frac{3}{4}''$, ਲਿਖਤ $9'' \times 7''$।

ਵੇਰਵਾ—ਪਤ੍ਰੇ ਪਾਰਸ ਭਾਗ, ੨੩੧, ਸੁਖ਼ਨ ਫ਼ਕੀਰਾਂ ਕੇ (ਅੱਡਣ ਸ਼ਾਹ) ੨੩੧-੪੦, ਸਤਿਗੁਰ ਉਸਤਤਿ (ਹਾਕਮ) ੨੬੧-੬੩, ਸ੍ਰੀ ਭਗਤ ਪ੍ਰਹਿਲਾਦ ਗਾਥਾ (ਹਾਕਮ) ੨੪੩-੫੮, ਸ੍ਰੀ ਜਗਤ ਵੈਰਾਗ (ਹਾਕਮ) ੨੫੮-੬੩; ਪ੍ਰਤੀ ਸਫ਼ਾ ੧੬ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਸਿਰਲੇਖ, ਵਿਸ਼ਾਮ-ਚਿੰਨ੍ਹ ਤੇ ਛੰਦਾਂ ਦੇ ਨਾਂ ਲਾਲ ਸਿਆਹੀ ਨਾਲ ਅੰਕਿਤ; ਹਾਸ਼ੀਆ ਲਾਲ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ। ਪਾਰਸ ਭਾਗ ਨੌਵੇਂ ਸਰਗ ਤੋਂ ਸ਼ੁਰੂ ਹੋਣ ਕਰ ਕੇ ਅਧੂਰਾ ਹੈ, ਕਿਉਂਕਿ ਪਹਿਲੇ ੮ ਸਰਗ ਇਸ ਵਿਚ ਨਹੀਂ ਹਨ।

ਸਮਾਂ—ਪੁਸਤਕ ਇਕ ਸੌ ਸਾਲ ਤੋਂ ਵੱਧ ਪੁਰਾਣੀ ਹੈ। ਲਿਖਾਰੀ—ਨ ਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥ ਨਾਵੇ ਸਰਗ ਵਿਖੇ ਅਭਿਮਾਨ ਅਰ ਅਹੰਕਾਰ ਕਾ ਉਪਾਵ ਵਰਨਨ ਹੋਵੇਗਾ। ਤਾਂ ਤੇ ਜਾਣ ਤੂੰ ਜੋ ਅਭਿਮਾਨ

ਅਰ ਆਪ ਕੋ ਵਿਸੇਖ ਜਾਨਣੇ ਦਾ ਸੁਭਾਉ ਮਹਾ ਨਿੰਦ ਹੈ। (ਪਤ੍ਰਾ ੧)

ਅੰਤ—ਬਹੁੜ ਸਿਬਲੀ ਕਹਾ, "ਤੁਮ ਝੂਠੇ ਮਿਤ੍ਰ ਹੋ, ਕਾਹੇ ਤੇ ਜੋ ਮਿਤ੍ਰ ਕੇ ਦੁਖ ਵਿਖੇ ਮਿਤ੍ਰ ਕਉ ਦੁਖ ਨਹੀਂ ਭਾਸਤਾ।" ਇਤ ਸ੍ਰੀ ਪਾਰਸ ਭਾਗ ਸੰਪੂਰਨ, ਸਮਾਪਤੰ, ਸ੍ਰੀ ਪ੍ਰਮਾਤਮਨੇ ਨਮਾ: । ਹਰਹਰਹਰ । ਧੰਨ ਗੁਰੂ, ਸਤਿਗੁਰੂ ।...
(ਪਤ੍ਰਾ ੨੨੧)

## (ਅ) ਸੁਖ਼ਨ ਫ਼ਕੀਰਾਂ ਕੇ (ਅੱਡਣ ਸ਼ਾਹ) ✓

ਆਰੰਭ—੧ੴ ਸਤਿਗੁਰ ਪ੍ਰਸਾਦਿ । ਸੁਖਨ ਫ਼ਕੀਰਾਂ ਕੇ ਲਿਖੇ । ਬਚਨ ਹੈ ਹਜਰਤ ਅਲੀ ਸਿਰਦਾਰ ਧਰਮ ਵਾਲੇ ਦਾ ।... ... (ਪਤ੍ਰਾ ੨੩੧)

ਅੰਤ—ਏਹ ਖਸਲਤ ਮਜੂਬਾ ਦੀ ਹੈ। ਸੁਖਨ ਫ਼ਕੀਰਾਂ ਦੇ ਸੰਪੂਰਨ ਹੋਏ।
(ਪਤ੍ਰਾ ੨੪੦)

## (ੲ) ਸਤਿਗੁਰ ਉਸਤਤਿ (ਹਾਕਮ ਕਵੀ)

ਆਰੰਭ—੧ੴ ਸਤਿਗੁਰ ਪ੍ਰਸਾਦਿ । ਸਤਿਗੁਰ, ਸਦਗੁਰੂ ਜੀ ਸਹਾਇ । ਅਬ ਸਤਿਗੁਰ ਉਸਤਤਿ ਲਿਖ੍ਯਤੇ ॥ ਦੋਹਰਾ ॥ ਸਤਿਗੁਰ ਸਦ ਤੁਮ ਕੋ ਸਦਾ... ...। (ਪਤ੍ਰਾ ੨੪੦)

ਅੰਤ—ਮੈ ਦਾਸਨ ਕੋ ਦਾਸ ਅਤਿ, ਹੇ ਗੁਰ ਦੀਨ ਦਿਆਲ ।
'ਹਾਕਮ' ਤੁਮਰੀ ਸਰਣ ਗੁਰ, ਦੀਜੈ ਨਾਮ ਉਦਾਰ ॥੩੦॥
ਇਤਿ ਸ੍ਰੀ ਸਤਿਗੁਰ ਉਸਤਤਿ ਸਮਾਪਤੰ । ਸੁਭੰਮਸਤ । ਸ੍ਰੀ ਪ੍ਰਮਾਤਮਨੇ ਨਮ: ।
(ਪਤ੍ਰਾ ੨੪੩)

## (ਸ) ਸ੍ਰੀ ਭਗਤ ਪ੍ਰਹਿਲਾਦ ਗਾਥਾ (ਹਾਕਮ ਕਵੀ)

ਆਰੰਭ—ੴ ਸ੍ਰੀ ਗਣੇਸਾ ਨਮਾ: । ਸ੍ਰੀ ਗੌਰੀ ਦੇਵ ਸ੍ਰਾਰਸਤਿਨ । ੧ੴ ਸਤਿਗੁਰ ਪ੍ਰਸਾਦਿ । ਅਥ ਸ੍ਰੀ ਭਗਤ ਪ੍ਰਹਿਲਾਦ ਕ੍ਰਿਤ ਲਿਖ੍ਯਤੇ । ਅਥ ਮੰਗਲਾਚਰਣ ਆਦ ਕੋ ਲਿਖਤੇ । ਸਦਾ ਆਦ ਸੇ ਅੰਤ ਨਮਾਮ ਪੂਰੇ ... ... (ਪਤ੍ਰਾ ੨੪੩)

ਅੰਤ—ਦੋਹਰਾ ॥ ਕਰੋ ਖਿਮਾ ਪ੍ਰਨਮੇ ਪ੍ਰਭੂ, ਬ੍ਰਿਧ ਲਜ ਪਾਲੋ ਅਪੀ ।
ਹਾਕਮ ਦੀਜੈ ਸੰਗ ਜਨ; ਸਦ ਨਾਮ ਤੇਰੋ ਜਪੀ ॥੩੯॥

ਇਤਿ ਸ੍ਰੀ ਪ੍ਰੰਲਾਦ ਗਾਥਾ ਵਰਨਨੰ ਹਾਕਮ ਵਿਰਚਤੰ ਪੰਚਮੋ ਬਿਸ੍ਰਾਮ ਸਮਾਪਤੰ । ਇਤ ਸ੍ਰੀ ਪ੍ਰਹਲਾਦ ਗਾਥਾ ਸੰਪੂਰਨੰ ॥ (ਪਤ੍ਰਾ ੨੫੮)

## (ਹ) ਸ੍ਰੀ ਜਗਤ ਵੈਰਾਗ (ਹਾਕਮ ਕਵੀ)

ਆਰੰਭ—੧ਓ ਸਤਿਗਰ ਪ੍ਰਸਾਦਿ । ਖਿਤ ਸ੍ਰੀ ਜਗਤ ਵੈਰਾਗ ਕ੍ਰਿਤ ਹਾਕਮ ਲਿਖਤੇ । ਸਤਿਗੁਰ ਜੀ ਨਮ: ॥ ਦੋ ॥ ਪ੍ਰਭ ਦੇਵ ਮੇਰੀ ਨਮੋ, ਸਤਿਗੁਰ ਜੀ ਨਮੋ ਤੋਹ ।... ... (ਪਤ੍ਰਾ ੨੫੮)

ਅੰਤ—ਗੁਰਮੁਖ ਨਾਮ ਵਸੇ ਜਿਨ ਹੀ ਰਿਦ, ਸੋਈ ਪੁਰਖ ਭਉ ਪਾਰ ਲੰਘੀਜੈ ॥੧੬॥ (ਪਤ੍ਰਾ ੨੬੩)

## ੧੦੫. ਫੁਟਕਲ ਸ਼ਬਦ-ਸ਼ਲੋਕ ੬੩੧੫

(ਸੀਹਰਫ਼ੀ ਬੁਲ੍ਹਾ ਸ਼ਾਹ, ਵਿਸ਼ਨੂ ੨੮ ਨਾਮ ਸਤੋਤ੍ਰ ਆਦਿ ਸਮੇਤ)

ਲੇਖਕ—ਭਗਤ ਰਵਿਦਾਸ ਆਦਿ ।

ਆਕਾਰ—7″×4″, ਲਿਖਤ 5″×3¼″ ।

ਵੇਰਵਾ—ਪਤ੍ਰੇ ਫੁਟਕਲ ਸ਼ਬਦ-ਸ਼ਲੋਕ ੧੨; ਸੀਹਰਫ਼ੀ ਬੁਲਾ ਸ਼ਾਹੁ ਕੀ ੯, ਰਾਮਾਨੰਦ ਨੀਮਾਨੰਦ ਸੁਾਮੀ (ਕਵਿ ਦੱਤ ਦਾਸ) ੯-੧੩, ਸਤੋਤ੍ਰ ਗੁਰੂ ਨਾਨਕ ੧੩-੧੫,ਧ੍ਰੂਅ ਸਤੋਤ੍ਰ ੧੫-੨੦, ਮਾਰੂ ਮਹਲਾ ੫ ਦਾ ਸ਼ਬਦ ੨੦-੨੩, ਨਾਰਾਇਣ ਉਪਨਿਸ਼ਦ ੨੩-੩੦,ਗੋਸਟਿ ਗੁਰੂ ਬਾਬੇ ਨਾਨਕ ਅਤੇ ਮਰਦਾਨੇ ਰਬਾਬੀ ਕੀ ੧-੨੧,ਕੇਸਾ ਦੀ ਮਹਿਮਾ ਆਦਿ ੨੨-੨੬,ਜੀਵਨ ਮੁਕਤਿ ਗ੍ਰੰਥ (ਖੇਮ ਕਵੀ) ੧-੭,ਫੁਟਕਲ ਸ਼ਬਦ ੭-੧੦ ਅਪ੍ਰੋਖ ਅਨੁਭਵ(ਸ਼ੰਕਰਾਚਾਰਜ) ੫੩-੬੪, ਬਿਗਿਆਨ ਗੀਤਾ (ਦਿਆਲ ਅਨੇਮੀ) ੬੪-੮੩, ਵਸਿਸ਼ਟ ਵਚਨ ੮੪-੮੭; ਫੇਰ ਦੋ ਰੰਗੀਨ ਚਿਤ੍ਰ: (੧) ਦੇਵੀ-ਮਹਿਖਾਸੁਰ ਜੁੱਧ; ਤੇ (੨) ਸ਼ੇਸ਼ ਨਾਗ ਦੀ ਸਿਹਜਾ ਉਤੇ ਲੱਛਮੀ ਨਾਰਾਇਣ ਤੇ ਬ੍ਰਹਮਾ, ਫੁਟਕਲ ਸ਼ਬਦ ਪਤ੍ਰੇ ੧੬, ਆਤਮ ਸਿੱਧਾਂਤ (ਲੇਖਕ-ਨਾ ਮਾਲੂਮ) ੬੨, ਕਾਫ਼ੀਆਂ ਸ਼ਾਹ ਹੁਸੈਨ ਤੇ ਸ਼ਬਦ ਹਜ਼ਾਰੇ ਦੇ ਪਾਤਸ਼ਾਹੀ ੧੦, ਪਤ੍ਰੇ ੭ ਖਾਲੀ ਪਤ੍ਰੇ ੫, ਧਿਆਉ ਪ੍ਰਾਣ ਸੰਗਲੀ ਕਾ (ਦੇਹੀ ਕਾ ਬੀਚਾਰ) ਮ: ੧, ੪-੪੦ (੩੬), ਸੀਹਰਫ਼ੀ ਗੋਪੀ ਚੰਦ ਜੀ ਕੀ (ਗੰਗਾ ਰਾਮ) ੪੦-੪੧, ਖ਼ਾਲੀ ਪਤ੍ਰੇ ੩, ਫਟਕਲ ਸ਼ਬਦ ਪਤ੍ਰੇ ੨, ਸਵੈਯੇ ਪਾਤਸ਼ਾਹੀ ਦੂਜੀ ਕੇ ਪਤ੍ਰੇ ੪, ਉਪਦੇਸ਼ ਪੰਚਕ (ਸ਼ੰਕਰਾਚਾਰਜ) ਪਤ੍ਰੇ ੨, ਰਾਗ ਮਾਲੀ ਗਾਉੜਾ ਮਹਲਾ ੫ ਆਦਿ ਦੇ ਸ਼ਬਦ ੬, ਕੁੱਲ ਪਤ੍ਰੇ ੨੭੭; ਪ੍ਰਤੀ ਸਫ਼ਾ ੭-੧੧

ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼, ਪਰ ਕਈ ਥਾਵੇਂ ਅਸ਼ੁੱਧ; ਹਾਸ਼ੀਆ ਕਈ ਥਾਵੇਂ ਸਾਦਾ ਬਗ਼ੈਰ ਲਕੀਰਾਂ ਤੇ ਕਈ ਥਾਵੇਂ ਰੰਗੀਨ ਜਾਂ ਸਾਦੀਆਂ ਲਕੀਰਾਂ ਵਾਲਾ; ਪਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੌ ਕੁ ਸਾਲ ਪੁਰਾਣੀ ਪੁਸਤਕ ਹੈ । ਲਿਖਾਰੀ—ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸਬਦ । ਜਬ ਦੇਖਾਂ ਤਬ ਰਾਮੈ ਰਾਮ । ਰਾਮ ਮੰਦਰ ਮਹਿ ਖੇਲੈ ਰਾਮ ।... ... (ਪਤ੍ਰਾ ੧)

ਅੰਤ—ਹਨੂ ਹਾਂਕ ਨਰ ਹੀਣ ਹੋਤਿ, ਕਾਰਨ ਹੋਇ ਨਿਹਕਾਮ ।
ਰਜਬ ਨਰ ਪ੍ਰਬੋਧੀਐ, ਬੋਧ ਨ ਦੀਜੈ ਬਾਮ ॥
ਅਜਨਮਕਾ ਪਾਪ ਨਾਸਨੀ । ਪੰਜਾ ਅਖਰਾਂ ਉਤੇ ਨਾਂ ਰਖੀਐ ।
(ਪਤ੍ਰਾ ੨੭੭)

## ੧੦੯. ਬਚਨ ਗੋਬਿੰਦ ਲੋਕਾਂ ਦੇ ਨੰ: ੬੬੪੭

(ਬਾਣੀ ਗੁਰੂ ਤੇਗ ਬਹਾਦੁਰ ਜੀ ਆਦਿ ਸਮੇਤ)

ਲੇਖਕ—ਨਾ ਮਾਲੂਮ ।

ਆਕਾਰ—7″×5$\frac{1}{4}$″, ਲਿਖਤ 5″×3$\frac{1}{2}$″ ।

ਵੇਰਵਾ—ਪਤ੍ਰੇ ਬਚਨ ਗੋਬਿੰਦ ਲੋਕਾਂ ਦੇ ੯੪,ਸ਼ਬਦ-ਸ਼ਲੋਕ ਮਹਲਾ ੯ ਦੇ ੯੫-੧੨੪ ਤੇ ਵਾਧੂ ਪਤ੍ਰੇ ਸ਼ਬਦ-ਸਲੋਕ ਮਹਲਾ ੯ ਤੇ ਵਚਨ ਗੁਵਿੰਦ ਲੋਕਾਂ ਦੇ ਸਮੇਤ ੧੪, ਕੁੱਲ ਪਤ੍ਰੇ ੧੩੮; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਸਾਧਾਰਣ ਜਿਲਦ; ਪੁਸਤਕ ਅੱਛੀ ਹਾਲਤ ਵਿਚ ਹੈ ।

ਸਮਾ—੧੯ਵੀਂ ਸਦੀ ਬਿ. । ਲਿਖਾਰੀ—ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਵਚਨ ਗੁਵਿੰਦ ਲੋਕਾਂ ਦੇ । ਅਸੰਖ ਜੀਵ ਮੋਹੁ ਮਾਇਆ ਕੀ ਨਿੰਦ੍ਰਾ ਮਹਿ ਸੂਤੇ ਪੜੇ ਹੈ । ਕੋਈ ਵਿਰਲਾ ਪੁਰਖ ਇਸ ਨਿੰਦ੍ਰਾ ਤੇ ਜਾਗਿਆ ਹੈ ।... ... (ਪਤ੍ਰਾ ੧)

ਅੰਤ—ਅਤੇ ਸੁਭ ਗੁਣ ਇਤਨੇ ਕਰ ਜਿਤਨਾਂ ਸਾਂਈਂ ਨਾਲ ਕੰਮ ਹਈ । ਵਚਨ ਗੁਵਿੰਦ ਲੋਕਾਂ ਦੇ ਸਮਾਪਤੰ ॥੧੨੩॥ (ਪਤ੍ਰਾ ੯੪)

ਇਸ ਤੋਂ ਅੱਗੇ ਪਤ੍ਰਾ ੧੨੪ ਤੋਂ ਵਾਧੂ ੧੪ ਪਤ੍ਰਿਆਂ ਤਕ ਸ਼ਬਦ-ਸ਼ਲੋਕ ਮਹਲਾ ੯ ਤੇ ਵਚਨ ਗੁਵਿੰਦ ਲੋਕਾਂ ਦੇ ੩੮ ਦਰਜ ਹਨ । ਆਖ਼ਰੀ ਵਾਧੂ ਪਤ੍ਰੇ ਇਸ ਪੁਸਤਕ ਵਿਚ ਦੂਹਰੀ ਪ੍ਰਤੀ ਹੋਣ ਤੋਂ ਬਿਨਾਂ ਹੋਰ ਕੋਈ ਅਹਿਮੀਅਤ ਨਹੀਂ ਰਖਦੇ ।

## ੧੦੭. ਭਗਤ ਮਾਲਾ ਸਟੀਕ ਨੰ: ੬੮੨੬

ਮੂਲ ਲੇਖਕ—ਕਵਿ ਨਾਭਾ ਜੀ ।

ਟੀਕਾਕਾਰ—ਕਵਿ ਕੀਰਤ ਸਿੰਘ ।

ਆਕਾਰ—$12\frac{3}{4}'' \times 6\frac{3}{4}''$, ਲਿਖਤ $10'' \times 5''$ ।

ਵੇਰਵਾ ਪਤ੍ਰੇ ੫-੨੪੪ (੨੪੦); ਪ੍ਰਤੀ ਸਫ਼ਾ ੧੪ ਸਤਰਾਂ; ਕਾਗ਼ਜ਼ ਕਸ਼ਮੀਰੀ ਹਲਕਾ; ਲਿਖਤ ਪੁਰਾਣੀ ਤੇ ਸਾਧਾਰਣ, ਜੋ ਕਈ ਥਾਵੀਂ ਅਸ਼ੁੱਧ ਵੀ ਹੈ; ਹਾਸ਼ੀਆ ਸਾਦਾ ਰੰਗੀਨ ਤੇ ਕਾਲੀਆਂ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਂ ਤੇ ਅੰਕ ਆਦਿ ਲਾਲ ਸਿਆਹੀ ਨਾਲ ਅੰਕਿਤ; ਕਾਗ਼ਜ਼ ਕਈ ਥਾਵੀਂ ਦੀਮਕ ਖ਼ੁਰਦਾ ਜਿਸ ਕਰ ਕੇ ਪਤ੍ਰਿਆਂ ਉਤੇ ਛੇਕ ਪਏ ਹੋਏ; ਪੁਸਤਕ ਸਜਿਲਦ, ਜੋ ਅਧੂਰੀ ਤੇ ਸਾਧਾਰਣ ਹਾਲਤ ਵਿਚ ਹੈ ।

ਸਮਾਂ—੧੯ਵੀਂ ਸਦੀ ਬਿ. । ਲਿਖਾਰੀ—ਨਾ ਮਾਲੂਮ ।

ਆਰੰਭ—(ਮੁੱਢਲੇ ਚਾਰ ਪਤ੍ਰੇ ਗੁਮ) ਦਾ ਮੁਹਿ ਨਿਕਟ ਨਿਵਾਸੀ ।
ਤੁਵ ਗੁਨ ਗਾਵੈ ਦੇਵ ਜਛਜ ਕਿੰਨਰ ਸੁਖ ਰਾਖੀ ।

(ਪਤ੍ਰਾ ੫)

ਅੰਤ—ਅਚਯੁਤ ਕੁਲ ਜਸ ਏਕ ਬੇਰ ਹੀ ਜਾਕੀ ਮਤਿ ਅਨੁਰਾਗੀ ।
ਉਨ ਕੀ ਭਗਤਿ ਭਜਨ ਸੁਕ੍ਰਿਤ ਕੋ ਨਿਸ... ... ... ... ।

(ਪਤ੍ਰਾ ੨੪੪)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਇਸ ਹੱਥ ਲਿਖਿਤ ਦਾ ਨਹੀਂ ਮਿਲਦਾ ਜਿਸ ਕਰਕੇ ਇਹ ਪ੍ਰਤੀ ਅਧੂਰੀ ਹੈ ।

## ੧੦੮. ਭਗਤ ਮਾਲਾ ਭਾਖਾ ਸਟੀਕ ਨੰ: ੭੮੦

ਮੂਲ ਲੇਖਕ—ਕਵਿ ਨਾਭਾ ਜੀ ।

ਟੀਕਾਕਾਰ—ਕਵਿ ਕੀਰਤ ਸਿੰਘ ।

ਆਕਾਰ—$6\frac{1}{2}'' \times 4\frac{1}{4}''$, ਲਿਖਤ $4\frac{1}{4} \times 3\frac{1}{4}''$ ।

ਵੇਰਵਾ—ਪਤ੍ਰੇ ਪੰਜ ਪਤ੍ਰਿਆਂ ਦੇ ਤਤਕਰੇ ਸਹਿਤ ੫੫੦, ਵੈਸੇ ਮੂਲ ਪੁਤਸਕ ਦੇ ਪਤ੍ਰੇ ੫੪੫; ਪ੍ਰਤਿ ਸਫ਼ਾ ੧੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਪਰ ਕਿਤੇ ਕਿਤੇ ਅਸ਼ੁੱਧੀਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਰੰਗੀਨ ਤੇ ਕਾਲੀਆਂ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ । ਇਹ ਸਟੀਕ ਪੁਸਤਕ ਇਕ ਵੇਰ ਗੁਰਮੁਖੀ ਅੱਖਰਾਂ ਵਿਚ ਛਪ ਵੀ ਚੁੱਕੀ ਹੈ ।

ਸਮਾਂ—ਸੰਮਤ ੧੮੯੬ ਬਿ: । ਲਿਖਾਰੀ—ਨਾ ਮਾਲੂਮ ।

ਆਰੰਭ—(ਮੁੱਢਲੇ ਪੰਜ ਪਤ੍ਰੇ ਤਤਕਰੇ ਦੇ ਛੱਡ ਕੇ) ੧ ਓ ਸਤਿਗੁਰ ਪ੍ਰਸਾਦਿ । ਸ੍ਵਸਤਿ ਸ੍ਰੀ ਗਣੇਸਾਯ ਨਮ: । ਅਥ ਭਗਤ ਮਾਲ ਭਾਖਾ ਸਟੀਕ ਲਿਖ੍ਯਤੇ । ਟੀਕਾਕਾਰ ਕੋ ਮੰਗਲਾਚਰਨ ॥ ਛਪੈ ॥ ਗੁਰ ਗਨਪਤਿ ਗੋਵਿੰਦ ਗਿਰਾ ਚਰਨਨ ਸਿਰਨਾਉ ... (ਪਤ੍ਰਾ ੧)

ਅੰਤ—ਜੈ ਕ੍ਰਿਪਾ ਧਾਮ ਜੈ ਸਯਾਮ ਰਿਦ੍ਹ, ਭਗਤ ਕਮਲ ਅਲਿ ਰੂਪ ਵਸ ॥ ੪ ॥ ਇਤਿ ਸ੍ਰੀ ਭਗਤ ਮਾਲ ਮੂਲ ਕ੍ਰਿਤ ਸ੍ਰੀ ਨਾਭਾ ਜੀ ਕੀ, ਟੀਕਾ ਕਵਿ ਕੀਰਤ ਸਿੰਘ ਕੀ ਸੰਪੂਰਨੰ । ਸੁਭਮਸਤੁ । ਹਰੇ ਕ੍ਰਿਸਨ ਜੀ । ਸੰਮਤ ੧੮੯੬ । ਮਹੀਨਾ ਅਸੂ ਸੁਦੀ ੪ ਚੌਥ, ਪੋਥੀ ਸੰਪੂਰਣੰ । ਲਿਖਾਰੀ ਕੀ ਭੁਲ ਚੁਕ ਬਖਸ ਕਰ ਪੜਨੀ । ਜੈ ਨਾਰਾਇਣ । (ਪਤ੍ਰਾ ੫੪੫)

## ੧੦੯. ਭਗਤਿ ਮਾਲ ਭਾਖਾ ਸਟੀਕ ਨੰ: ੬੮੬੧

ਲੇਖਕ—ਸ੍ਰੀ ਨਾਰਾਯਣ ਦਾਸ ।

ਟੀਕਾਕਾਰ—ਪ੍ਰਿਯਾ ਦਾਸ ।

ਆਕਾਰ—$5\frac{3}{4}''\times9\frac{3}{4}''$, ਲਿਖਤ $4\frac{1}{4}''\times7\frac{1}{2}''$ ।

ਵੇਰਵਾ—ਪਤ੍ਰੇ ੧੫੬; ਪ੍ਰਤੀ ਸਫ਼ਾ ੧੧ ਸਤਰਾਂ: ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ,; ਹਾਸ਼ੀਆ ਲਾਲ-ਕਾਲੀਆਂ ਲਕੀਰਾਂ ਵਾਲਾ ਅਤੇ ਪਤ੍ਰਾ ੧੧੨ ਤੋਂ ੧੨੬ ਤਕ ਬਗ਼ੈਰ ਲਕੀਰਾਂ ਦੇ; ਸਿਰਲੇਖ, ਛੰਦਾਂ ਦੇ ਨਾਂ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਕਠਿਨ ਸ਼ਬਦਾਂ ਦੀਆਂ ਪੈਰ-ਟੂਕਾਂ ਤੇ ਉਕਾਈਆਂ ਅਨੇਕ ਥਾਵੀਂ ਲਾਲ-ਕਾਲੀ ਸਿਆਹੀ ਨਾਲ ਹਾਸ਼ੀਏ ਉਤੇ ਸੋਧੀਆਂ ਹੋਈਆਂ; ਪੁਸਤਕ ਸਜਿਲਦ, ਜੋ ਆਦਿ ਤੋਂ ਅੰਤ ਤਕ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—੧੯੨੫ ਬਿ: । ਲਿਖਾਰੀ—ਰਾਮ ਰੂਪ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਓ ਸ੍ਵਸਤਿ ਸ੍ਰੀ ਗਣੇਸਾਯ ਨਮ । ਅਥ ਭਗਤਿ ਮਾਲ ਭਾਖਾ ਸਟੀਕ ਲਿਖ੍ਯਤੇ । ਅਥ ਟੀਕਾ ਕਰਤਾ ਕੋ ਮੰਗਲਾਚਰਨ ਤਥਾ ਟੀਕਾਕਾਰ ਪ੍ਰਿਯਦਾਸ ॥ ਕਬਿਤੁ ॥ ਮਹਾ ਪ੍ਰਭੂ ਕ੍ਰਿਸਨ ਚੇਤੰਨ ਮਨ ਹਰਨ ਜੂ ਕੇ... ... (ਪਤ੍ਰਾ ੧)

ਅੰਤ—ਭਕਤ ਸੋ ਵਿਮੁਖਤਾ ਕੋ ਮੁਖ ਨ ਦਿਖਾਯਵੀ ॥ ੯੦੮ ॥

ਇਤਿ ਸ੍ਰੀ ਭਕਤ ਮਾਲ ਭਤਕਿ ਰਸ ਬੋਧਿਨੀ ਟੀਕਾ ਸਮਾਪਤੰ। ਸੁਭਮਸਤੁ ॥
ਦੋਹਰਾ ॥

ਰਾਮ ਰੂਪ ਕਰਿ ਲਿਖਤ ਹੈ; ਸੰਮਤ ਉਨੀ ਪਚੀਸ।
ਫਾਗ ਮਾਸ ਬਿਤ ਪੂਰਵਣ, ਲਿਖਤਮ ਭੋਗ ਇਤੀਸ ॥ ੧ ॥

ਹਰੀ ਹਰ, ਹਰੀ ਹਰ। (ਪੱਤ੍ਰਾ ੧੫੬)

੧੧੦. ਭਗਤ ਮਾਲਾ ਸਟੀਕ (ਭਗਤਿ ਰਸ ਬੋਧਨੀ ਟੀਕਾ) ਨੰ: ੨੬੪੬

ਲੇਖਕ—ਕਵੀ ਨਾਭਾ ਦਾਸ।
ਟੀਕਾਕਾਰ—ਨਾਰਾਇਣ ਦਾਸ (ਪ੍ਰਿਯਾ ਦ ਸ)।
ਆਕਾਰ—$7\frac{1}{2}'' \times 5\frac{1}{4}''$ ਲਿਖਤ $5\frac{1}{4}'' \times 3\frac{3}{4}''$।
ਵੇਰਵਾ—ਪਤ੍ਰ ੨੯੬; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਸਫ਼ੈਦ ਤੇ ਬਦਾਮੀ ਰੰਗ ਦਾ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਛੰਦਾਂ ਦੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਆਦਿ ਤੋਂ ਅੰਤ ਤਕ ਹਰ ਤਰ੍ਹਾਂ ਪੂਰਣ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਰਚਨਾ ਕਾਲ : ਸੰਮਤ ੧੭੬੯ ਬਿ:, ਨਕਲ : ਸੰਮਤ ੧੯੦੭ ਬਿ:। ਲਿਖਾਰੀ-ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਦਿ। ਸ੍ਰੀ ਰਾਮ ਚੰਦ੍ਰਾਯ ਨਮ:। ਲਿਖਯਤੇ ਗ੍ਰੰਥ ਭਗਤਿ ਮਾਲ ਟੀਕਾ। ਟੀਕਾ ਕੇ ਕਰਤਾ ਕੋ ਮੰਗਲਾਚਰਨ ਤਥਾ ਆਗਜ਼ਾ ਨਿਰੂਪਨ ॥ ਕਬਿੱਤੁ ॥

ਮਹਾਂ ਪ੍ਰਭੁ ਕ੍ਰਿਸਨ ਚੈਤੰਨਯ ਮਨ ਹਰਨ ਜੂ ਕੇ
ਚਰਨ ਕੋ ਧਯਾਨ ਮੇਰੇ ਨਾਮ ਮੁਖ ਗਾਈਯੇ ॥... ... (ਪਤ੍ਰਾ ੧)

ਅੰਤ—ਬ੍ਰਿਜ ਜਨ ਪ੍ਰਾਨ ਕਾਨ ਬਾਤ ਯਹ ਕਾਨ ਕਰੌ,
ਭਕਤ ਸੋ ਵਿਮੁਖ ਤਾ ਕੋ ਮੁਖ ਨ ਦਿਖਾਇਵੀ ॥ ੨੯ ॥ ੬੨੯ ॥
ਇਤਿ ਸ੍ਰੀ ਭਕਤ ਮਾਲ ਭਕਤਿ ਰਸ ਬੋਧਨੀ ਟੀਕਾ ਸੰਪੂਰਣਤਾਮਗਾਤ।
(ਲਿਖਾਰੀ ਵਲੋਂ—)

ਸੰਬਤ ਮੁਨਿ ਨਭ ਨਿਸਿ ਮਹੀ, ਸੋਮਵਾਰ ਸੁਖਕਾਰ।
ਹਾੜ ਬਦੀ ਤਿਥ ਚੌਦਸੀ, ਪੋਥੀ ਲਿਖੀ ਸੁਧਾਰ ॥ ੧ ॥

(ਪਤ੍ਰਾ ੨੯੬)

१११. ਭਗਤਿ ਸੁਧਾਸਰ ਨੰ: ੪੨੧੧

ਲੇਖਕ—ਸਾਧੂ ਬਿਧ ਦਾਸ, ਉਦਾਸੀ।

ਆਕਾਰ—12"×10", ਲਿਖਤ 8½"×7½"।

ਵੇਰਵਾ—ਪਤ੍ਰੇ ੩੪੯; ਪ੍ਰਤੀ ਸਫ਼ਾ ੧੯ ਸਤਰਾਂ, ਕਾਗਜ਼ ਦੇਸੀ (ਮੋਟਾ); ਲਿਖਤ ਸਿੱਧੀ ਸਾਦੀ ਜੋ ਕਈ ਥਾਵੀਂ ਅਸ਼ੁੱਧ ਵੀ ਹੈ; ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਪਰ ਜਿਲਦ ਉੱਖੜੀ ਹੋਈ, ਸਿਰਲੇਖ, ਛੰਦਾਂ ਦੇ ਨਾਂ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਮੁੱਢਲਾ ਪਤ੍ਰਾ ਦੂਹਰੇ-ਤੀਹਰੇ ਰੰਗੀਨ ਹਾਸ਼ੀਏ ਵਾਲਾ ਤੇ ਹਾਸ਼ੀਏ ਉਪਰ ਕੁਝੇਰੇ 'ਸ਼੍ਰੀ ਰਾਮ ਜੀ' ਸ਼ਬਦ ਲਿਖੇ ਹੋਏ; ਪਤ੍ਰਾ ੭੭ ਦਾ ਦੂਜਾ ਪਾਸਾ ਖ਼ਾਲੀ; ਪਤ੍ਰੇ ਕਈ ਥਾਵੀਂ ਫਟਣ ਕਰ ਕੇ ਨਵੇਂ ਸਿਰੇ ਚੇਪੀਆਂ ਲਾ ਕੇ ਜੋੜੇ ਹੋਏ।

ਸਮਾਂ—ਰਚਨਾ ਕਾਲ : ਸੰਮਤ ੧੮੭੪—੧੮੮੬ ਬਿ:, ਨਕਲ : ਸੰਮਤ ੧੯੧੯ ਬਿ: । ਲਿਖਾਰੀ-ਭਾਈ ਗੰਡਾ ਸਿੰਘ, ਢਲ । ਸਥਾਨ-ਪਿੰਡ ਦਾਦਨ ਖ਼ਾਨ (ਪਾਕਿਸਤਾਨ-ਪੱਛਮੀ ਪੰਜਾਬ)।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮਾ ਜੀ । ਅਥ ਭਗਤ ਸੁਧਾਸਰ ਭਾਖਾ ਬਰਨਤੇ ॥ ਦੋਹੇਰਾ (ਦੋਹਰਾ) ॥

ਬਾਣੀ ਜੂ ਗਜ ਬਦਨ ਕੋ ਬੰਦੋ ਮਨ ਬਚ ਕਾਂਏ।
ਜਾਂਕੀ ਕ੍ਰਿਪਾ ਕਟਾਛ ਤੇ ਕਾਰਜ ਸੁਫਲ ਸੁਹਾਏ ॥ ੧ ॥

(ਪਤ੍ਰਾ ੧)

ਅੰਤ—ਭਗਤ ਦਾਮ ਬਡ ਪਾਥ ਨਿਧ, ਗੁਰ ਪ੍ਰਤਾਪ ਲਗ ਪਾਰ।
ਚੂਕ ਲਹੋ ਘ੍ਰਿਣ ਧਾਰ ਕਰ, ਪੜੀਏ ਆਪ ਸੁਧਾਰ ॥ ੫੪ ॥
ਇਤ ਸ੍ਰੀ ਭਗਤ ਸੁਧਾਸਰੇ ਨਵਮ ਸੁਪਾਨੇ ਅਵਰਲ ਭਗਤ ਸੰਪਾਦਨ ਭਗਤ ਮਾਲ ਭਗਤਾਜਸ ਗ੍ਰੰਥ ਭਾਸਾ ਸੰਪੂਰਨੰ । ਸੁੰਭਸੰਮਤ (ਸੁਭਮਸਤੁ) ॥ ੨੫ ॥ ਸ੍ਰੀ ਗਣੇਸ ਜੀ ਸਹਾ । ਪੋਥੀ ਲਿਖੀ ਸੰਮਤ ੧੯੧੯ ਮਿਤੀ ਚੇਤਰ ਦਿਨੇ ੭ ਸੰਪੂਰਨ ਹੋਈ । ਭੁਲ ਚੁਕ ਬਖਸਣੀ ॥ ਸੋਰਠਾ ॥ ਲਿਖੀ ਗੰਡਾ ਸਿੰਘ ਢਲ ਵਾਸੀ ਦਾਦਨ ਖਾਨ ਪਿੰਡ । ਬਖਸੋ ਗੁਣ ਜਨ ਸੰਤ, ਭੂਲ ਚੂਕ ਜੋ ਹੈ ਪਰੀ ॥

(ਪਤ੍ਰਾ ੩੪੯)

ਇਸ ਪੁਸਤਕ ਵਿਚ ਹੇਠ ਲਿਖੇ ਅਧਿਆਇ (ਸੋਪਾਨਾਂ) ਦੇ ਕ੍ਰਮ-ਅਨੁਸਾਰ ਸੰਤਾਂ ਭਗਤਾਂ ਤੇ ਅਵਤਾਰਾਂ ਦੇ ਜੀਵਨ ਦਰਜ ਹਨ :—

੧. ਪ੍ਰਥਮ ਸੋਪਾਨ :

ਮੱਛ; ਵਾਰਾਹ, ਨਰ ਹਰਿ, ਨ੍ਰਿ ਸਿੰਘ, ਬਾਵਨ, ਪਰਸ ਰਾਮ, ਰਾਮ, ਕ੍ਰਿਸ਼ਨ, ਬੁੱਧ, ਕਲਕੀ, ਸਨਤ ਕੁਮਾਰ, ਹਗ੍ਰੀਵ, ਨਾਰਦ, ਸ੍ਵੰਭੁਮਨੁ, ਕਪਿਲ, ਪ੍ਰਿਥੂ, ਬਦ੍ਰੀ ਨਾਥ ਤੇ ਬੇਦ ਬਿਆਸ । (ਪਤ੍ਰੇ ੧-੮੪)

੨. ਦ੍ਵਿਤਿਯ ਸੋਪਾਨ :

ਬ੍ਰਹਮਾ, ਸ਼ਿਵ, ਬਿਸ਼ਨੂ ਦੇ ੧੬ ਪਾਰਖਦ, ਭਗਤ ਨਾਭਾ, ਅਜਾਮਲ, ਗਨਕਾ, ਰਾਮਾਨੰਦ, ਕਬੀਰ, ਨਾਮਦੇਵ, ਜੈ ਦੇਵ ਤੇ ਪੀਪਾ । (ਪਤ੍ਰੇ ੮੪-੧੨੭)

੩. ਤ੍ਰਿਤਿਯ ਸੋਪਾਨ :

ਭਗਤ ਧੰਨਾ, ਰਵਿਦਾਸ, ਬਾਲਮੀਕ, ਸਧਨਾ, ਜਟਾਯੂ, ਵਿਭੀਖਨ, ਅੰਬਰੀਖ, ਵਿਦੂਰ, ਸੁਦਾਮਾ ਤੇ ਚੰਦ੍ਰ ਹਾਸ । (ਪਤ੍ਰੇ ੧੨੭-੫੭)

੪. ਚਤੁਰਤ ਸੋਪਾਨ :

ਰਾਜਾ ਹਰੀ ਚੰਦ, ਮੋਰਧਜ, ਰੰਤੀਦੇਵ, ਮਾਈ ਕੁੰਤੀ, ਪਰੀਛਤ, ਮੀਰਾਂ ਬਾਈ, ਕਰਮਾਂਬਾਈ, ਗਿਆਨ ਦੇਵ, ਤ੍ਰਿਲੋਚਨ, ਰੰਕਾ ਬੰਕਾ, ਸ੍ਵੇਤਦੀਪ ਦੇ ਭਗਤ: ਅਚਾਰਜ ਜਮਾਤ, ਗੁਰ ਭਗਤ, ਸ੍ਰੀ ਰੰਗ, ਕ੍ਰਿਸ਼ਨ ਦਾਸ ਪੈਹਾਰੀ, ਕੀਲ ਜੀ, ਅਗ੍ਰਦਾਸ ਤੇ ਸ਼ੰਕਰਾਚਾਰਜ । (ਪਤ੍ਰੇ ੧੫੭-੭੮)

੫. ਪੰਚਮ ਸੋਪਾਨ :

ਸ੍ਵਾਮੀ ਸ਼੍ਰੀ ਧਰ, ਸੂਰ ਦਾਸ, ਬਿਸ਼ਨ ਪੁਰੀ, ਭੂਪ ਸ਼ੇਖਰ: ਲੀਹੀ ਲਕਰਨ ? ਪੁਰਸੋਤਮ ਵਾਸੀ ਮਹਾਰਾਜ, ਸਿਲਮਿਲੇ ਦੇਵ ?, ਉਭੇ ਬਾਈ, ਮਾਮਾ ਭਾਨਜਾ, ਚਤੁਰਭੁਜ ਦੇਵ ਪੰਡਾ, ਕਮ ਧੁਜ, ਜੈਮਲ, ਗੁਪਾਲ, ਨਿਹਕਿੰਚਨ, ਹਰਪਾਲ, ਸਾਖੀ ਗੁਪਾਲ, ਰਾਮਦਾਸ, ਜਸੂ ਸੁਆਮੀ, ਨੰਦ ਦਾਸ, ਭਗੌਤ ਰਾਜਾ, ਗੁਰਨਿਸ਼ਟ, ਸੁਖਾਨੰਦ, ਨਰਹਰੀ ਦਾਸ, ਸੁਰਾਸੁਰ ਨੰਦਨ, ਪਦਮ ਨਾਭ, ਤਤ੍ਵਾ ਜੀ ਮਾਧੋ ਦਾਸ, ਗੁਸਾਈ ਰਘੂ ਨਾਥ, ਕ੍ਰਿਸ਼ਨ ਪ੍ਰਭੂ ਚੈਤੰਨਜ ਤੇ ਸੂਰ ਦਾਸ (ਦੂਜਾ)। (ਪਤ੍ਰੇ ੧੭੮-੨੧੬)

੬. ਖਸ਼ਟਮ ਸੋਪਾਨ :

ਕੇਸ਼ੋ ਦਾਸ, ਸ਼੍ਰੀ ਹਰਿ ਬਿਆਸ, ਬਿੱਠਲ ਦਾਸ, ਕ੍ਰਿਸ਼ਨ ਦਾਸ, ਨਾਰਾਇਣ, ਰੂਪ ਸਨਾਤਨ, ਹਰਿਬੰਸ ਗੁਸਾਈਂ, ਰਸਿਕ ਹਰਿ ਦਾਸ, ਜੀਵ ਗੁਸਾਈਂ, ਪ੍ਰਧਾਨਾ ਬਾਈ, ਤ੍ਰਿਲੋਕ ਨਾਥ, ਬ੍ਰਹਮਚਾਰੀ ਕ੍ਰਿਸ਼ਨ ਦਾਸ, ਕ੍ਰਿਸ਼ਨ ਦਾਸ

ਪੰਡਿਤ, ਰਸਿਕ ਮੁਰਾਰੀ, ਗੁਸਾਈਂ ਕਾਸ਼ੀਸ਼੍ਵਰ, ਖੋਜੀ ਭਗਤ, ਲੱਡੂ ਭਗਤ, ਸੰਤ ਭਗਤ, ਤ੍ਰਿਲੋਕ ਸੁਨਿਆਰਾ, ਪ੍ਰਤਾਪ ਰੁਦ੍ਰ ਗਜਪਤਿ, ਗੋਬਿੰਦਸ੍ਵਾਮੀ, ਗੁੰਜ ਮਾਲੀ, ਮਧੁਕਰ ਸ਼ਾਹ, ਗੁਪਾਲ ਭਗਤ ਤੇ ਲਾਖਾ ਭਗਤ ।

(ਪਤ੍ਰੇ ੨੧੬-੪੦)

੭. ਸਪਤਮ ਸੋਪਾਨ :

ਨਰਸੀ ਭਗਤ, ਮਾਧੋ ਦਾਸ, ਅੰਗਦ ਭਗਤ, ਰਾਜਾ ਚਤੁਰ ਭੁਜ, ਪ੍ਰਿਥੂ ਰਾਜ, ਰਾਮ ਰੇਨ, ਖੇਮਾਲ, ਰਤਨ ਠੌਰ, ਸੰਤ ਦਾਸ ਤੇ ਮੁਰਾਰਿ ਦਾਸ ।

(ਪਤ੍ਰੇ ੨੪੦-੬੦)

੮. ਅਸ਼ਟਮ ਸੋਪਾਨ :

ਤੁਲਸੀ ਦਾਸ, ਮਾਨ ਦਾਸ, ਹਰਿਦਾਸ, ਪਰਸ ਰਾਮ, ਕਰਮਾਨੰਦ ਚਾਰਨ, ਕੋਲ ਅਲ ਚਾਰਨ, ਨਾਰਾਇਨ ਦਾਸ, ਗਦਾਧਰ ਭੱਟ, ਰਾਜਾ ਪ੍ਰਿਥੀਰਾਜ, ਸੀਥਾ, ਮਥੁਰਾਨ੍ਹਿਦਾਸ, ਨਰਤਕ ਨਾਰਾਇਨ ਦਾਸ, ਜੈਤਾਰ ਬਿਦਰ, ਚਤੁਰੋਨਰਾਨ ਸ੍ਵਾਮੀ, ਦੂਵੇ ਤੇ ਰਤਨਾਬਾਈ । (ਪਤ੍ਰੇ ੨੬੦-੮੮)

੯. ਨਵਮ ਸੋਪਾਨ :

ਸੁਰਥ ਸੁਧੰਨਾ, ਤੂਮਰ ਭਗਵਾਨ, ਹਰੀ ਦਾਸ, ਤੁਲਾਧਾਰ, ਗੁਪਾਲ ਦਾਸ, ਬਿਸ਼ਨ ਦਾਸ, ਖੜਗ ਸੈਨ, ਗੰਗਾ ਗੁਪਾਲ, ਕਰਮੇਤੀ ਪ੍ਰੇਮ ਨਿਧਿ, ਬੰਧਕ ਭਗਤ, ਕੇਵਲ ਰਾਮ, ਆਸ ਕਰਨ, ਪਿੰਗਲਾ ਗਨਿਕਾ, ਹਰੀ ਦਾਸ, ਕ੍ਰਿਸ਼ਨ ਦਾਸ, ਪ੍ਰਬੋਧਾਨੰਦ ਸਰਸ੍ਵਤੀ, ਗਦਾਧਰ ਦਾਸ, ਨਾਰਾਇਣ ਦਾਸ, ਭਗਵਾਨ ਦਾਸ, ਜਗਤਾ ਨ੍ਰਿਪਤਿ, ਗਿਰਧਰਨ ਗ੍ਵਾਲ, ਰਾਮ ਦਾਸ, ਭਗਵੰਤ, ਲਾਲ ਪਤੀ, ਧ੍ਰੂ ਭਗਤ ਤੇ ਗੁਰੂ ਨਾਨਕ । (ਪਤ੍ਰੇ ੨੮੮-੩੪੯)

ਇਹ ਪੁਸਤਕ ਲੇਖਕ ਨੇ ਸੰਮਤ ੧੮੭੪ ਵਿਚ ਆਰੰਭ ਕਰ ਕੇ ਸੰਮਤ ੧੮੮੬ ਵਿਚ ਮੁਕਾਈ ਸੀ, ਜਿਵੇਂ ਕਿ ਇਸ ਦੇ ਪਤ੍ਰਾ ੫ ਤੇ ੩੪੮ ਤੋਂ ਪਤਾ ਲਗਦਾ ਹੈ । ਦੂਜੀ ਪ੍ਰਤੀ ਇਸ ਪੁਸਤਕ ਦੀ ਅਜੇ ਤਕ ਕਿਤੇ ਦੇਖਣ ਵਿਚ ਨਹੀਂ ਆਈ ਜਿਸ ਕਰਕੇ ਇਹ ਨੁਸਖਾ ਬੜਾ ਅਹਿਮ ਹੈ ।

## ੧੧੨. ਭਗਤਿ ਪ੍ਰੇਮਾਕਰ ਗ੍ਰੰਥ — ਨੰ: ੬੫੦੯

ਲੇਖਕ—ਕਵਿ ਜੱਸਾ ਸਿੰਘ ਜਿਸ ਕਰਕੇ ਇਹ ਨੁਸਖਾ ਬੜਾ ਅਹਿਮ ਹੈ।

ਆਕਾਰ—$6\frac{1}{4}'' \times 5\frac{1}{2}''$ ਲਿਖਤ $4\frac{3}{4}'' \times 4\frac{1}{2}''$ ।

ਵੇਰਵਾ—ਪਤ੍ਰੇ : ਵਿਸ਼ੇ-ਸੂਚੀ ੧, ਤੇ ਮੂਲ ਪੁਸਤਕ ਦੇ ੧੯੦, ਕੁੱਲ ਪਤ੍ਰੇ ੧੯੧;

ਪ੍ਰਤੀ ਸਫ਼ਾ ੧੩ ਸਤਰਾਂ; ਕਾਗਜ਼ ਦੇਸੀ; ਲਿਖਤ ਬੜੀ ਸਾਫ਼ ਤੇ ਸ਼ੁਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ, ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਉਕਾਈਆਂ ਦੀ ਸੁਧਾਈ ਹਾਸ਼ੀਏ ਉੱਤੇ ਕੀਤੀ ਹੋਈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੮੩ ਬਿ: । ਲਿਖਾਰੀ—ਨਾ ਮਾਲੂਮ ।

ਸਥਾਨ–ਫਗਵਾੜਾ (ਜ਼ਿਲਾ ਜਾਲੰਧਰ–ਪੰਜਾਬ) ।

ਆਰੰਭ—(ਵਿਸ਼ੇ–ਸੂਚੀ ਦਾ ਵਾਧੂ ਪਤ੍ਰਾ ਛੱਡ ਕੇ)

੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਯ ਨਮ: । ਅਥ ਭਗਤਿ ਪ੍ਰੇਮਾਕਰ ਗ੍ਰਿੰਥ ਕਵਿ ਜੱਸਾ ਸਿੰਘ ਲਿਖ੍ਯਤੇ ।

ਦੋਹਰਾ ॥ ਗੁਰ ਗਨਪਤਿ ਸਾਰਦ ਸਿਮਰ, ਪੂਰਨ ਹੋਵਤ ਕਾਮ ।
ਤਾਂ ਤੇ ਮੈ ਕਰ ਜੋਰ ਕੈ, ਕਰਹੋ ਡੰਡ ਪ੍ਰਣਾਮ ॥ ੧ ॥
ਨਿਰਮਲ ਮਤਿ ਗੁਰ ਬਿਘਨ ਵਡ,ਹਰਤ ਗਜਾਨਨ ਆਇ ।
ਸਾਰਦ ਗੁਨ ਕੀ ਖਾਨ ਹੈ, ਕਰ ਹੈ ਬਾਕ ਸਹਾਇ ॥ ੨ ॥
ਰੁਚ ਬਿਸੇਖ ਮਤ ਥੋਰ ਕਵਿ ਨਿਧਨ ਪਦਾਰਥ ਹੀਨ ।
ਤਾ ਤੇ ਬਿਨਵੋ ਸਭਨ ਕੋ, ਹੂੰ ਸਿਧਿ ਕਾਰਜ ਦੀਨ ॥ ੩ ॥
ਕਲ ਮਹਿ ਗੁਰ ਗੋਬਿੰਦ ਸਿੰਘ, ਗੌ ਦਿਜ ਹਿਤ ਭਵ ਲੀਨ।
ਜਗ ਮਹਿ ਜਸੁ ਪ੍ਰਗਟਾਇ ਬਹੁ,ਕਿਏ ਮਲੇਛ ਬਲਹੀਨ ॥੪॥

(ਪਤ੍ਰਾ ੧)

ਅੰਤ—ਭਗਤ ਚਰਿਤ ਬਿਧ ਈਸ, ਪਾਰ ਨ ਪਾਵਤ ਸਾਰਦਾ ।
ਕਥਾ ਕਹੀ ਚੌਬੀਸ, ਜਸਾ ਸਿੰਘ ਗੁਰੂ ਕ੍ਰਿਪਾ ਤੇ ॥੧੦੮॥

੩ ੮ ੮ ੧

ਛਪੈ। ਸੰਮਤੁ ਬਿਕ੍ਰਮ ਨ੍ਰਿਪਤਿ ਸੰਭੁ ਮੁਖ ਦਿਗਜ ਬਸੁ ਸਸਿ ।
ਅਸੂ ਦਸਮੀ ਬਿਜੈ ਗ੍ਰਿੰਥੁ ਰਚ੍ਯੋ ਭਗਤੈ ਜਸ ।
ਦੇਸ ਪੰਜਾਬੈ ਮਾਹਿ ਨਗਰੁ ਸੁਭ ਫਗਵਾਰਾ ਕਰ ।
ਮੰਜੁਲ ਜੋ ਸਨ ਬੰਸ, ਤਾਂਹ ਮਧ ਰਤਨ ਚੰਦੂ ਬਰ ।
ਤਿਹ ਸੁਤ ਜੱਸਾ ਸਿੰਘ ਕ੍ਰਿਤ ਕਰੀ, ਭਗਤਿ ਪ੍ਰੇਮਾਕਰ ਨਾਮ ਤਿਹ ।
ਕਰ ਕ੍ਰਿਪਾ ਦੀਜੀਜੈ ਦਾਸ ਕੋ ਸੰਤ ਚਰਨ ਰਜ ਇੱਛ ਇਹ ॥੧੦੯॥

ਇਤਿ ਸ੍ਰੀ ਭਗਤਿ ਪ੍ਰੇਮਾਕਰੇ ਕ੍ਰਿਤ ਜੱਸਾ ਸਿੰਘ ਨਰਸੀ ਭਗਤ ਇਤਿਹਾਸ ਬਰਨਨੰ ਨਾਮ ਚਤੁਰਬਿੰਸੋ ਬਿਲਾਸ ॥੨੪॥ ਇਤਿ ਭਗਤਿ ਪ੍ਰੇਮਾਕਰ ਸੰਪੂਰਣੰ । ਸੁਭੰ । ਸੁਭੰ । (ਪਤ੍ਰੇ ੧੮੯–੯੦)

ਇਸ ਪੁਸਤਕ ਵਿਚ ਸੰਤਾਂ—ਭਗਤਾਂ ਦੇ ਹਾਲ ਦਰਜ ਹਨ ਜਿਸ ਕਰਕੇ ਇਹ ਭਾਖਾ—ਸਾਹਿੱਤ ਵਿਚ ਭਗਤ ਮਾਲਾ (ਨਾਭਾ ਜੀ) ਦਾ ਦਰਜਾ ਰਖਦੀ ਹੈ ।

## ੧੨੩. ਮਾਯਾ ਬਿਲਾਸ

ਨੰ. ੬੫੩੨

(ਦ੍ਵਾਦਸ ਮਸਤੀ ਆਦਿ ਸਮੇਤ)

ਲੇਖਕ—ਕਵੀ ਰਾਮ ਦਾਸ ।

ਆਕਾਰ— $\frac{1}{2}'' \times 4\frac{1}{2}''$, ਲਿਖਤ $4\frac{1}{2}'' \times 3\frac{1}{2}''$ ।

ਵੇਰਵਾ—ਪਤ੍ਰੇ ਮਾਯਾ ਬਿਲਾਸ (ਰਾਮਦਾਸ) ੪, ਦ੍ਵਾਦਸ ਮਸਤੀ (ਲੇਖਕ–ਨਾ ਮਾਲੂਮ), ਸਵੈਯੇ(ਸੁੰਦਰ ਦਾਸ)੧੫੦,ਗਿਆਨ ਸਮੁੰਦ੍ਰ(ਸੁੰਦਰ ਦਾਸ)੧੫੧- ੧੯੭,ਬੈਂਤਾਂ ਬੁਲ੍ਹੇ ਸ਼ਾਹ੧੯੭- ੨੦੧,ਸੀਹਰਫ਼ੀ(ਬੁਲ੍ਹੇ ਸ਼ਾਹ)੨੦੧- ੨੦੯,ਕਵਿਤਾ ਦੇਵੀਦਾਸ ੨੦੯- ੨੧੭ ਅਨੁਭਉ ਹੁਲਾਸ(ਗੋਪਾਲ) ੨੧੭–੨੨੩,ਝੂਲਣੇ(ਵਲੀ ਰਾਮ) ੨੨੩- ੨੩੬, ਰੇਖ਼ਤੇ (ਵਲੀ ਰਾਮ) ੨੩੬–੨੪੦;ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ ਅਤੇ ਉਕਾਈਆਂ ਕਿਤੇ ਕਿਤੇ ਹਾਸ਼ੀਏ ਉਤੇ ਵੱਖਰੀ ਕਲਮ ਨਾਲ ਸੋਧੀਆਂ ਹੋਈਆਂ; ਸਿਰ ਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ, ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਅੰਤਲੇ ਪਤ੍ਰੇ ਕੁਝ ਫਟੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੯੩ ਬਿ. । ਲਿਖਾਰੀ—ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਮਾਯਾ ਬਿਲਾਸ ਬਰਨਤੇ । ਰਾਗ ਬਿਲਾਵਲ, ਤਿਵੰਜਾ ਪਦੀ ।

ਇਹ ਮਾਯਾ ਬਹੁ ਰੂਪਣੀ, ਬਹੁ ਰੂਪ ਬਣਾਵੈ ।
ਸੇਤ ਪੀਤ ਸੁਰਖੀ ਸਬਜ, ਕਰ ਰੰਗ ਦਿਖਾਵੈ ।।੧।। ਰਹਾਉ ।।
ਸਕਤੀ ਸਿਰਜਨ ਹਾਰ ਦੀ, ਸਭ ਹੀ ਜਗ ਜਾਨੀ ।
ਤੀਨ ਗੁਣਾ ਕਉ ਸਾਜ ਕੈ, ਹੋਇ ਬੈਠੀ ਰਾਨੀ ।।੧।।
ਪੰਚ ਤਤ ਪ੍ਰਗਟ ਕੀਏ, ਕਰਿ ਭਿੰਨ ਦਿਖਾਏ ।
ਬਿਓਮ, ਪਵਨ, ਅਗਨੀ, ਉਦਕ, ਧਰਤੀ ਠਹਿਰਾਏ ।।੨।।

(ਪਤ੍ਰਾ ੧)

ਅੰਤ—ਮਾਯਾ ਮਮਤਾ ਮੋਹ ਤਜ, ਸਭ ਜਗ ਤੇ ਨਿਆਰਾ ।
ਸਦਾ ਸਦਾ ਤਿਸ ਸੰਤ ਕੈ ਜਾਈਐ ਬਲਿਹਾਰਾ ।।੫੨।।

ਤਿਨ ਕੀ ਸੰਗਤ ਬੈਠਣਾ ਬਡਭਾਗੀ ਪਾਈਐ।
ਰਾਮ ਦਾਸ ਇਕ ਨਿਮਖ ਮਹਿ ਮਾਯਾ ਤਰ ਜਾਈਐ ॥੫੩॥
ਸਾਧ ਸੰਗਤਿ ਪ੍ਰਭ ਕੀ ਕ੍ਰਿਪਾ, ਹਰਿ ਨਾਮ ਉਚਰੀਐ।
ਆਪਾ ਗਰਬ ਗੁਮਾਨ ਤਜ, ਭਉ ਸਾਗਰ ਤਰੀਐ ॥੫੪॥

(ਪਤ੍ਰਾ ੪)

## (ਅ) ਦ੍ਵਾਦਸ ਮਸਤੀ (ਲੇਖਕ—ਨਾ ਮਾਲੂਮ)

ਆਰੰਭ—ੴ ਸਤਿਗੁਰ ਪ੍ਰਸਾਦਿ। ਅਬ ਦ੍ਵਾਦਸ ਮਸਤੀ ਲਿਖ੍ਯਤੇ।
ਕੋਈ ਮਾਲ ਮਸਤ ਜੰਜਾਲ ਮਸਤ, ਕੋਈ ਤੂਤੀ ਮੈਨਾ ਸੂਏ ਮੈ।
ਕੋਈ ਖਾਨ ਮਸਤ ਪਹਿਰਾਨ ਮਸਤ, ਕੋਈ ਰਾਗ ਰਾਗਨੀ ਧੂਏ ਮੈ।
ਕੋਈ ਅਮਲ ਮਸਤ ਕੋਈ ਰਮਲ ਮਸਤ, ਕੋਈ ਸਤਰੰਜ ਚੌਪੜ ਜੂਏ ਮੈ।
ਇਕ ਖੁਦ ਮਸਤੀ ਬਿਨ ਔਰ ਮਸਤ, ਸਭ ਗਿਰੇ ਅਵਿਦਯਾ ਕੂਏ ਮੈ ॥੧॥

(ਪਤ੍ਰਾ ੫)

ਅੰਤ—ਦੋਹਰਾ ॥

ਨਿਜ ਮਹਿਮਾ ਜਾਨੇ ਬਿਨਾ, ਮਹਿਮਾ ਕਹੇ ਜੁ ਈਸ।
ਤਿਨ ਕੀ ਮਤਿ ਹੈ ਬਾਂਝੜੀ, ਨਿਰਫਲ ਬਿਸਵੇ ਬੀਸ ॥੧॥(੧੩॥)
ਦ੍ਵਾਦਸਾ ਮਸਤੀ ਸੰਪੂਰਣੰ ॥੧੨॥ (ਪਤ੍ਰਾ ੭)

## (ੲ) ਸਵੈਯੇ ਬਾਬਾ ਸੁੰਦਰ ਦਾਸ ਕੇ (੧੭ਵੀਂ ਸਦੀ ਬਿ:)

ਆਰੰਭ—ੴ ਸਤਿਗੁਰ ਪ੍ਰਸਾਦਿ। ਸ੍ਰੀ ਗੁਰ ਦੇਵ ਦਾਦੂ ਪ੍ਰਸਾਦਿ। ਬਾਬਾ ਸੁੰਦਰ ਦਾਸ ਕ੍ਰਿਤ ਸਵੈਯੇ। ਪ੍ਰਿਥਮ ਗੁਰ ਦੇਵ ਕੋ ਅੰਗ ॥ ਇੰਦਵ ਛੰਦ ॥ ਮੌਜ ਕਰੀ ਗੁਰ ਦੇਵ ਦਇਆ ਕਰ... ... (ਪਤ੍ਰਾ ੧)

ਅੰਤ—ਸੁੰਦਰ ਮੌਨ ਗਹੀ ਸਿਧ ਸਾਧਕ, ਕਉਨ ਕਹੈ ਉਸ ਕੀ ਮੁਖ ਬਾਤੇ ॥੧੫॥ ਅਸਚਰਜ ਕੋ ਅੰਗ ਸਪੂਰਣੰ। ਸਮਾਪਤਹ ਅੰਗ ਸਮਸਤ ੩੪॥ ਚੌਤੀਸ ॥ ੫੫੩॥ ਇਤਿ ਸ੍ਰੀ ਸੁੰਦਰ ਦਾਸ ਕ੍ਰਿਤ ਭਾਖਾ ਗ੍ਰੰਥ ਸਵੈਯੇ *ਸੰਪੂਰਣੰਮਸਤ ਸੁਭਮਸਤੁ। ੴ ਸ੍ਰੀ ਵਾਹਗੁਰੂ, ਸ੍ਰੀ ਰਾਮਚੰਦ ਜੀ। ਪੋਥੀ ਸੰਪੂਰਣੰ, ਮਹੀਨੇ ਜੇਠ ਸੰਮਤ ੧੮੯੩ (ਬਿ:) (ਪਤ੍ਰਾ ੧੫੦)

## (ਸ) ਗਿਆਨ ਸਮੁੰਦ੍ਰ (ਸਾਧੂ ਸੁੰਦਰ ਦਾਸ)

ਆਰੰਭ—ੴ ਸਤਿਗੁਰ ਪ੍ਰਸਾਦਿ। ਅਬ ਗਿਆਨ ਸਮੁੰਦ੍ਰ ਸੁੰਦਰ ਦਾਸ ਕ੍ਰਿਤ,

ਲਿਖਯਤੇ । ਪ੍ਰਥਮ ਮੰਗਲਾਚਰਣ ॥ ਛਪੈ ਛੰਦ ॥ ਪ੍ਰਥਮ ਬੰਦੌ ਪਾਰਬ੍ਰਹਮ ਪਰਮ ਆਨੰਦ ਸਰੂਪੰ ।... (ਪਤ੍ਰਾ ੧੫੧)

ਅੰਤ—ਯਹੀ ਗਿਆਨ ਸਮੁਦ੍ਰ ਹੈ, ਯਹ ਗੁਰ ਸਿਖ ਸੰਵਾਦ ।
ਸੁੰਦਰ ਯਾਹੀ ਕੇ ਸਨੈ ਤਾਕੋ ਮਿਟੈ ਬਿਖਾਦ ॥੬੫॥
ਇਤਿ ਸ੍ਰੀ ਸੁੰਦਰ ਦਾਸੇਨ ਬਿਰਚਿਤਾ ਯਾਂ ਗਿਆਨ ਸਮੁੰਦ੍ਰ ਅਦ੍ਵੀਤ (ਅਦ੍ਵੈਤ) ਸਿਧਾਂਤ ਨਿਰੂਪਣੰ ਨਾਮ ਪੰਚਮੋ ਹੁਲਾਸ ਸੰਪੂਰਣੰ । ਸੁਭਮਸਤ । ਸੁਭਮਸਤ । (ਪਤ੍ਰਾ ੧੯੭)

## (ਹ) ਰਾਗ ਬਿਲਾਵਲ ਬੁਲ ਸ਼ਾਹ ਜੀ ਕਾ

ਆਰੰਭ—੧ਓ ਸਤਿਗੁਰ ਪ੍ਰਸਾਦਿ । ਰਾਗ ਬਿਲਾਵਲ ਬੁਲੇਸਾਹ ਜੀ ਕਾ ।
ਕੀ ਕਰਦਾ ਹੁਣ ਕੀ ਕਰਦਾ । ਕਾਈ ਪੁਛੇ ਖਾਂ ਦਿਲਬਰ ਕੀ ਕਰਦਾ ॥੧॥
(ਪਤ੍ਰਾ ੧੯੭)

ਅੰਤ—ਵਲੀ ਪੁਕਾਰੇ ਹੇ ਪੀਆ, ਪੀਯ ਪੀਯ ਕਰਤੇ ਜੀ ਦੀਆ,
ਮਤਲੱਬ ਹਾਸਲ ਨ ਥੀਆ, ਰੋਇ ਰੋਇ ਦੀਆ ਤਉ ਕਿਆ ਹੂਆ ॥੨॥
(ਪਤ੍ਰਾ ੨੦੧)

## (ਕ) ਸਿਹਰਫੀ ਬੁੱਲੇ ਸ਼ਾਹ ਕੀ

ਆਰੰਭ—੧ਓ ਸਤਿਗੁਰ ਪ੍ਰਸਾਦਿ । ਸਿਹਰਫ਼ੀ ਬੁਲੇ ਸ਼ਾਹ ਕੀ ਲਿਖਯਤੇ । ਅਲਫ ਆਪਣੇ ਆਪ ਨੂੰ ਸਮਝ ਪਿਆਰੇ ... ... (ਪਤ੍ਰਾ ੨੦੧)

ਅੰਤ—ਬੁਲਾ ਸਾਹੁ ਮੁਮਾਰਖਾ ਲਖ ਦੇਵੇ, ਭਈ ਜਾਨ ਜਾਨੀ ਗਲ ਲਾਇ ਕੇ ਜੀ ॥੩੦॥
ਸਿਹਰਫੀ ਬੁਲੇ ਸ਼ਾਹ ਜੀ ਕੀ ਸੰਪੂਰਣੰਮਸਤ ਸੁਭਮਸਤੁ ॥੩੦॥
(ਪਤ੍ਰਾ ੨੦੯)

## (ਖ) ਕਵਿਤਾ ਦੇਵੀ ਦਾਸ ਜੀ ਕੀ (ਸੀਹਰਫ਼ੀ)

ਆਰੰਭ—੧ਓ ਸਤਿਗੁਰ ਪ੍ਰਸਾਦਿ ।
ਅਲਫ ਆਦਿ ਸ੍ਵਰੂਪ ਬਿਸਾਰ ਦਿਤੋ,ਦੇਹ ਪ੍ਰਾਣ ਕਰਕੇ ਖੁਦ ਧਿਆਉਨਾ ਹੈ ।...
(ਪਤ੍ਰਾ ੨੯੦)

ਅੰਤ—ਮੈਂ ਤਾਂ ਆਪਣਾ ਆਪ ਹੀ ਪਾਇ ਲੀਆ, ਦੇਵੀ ਦਾਸ ਨੈ ਭਰਮ ਗਵਾਇਯਾ ਹੀ ॥੩੦। ਕਵਿਤਾ (ਸੀਹਰਫ਼ੀ) ਦੇਵੀ ਦਾਸ ਕੀ ਸੰਪੂਰਣੰ ।...
(ਪਤ੍ਰਾ ੨੧੬)

## (ਗ) ਅਨੁਭਉ ਹੁਲਾਸ (ਗੋਪਾਲ ਦਾਸ)

ਆਰੰਭ—ੴ ਸਤਿਗੁਰ ਪ੍ਰਸਾਦਿ । ਸ੍ਰੀ ਅਨੁਭਉ ਹੁਲਾਸ । ਨਮੋ ਸਚਿਦਾਨੰਦ ਅਪਨਪੋ
ਪਰਮ ਅਨੂਪ । ਗੁਰ ਗੋਬਿੰਦ ਗਣੇਸ ਸਾਰਦਾ ਸਕਲ ਸਰੂਪ ।... ...

(ਪਤ੍ਰਾ ੨੧੭)

ਅੰਤ—ਜਿਉ ਸੰਕਲਪ ਸੁਪਨਾ ਗਏ, ਕਾਰਜ ਤਿਹ ਲੈ ਹੋਇ ।
ਤਿਉ ਇਹ ਜਗ ਮੁਹਿ ਭਾਸ ਹੈ, ਦੁਵੈਤਕਾਰ ਨਹੀ ਕੋਇ ॥੯॥

(ਪਤ੍ਰੇ ੨੨੨-੨੩)

## (ਘ) ਝੂਲਣੇ ਵਲੀਰਾਮ ਕੇ

ਆਰੰਭ—ੴ ਸਤਿਗੁਰ ਪ੍ਰਸਾਦਿ । ਝੂਲਣੇ ਵਲੀ ਰਾਮ ਜੀ ਕੇ ।
ਯਹ ਬਰਫ ਕਾ ਪੁਤਲਾ ਨਿਤ ਵਲੀ ਕੈਸੇ ਜੋਗ ਕਮਾਇ ਰਹਾ ।... ...

(ਪਤ੍ਰਾ ੨੨੩)

ਅੰਤ—ਸੁ ਬਿਚਾਰ ਕੋ ਕਿਉ ਤਜਿ ਰਹਾ ਮਨ ਕੋ ਭਲੇ ਸਮਝਾਈਐ ਜੀ ॥੬੧॥

(ਪਤ੍ਰਾ ੨੩੬)

## (ਙ) ਰੇਖ਼ਤੇ ਵਲੀ ਰਾਮ ਕੇ

ਆਰੰਭ—ੴ ਸਤਿਗੁਰ ਪ੍ਰਸਾਦਿ । ਰੇਖਤੇ ਵਲੀ ਰਾਮ ਜੀ ਕੇ ।
ਹਮ ਨਿਆਸ ਕਰ ਦਿਵਾਨੇ ਹੈ; ਮਨ ਕੋ ਹੋਸਆਰੀ ਕ੍ਰਿਆ ।
ਰਹੇ ਅਜਾਤ ਸਭ ਜਗ ਸੇ, ਹਮਨ ਦੁਨੀਆ ਸੋ ਯਾਰੀ ਕਿਆ ।

(ਪਤ੍ਰਾ ੨੩੬)

ਅੰਤ—ਆਇ ਇਜਰਾਈਲ ਸਿਜਦਾ ਕਰ ਕੈ ਸੋ ਫਿਰ ਘਰ ਗਯਾ ॥੧੦॥
ਰੇਖਤੇ ਸੰਪੂਰਣੰ ਮਸਤ ਸ਼ੁਭ ਮਸਤ । (ਪਤ੍ਰਾ ੨੪੦)

ਇਸ ਤੋਂ ਅੱਗੇ ਇਕ ਕਬਿੱਤ-"ਗਜਾਨ ਰਵਿ ਕੇ ਪ੍ਰਕਾਸ ਮਾਯਾ ਨਿਸਾ ਭਈ ਨਾਸ... ..." ਕਿਸੇ ਕਵੀ ਦਾ ਲਿਖਿਆ ਹੋਇਆ ਹੈ ।

## ੧੧੪. ਰੱਜਬ ਜੀ ਕੇ ਛਪਯ (ਬਿਗਿਆਨ ਸਾਗਰ ਆਦਿ ਸਮੇਤ) ਨੰ: ੭੮੪

ਲੇਖਕ—ਰੱਜਬ ਜੀ ।
ਆਕਾਰ—$6\frac{1}{2}'' \times 4\frac{1}{2}''$, ਲਿਖਤ $4\frac{1}{2}'' \times 3\frac{1}{4}''$ ।

ਵੇਰਵਾ—ਪਤ੍ਰੇ ਰੱਜਬ ਜੀ ਕੇ ਛਪਯ ੩੨; ਅਗਿਆਨ ਬੋਧਨੀ ਭਾਖਾ (ਦਿਆਲ ਅਨੇਮੀ) ੩੩-੯੭, ਅਪ੍ਰੋਖ ਅਨੁਭਵ ੯੭-੧੧੨, ਬਿਗਿਆਨ ਸਾਗਰ (ਸੁਾਮੀ ਭੋਪਤਿ ਰਾਇ, ਬੇ-ਗ਼ਮ) ੬੯, ਅਮ੍ਰਿਤਧਾਰਾ (ਭਗਵਾਨ ਦਾਸ, ਨਿਰੰਜਨੀ) ੧੦੧, ਕੁੱਲ ਪਤ੍ਰੇ ੨੮੨; ਪ੍ਰਤੀ ਸਫ਼ਾ ੧੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੮੮੯ ਬਿ.। ਲਿਖਾਰੀ—ਨਾ ਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸ਼ਾਦਿ ॥ ਅਥ ਛਪੈ ਲਿਖਯਤੇ ਕ੍ਰਿਤ ਰੱਜਬ ਕੀ।
ਗੁਰ ਪੂਜਾ ਕਾ ਅੰਗੁ ॥ ਬੈਰਾਗਰ ਮੈ ਬਿਭੇ... ...। (ਪਤ੍ਰਾ ੧)

ਅੰਤ—ਦਾਦੂ ਤੁਮ ਜੀਓ ਕੇ ਅਉਗਨ ਤਜੇ, ਸੁ ਕਾਰਨ ਕਉਨ ਅਗਾਧ।
ਮੇਰੀ ਜਰਨਾ ਦੇਖ ਕੈ, ਮਤ ਕੋ ਸੀਖੈ ਸਾਧ ।।੯੦॥
ਅਥ (ਇਤਿ) ਛਪੈ ਸੰਪੂਰਨ ਰਜਬ ਜੀ ਕੇ ਮਸਤੁ ਸੁਭਮਸਤੁ।
(ਪਤ੍ਰਾ ੩੧)

ਇਸ ਤੋਂ ਅੱਗੇ ਪਤ੍ਰਾ ੩੧ ਤੇ ੩੨ ਪਰ ਸੁੰਦਰ ਦਾਸ ਤੇ ਕ੍ਰਿਸ਼ਨਾਨੰਦ ਆਦਿ ਕਵੀਆਂ ਦੇ ਫੁਟਕਲ ਕਾਵਿ-ਟੋਟਕੇ ਹਨ।

## (ਅ) ਅਗਿਆਨ ਬੋਧਨੀ (ਦਿਆਲ ਅਨੇਮੀ)

ਆਰੰਭ—੧ਓ ਸੁਸਤਿ ਸ੍ਰੀ ਗਣੇਸਾ ਨਮ: ਅਥ ਅਗਿਆਨ ਬੋਧਨੀ ਭਾਖਾ ਦਿਯਾਲ ਅਨੇਮੀ ਕ੍ਰਿਤ ਲਿਖਯਤੇ ।।ਚੌ॥ ਬ੍ਰਹਮ ਅਨੰਤ ਰੂਪ ਜੋ ਹਈਐ।... ...
(ਪਤ੍ਰਾ ੩੩)

ਅੰਤ—...ਕਹਨ ਅਕਹਨ ਦੋਊ ਹੈਰਾਨੀ। ਤਾ ਮੈ ਕੋ ਗਿਆਨੀ ਅਗਿਆਨੀ ॥ ੪੧੬॥ ਇਤਿ ਸ੍ਰੀ ਮਤ ਪਰਮ ਹੰਸ ਪਰਿਬ੍ਰਿਜਕਾਚਾਰਜ (ਸ੍ਰੀ) ਮਛੰਦਰ ਉਪਾਸਕ ਬ੍ਰਹਮਾਨੰਦ ਸਰਸੁਤੀ ਤਸ ਪੂਜ ਪਾਦ ਸਿਖ ਦਯਾਲ ਅਨੇਮਾਨੰਦ ਸਰਸੁਤੀ ਸੰਖੇਪ ਬੇਦਾਂਤਿ ਪ੍ਰਕ੍ਰਿਆ ਅਗਿਆਨ ਬੋਧਨੀ ਭਾਖਾ ਬਿਰਚਤੇ ਅਧਆਤਮ ਬਿਧਿ ਉਪਦੇਸ ਬਿਧਿ ਸਮਾਪਤੰ ॥ (ਪਤ੍ਰੇ ੯੬-੯੭)

## (ੲ) ਅਪ੍ਰੋਖ ਅਨੁਭਵ (ਸ਼ੰਕਰਾਚਾਰਜ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਪ੍ਰੋਖ ਅਨਭਉ । ਓਅੰ ਤਤ ਸਤ ਬ੍ਰਹਮ ਆਤਮਏ ਨਮਹਿ। ਹੋ ਜੁ ਹੋ ਸੰਕਰਾਚਾਰਜ ਮੁਕਤਿ ਹੋਣੇ ਕੈ ਅਰਥ ਪ੍ਰਤਛ ਗਜਾਨ ਕਹਿਤਾ ਹੋ।... (ਪਤ੍ਰਾ ੯੭)

ਅੰਤ— ...ਅਸੁਧ ਚਿਤ ਵਾਲਿਓ ਕੰ ਹਠ ਜਗੁ ਹੈ। ਅਪ੍ਰੱਖ ਅਨੁਭਵ ਸੰਪੂਰਨੁ ਹੋਇਆ। (ਪਤ੍ਰਾ ੧੧੨)

(ਸ) ਬਿਗਿਆਨ ਸਾਗਰ (ਸ੍ਵਾਮੀ ਭੋਪਤਿ ਰਾਇ ਬੇ-ਗ਼ਮ)

ਆਰੰਭ—ੴ ਸਤਿਗੁਰ ਪ੍ਰਸਾਦਿ। ਸ੍ਰੀ ਪ੍ਰਮਾਤਮਾਇ ਨਮ:। ਅਥ ਬਿਗਿਆਨ ਸਾਗਰ ਬ੍ਰਹਮ ਬਿਦਿਆ ਜੋਗ ਸਾਸਤ੍ਰੇ ਸ੍ਰੀ ਸ੍ਵਾਮੀ ਸੇਵਕ ਸੰਬਾਦੇ ਬੇਗਮ ਕ੍ਰਿਤ ਨਿਰੂਪਤੇ॥ ਚੌਪਈ॥ ਨਮੋ ਸਚਿਦਾਨੰਦ ਪਿਆਰੇ। ਸਭ ਮੈ ਸਭ ਹੀ ਸਭ ਸਿਉ ਨਿਆਰੇ।... ... (ਪਤ੍ਰਾ ੧)

ਅੰਤ—ਸ੍ਵਾਮੀ ਅਪਨੀ ਕਥਾ ਬਖਾਨੀ। ਗੁਰੂ ਸਿਖ ਕੀ ਚਰਚਾ ਠਾਨੀ।
ਸ੍ਵਾਮੀ ਬੇ-ਗਮ, ਬੇ-ਗਮ ਸ੍ਵਾਮੀ। ਏਕੋ ਜਾਨਿਓ ਨਾਮ ਅਉ ਨਾਮੀ।
ਕਹੂੰ ਬੇ-ਗਮ ਕਹੂੰ ਸ੍ਵਾਮੀ ਕਹਿਓ। ਸ੍ਵਾਮੀ ਬੇ-ਗਮ ਏਕੋ ਲਹਿਓ॥
ਇਤਿ ਬਿਗਿਆਨ ਸਾਗਰ ਸ੍ਵਾਮੀ ਭੋਪਤਿ ਰਾਇ ਬੇ-ਗਮ ਕ੍ਰਿਤ ਸਮਾਪਤੰ।
ਸੁਭਮਸਤੁ, ਸਭਮਸਤ। (ਪਤ੍ਰਾ ੬੯)

(ਹ) ਅਮ੍ਰਿਤ ਧਾਰਾ (ਭਗਵਾਨ ਦਾਸ, ਨਿਰੰਜਨੀ) ਸੰਮਤ ੧੭੨੮ ਬਿ:

ਆਰੰਭ—ੴ ਸਤਿਗੁਰ ਪ੍ਰਸਾਦਿ। ਸ੍ਰੀ ਪ੍ਰਮਾਤਮਨੇ ਨਮ:। ਸ੍ਰੀ ਗੁਰ ਸੰਤਾਏ ਨਮ:। ਅਥ ਗ੍ਰੰਥ ਅੰਮ੍ਰਿਤਧਾਰਾ ਲਿਖਤੇ॥ ਦੋਹਰਾ॥ ਮੰਗਲ ਰੂਪ ਸਰੂਪ ਮਮ, ਨਿਜਾਨੰਦ ਪਦ ਜਾਸ।... (ਪਤ੍ਰਾ ੧)

ਅੰਤ— ...ਬਾਈਸ ਅੰਕ ਤੇ ਅੰਕ ਹੈ; ਪਾਂਚੋ ਸਤ ਪ੍ਰਮਾਨ॥੫੪॥ ਇਤਿ ਸ੍ਰੀ ਅੰਮ੍ਰਿਤਧਾਰਾ ਗ੍ਰਿੰਥ ਸਕਲ ਬਬੇਕ ਪ੍ਰਕਾਸ਼ ਬਬੇਕ ਦੀਪ ਬਿਰਯਾਨੀ ਕੋਸ ਰੂਪ ਬਰਨਨੰ ਨਾਮ੍ਰ ਭਗਵਾਨ ਦਾਸ ਨਿਰੰਜਨੀ ਕਥਤੇ ਚਤੁਰਦਸੋ ਪ੍ਰਭਾਵ॥੧੪॥
ਸਬਤ ੧੮੮੯ (ਬਿ.)।
ਭਿੰਭ (ਡਿੰਭ) ਸਹਤਿ ਕਲ ਧਰਮ ਸਭ, ਛਲ ਸਹਤਿ ਬਿਵਹਾਰ।
ਸ੍ਵਾਰਥ ਸਹਤਿ ਸਨੇਹ ਸਭ, ਰੁਚਿ ਅਰ ਅਰੁਚਿ ਅਚਾਰ॥
(ਪਤ੍ਰੇ ੧੦੦-੦੧)

੧੧੫. ਜਪੁਜੀ ਸਾਹਿਬ (ਸਾਖੀ ਰਾਜੇ ਜਨਕ ਕੀ ਆਦਿ ਸਮੇਤ) ਨੰ: ੨੧੮੪

ਲੇਖਕ— ਗੁਰੂ ਨਾਨਕ ਆਦਿ।

ਆਕਾਰ—$13\frac{1}{2}'' \times 8\frac{3}{4}''$, ਲਿਖਤ $9\frac{1}{2}'' \times 6\frac{1}{4}''$ ।

ਵੇਰਵਾ—ਪਤ੍ਰੇ ੩੬੯; ਪ੍ਰਤੀ ਸਫ਼ਾ ੧੫ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਪਰ ਕਿਤੇ ਕਿਤੇ ਕੁਝ ਉਕਾਈਆਂ ਵੀ ਹਨ, ਜੋ ਹੜਤਾਲ ਲਾ ਕੇ ਜਾਂ ਹਾਸ਼ੀਏ ਉਤੇ ਹੋਰ ਕਲਮ ਨਾਲ ਸੋਧੀਆਂ ਹੋਈਆਂ ਹਨ; ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ, ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੪੪ ਬਿ. । ਲਿਖਾਰੀ—ਨਾ ਮਾਲੂਮ ।

ਆਰੰਭ—੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ।... (ਪਤ੍ਰਾ ੧)

ਅੰਤ—ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ॥੧॥ (ਪਤ੍ਰਾ ੮)

## (ਅ) ਗੋਸ਼ਟਿ ਰਾਜੇ ਜਨਕ ਕੀ (ਲੇਖਕ-ਸੋਢੀ ਮਿਹਰਵਾਨ)

ਆਰੰਭ—੧ਓ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ । ਸਾਖੀ ਰਾਜੇ ਜਨਕ ਕੀ ਲਿਖੀ । ਸ੍ਰੀ ਗੁਰੂ ਨਾਨਕ ਜੀ ਸਤਿ ਹੈ । ਸਾਖੀ ਰਾਜੇ ਜਨਕ ਜੀ ਕੀ । ਰਾਜਾ ਜਨਕ ਜੀ ਸਚਿਖੰਡ ਕਉ ਚਲੇ । ਤਬ ਉਹਾ ਮੁਕਤਿ ਕਾ ਰਾਹੁ ਥਾ । ਉਸ ਤੇ ਬਾਵੀ ਤਰਫਿ ਗੁਹਾਰ ਪੜਤੀ ਥੀ । (ਪਤ੍ਰਾ ੮)

ਅੰਤ—ਸਲੋਕ ॥ ਜੁਗਿ ਜੁਗਿ ਮਹਿ ਗੁਰੂ ਆਇਆ ।
ਤਿਨ ਅਚਿੰਤ ਨਾਮੁ ਧਿਆਇਆ ।
ਜਿਨਿ ਸੇਵਿਆ ਤਿਨਿ ਫਲੁ ਪਾਇਆ ।
'ਦਾਸੁ ਨਾਨਕ' ਪੰਥੁ ਚਲਾਇਆ ॥੧॥੩॥ (ਪਤ੍ਰਾ ੧੪)

## ✓ (ੲ) ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਜਨਮ ਪਤ੍ਰੀ ਗੁਰੂ ਬਾਬੇ ਨਾਨਕ ਜੀ ਕੀ। ਸੰਮਤ ੧੫੮੨ ਪੰਦ੍ਰਾ ਸੈ ਬਿਆਸੀ, ਵੈਸਾਖ ਸੁਦੀ ੫ ਪੰਚਮੀ ਪੋਥੀ ਲਿਖੀ, ਪੈੜੇ ਮੋਖੇ ਸੁਲਤਾਨ ਪੁਰ ਕੇ ਖਤ੍ਰੇਟੇ । ਗੁਰੂ ਅੰਗਦਿ ਲਿਖਵਾਈ । (ਪਤ੍ਰੇ ੧੪-੧੫)

ੴ ਸਤਿਗੁਰ ਪ੍ਰਸਾਦਿ ।

ਜਨਮ ਸਾਖੀ ਬਾਬੇ ਨਾਨਕ ਜੀ ਕੀ ਚਲੀ । ਬਾਬਾ ਨਾਨਕ ਜੀ ਜਨਮਿਆ ਸੰਮਤ ੧੯੨੬ ਮਿਤੀ ਕਾਤਕ ਸੁਦੀ ੧੫ ਪੂਰਨ ਮਾਸੀ ਜਨਮ ਲੀਤਾ; ਕਾਲੂ ਖਤ੍ਰੀ, ਜਾਤਿ ਕਾ ਵੇਦੀ, ਤਿਸ ਕੇ ਘਰਿ । (ਪਤ੍ਰਾ ੧੮)

ਅੰਤ—...ਗੁਰੂ ਅੰਗਦਿ ਆਖਿਆ, 'ਭਾਈ ਸਿਖੋ ! ਗੁਰੂ ਨਾਨਕ ਅਤੇ ਭਾਈ ਬਾਲੇ ਵਿਚ ਭੇਦ-ਭਿੰਨ ਕਿਛੁ ਨਾਹੀ । ਏਹ ਗੁਰੂ ਅਤੇ ਸਿਖ ਦਾ ਭੇਦ ਆਹਾ, ਨਾਹੀ ਤਾਂ ਓਤਿਪੋਤਿ ਹੋਏ ਹੈਨ ॥੧੨੫॥ ਬੋਲਹੁ ਭਾਈ ਵਾਹਗੁਰੂ । ਬੋਲਹੁ ਭਾਈ ਜੀ ਸਤਿ ਕਰਤਾਰੁ । ਧੰਨ ਧੰਨ ਗੁਰੂ ਨਾਨਕ, ਧੰਨ ਭਾਈ ਬਾਲਾ, ਧੰਨ ਨਿਰੰਕਾਰੁ । ਜੋ ਮਹਿਮਾ ਕਰਿ ਸਿਮਰੀਐ, ਸੋਈ ਉਤਰੈ ਪਾਰ ॥੧॥ ਜਨਮ ਪਤ੍ਰੀ ਸੰਪੂਰਨਿ ਹੋਈ ਗੁਰੂ ਸੰਗਤਿ ਜੀ ਕਾ ਸਦਕਾ । ਭੁਲਿਆ ਚੁਕਿਆ ਵਾਹਗੁਰੂ ਬਖਸੰਦ । ਮਿਤੀ ਕਤੇ ਦਿਨੇ ੧੨, ਸੰਮਤ ੧੮੫੬ ਵਿਚ ਪੋਥੀ ਸੰਪੂਰਨਿ ਲਿਖ ਪਹੁਚੇ । ਏਹ ਮਿਤੀ ਤੇ ਸੰਮਤਿ ਉਤਾਰੇ ਵਾਲੀ ਪੋਥੀ ਦਾ । ਹੁਣਿ ਮਿਤੀ ਮਾਹੁ ਦਿਨੇ ੨੪, ਸੰਮਤ ੧੯੪੪ ਪੋਥੀ ਸੰਪੂਰਨਿ ਹੋਈ । ਵਾਧਾ ਘਾਟਾ ਸੋਧ ਪੜਨਾ ॥ ਦੋਹਰਾ ॥

ਮਨ ਕੀ ਵਾਗ ਨ ਹਾਥ ਹੈ, ਧਾਵਤ ਦਹਦਿਸ ਔਰ ।
ਅਖਰ ਵਧ ਘਟਿ ਸੋਧ ਕਰਿ, ਖਿਮਾ ਕਰੋ ਹਮ ਓਰ ॥(੧॥)

ਧੰਨ ਧੰਨ ਗੁਰੂ ਨਿਰੰਕਾਰ । ਧੰਨ ਗੁਰੂ ਨਾਨਕ ਨਿਰੰਕਾਰੀ । (ਪਤ੍ਰਾ ੩੬੮)

## (ਸ) ਚਲਿਤ੍ਰ ਜੋਤੀ ਜੋਤਿ ਸਮਾਵਨੇ (ਲੇਖਕ—ਨਾ ਮਾਲੂਮ)

ਆਰੰਭ—ੴ ਸਤਿਗੁਰ ਪ੍ਰਸਾਦਿ । ਚਲਿਤ੍ਰ ਜੋਤੀ ਜੋਤਿ ਸਮਾਵਣੇ ਕਾ । ਸੰਮਤ ੧੫੯੭, ਅਸੂ ਵਦੀ ੧੦, ਸ੍ਰੀ ਸਤਿਗੁਰੂ ਬਾਬਾ ਨਾਨਕ ਦੇਵ ਜੀ ਸਮਾਣੇ ।

(ਪਤ੍ਰਾ ੩੬੮)

ਅੰਤ—ਸੰਮਤ ੧੭੬੨ (ਬਿ.) ਮਿਤੀ ਮੱਘਰ ਸੁਦੀ ੬; ਵੀਰਵਾਰ ਦੁਇ ਪਹਿਰ ਹਿਕ ਘੜੀ ਦਿਨ ਚੜ੍ਹਿਆ, ਸ੍ਰੀ ਸਤਿਗੁਰੂ ਜੀ ਤੇਗ ਬਹਾਦੁਰ ਜੀ ਦਿਲੀ ਵਿਚ ਸਾਂਗੁ ਹੋਆ । ਗੁਰੂ ਕੀਤਾ । ਅਗੇ ਜੋ ਗੁਰੂ ਭਾਵੈਗਾ ਸੋ ਹੋਵੈਗਾ । ਆਪਣੀਆਂ ਗੁਰੂ ਆਪ ਜਾਣੈ ॥ ਜੋ ਗੁਰੂ ਕਿਨੀ ਮਹਿਲੀ ਰਹਿੰਦਾ ਹੈ । ਜਪਹੁ ਸ੍ਰੀ ਗੁਰੂ ਨਾਨਕ ਨਿਰੰਕਾਰ ਜੀ, ਜਪਹੁ ਸ੍ਰੀ ਗੁਰੂ ਅੰਗਦ ਸਾਹਿਬ ਨਿਰੰਕਾਰ ਜੀ, ਸਤਿਨਾਮ ਨਿਰੰਕਾਰ ਜੀ ਸਤਿ । ਜਪਹੁ ਹਰੀ ਹਰਿ । ਹਰੇ ਓਅੰ ॥੧॥ (ਪਤ੍ਰੇ ੩੬੮-੬੯)

११६. ਜਪੁਜੀ ਸਾਹਿਬ (ਜਨਮ ਸਾਖੀ ਗੁਰੂ ਨਾਨਕ ਆਦਿ ਸਮੇਤ) ਨੰ: ੬੪੮੫

ਲੇਖਕ—ਗੁਰੂ ਨਾਨਕ ਜੀ ਆਦਿ ।

ਆਕਾਰ—$11\frac{1}{4}'' \times 10''$, ਲਿਖਤ $8\frac{3}{4}'' \times 7\frac{1}{2}''$ ।

ਵੇਰਵਾ—ਪਤ੍ਰੇ ਜਪੁਜੀ ਸਾਹਿਬ ੫, ਗੋਸ਼ਟਿ ਰਾਜਾ ਜਨਕ ੫-੧੨; ਜਨਮ ਸਾਖੀ ਗੁਰੂ ਨਾਨਕ ਕੀ ੧੨-੩੧੫, ਚਲਿਤ੍ਰ ਜੋਤੀ ਜੋਤ ਸਮਾਵਣੇ (ਨਵਾਂ ਪਾਤਸ਼ਾਹੀਆਂ) ਕਾ ੩੧੬, ਆਦਿ ਕ਼ਥਾ ਕਬੀਰ ਗਸਾਈਂ ਕੀ (ਸੋਢੀ ਮਿਹਰਵਾਨ) ੩੧੭-੫੮੭, ਪਰਚੀ ਪਾਤਿਸ਼ਾਹੀ ਦਸਵੀਂ ਕੀ (ਸੇਵਾ ਦਾਸ, ਉਦਾਸੀ) ੫੮੮-੬੪੮; ਪ੍ਰਤੀ ਸਫ਼ਾ ੧੮ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਸਾਦਾ ਲਕੀਰਾਂ ਵਾਲਾ, ਪਤ੍ਰੇ ਕੁਝ ਫਟੇ ਹੋਏ ਹੋਣ ਕਰਕੇ ਨਵੇਂ ਸਿਰੇ ਚੇਪੀਆਂ ਲਾ ਕੇ ਜੋੜੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੯੦ ਬਿ. । ਲਿਖਾਰੀ-ਨਾ ਮਾਲੂਮ ।

ਆਰੰਭ—੧ ਓ ਸਤਿਨਾਮੁ ਕਰਤਾ ਪਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ॥ ਆਦਿ ਸਚੁ ਜੁਗਾਦਿ ਸਚੁ । ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।... ... (ਪਤ੍ਰਾ ੧)

ਅੰਤ—ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

## (ਅ) ਗੋਸ਼ਟਿ ਰਾਜੇ ਜਨਕ ਕੀ (ਸੋਢੀ ਮਿਹਰਵਾਨ)

ਆਰੰਭ—੧ ਓ ਸਤਿਨਾਮੁ ... ਗੁਰ ਪ੍ਰਸਾਦਿ । ਸਾਖੀ ਰਾਜੇ ਜਨਕ ਜੀ ਕੀ ਲਿਖੀ । ਸ੍ਰੀ ਗੁਰੂ ਨਾਨਕ ਜੀ ਸਤਿ ਹੈ। ਸਾਖੀ ਰਾਜੇ ਜਨਕ ਜੀ ਕੀ। ਰਾਜਾ ਜਨਕਿ ਜੀ ਸਚਿਖੰਡ ਕਉ ਚਲੇ ।... (ਪਤ੍ਰਾ ੫)

ਅੰਤ—ਜਿਨਿ ਸੇਵਿਆ ਤਿਨਿ ਫਲੁ ਪਾਇਆ ।
ਦਾਸੁ ਨਾਨਕ ਪੰਥੁ ਚਲਾਇਆ ॥੧॥੩॥ (ਪਤ੍ਰਾ ੯)

## ✓ (ੲ) ਜਨਕ ਸਾਖੀ ਗੁਰੂ ਨਾਨਕ ਜੀ ਕੀ (ਪੈੜਾ ਮੋਖਾ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਜਨਮ ਪਤ੍ਰੀ ਗੁਰੂ ਬਾਬੇ ਨਾਨਕ ਜੀ ਕੀ । ਸੰਮਤ ੧੫੮੨ ਪੰਦ੍ਰਾ ਸੈ ਬਿਆਸੀ ਵੈਸਾਖ ਸੁਦੀ ੫ ਪੰਚਮੀ ਪੋਥੀ ਲਿਖੀ ਪੈੜੇ ਮੋਖੇ ਸੁਲਤਾਨ ਪੁਰ ਕੇ ਖਤ੍ਰੀ ਟੇ, ਗੁਰੂ ਅੰਗਦ ਜੀ ਲਿਖਵਾਈ।... (ਪਤ੍ਰਾ ੧੦)

ਅੰਤ—ਤਾਂ ਗੁਰੂ ਅੰਗਦ ਆਖਿਆ, "ਭਾਈ ਸਿਖੋ ! ਗੁਰੂ ਨਾਨਕ ਅਤੇ ਭਾਈ ਬਾਲੇ ਵਿਚਿ ਭੇਦ-ਭਿੰਨ ਕਿਛ ਨਾਹੀ। ਇਹ ਗੁਰੂ ਅਤੇ ਸਿਖ ਦਾ ਭੇਦ ਆਹਾ। ਨਹੀਂ ਤਾ ਉਤਿਪੋਤਿ ਹੋਏ ਹੈਨਿ ॥੧੩੫॥

ਬੋਲਹੁ ਭਾਈ ਜੀ ਸਤਿ ਨਿਰੰਕਾਰ। ਧੰਨ ਗੁਰੂ ਨਾਨਕ, ਧੰਨੁ ਭਾਈ ਬਾਲਾ, ਧੰਨੁ ਨਿਰੰਕਾਰ। ਜੋ ਮਹਿਮਾ ਕਰ ਸਿਮਰੀਐ ਸੋਈ ਉਤਰੈ ਪਾਰ। ਜਨਮ ਪਤ੍ਰੀ ਸੰਪੂਰਨ ਹੋਈ। ਗੁਰੂ ਸੰਗਤਿ ਜੀ ਕਾ ਸਦਕਾ। ਭੁਲਿਆ ਚੁਕਿਆ ਵਾਹਗੁਰੂ ਬਖਸੰਦੁ। ਮਿਤੀ ਕਤੇ ਦਿਨੇ ੧੦, ਸੰਮਤ ੧੮੯੦ ਵਿਚਿ ਪੋਥੀ ਸੰਪੂਰਨਿ ਲਿਖ ਪਹੁਚੇ। ਅਖਰ ਵਾਧਾ ਘਾਟਾ ਸੋਧ ਪੜਨਾ। ਬਾਬਾ ਨਾਨਕ ਜੀ ਸਤ ਹੈ। ਪੋਥੀ ਜਨਮ ਸਾਖੀ ਦੀ ਸੰਪੂਰਨੰ ਮਸਤੁ ਸੁਭਮਸਤੰ। (ਪਤ੍ਰਾ ੩੧੫)

ਇਸ ਤੋਂ ਅੱਗੇ ਪਤ੍ਰਾ ੩੧੬ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦੁਰ ਜੀ (ਨੌਵੇਂ ਗੁਰੂ) ਤਕ ਜੋਤੀ ਜੋਤ ਸਮਾਉਣ ਦੇ ਚਰਿਤ੍ਰ ਦਰਜ ਹਨ।

## (ਸ) ਕਥਾ ਕਬੀਰ ਗੁਸਾਈ ਕੀ (ਸੋਢੀ ਮਿਹਰਵਾਨ)

ਆਰੰਭ—੧ ੴ ਸਤਿਨਾਮੁ... ...ਗੁਰ ਪ੍ਰਸਾਦਿ। ਆਦਿ ਕਥਾ ਕਬੀਰ ਗੁਸਾਈ ਕੀ। ਪੂਰਬਲੇ ਜਨਮ ਕੀ। ਆਦਿ ਪੂਰਬਲੀ ਪਿਛਲੇ ਜਨਮ ਕੀ ਕਥਾ। ਪੂਰਬ ਜਨਮ ਹਮ ਬ੍ਰਾਹਮਣ ਹੋਤੇ...। (ਪਤ੍ਰਾ ੩੧੭)

ਅੰਤ—"ਸਭ ਸੰਸਾਰ ਭਵਜਲ ਕੇ ਕੰਠੇ ਬਸਤਾ ਹੈ ਅਰ ਜੀ ਸਭਿ ਕੋਈ ਪਾਰਿ ਪੜਿਆ ਚਾਹਤਾ ਹੈ ਜੀ। ਪਣ ਜੀ ਜਿਨ ਕਉ ਸਚੀ ਪ੍ਰੀਤਿ ਨਾਹੀ ਅਵਰ ਤੇ ਸਭ ਭਵ ਸਾਗਰ ਕੀ ਲਹਰਿ ਸਾਥਿ ਬਹਿ ਜਾਹਿਗੇ ਅਰ ਜੀ ਏਕ ਜਿ ਹਰਿ ਜੀ ਕੇ ਦਾਸਿ ਹੋਹਿਗੇ ਤੇਈ ਪਾਰਿ ਪੜਹਿਗੇ ਜੀ। ਭਾਈ ਰਾਮ ਜਨਾ ਜੀ ਏਹ ਕਥਾ ਏਵ ਹੈ ਜੀ।" ਤਬ ਤਿਹਿ ਗੋਬਿੰਦ ਲੋਕ ਉਠਿ ਕਬੀਰ ਜੀ ਕੀ ਚਰਨੀ ਲਾਗੇ। ਕਬੀਰ ਜੀ ਕੇ ਸਿਖ ਭਏ। ਕਹਨੇ ਲਾਗੇ ਜਿ "ਧੰਨ ਕਬੀਰ, ਸਤਿ ਕਬੀਰ, ਪਤਿ ਕਬੀਰ।" ਰਾਮ ਕਬੀਰ, ਸਤਿ ਕਬੀਰ, ਕ੍ਰਿਸਨ ਕਬੀਰ ਲਾਗੇ ਸਿਮਰਨੇ।... ...ਕਥਾ ਇਕ ਸਉ ਪੈਤਰੀ ਲਿਖੀ ॥੧੩੫॥ (ਪਤ੍ਰਾ ੫੮੭)

## (ਹ) ਪਰਚੀ ਪਾਤਸ਼ਾਹੀ ਦਸਵੀਂ ਕੀ (ਸੇਵਾ ਦਾਸ, ਉਦਾਸੀ)

ਆਰੰਭ—੧ ੴ ਸਤਿਗੁਰ ਪ੍ਰਸਾਦਿ। ਅਥਿ ਪਰਚੀ ਪਾਤਿਸਾਹੀ ਦਸਵੀਂ ਕੀ, ਮਹਲਾ

੧੦, ਪ੍ਰਥਮੇ ਦਸ ਮਹਲਾ ਕੇ ਨਾਮ ਲਿਖੇ। ... ... (ਪਤ੍ਰਾ ੫੮੮)

ਅੰਤ—ਸੇਵਾ ਦਾਸ ਉਦਾਸੀ ਕੀਨੀ ਪਰਚਰੀ। ਗੁਰ ਉਸਤਤਿ ਕੀ ਪੋਥੀ ਪ੍ਰੇਮ ਕੇ ਸਰ ਚਰੋਚਰੀ। ਗੁਰਿ ਉਸਤਤਿ ਬੇਅੰਤ ਅਗਮ ਅਪਾਰਿ ਜੀ। ਕਛੁ ਅਪਨੇ ਭਲੇ ਕਉ ਕੀਨਾ ਛਦੂ ਉਚਾਰ ਜੀ ॥੧॥ ਇਤ ਪਰਚੀ ਗੁਰੂ ਗੋਬਿੰਦ ਸਿੰਘ ਜੀ ਕੀ ਸੰਪੂਰਣੰ ਸਮਾਪਤੰ। ਸਾਖੀਆਂ ਪੰਜਾਹ ਹੋ ਚੁਕੀਆਂ। ਪਰਚੀ ਏਕ ਹੋਇ ਚੁਕੀ ॥੧॥ ਦੋਹਰਾ ॥

ਪੜਿ ਸੁਣਿ ਮਨਿ ਸਮਝਾਈਐ, ਸੰਤ ਜਨਾ ਕੇ ਭੇਦੁ।
ਹੋਇ ਮੁਕਤਿ ਸੰਸਾਰ ਤੇ, ਕਬਹੂ ਨ ਪਾਵੈ ਖੇਦੁ ॥੧॥
ਸਾਖੀਆ ਪੰਜਾਹ ਹੋ ਚੁਕੀਆ, ਪੜੰਤੇ ਸੁਣੰਤੇ ਮੋਖ ਮੁਕਤਿ ਲਹੰਤੇ ॥੧॥
(ਪਤ੍ਰਾ ੬੪੮)

## ੧੧੭. ਜਪੁਜੀ ਸਾਹਿਬ (ਜਨਮ ਸਾਖੀ ਭਾਈ ਪੈੜਾ ਮੋਖਾ ਸਮੇਤ) ਨੰ: ੨੩੩੮

ਲੇਖਕ—ਗੁਰੂ ਨਾਨਕ ਜੀ ਆਦਿ।

ਆਕਾਰ—$12\frac{1}{4}'' \times 8\frac{1}{4}''$, ਲਿਖਤ $8\frac{3}{4}'' \times 5\frac{3}{4}''$।

ਵੇਰਵਾ—ਪਤ੍ਰੇ ਜਪੁਜੀ ਸਾਹਿਬ (ਗੁਰ ਨਾਨਕ) ੬, ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ), ਪਤ੍ਰੇ ੬–੩੬੮; ਜਿਨ੍ਹਾਂ ਵਿਚੋਂ ੬ ਵਾਂ ਪਤ੍ਰਾ ਫਟ ਕੇ ਗੁਮ ਹੋ ਚੁੱਕਾ ਹੈ; ਪ੍ਰਤੀ ਸਫ਼ਾ ੧੬ ਸਤਰਾਂ; ਕਾਗ਼ਜ਼ ਦੇਸੀ, ਪਤ੍ਰੇ ਖ਼ਸਤਾ ਹੋਣ ਕਰ ਕੇ ਸਾਰੀ ਹੀ ਪੁਸਤਕ ਦੇ ਥਾਂ ਪਰ ਥਾਂ ਤੋਂ ਫਟੇ ਹੋਏ, ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ, ਜਿਸ ਕਰ ਕੇ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ; ਸਜਿਲਦ ਜੋ ਨਾ ਮੁਕੰਮਲ ਤੇ ਖ਼ਸਤਾ ਹਾਲਤ ਵਿਚ ਹੈ।

ਸਮਾਂ—ਸੰਮਤ ੧੯੨੧ ਬਿ.। ਲਿਖਾਰੀ- ਨਾਂ ਮਾਲੂਮ।

ਆਰੰਭ—੧ ਓ ਸਤਿਨਾਮੁ ਕਰਤਾਂ ਪੁਰਖੁ ਨਿਰਭਉ ਨਿਰਵੈਰੁ... ... (ਪਤ੍ਰਾਂ ੧)

ਅੰਤ—ਤਿਥੈ ਭਗਤਿ ਵਸਹਿ ਕੈ ਲੋਇ। ਕਰਹਿ ਅਨੰਦ ਸ... ... (੩੭ਵਾਂ ਅੰਕ)
(ਪਤ੍ਰਾ ੫)

ਇਸ ਤੋਂ ਅੱਗੇ ੬ ਵਾਂ ਪਤ੍ਰਾ ਫਟਿਆ ਹੋਣ ਕਰ ਕੇ ਇਹ ਪ੍ਰਤੀ ਅਧੂਰੀ ਹੈ।

### ✓ (ਅ) ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ)

ਆਰੰਭ—(ਪਤ੍ਰਾ ੬ ਜੋ ਗੁਮ ਹੈ, ਛੱਡ ਕੇ) ... ...ਸੁਣੀ ਤਹਾਂ ਖੜਾ ਹੋਇ ਗਇਆ

ਹੈ। ਕਹਤਾ ਹੈ ਮੋ, 'ਏਕ ਬਾਰ ਮੁਝ ਕੋ ਨਰਕਿ ਦੇਖਾਵਹੁ।'' ਤਾ ਹਮਹੁ ਕਹਾ, ਜੀ, ਜੋਈ ਪਰਮੇਸਰ ਕਾ ਭਗਤ ਹੈ ਤਿਸ ਕਉ ਆਗਿਆ ਨਹੀਂ ਜੇ ਹਮ ਨਰਕਿ ਦੇਖਾਵਹਿ । ਹਮ ਤੁਮ ਕਉ ਉਹਾ ਨਾਹੀ ਲੇ ਜਾਇ ਸਕਤੇ।..." (ਪਤ੍ਰਾ ੭)

ਅੰਤ—ਤਾ ਗੁਰੂ ਅੰਗਦਿ ਆਖਿਆ, "ਭਾਈ ਸਿਖੋ ! ਗੁਰੂ ਨਾਨਕ ਅਤੇ ਭਾਈ ਬਾਲੇ ਵਿਚਿ ਭੇਦ-ਭਿੰਨ ਕਿਛੁ ਨਾਹੀ। ਏਹ ਗੁਰੂ ਅਤੇ ਸਿਖਾਂ ਦਾ ਭੇਦ ਆਹਾ । ਨਹੀ ਤਾ ਉਤਿਪੱਤਿ ਹੋਤੇ ਹੈਨਿ ॥੧੨੫॥੧॥ ਬੋਲਹੁ, ਭਾਈ ਜੀ, ਸਤਿ ਕਰਤਾਰ । ਧੰਨ ਗੁਰੂ ਨਾਨਕ, ਧੰਨਿ ਭਾਈ ਬਾਲਾ, ਧੰਨੁ ਨਿਰੰਕਾਰ ।

ਜੋ ਮਹਿਮਾ ਕਰਿ ਸਿਮਰੀਐ, ਸੋਈ ਉਤਰੈ ਪਾਰਿ ॥੧॥

ਜਨਮ ਪਤ੍ਰੀ ਸਪੂਰਨ ਹੋਈ ਗੁਰੂ ਸੰਗਤਿ ਜੀ ਕਾ ਸਦਕਾ । ਭੁਲਿਆ ਚੁਕਿਆ ਵਾਹਗੁਰੂ ਬਖਸੰਦੁ, ਮਿਤੀ ਜੇਠ ਦਿਨੇ ੨੪, (ਸੰਮ)ਤਿ ੧੯੨੧, ਵਿਚ ਪੋਥੀ ਸੰਪੂਰਨ ਲਿਖ ਪਹੁਚੇ। ਵਾਧਾ ਘਾਟਾ ਸੋਧ (ਪੜ੍ਹ)ਨਾ ਸਾਧ ਸੰਗਤ । ਸਰਬ ਸਾਧ ਸੰਗਤ ਨੂੰ ਗੁਰੂ ਚਿਤ ਆਵੈ ।...ਸ੍ਰੀ ਵਾਹਗੁਰੂ । ਸ੍ਰੀ ਰਾਮ ।... (ਪਤ੍ਰਾ ੩੯੭)

ਇਸ ਤੋਂ ਅੱਗੇ ਪਤ੍ਰਾ ੩੯੮ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦੁਰ ਜੀ (ਨੌਵੇਂ ਗੁਰੂ) ਤਕ ਜੋਤੀ ਜੋਤ ਸਮਾਉਣ ਦੇ ਚਰਿਤ੍ਰ ਲਿਖੇ ਹਨ ।

## ੧੧੮. ਜਪੁ ਜੀ (ਗੀਤਾ ਆਦਿ ਸਮੇਤ) ਨੰ: ੭੨੫੯

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ।

ਆਕਾਰ—$7\frac{3}{4}'' \times 5\frac{1}{4}''$, ਲਿਖਤ $5\frac{1}{2}'' \times 3\frac{1}{4}''$ ।

ਵਰਵਾ—ਪਤ੍ਰੇ ਜਪੁ ਜੀ (ਗੁਰੂ ਨਾਨਕ) ੧੫, ਗੀਤਾ ਦਾ ਅਠਾਰ੍ਹਵਾਂ ਅਧਿਆਇ ਮਹਾਤਮ ਸਮੇਤ੍ਰ ੧੬-੪੫, ਪਰਚੀ ਸੁਕ ਦੇਵ ਜੀ ਕੀ (ਲੇਖਕ- ਨਾ ਮਾਲੂਮ) ੪੬-੬੨, ਸਿਧਾਂਤ ਕਟਾਖ (ਲੇਖਕ-ਸਦਾਨੰਦ) ੬੩-੧੫੯, ਅਨੁਭਵ ਪ੍ਰਕਾਸ਼ (ਨਾ ਮਾਲੂਮ) ੧੫੯-੧੬੪, ਵਿਚਾਰ ਮਾਲਾ (ਅਨਾਥ ਪੁਰੀ) ੧੬੪-੨੧੮, ਪ੍ਰਸ਼ਨੋਤਰ ਮਾਲਾ (ਸੁਕ ਪਤਿ) ੨੧੮-੨੨੩, ਵਚਨ ਗੋਬਿੰਦ ਲੋਕਾਂ ਕੇ ੧੦੮, ਗੁਰੂ ਨਾਨਕ ਦੀਆਂ ਸਾਖੀਆਂ ੧੦੮-੧੨੦, ਫ਼ਕਰ ਨਾਮਾ ਮਹਲਾ ੧, ੧੨੦-੧੨੧, ਮਿਹਰਨਾਮਾ ਬਾਬੇ ਨਾਨਕ ਜੀ ਕਾ ੧੨੧-੦, ਨਸੀਹਤ ਨਾਮਾ ਮਹਲਾ ੧, ੧੨੧-੧੨੨, ਆਤਮ ਸਿੱਧਾਤ (ਵੇਦਾਂਤ) ੩੭, ਗੀਤਾ ਸਾਰ ੩੭-੪੬, ਕਥਾ ਸਤਿਜੁਗ ਕੀ

ਪੁਰਾਤਨ ੬੬-੯੮, ਕੁੱਲ ਪਤ੍ਰੇ ੪੩੩; ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼, ਪਰ ਸਿੱਧੀ; ਸਾਦੀ ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਉਕਾਈਆਂ ਲਈ ਥਾਵੇਂ ਹਾਸ਼ੀਏ ਉਤੇ ਲਿਖੀਆਂ; ਨਵੀਆਂ; ਪੁਸਤਕ ਸਜਿਲਦ, ਜੋ ਅਛੀ ਹਾਲਤ ਵਿਚ ਹੈ।

ਸਮਾਂ—੧੯ਵੀਂ ਸਦੀ ਬਿ.। ਲਿਖਾਰੀ—ਨਾਮਾਲੂਮ।

ਆਰੰਭ—੧ ਓ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਜਪੁ। ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ। (ਪਤ੍ਰਾ ੧)

ਅੰਤ—ਅਵਗੁਣਿਆਰੇ ਕੀ ਬੇਨਤੀ ਤੁਮ ਸੁਨਹੁ ਗਰੀਬ ਨਵਾਜ।
ਜੇ ਹਮ ਪੂਤ ਕਪੂਤ ਹਾਂ ਬਹੁਰਿ ਪਿਤਾ ਕਉ ਲਾਜਿ ॥੧॥...
(ਪਤ੍ਰਾ ੯੮)

## ੧੧੯. ਆਦਿ ਗ੍ਰੰਥ ਜੀ ਦੀ ਬਾਣੀ (ਜਨਮ ਸਾਖੀ ਗੁਰੂ ਨਾਨਕ ਸਮੇਤ) ਨੰ: ੨੩੦੯

ਲੇਖਕ—ਗੁਰੂ ਨਾਨਕ ਜੀ ਆਦਿ।

ਆਕਾਰ—$13\frac{1}{2}'' \times 12''$, ਲਿਖਤ $9\frac{1}{4}'' \times 9\frac{1}{4}''$।

ਵੇਰਵਾ—ਪਤ੍ਰੇ ਆਦਿ ਗ੍ਰੰਥ ਜੀ ਦੀ ਬਾਣੀ ਦੇ ੧੮੮, ਤੇ ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ) ਪਤ੍ਰੇ ੧੨੪, ਕੁੱਲ ਜੋੜ ੩੧੨ ਪਤ੍ਰੇ; ਪ੍ਰਤੀ ਸਫ਼ਾ ੨੩ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਹੈ। ਲਿਖਾਰੀ-ਨਾ ਮਾਲੂਮ।

ਆਰੰਭ—੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।ਜਪੁ॥ ਆਦਿ ਸਚੁ ਜੁਗਾਦਿ ਸਚੁ।... (ਪਤ੍ਰਾ ੧)

ਅੰਤ ਸਭ ਤੇ ਊਚ ਤਾ ਕੀ ਸੋਭਾ ਬਨੀ। ਨਾਨਕ ਇਹੁ ਗੁਣ ਨਾਮ ਸੁਖਮਨੀ ॥੮॥ ੨੪॥ ਸਲੋਕ ਸਮਾਪਤੰ। (ਲਿਖਾਰੀ ਵਲੋਂ) ਭੁਲਿਆ ਚੁਕਿਆ ਗੁਰੂ ਬਖਸੰਦ। ਗੁਰੂ ਨਾਨਕ ਜੀ ਸਾਹਿਬ ਅਖਰ ਲਾਵਾ ਵਾਧਾ ਘਾਟਾ ਬਖਸਣ ਹਾਰ। ਸੁਖਮਨੀ ਸੁਖਾਂ ਦੀ ਨਿਧ। ਪੜਦਿਆ ਸੁਣਿਦਿਆਂ ਦੇ ਕਾਰਜ ਸਿਧ।ਸੁਖਮਨੀ ਸੁਖਾ ਦੀ ਆਸ। ਪੜਦਿਆਂ ਸੁਣਦਿਆਂ ਦੇ ਕਾਰਜ ਰਾਸ। ਸੁਖਮਨੀ ਮੁਕਤ ਕੀ ਦਾਤੀ। ਸੁਖਮਨੀ ਪੜੀਐ ਦਿਨ ਰਾਤੀ। ਜੋ ਕੋਈ ਸਰਧਾ ਕਰਕੇ ਪੜੇਗਾ ਸੋ ਮੁਕਤ ਕਉ ਪ੍ਰਾਪਤਿ ਹੋਵੇਗਾ। (ਪਤ੍ਰਾ ੧੮੮)

(ਅ) ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਜਨਮ ਪਤ੍ਰੀ ਗੁਰੂ ਬਾਬੇ ਨਾਨਕ ਜੀ ਕੀ। ਸੰਮਤ ੧੫੮੨ । ਪੰਦ੍ਰਾ ਸੈ ਬੇਆਸੀਆ ਮਿਤੀ ਵਿਸਾਖਹੁ ਸੁਦੀ ੫ ਪੰਚਮੀ ਪੋਥੀ ਲਿਖੀ ਪੜੇ ਮੋਖੇ ਸੁਲਤਾਨ ਪੁਰ ਕੇ ਖਤ੍ਰੀਟੇ, ਗੁਰੂ ਅੰਗਦ ਜੀ ਲਿਖਵਾਈ। (ਪਤ੍ਰਾ ੧)

ਅੰਤ—...ਬਾਬੇ ਕਹਿਆ, "ਤੂੰ ਗੁਰੂ ਕਾ ਸਿਖ ਹੈਂ, ਗੁਰੂ ਤੇਰੀ ਆਦਿ ਜੁਗਾਦਿ ਰਖੇਗਾ।" ਬੂੜੇ ਮਥਾ ਟੇਕਿਆ, "ਜਿਸ ਦੀ ਤੂ ਰਖੇ ਤਿਸ ਦੀ ਰਹੇ।" ਗਰੂ ਮਗਰ ਥਾਪੀ ਦਿੱਤੀ। ਸਾਖੀ ਪੂਰੀ ਹੋਈ। ਬੋਲਹੁ ਭਾਈ ਵਾਹਗੁਰੂ, ਵਾਹਗੁਰੂ ਸਤਿਗੁਰੂ, ਧੰਨ ਗੁਰੂ, ਮਿਹਰਵਾਨ ਗੁਰੂ। ਅਖਰ ਵਾਧਾ ਘਾਟਾ ਸੋਧ ਪੜ੍ਹਨਾ। (ਪਤ੍ਰਾ ੧੨੪)

੧੨੦. ਆਦਿ ਗ੍ਰੰਥ ਤੇ ਦਸਮ ਗ੍ਰੰਥ ਜੀ ਦੀ ਬਾਣੀ ਨੰ: ੫੯੮੨

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—$6\frac{1}{4}'' \times 4\frac{1}{4}''$, ਲਿਖਤ $4\frac{1}{4}'' \times 3\frac{1}{4}''$।

ਵੇਰਵਾ—ਪਤ੍ਰੇ ਆਦਿ ਗ੍ਰੰਥ ਜੀ ਦੀ ਬਾਣੀ ੧੯੪, ਦਸਮ ਗ੍ਰੰਥ ਦੀ ਬਾਣੀ ੧੦੦, ਕੁਲ ਪਤ੍ਰੇ ੨੯੪; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਕਸ਼ਮੀਰੀ, ਲਿਖਤ ਨਿਹਾਇਤ ਸਾਫ਼ ਤੇ ਸ਼ੁੱਧ; ਹਾਸ਼ੀਆ ਅਤਿ ਸੁੰਦਰ ਰੰਗੀਨ ਲਕੀਰਾਂ ਵਾਲਾ, ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੦੯ ਬਿ.। ਲਿਖਾਰੀ—ਨਾ ਮਾਲੂਮ।

ਆਰੰਭ—੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ਜਪੁ॥ ਆਦਿ ਸਚੁ ਜੁਗਾਦਿ ਸਚੁ।... (ਪਤ੍ਰਾ ੧)

ਅੰਤ—ਪ੍ਰਗਟ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥੧੧॥ ਹਰੇ ॥੧॥ (ਪਤ੍ਰਾ ੧੯੪)

(ਅ) ਦਸਮ ਗ੍ਰੰਥ ਜੀ ਦੀ ਬਾਣੀ (ਸ੍ਰੀ ਦਸ਼ਮੇਸ਼)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਅਕਾਲ ਪੁਰਖੁ ਜੀ ਤ੍ਵ ਪ੍ਰਸਾਦਿ । ਜਾਪੁ ਸ੍ਰੀ ਮੁਖੁ ਵਾਕ ਪਾਤਿਸਾਹੀ ੧੦। ਤ੍ਵ ਪ੍ਰਸਾਦਿ ॥ ਛਪੈ ਛੰਦ ॥ ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿ ਨ ਜਿਹ।... (ਪਤ੍ਰਾ ੧)

ਅੰਤ—(੩੨ ਸਵੈਯਾਂ ਤੋਂ ਬਾਦ) ਤੀਰਥ ਅਰਥ ਸਤ ਧਰਮ ਦਇਆ ਸੰਤੋਖ, ਸ੍ਰੀ ਗੁਰ ਚਰਨ ਰਜ ਤੁਲ ਨ ਸਗਰ ਹੈ ॥੧॥ ਹਰੇ ਰਾਮ, ਹਰੇ ਰਾਮ ॥੧॥ ਪੋਥੀ ਸੰਪੂਰਨ ਹਈ ਮਾਘ ਵਦੀ ੧੦, ਥਿਤਿ ਇਕਾਦਸੀ, ਵਾਰ ਵੀਰ, ਸੰਮਤੁ ੧੯੦੯, ਸ੍ਰੀ ਵਾਹਿਗੁਰੂ ਸਹਾਇ ।੧॥੧।੧॥੧।੧॥

(ਪਤ੍ਰੇ ੯੯-੧੦੦)

## ੧੨੧. ਗੁਰਬਾਣੀ-ਸੰਗ੍ਰਹ: ਪ੍ਰਾਚੀਨ (ਸ੍ਰੀ ਆਦਿ ਗ੍ਰੰਥ ਵਿਚੋਂ) ਨੰ: ੧੧੫੦

ਲੇਖਕ—ਗੁਰੂ ਨਾਨਕ ਆਦਿ ।

ਆਕਾਰ—$7\frac{1}{4}'' \times 10\frac{1}{2}''$, ਲਿਖਤ $5\frac{1}{2}'' \times 8\frac{1}{2}''$ ।

ਵੇਰਵਾ—ਪਤ੍ਰੇ ਤਤਕਰੇ ਦੇ ੨੩ ਤੇ ਗੁਰਬਾਣੀ-ਸੰਗ੍ਰਹ ਦੇ ਪਤ੍ਰੇ ੨੨-੬੬੧, (੭੩੮), ਪ੍ਰਤੀ ਸਫ਼ਾ ੧੯ ਸਤਰਾਂ; ਕਾਗਜ਼ ਦੇਸੀ, ਲਿਖਤ ਬਹੁਤ ਪੁਰਾਣੀ, ਜੋ ਸਾਫ਼ ਤੇ ਸ਼ੁੱਧ ਹੈ; ਹਾਸ਼ੀਆ ਸਾਦਾ ਕਾਲੀਆਂ ਲਕੀਰਾਂ ਵਾਲਾ, ਵਿਚਕਾਰੋਂ ਕਈ ਪਤ੍ਰੇ ਖ਼ਾਲੀ, ਜੋ ਲਿਖਾਰੀ ਦੇ ਜਾਣ-ਬੁੱਝ ਕੇ ਛੱਡੇ ਹੋਏ ਜਾਪਦੇ ਹਨ, ਜਿਵੇਂ ਪਤ੍ਰਾ ਪ੭ ਤੋਂ ਉਸ ਦੀ ਪਿੱਠ ਸਮੇਤ ਪਤ੍ਰਾ ੭੩ ਤਕ ੧੯ ਪਤ੍ਰੇ ਖ਼ਾਲੀ ਹਨ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ, ਪਰ ਪਤ੍ਰਾ ੬੬੧ ਤੋਂ ਅੱਗੇ ਬਾਕੀ ਪਤ੍ਰੇ ਗਵਾਚੇ ਹੋਣ ਕਰ ਕੇ ਅਧੂਰੀ ਹੈ; ਸ਼ੁਰੂ ਵਿਚ ਗੁਰੂ ਅਰਜਨ ਤਕ ਪੰਜ ਪਾਤਸ਼ਾਹੀਆਂ ਦੇ ਜੋਤੀ ਜੋਤ ਸਮਾਉਣ ਦੇ ਚਰਿਤ੍ਰ ਦਿੱਤ ਹੋਏ ਹਨ ।

ਸਮਾਂ—੧੭ਵੀਂ ਸਦੀ ਬਿਕ੍ਰਮੀ । ਲਿਖਾਰੀ—ਨਾ ਮਾਲੂਮ ।

ਆਰੰਭ—੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਸਤਿਗੁਰੂ ॥ ਜਪੁ ਮਹਲਾ ੧ ਸਲੋਕ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ ਸੋਚੈ ਸੋਚਿ ਨ ਹੋਵਈ...॥

(ਪਤ੍ਰਾ ੨੫)

ਅੰਤ—ਚਰਣਾਰ ਬਿੰਦ ਭਜਨੰ ਰਿਦੰ ਨਾਮੁ ਧਾਰਣੰ । ਕੀਰਤਨੰ ਸਾਧ ਸੰਗੇ...

(ਪਤ੍ਰਾ ੬੬੧)

ਇਸ ਤੋਂ ਅੱਗੇ ਪਤ੍ਰੇ ਗ਼ੁਮ ਹੋਣ ਕਰ ਕੇ ਪੁਸਤਕ ਅਧੂਰੀ ਹੈ । ਇਸ ਗੁਰਬਾਣੀ ਸੰਗ੍ਰਹ ਵਿਚ ਜਪੁ, ਰਾਮਕਲੀ ਓਅੰਕਾਰਿ, ਸਿਧ ਗੋਸਟਿ, ਗਉੜੀ ਬਾਵਨ ਅੱਖਰੀ, ਸੁਖਮਨੀ ਤੇ ਸ੍ਰੀ ਰਾਗ, ਭੈਰਉ, ਪ੍ਰਭਾਤੀ, ਰਾਮਕਲੀ, ਬਿਲਾਵਲ, ਗੋਂਡ, ਸੂਹੀ, ਜੈਤਸਿਰੀ, ਟੋਡੀ; ਧਨਾਸਰੀ, ਨਟ,

ਆਸਾ, ਮਲਾਰ, ਸਾਰੰਗ, ਸੋਰਠਿ ਆਦਿ ਰਾਗਾਂ ਦੇ ਸ਼ਬਦ ਤੇ ਸ੍ਰੀ ਆਦਿ ਗ੍ਰੰਥ ਜੀ ਦੀਆਂ ਛੇ ਵਾਰਾਂ-ਗਉੜੀ ਦੀਆਂ ਦੋ ਵਾਰਾਂ, ਫੇਰ ਰਾਗ ਗੂਜਰੀ, ਆਸਾ, ਮਲਾਰ ਤੇ ਮਾਝ ਕੀ ਵਾਰ ਹਨ। ਏਦੂੰ ਪਿਛੋਂ ਫੁਨਹੇ, ਚਉਬੋਲੇ, ਸਵੱਯੇ, ਗਾਥਾ, ਮਹਲਾ ੧, ਸਲੋਕ ਮਹਲਾ ੫ ਤੇ ਸਲੋਕ ਸਹਸਕ੍ਰਿਤੀ ਮਹਲਾ ੫ ਉਤੇ ਇਹ ਗੁਰਬਾਣੀ-ਸੰਗ੍ਰਹ ਸਮਾਪਤ ਹੁੰਦਾ ਹੈ।

ਹੋਰ ਸਭ ਤੋਂ ਵੱਡੀ ਸਿਫਤ ਇਹ ਹੈ ਜੋ ਗੁਰਮੁਖੀ ਅੱਖਰਾਂ ਦਾ ਵਿਕਾਸ ਦਸਦੀ ਹੈ ਕਿ ਇਸ ਵਿਚ ਕੰਨਿਆਂ ਦੀ ਥਾਵੇਂ ਬਿੰਦੀਆਂ, ਜੋ ਗੁਰਮੁਖ ਅੱਖਰਾਂ ਦੀ ਪਹਿਲੀ ਅਵਸਥਾ ਦੀਆਂ ਸੂਚਕ ਹਨ ਥਾਉਂ ਥਾਈਂ ਲੱਗੀਆਂ ਹੋਈਆਂ ਹਨ ਤੇ 'ਹਾਹੇ' ਅੱਖਰ ਦੀ ਟੇਢੀ ਮੇਢੀ ਪੁਰਾਣੀ ਸ਼ਕਲ ਵੀ ਇਸੇ ਨੁਕਤਾ ਨਿਗਾਹ ਨਾਲ ਇਸ ਵਿਚੋਂ ਖ਼ਾਸ ਤੌਰ ਤੇ ਵੇਖਣ ਜੋਗ ਹੈ।

## ੧੨੨. ਗੁਰਬਾਣੀ-ਸੰਗ੍ਰਹ (ਪ੍ਰਾਚੀਨ) ਨੰ: ੭੧੦੭

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—$9'' \times 11\frac{1}{2}''$, ਲਿਖਤ $6\frac{1}{4}'' \times 10''$।

ਵੇਰਵਾ—ਪਤ੍ਰੇ ੨੧੨, ਪਰ ਪਤ੍ਰੇ ਕਈ ਥਾਵੇਂ, ਜਿਲਦ ਬਣਾਣ ਸਮੇਂ ਅੱਗੇ ਪਿੱਛੇ ਕਰ ਕੇ ਲਾਏ ਹੋਏ; ਪ੍ਰਤੀ ਸਫ਼ਾ ੧੯ ਸਤਰਾਂ; ਕਾਗਜ਼ ਦੇਸੀ, ਪੁਰਾਣਾ, ਜੋ ਸ਼ਿਕਸਤਾ ਹੋਣ ਤੇ ਸਾਰੇ ਹੀ ਪਤ੍ਰੇ ਚੁਪਾਸਿਓਂ ਭੁਰੇ ਹੋਣ ਕਰ ਕੇ ਚੇਪੀਆਂ ਲਾ ਕੇ ਮੁਰੰਮਤ ਕੀਤੇ ਹੋਏ; ਹਾਸ਼ੀਆ ਚੌਕੋਰ ਰੰਗੀਨ ਲਕੀਰਾਂ ਵਾਲਾ; ਲਿਖਤ ਸਾਫ, ਪਰ ਕਈ ਥਾਵੀਂ ਅਸ਼ੁੱਧ ਹੋਣ ਤੇ ਹੜਤਾਲ ਫੇਰ ਕੇ ਸੋਧੀ ਹੋਈ; ਪੁਸਤਕ ਸਜਿਲਦ, ਜੋ ਗੁਰੂ ਹਰਿ ਗੋਵਿੰਦ ਜੀ (ਛੇਵੇਂ ਪਾਤਸ਼ਾਹ) ਦੇ ਸਮੇਂ ਨਾਲ ਸੰਬੰਧ ਰਖਦੀ ਹੋਣ ਕਰ ਕੇ ਖਾਸ ਤੌਰ ਤੇ ਬੜੀ ਪਵਿਤ੍ਰ ਤੇ ਭਰੋਸੇ ਜੋਗ ਹੈ।

ਸਮਾਂ—ਪੁਸਤਕ ਸੰਮਤ ੧੬੯੭ ਬਿ: ਦੇ ਨੇੜੇ ਤੇੜੇ ਦੀ ਲਿਖੀ ਹੋਈ, ਕਿਉਂਕਿ ਇਸ ਦੇ ਮੁੱਢ ਵਿਚ ਬਾਣੀਆਂ ਦੀ ਇਕ ਸੂਚੀ ਤੇ ਤਤਕਰੇ ਦੇ ਦਰਮਿਆਨ ਇਕ ਵਾਧੂ ਪਤ੍ਰੇ ਉਤੇ ਭਾਈ ਰੂਪ ਚੰਦ ਦੇ ਚਲਾਣੇ ਦਾ ਸੰਮਤ ੧੬੯੭ ਮਿਤੀ ਸਾਵਣ ਵਦੀ ੨ ਦਿਤਾ ਹੈ, ਜੋ ਲਗਭਗ ਉਸੇ ਸਮੇਂ ਦੀ ਲਿਖਤ ਜਾਪਦੀ ਹੈ।

ਆਰੰਭ—(ਤਤਕਰੇ ਤੋਂ ਬਾਦ) ਰਾਗੁ ਧਨਾਸਰੀ ਮਹਲਾ ੧

ੴ ਸਤਿਗੁਰ ਪ੍ਰਸਾਦਿ। ਘਰੁ ੧ ਚਉਪਦੇ

ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ। (ਪਤ੍ਰਾ ੧੬੫)

ਅੰਤ—ਨਾਨਕ ਨਾਮੁ ਮਿਲੈ ਤ ਜੀਵਾ ਤਨੁ ਮਨੁ ਥੀਵੈ ਹਰਿਆ ॥੨੪॥

(ਪਤ੍ਰਾ ੨੧੨)

ਲਿਖਤ ਇਸ ਗੁਰਬਾਣੀ ਸੰਗ੍ਰਹ ਦੀ ਕਿਸੇ ਇਕ ਲਿਖਾਰੀ ਦੀ ਨਹੀਂ ਹੈ, ਜਿਸ ਕਰ ਕੇ ਹਸਤਾਖਰਾਂ ਵਿਚ ਕਈ ਥਾਵੇਂ ਚੋਖੇ ਫ਼ਰਕ ਜਾਪਦ ਹਨ।

੧੨੩. ਗੁਰਬਾਣੀ-ਸੰਗ੍ਰਹ (ਗੁਰੂ ਨੌਵੇਂ ਪਾਤਸ਼ਾਹ ਦੇ 'ਨੀਸਾਣੁ' ਸਮੇਤ) ਨੰ: ੧੬੫੭

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—6"×8" ਲਿਖਤ $4\frac{1}{4}$"×5"।

ਵੇਰਵਾ—ਤਤਕਰੇ ਦੇ ਦੋ ਪਤ੍ਰੇ ਤੇ ਪੋਥੀ ਦੇ ਪਤ੍ਰੇ ੩੩੮ ਕੁੱਲ ਪਤ੍ਰੇ; ੩੪੦ ਪ੍ਰਤੀ ਸਫ਼ਾ ੧੪ ਸਤਰਾਂ; ਕਾਗਜ਼ ਦੇਸੀ; ਲਿਖਤ ਬੜੀ ਪੁਰਾਣੀ (ਸਾਫ਼ ਤੇ ਸ਼ੁੱਧ); ਤਤਕਰੇ ਤੋਂ ਪਹਿਲਾਂ ੮ ਗੁਰੂਆਂ ਤਕ ਗੁਰ ਪ੍ਰਣਾਲੀ ਤੇ ਪਿੱਛੋਂ ਨੌਵੇਂ ਗੁਰੂ ਦਾ ਜੋਤੀ ਜੋਤ ਸਮਾਉਣਾ ਸੰਮਤ ੧੭੩੩ ਹੋਰ ਕਲਮ ਨਾਲ ਲਿਖਿਆ ਹੋਇਆ। ਹਾਸ਼ੀਆ ਸਾਦਾ ਲਕੀਰਾਂ ਵਾਲਾ; ਅੰਤਲੇ ਸਾਦੇ ਸੱਤ ਪਤ੍ਰੇ ਹੋਰ ਕਲਮ ਦੇ ਲਿਖੇ ਹੋਏ ਤੇ ਮੱਧ ਵਿਚ ਵਖਰੇ ਪੱਤ੍ਰਿਆਂ ਉਤੇ ਇਕ ਸਾਖੀ ਗੁਰੂ ਅਮਰਦਾਸ ਦੀ: ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੭੨੮ ਬਿ:।   ਲਿਖਾਰੀ- ਨਾ ਮਾਲੂਮ।

ਆਰੰਭ—(ਤਤਕਰੇ ਤੋਂ ਬਾਦ ਨੌਵੇਂ ਗੁਰੂ ਜੀ ਦੇ ਹੱਥ ਦਾ ਨੀਸਾਣ) ੧ ਓ ਗੁਰਸਤ (।) ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੋਨੀ ਸੈਭੰ ਗੁਰ ਪਰਸਾਦਿ (।)-ਵਾਧੂ ਪਤ੍ਰਾ ੧ ਓ ਜਪੁ। ਗੁਰੂ ਸਤਿ। ਆਦਿ ਸਚੁ ਜੁਗਾਦਿ ਸਚੁ ॥... ...

(ਪਤ੍ਰਾ ੧)

ਅੰਤ—ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ॥ ੩ ॥ ੧ ॥

(ਪਤ੍ਰਾ ੩੩੧)

ਇਸ ਤੋਂ ਅੱਗੇ ਹੋਰ ਕਲਮ ਨਾਲ ਸਾਖੀ ਸਤਿਜੁਗ ਕੀ ਮਹਲਾ ੧, ਰਾਗ ਰਾਮਕਲੀ ਮਹਲਾ ੩ ਅਸਟਪਦੀ (ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ...), ਪੈਤੀਸ ਅਖਰੀ ਮਹਲਾ ੧ ਤੇ ਸਤ ਵਾਰਾਂ ਦੇ ਫਲ ਕੁਫਲ ਦਰਜ ਹਨ , ਜੋ ਇਸ ਗੁਰ ਬਾਣੀ ਸੰਗ੍ਰਹ ਨਾਲ ਏਨਾ ਸੰਬੰਧ ਨਹੀ ਰਖਦੇ ।

ਇਸ ਸਗ੍ਰਹ ਵਿਚ ਜਪੁ, ਸੋਦਰ, ਸੋ ਪੁਰਖ, ਕੀਰਤਿ ਸੋਹਿਲਾ, ਦਖਣੀ ਓਅੰਕਾਰ, ਸਿਧ ਗੋਸ਼ਟਿ, ਬਾਵਨ ਅਖਰੀ, ਸੁਖਮਨੀ, ਆਨੰਦ ਪਾਤਸ਼ਾਹੀ ੩, ਥਿਤੀ

(ਗਉੜੀ ਤੇ ਬਿਲ ਵਲ), ਪਟੀ ਆਸਾ (ਮ: ੧ ਤੇ ੩) ਵਾਰ ਆਸਾ, ਵਾਰ ਮਲਾਰ, ਵਾਰ ਮਾਝ, ਵਾਰ ਗਉੜੀ (ਦੋਵੇਂ) ਵਾਰ ਰਾਮ ਕਲੀ (ਦੋਵੇਂ) ਵਾਰ ਸਤੇ ਬਲਵੰਡ ਦੀ ਵਾਰ ਮਾਰੂ, ਵਾਰ ਜੈਤਸਿਰੀ ਤੇ ਵਾਰ ਬਸੰਤ ਕੀ ਸ਼ਾਮਲ ਹਨ।

## ੧੨੪. ਗੁਰਬਾਣੀ-ਸੰਗ੍ਰਹ

ਨੰ: ੬੭੯੮

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—6"×8", ਲਿਖਤ $4\frac{3}{4}$"×$7\frac{1}{2}$",

ਵੇਰਵਾ—ਪਤ੍ਰੇ ਜਪੁ ਜੀ ੨੧, ਆਸਾ ਦੀ ਵਾਰ ਮ: ੧, ੨੨-੫੨, ਰਾਗ ਰਾਮਕਲੀ ਸਿਧ ਗੋਸ਼ਟਿ ਮ: ੧, ੫੨-੭੪, ਰਾਮਕਲੀ ਆਨੰਦ (ਮ: ੩) ੭੭-੯੦, ਰਾਮਕਲੀ ਦਖਣੀ ਓਅੰਕਾਰ ਮਹਲਾ ੧, ੯੩-੧੧੨ ਰਾਗ ਗਉੜੀ ਸੁਖਮਨੀ ਮਹਲਾ ੫, ੧੧੨-੧੯੧, ਰਾਗ ਗਉੜੀ ਬਾਵਨ ਅਖਰੀ ਮਹਲਾ ੫, ੧੯੬-੨੧੩, ਬਿਲਾਵਲ ਥਿਤੀ ਮਹਲਾ ੧, ੨੧੩-੨੧੭, ਪ੍ਰਾਣ ਸੰਗਲੀ ਮਹਲਾ ੧ (ਗੁਰੂ ਨਾਨਕ) ੨੨੦-੩੫੪, ਜਿਸ ਵਿਚ ਧਿਆਉ ਹਟਾਂ ਕਾ ਨਿਰਜੋਗ ਭਗਤਿ, ਓਅੰਕਾਰ ਵਡਾ, ਰਤਨ ਮਾਲਾ, ਸਚਖੰਡ ਕੀ ਜੁਗਤਿ, ਫੁਟਕਲ ਬਾਣੀ, ਸਿਧਾਂਤ ਜੋਗ ਵੈਰਾਗ, ਧਿਆਉ ਪਰਮ ਤਤ ਕਾ, ਧਿਆਉ ਸੁਰ ਨਿਮਜਨ ਕਾ, ਅਗਮ ਨਿਗਮ ਕੀ ਕਥਾ, ਪ੍ਰਾਣ ਪਿੰਡ ਕਾ ਮਥੰਤ, ਜੋਗ ਨਿਧਿ, ਗੋਸਟਿ ਬਾਬੇ ਜੀ ਕੀ ਸੇਖ ਸ਼ਰਫ ਨਾਲ, ਤਿਲੰਗ ਮਹਲਾ ੧, ਜੁਗਾਵਲੀ, ਪ੍ਰੇਮ ਅੱਛਰੀ ਤੇ ਫੁਟਕਲ ਸ਼ਬਦ ਦਰਜ ਹਨ।ਇਸ ਤੋਂ ਬਾਦ ੪ ਪਤ੍ਰਿਆਂ ਉਤੇ ਬੇਨਤੀ ਚਉਪਈ ਪਾਤਸ਼ਾਹੀ ੧੦ ਤੇ ਅੰਤ ਵਿਚ ਮਹਲਾ ੯ ਦੇ ਸ਼ਲੋਕ ਦਿੱਤੇ ਹਨ।

ਸਮਾਂ—ਸੰਮਤ ੧੭੩੩ ਬਿ:-੧੭੪੮ ਬਿ: ।

ਲਿਖਾਰੀ-ਰਣਜੀਤ ਭਾਰਦੁਆਜੀ।

ਸਥਾਨ- ਨਾ ਮਾਲੂਮ।

ਆਰੰਭ—੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ (ਪਤ੍ਰਾ ੧)

ਅੰਤ—ਸਗਲ ਦੁਆਰੇ ਤਿਆਗਿ ਕੈ ਗਹਿਓ ਤੁਹਾਰੋ ਦੁਆਰ।
ਬਾਹਿ ਗਹੇ ਕੀ ਲਾਜ ਅਸ, ਗੋਬਿੰਦ ਦਾਸ ਤੁਹਾਰ ॥ ੧ ॥
(ਪਤ੍ਰਾ ੩੫੪)

ਅੱਖਰ ਇਸ ਪੁਸਤਕ ਦੇ ਬੜੇ ਪੁਰਾਣੇ ਹਨ, ਜਿਨ੍ਹਾਂ ਦੀ ਵਿਸ਼ੇਸ਼ਤਾ ਹੋਰ ਵਿੰਗੀਆਂ-ਟੇਢੀਆਂ ਸ਼ਕਲਾਂ ਤੋਂ ਅਲਾਵਾ ਇਕ ਇਹ ਵੀ ਹੈ ਕਿ ਕੰਨਿਆਂ

ਦੀ ਬਣਾਵਟ ਬਿੰਦੀਆਂ ਨਾਲ ਮਿਲਦੀ ਜੁਲਦੀ ਹੈ।

ਇਸ ਦੇ ਨਾਲ ਹੀ ਸ਼ੇਖ਼ ਫ਼ਰੀਦ, ਮਹਲਾ ੯ ਆਦਿ ਦੇ ਸਿਰਲੇਖ ਹੇਠ ਕੁਝ ਵਾਧੂ ਬਾਣੀ ਵੀ ਇਸ ਪੁਸਤਕ ਵਿਚ ਦਰਜ ਹੈ ਜਿਵੇਂ—

(੧) ੧ ਓ ਸਤਿਗੁਰੂ ਜੀ। ਸਿਲੋਕੁ ॥
ਫਰੀਦਾ ਅਜੁ ਕੇ ਕਲ ਕੇ ਚਹੁਦਿਨੀ ਓੜਕਿ ਦਿਨੀ ਦਸੀ।
ਏਤਿ ਸੁਹਾਵੇ ਦੇਸੜੇ ਨ ਹੋਵਾਹਗ ਅਸੀ ॥ ੧ ॥
(ਪਤ੍ਰਾ ੨੧)

(੨) ੧ ਓ ਸਤਿਗੁਰ ਪ੍ਰਸਾਦਿ ॥ ਸਲੋਕੁ
ਜਿਨਾ ਕੋ ਲਗੀ ਸਚਿ ਕੀ. ਕੂੜ ਨ ਆਦੁਰੁ ਦੇਨ।
ਹਾਲੁ ਨ ਆਖਿਨ ਆਪਣਾ, ਸਿਰਿ ਆਈ ਜਾਲੇਨ।
ਤਿਨਾ ਦੇ ਪਿਛੇ ਲਗ ਜੁਲਾ, ਜੇ ਭੋਰੀ ਨਦਰ ਕਰੇਨਿ ॥ ੧ ॥
(ਪਤ੍ਰਾ ੨੧੮)

(੩) ੧ ਓ ਸਤਿਗੁਰ ਪ੍ਰਸਾਦਿ।
ਰਾਗੁ ਰਾਮਕਲੀ ਮਹਲਾ ੯
ਸਰਮੈ ਦੀਆਂ ਮੁੰਦਰਾਂ ਕੰਨੀ ਪਾਇ ਜੋਗੀ, ਖਿੰਥਾ ਕਰੁ ਤੂ ਦਿਆ।
ਆਵਣ ਜਾਣੁ ਬਿਭੂਤ ਲਾਇ ਜੋਗੀ ਤੀਨ, ਭਵਣ ਜਿਣ ਲਿਆ ਜੋਗੀ ॥੧॥
ਐਸੀ ਕਿੰਗੁਰੀ ਵਜਾਇ (।)
ਜਿ ਕਿੰਗੁਰੀ ਅਨਹਦੁ ਵਾਜੇ ਹਰਿ ਸਿਉ ਰਹੇ ਲਿਉ ਲਾਇ ॥ਰਹਾਉ॥
ਭਉਤਉ ਦੁਇ ਪਤਿ ਲਾਇ ਜੋਗੀ, ਏਹਿ ਸਰੀਰੁ ਕਰੁ ਡੰਡੀ ॥
ਗੁਰਮੁਖੁ ਹੋਇ ਤਾ ਤੰਤੀ ਵਾਜੇ ਇਨ ਬਿ(ਧਿ) ਤ੍ਰਿਸਨਾ ਖੰਡੀ ॥ ੨ ॥
(ਅੰਤਲੇ ਦੋ ਵਾਧੂ ਪਤ੍ਰਿਆਂ ਉਤੋਂ)

ਜੁਗਾਵਲੀ ਬਾਰੇ, ਜਿਸ ਦਾ ਜ਼ਿਕਰ ਪਤ੍ਰਾ ੩੩੬ ਤੋਂ ੩੫੦ ਤਕ ਹੈ, ਲਿਖਿਆ ਹੈ ਕਿ ਇਹ ਗੁਰੂ ਨਾਨਕ ਨੇ ਉਚਾਰੀ ਤੇ ਭਾਈ ਝੰਡੇ ਬਾਢੀ ਨੇ ਲਿਖੀ ਸੀ। (ਦੇਖੋ, ਪਤ੍ਰਾ ੩੫੦)

**੧੨੫. ਗੁਰਬਾਣੀ-ਸੰਗ੍ਰਹ (ਗੋਸ਼ਟਿ ਰਾਜਾ ਜਨਕ ਆਦਿ ਸਮੇਤ) ਨੰ: ੭੧੫੩**

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ।
ਆਕਾਰ—6″×8¾″, ਲਿਖਤ 4¾″×7″।

ਵੇਰਵਾ—ਪਤ੍ਰ ਗੁਰਬਾਣੀ-ਸੰਗ੍ਰਹ (ਗੁਰੂ ਨਾਨਕ ਆਦਿ) ਤਤਕਰੇ ਸਮੇਤ ੨+੯੫-੧੭੫ (੮੩), ਵਿਚਕਾਰੋਂ ੧੦ ਪਤ੍ਰ ਗੁਮ, ਗੋਸ਼ਟਿ ਰਾਜਾ ਜਨਕ ਪਤ੍ਰ ੧੮੪ ਤੋਂ ੧੮੭ ਤਕ, ਅੱਗੇ ੧੨੮ ਤਕ ਪਤ੍ਰ ਗੁਮ, ਵਾਰ ਬਸੰਤ ਕੀ ਮਹਲਾ ੫, ੧੨੯,ਵਾਰ ਮਾਲ ਕਉਸ ਕੀ ਪਾਤਿਸ਼ਾਹੀ ੧੦,੧੨੯ ਤੋ ੧੩੧, ਬੇਨਤੀ ਚਉਪਈ ਪਾ: ੧੦, ੧੩੧-੧੩੩, ਸੰਸਾਰ ਸੁਖਮਨਾ ਪਾਤਸ਼ਾਹੀ ੧੦, ੧੩੭-੧੫੭: ਅਗੇ ਫੇਰ ੧੮੭ ਤਕ ਪਤ੍ਰ ਗੁਮ, ਗੋਸ਼ਟਿ ਰਾਜਾ ਜਨਕ ਕੀ ੧੮੮ ਤੋਂ ੧੯੪ ਤਕ, ਫੇਰ ਇਕ ਸ਼ਬਦ ਤੋਂ ਬਾਦ ਗੋਸ਼ਟਿ ਗੁਰੂ ਅੰਗਦ ਜੀ ਕੀ ੧੯੫-੧੯੭, ਗੋਸ਼ਟਿ ਆਤਮੇ-ਪਰਮਾਤਮੇ ਕੀ ੧੯੮-੨੦੫, ਸ੍ਰੀ ਗੁਰੂ ਤੇਗ ਬਹਾਦਰ ਮਹਲਾ ੯ ਜੀ ਦੇ ਸ਼ਬਦ-ਸ਼ਲੋਕ ੨੦੬-੨੦੮, ਅੱਗੇ ੨੧੧ ਤਕ ਪਤ੍ਰ ਗੁਮ ਗੋਸ਼ਟਿ ਬਾਬੇ ਨਾਨਕ ਕੀ ਨਿਰੰਕਾਰ ਸਾਥ ੨੧੨-੨੪੦, ਅਗੇ ੪ ਪਤ੍ਰ ਗੁਮ, ਬਾਰਾਂ ਖੜੀ ਦੱਤ ਲਾਲ ਜੀ ਕੀ ੨੪੪-੨੪੯, ਪਖਿਆਨ ਚਰਿਤ੍ਰ ਪਾਤਸ਼ਾਹੀ ੧੦, ੨੫੦-੨੫੭, ਗੋਸ਼ਟਿ ਬਾਬੇ ਨਾਨਕ ਕੀ ਖਿੰਥੜੇ ਨਾਲਿ ੨੫੦-੨੫੯, ਗੁਰ ਪ੍ਰਣਾਲੀ ਪਤ੍ਰੇ ੨੫੯ ਤੋਂ ੨੬੦ ਤਕ; ਪ੍ਰਤੀ ਸਫ਼ਾ ੧੪ ਤੋਂ ੨੦ ਤਕ ਸਤਰਾਂ;ਕਾਗ਼ਜ਼ ਦੇਸੀ, ਪੁਰਾਣਾ,ਕਈ ਕਿਸਮ ਦਾ; ਲਿਖਤ ਵੀ ਵੱਖੋ ਵੱਖ ਲਿਖਾਰੀਆਂ ਦੀ ਕਲਮ ਤੋਂ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਵਿਚਕਾਰੋਂ ਕਈ ਥਾਵਾਂ ਤੋਂ ਪਤ੍ਰ ਗਵਾਚਣ ਦੇ ਕਾਰਣ ਅਧੂਰੀ ਤੇ ਸਾਧਾਰਣ ਹਾਲਤ ਵਿਚ ਹੈ ।

ਸਮਾਂ— ਸੰਮਤ ੧੭੬੦ ਬਿ: । ਲਿਖਾਰੀ—ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਵਾਰ ਗੂਜਰੀ ਕੀ ਸਲੋਕਾ ਨਾਲਿ ਮਹਲਾ ੫,
ਸਲੋਕ ਮਹਲਾ ੫ । ਅੰਤਰਿ ਗੁਰੂ ਆਰਾਧਣਾ ।... (ਪਤ੍ਰਾ ੯੫)

ਅੰਤ—ਸਰਬ ਕਲਾ ਪ੍ਰਭ ਪੂਰਣੋ ਮੰਝੁ ਨਿਮਾਣੀ ਥਾਉ । (ਪਤ੍ਰਾ ੧੭੨)

ਇਸ ਤੋਂ ਅੱਗੇ, ਜਿਵੇਂ ਕਿ ਉਪਰ ਵੇਰਵੇ ਵਿਚ ਦੱਸਿਆ ਗਿਆ ਹੈ ਗੋਸ਼ਟਿ ਰਾਜਾ ਜਨਕ, ਵਾਰ ਮਾਲ ਕਉਸ ਕੀ ਆਦਿ ਰਚਨਾਵਾਂ ਪਤ੍ਰਾ ੨੪੦ ਤਕ ਦਰਜ ਹਨ, ਜੋ ਏਨੀ ਮਹਾਨਤਾ ਨਹੀਂ ਰਖਦੀਆਂ ।

## (ਅ) ਬਾਰਾ ਖੜੀ ਦੱਤ ਲਾਲ ਜੀ ਕੀ

ਆਰੰਭ—੧ ਓ ਸਤਿਗੁਰ ਪ੍ਰਸਾਦਿ । ਬਾਰ ਖੜੀ ਦਤ ਲਾਲ ਜੀ ਕੀ ।
ਦੋਹਰਾ ॥ ਕਕਾ ਕੇਵਲ ਕ੍ਰਿਸਨ ਭਜਿ ਲੇ,ਜਬ ਲਗਿ ਚਲੇ ਸਰੀਰ ।
ਬਹੁਰ ਨ ਐਸਾ ਦਾਉ ਹੈ,ਜਬ ਆਨ ਪਰੈਗੀ ਭੀਰਿ ॥੧੦॥ (ਪਤ੍ਰਾ ੨੪੪)

ਅੰਤ—੧ ਨੁਖਾ ਦੇਹੀ ਪਾਇ ਰੇ ਬੰਦੇ, ਜਮੁ ਪਕੜ ਬਾਂਧਿ ਲੇ ਜਾਸੀ।
ਭਾਈ ਬੰਧਿ ਕੋਈ ਕੰਮ ਨ ਆਵੈ, ਜਬ ਲਗੈ ਕਾਲ ਕੀ ਫਾਸੀ।
ਧਰਮ ਰਾਇ ਜਬ ਲੇਖਾ ਮੰਗੈ, ਅਪਨਾ ਕੀਆ ਪਾਸੀ।
ਦਤ ਲਾਲ ਜੰਜਾਲ ਮਿਟੈਗੇ, ਜਥਾ ਪਤੁ ਅਬਨਾਸੀ ॥ ੩੮ ॥
੧ ॥ ਸੰਮਤ ੧੭੬੦ ... (ਪਤ੍ਰਾ ੨੪੯)
ਇਸ ਤੋਂ ਅੱਗੇ ਪਤ੍ਰਾ ੨੪੯ ਤੋਂ ੨੬੦ ਤਕ ਪਖਿਆਨ ਚਰਿਤ੍ਰ ਆਦਿ ਰਚਨਾਵਾਂ ਦਰਜ ਹਨ।

## ੧੨੬. ਗੁਰਬਾਣੀ-ਸੰਗ੍ਰਹ ਨੰ: ੨੦੬੭

ਲੇਖਕ—ਸ਼੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—$5\frac{1}{2}'' \times 8''$, ਲਿਖਤ $4'' \times 6\frac{1}{4}''$।

ਵੇਰਵਾ—ਪਤ੍ਰੇ ਤੱਬਕਰੇ ਦੇ ੨੪ ਤੇ ਮੂਲ ਪਾਠ ਦੇ ੫੯੦ = ਕੁੱਲ ਜੋੜ ੬੧੪; ਪ੍ਰਤੀ ਸਫ਼ਾ ੧੭–੧੮ ਸਤਰਾਂ; ਕਾਗਜ਼ ਦੇਸੀ; ਲਿਖਤ ਪੁਰਾਣੀ, ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਤਿੰਨ ਤਿੰਨ ਲਕੀਰਾਂ ਵਾਲਾ; ਪਤ੍ਰੇ ੧੧੨, ੧੧੩ ਤੇ ੧੭੨ ਕਿਸੇ ਅਨਜਾਣ ਜਿਲਦ ਸਾਜ਼ ਦੀ ਗ਼ਲਤੀ ਦੇ ਕਾਰਣ ਪਤ੍ਰਾ ਨੰ: ੨੩੬–੨੩੭ ਦੇ ਵਿਚਕਾਰ ਲੱਗੇ ਹੋਏ; ਵਿਚਕਾਰੋਂ ਕਿਤਨੇ ਹੀ ਪਤ੍ਰੇ ਨੁੱਕਰਾ ਭੁਰਨ ਕਰ ਕੇ ਨਵੇਂ ਸਿਰੇ ਚੇਪੀਆਂ ਲਾ ਕੇ ਮੁਰੰਮਤ ਕੀਤੇ ਹੋਏ; ਪੁਸਤਕ ਸਜਿਲਦ, ਜੋ ਆਦਿ ਤੋਂ ਅੰਤ] ਤਕ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੦੬ ਬਿ:। ਲਿਖਾਰੀ–ਨਾ ਮਾਲੂਮ।

ਆਰੰਭ—(ਤਤਕਰਾ) ੧ ਓ ਸਤਿਗੁਰ ਪ੍ਰਸਾਦਿ। ਤਤਕਰਾ ਪੋਥੀ ਕਾ ਲਿਖਿਆ ਵਿਸਾਖ ਸੁਦੀ ਪੰਚਮੀ ॥ ੫ ॥ ਸੰਮਤੁ ੧੯੦੬... (ਪਤ੍ਰਾ ੧)

(ਮੂਲ ਪਾਠ) ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥... (ਪਤ੍ਰਾ ੧)

ਅੰਤ—ਨਾਨਕ ਰਾਮ ਰਾਮ ਰਮੋ ਰਮੁ, ਰਮੁ ਰਾਮੈ ਤੇ ਗਤਿ ਕੀਜੈ।
ਸਤਿਗੁਰੁ ਮਿਲੈ ਤਾਂ ਨਾਮੁ ਦ੍ਰਿੜਾਏ, ਰਾਮ ਨਾਮੈ ਰਲੈ ਮਿਲੀਜੈ ॥੮॥
੬ ॥ ਛਕਾ ॥ ੧ ॥ (ਪਤ੍ਰਾ ੫੯੦)

ਇਸ ਬਾਣੀ-ਸੰਗ੍ਰਹ ਵਿਚ ਜਪੁ, ਸੋਦਰ (ਰਹਰਾਸਿ), ਸਿਰੀ ਰਾਗੁ, ਮਾਝ, ਗਉੜੀ (ਬਾਵਨ ਅੱਖਰੀ, ਸੁਖਮਨੀ ਆਦਿ ਸਮੇਤ), ਜੈਜਾਵੰਤੀ ਆਸਾ, ਗੂਜਰੀ,

ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ,ਗੋਂਡ,ਰਾਮਕਲੀ,ਨਟ ਨਾਰਾਇਣ, ਮਾਲੀ ਗਉੜਾ,ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ ਤੇ ਕਲਿਆਣ ਦੇ ਚੋਣਵੇਂ ਸ਼ਬਦ ਤੇ ਉਨ੍ਹਾਂ ਦੀਆਂ ਵਾਰਾਂ,ਜੋ ਗੁਰਬਾਣੀ ਦੇ ਰੂਪ ਵਿਚ ਮਿਲਦੀਆਂ ਹਨ, ਦਾਰਜ ਹਨ।

## ੧੨੭. ਗੁਰਬਾਣੀ-ਸੰਗ੍ਰਹ ਨੰ: ੭੪੮

ਲੇਖਕ—ਸ਼੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—$5\frac{1}{2}'' \times 7\frac{1}{4}$, ਲਿਖਤ $4'' \times 6\frac{1}{4}''$।

ਵੇਰਵਾ—ਪਤ੍ਰੇ ੩ ਤੇ ੧੩੪ ਤੋਂ ੩੩੫ ਤਕ (੨੦੩); ਪ੍ਰਤੀ ਸਫ਼ਾ ੧੨ ਸਤਰਾਂ; ਕਾਗ਼ਜ਼ ਦੇਸੀ; ਲਿਖਤ ਬੜੀ ਪੁਰਾਣੀ, ਜਿਸ ਦੇ ਅੱਖਰਾਂ ਦੀ ਬਣਾਵਟ ਮੌਜੂਦਾ ਗੁਰਮੁਖੀ ਨਾਲੋਂ ਕਾਫ਼ੀ ਫ਼ਰਕ ਰਖਦੀ ਹੈ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ;ਪਤ੍ਰਾ ੧੯੨ ਉਤੇ ਰਾਗ ਆਸਾ ਕਬੀਰ ਦਾ ਸ਼ਬਦ-"ਮੁਖ ਫੇਰ ਪਿਆਰਿਆ ਹੌ ਵਾਰੀ" ਦੇਵ ਨਾਗਰੀ" ਅੱਖਰਾਂ ਵਿਚ ਲਿਖਿਆ ਹੋਇਆ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ। ਪਤ੍ਰੇ ਪਹਿਲੇ ਪਤ੍ਰਾ ੧੩੩ ਤਕ ਗੁਮ ਹੋਣ ਕਰ ਕੇ ਪੁਸਤਕ ਅਧੂਰੀ ਹੈ;

ਸਮਾਂ—ਲਿਖਤ ਢਾਈ ਤਿੰਨ ਸੌ ਸਾਲ ਪੁਰਾਣੀ ਲਗਦੀ ਹੈ। ਲਿਖਾਰੀ- ਨਾਮਾਲੂਮ।

ਆਰੰਭ—(ਮੁੱਢਲੇ ਤਿੰਨ ਪਤ੍ਰੇ ਤਤਕਰੇ ਆਦਿ ਦੇ ਛੱਡ ਕੇ) ਸਤਿਗੁਰ ਪ੍ਰਸਾਦਿ। ਰਾਗੁ ਰਾਮਕਲੀ ਮਹਲਾ ੩, ਅਨੰਦੁ। ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ।... (ਪਤ੍ਰਾ ੧੩੪)

ਅੰਤ—ਛੁਨਹੇ।

ਜਿਥੈ ਜਾਏ ਭਗਤ ਸੁ ਥਾਨੁ ਸੁਹਾਵਣਾ।
ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ।
ਜੀਅ ਕਰਨਿ ਜੈਕਾਰੁ, ਨਿੰਦਕ ਮੁਏ ਪਚਿ।
ਸਾਜਨ ਮਨਿ ਆਨੰਦ, ਨਾਨਕ ਨਾਮੁ ਜਪਿ ॥ ੧ ॥
ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਧੰਨੁ ਸੰਗਤਿ ਗੁਰੂ ਕੀ।

(ਪਤ੍ਰਾ ੩੩੫)

ਇਸ ਬਾਣੀ ਸੰਗ੍ਰਹ ਵਿਚ ਸ਼੍ਰੀ ਆਦਿ ਗ੍ਰੰਥ ਜੀ ਦੇ ਚੋਣਵੇਂ ਸ਼ਬਦ ਦਰਜ ਹਨ।

## ੧੨੮. ਗੁਰਬਾਣੀ-ਸੰਗ੍ਰਹ ਨੰ ੨੩੧੭

ਲੇਖਕ—ਸ਼੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—$6'' \times 8''$, ਲਿਖਤ $3\frac{3}{4}'' \times 6''$।

ਵੇਰਵਾ—ਪਤ੍ਰੇ ਤੱਤਕਰੇ ਦੇ ੯ ਤੇ ਮੂਲ ਪੁਸਤਕ ਦੇ ੬੪੮, ਕੁਲ ਜੋੜ ੬੫੭, ਪ੍ਰਤੀ ਸਫ਼ਾ ੧੬ ਸਤਰਾਂ; ਕਾਗ਼ਜ਼ ਦੇਸੀ; ਲਿਖਤ ਪੁਰਾਣੀ, ਸਾਫ਼ ਅਤੇ ਸ਼ੁੱਧ; ਹਾਸ਼ੀਆ ਸਾਦੀਆਂ ਤੇ ਰੰਗੀਨ ਲਕੀਰਾਂ ਵਾਲਾ, ਪੁਸਤਕ ਸਜਿਲਦ, ਜੋ ਬੜੀ ਸਾਫ਼ ਤੇ ਸ਼ੁੱਧ ਹੈ, ਅਤੇ ਸਾਰੀ ਦੀ ਸਾਰੀ ਲਗ ਭਗ ਇਕੋ ਕਲਮ ਦੀ ਲਿਖੀ ਹੋਈ ਹੈ।

ਸਮਾਂ—੧੭ਵੀਂ ਸਦੀ ਬਿ: ।

ਲਿਖਾਰੀ-ਸੰਗਤ ਸਾਹਿਬ ਦੇਸ਼ ਲੰਮੇ ਦਾ ।

ਆਰੰਭ—(੯ ਪੱਤਰੇ ਵਾਧੂ ਹੱਥ ਲਿਖਤਾਂ ਦੇ ਛੱਡ ਕੇ)੧ਓ ਸਤਿਗੁਰ ਪ੍ਰਸਾਦਿ। ਸਤਿਨਾਮੁ ਕਰਤਾ ਪੁਰਖੁ ਨਿਰ ਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ, ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ।... (ਪਤ੍ਰਾ ੧)

ਅੰਤ—ਜਾਲਣ ਗੋਰਾ ਨਾਲਿ ਉਲ੍ਹਾਮੇ ਜੀਅ ਸਹੇ ॥ ੮ ॥ ੧ ॥ ੨ ॥ (ਪਤ੍ਰਾ ੬੪੭) ਇਸ ਤੋਂ ਬਾਦ ਭਾਈ ਫੇਰੂ ਤੇ ਨਾਰਾਇਣ ਦਾਸ ਦੇ ਜੋਤੀ ਜੋਤਿ ਸਮਾਉਣ ਦੇ ਸੰਮਤ ਕ੍ਰਮ ਅਨੁਸਾਰ ੧੭੬੩ ਤੇ ੧੭੭੨ ਬਿ: ਲਿਖੇ ਹਨ। (ਪਤ੍ਰਾ ੬੪੯) ਇਸ ਸੰਗ੍ਰਹਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫੁਟਕਲ ਸ਼ਬਦ, ਬਾਣੀਆਂ (ਜਪੁ, ਦੱਖਣੀ ਓਅੰਕਾਰ,ਸਿਧ ਗੋਸ਼ਟਿ, ਬਾਵਨ ਅੱਖਰੀ,ਬਾਈ ਵਾਰਾਂ ਆਦਿ) ਦਰਜ ਹਨ :

## ੧੨੯. ਗੁਰਬਾਣੀ-ਸੰਗ੍ਰਹ (ਪੰਜ ਗ੍ਰੰਥੀ ਤੇ ਦਸ ਗ੍ਰੰਥੀ) ਨੰ: ੫੦੨੪

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ।

ਆਕਾਰ—7″×6″, ਲਿਖਤ $5\frac{1}{4}$″×$5\frac{1}{4}$″ ।

ਵੇਰਵਾ—ਪਤ੍ਰੇ ਤੱਤਕਰੇ ਦੇ ੨-੧੮ (੧੭), ਪੰਜ ਗ੍ਰੰਥੀ ਦੇ ੪੦੯, ਦਸ ਗ੍ਰੰਥੀ ੪੦੯-੬੨੮, ਪ੍ਰਤੀ ਸਫ਼ਾ ੧੪ ਸਤਰਾਂ; ਕਾਗ਼ਜ਼ ਦੇਸੀ. ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੨੨ ਬਿ: । ਲਿਖਾਰੀ-ਕ੍ਰੋੜੀ ਬ੍ਰਹਮਣ ।

ਸਥਾਨ-ਜੰਡਿਆਲਾ (?) ।

ਆਰੰਭ—(ਤੱਤਕਰੇ ਦੇ ੧੭ ਪਤ੍ਰੇ ਮੁੱਢ ਵਿਚ ਛੱਡ ਕੇ) ੧ ਓ ਸਤਿਗੁਰ ਪ੍ਰਸਾਦਿ। ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ । • (ਪਤ੍ਰਾ ੧)

ਅੰਤ—ਨਾਨਕ ਤੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤਿ ॥ ੧੪ ॥ (ਪਤ੍ਰਾ ੪੦੯)

(ਅ) ਦਸ ਗ੍ਰੰਥੀ (ਪਾਤਸ਼ਾਹੀ ੧੦)

ਆਰੰਭ—੧ਓ ਸਤਿਗੁਰ ਪ੍ਰਸਾਦਿ ॥ ਜਾਪੁ ॥ ਸ੍ਰੀ ਮੁਖ ਵਾਕ ਪਾਤਿਸਾਹੀ ੧੦ ॥ ਛਪੈ ਛੰਦ ॥ ਤ੍ਵ ਪ੍ਰਸਾਦਿ । ਚਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤ ਨਹਿਨ ਜਿਹ ।... (ਪਤ੍ਰਾ ੪੦੯)

ਅੰਤ—ਧਸਿ ਕੀਟ ਕਾਨਨ ਬੀਚ । ਤਿਸ ਜੀਤਿਯੋ ਜਿਮ ਨੀਚ ।
ਬਹੁ ਭਾਂਤਿ ਦੇ ਦੁਖ ਤਾਹਿ । ਇਹ ਭਾਂਤਿ ਮਾਰਿਓ ਵਾਹਿ ॥ ੧੦ ॥
ਇਹ ਮਹਿਦੀ ਮੀਰ ਬਧ । ਸੰਮਤ ੧੯੨੨ ਵਰਖ ਮਾਹਿ ਮਿਤੀ ਭਾਧੋਂ ਵਦੀ ਸੰਨਿਵਾਰਿ । ਪੋਥੀ ਅਉਤਰੁ ਪੂਰਨੁ ਭਇਓ ਗੁਰਦਰਸਨ ਪ੍ਰਿਤਿਪਾਲ । ਪੋਥੀ ਲਿਖੀ ਵਿਚਿ ਜਡੀਆਲੇ ਕਰੋੜੀ ਬ੍ਰਹਮਣ ਦਾਸ । ਭੂਲ ਚੂਕ ਸਭਿ ਬਖਸਿਣੀ ਸੰਤਿਨਿ ਪਰਿ ਅਰਦਾਸ ॥੨॥੭॥ (ਪਤ੍ਰਾ ੬੨੮)

ਪੰਜ ਗ੍ਰੰਥੀ ਵਿਚ ਕ੍ਰਮ ਅਨੁਸਾਰ ਜਪੁ, ਸੋਦਰ (ਰਹਰਾਸਿ), ਸੋਹਿਲਾ, ਦਖਣੀ ਓਅੰਕਾਰ, ਸਿਧ ਗੋਸ਼ਟਿ, ਰਾਮਕਲੀ ਆਨੰਦ (ਮ: ੩), ਗਉੜੀ ਬਾਵਨ ਅੱਖਰੀ ਮ: ੫ ਗਉੜੀ ਸੁਖਮਨੀ ਮ: ੫ ਆਦਿ ਤੇ ਦਸ ਗ੍ਰੰਥੀ ਵਿਚ ਜਾਪ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ, ਵਾਰ ਸ੍ਰੀ ਭਗਉਤੀ ਜੀ ਕੀ, ਗਿਆਨ ਪ੍ਰਬੋਧ, ਚਉਬੀਸ ਅਵਤਾਰ ਆਦਿ ਬਾਣੀਆ ਸ਼ਾਮਲ ਹਨ ।

## ੧੩੦. ਗੁਰਬਾਣੀ–ਸੰਗ੍ਰਹ

ਨੰ: ੭੪੫

ਲੇਖਕ—ਗੁਰੂ ਨਾਨਕ ਜੀ ਆਦਿ ।

ਆਕਾਰ—$6\frac{3}{4}'' \times 3\frac{3}{4}''$, ਲਿਖਤ $4\frac{3}{4}'' \times 3''$ ।

ਵੇਰਵਾ—ਪਤ੍ਰੇ ੮੪੦; ਪ੍ਰਤੀ ਸਫ਼ਾ ੭ ਸਤਰਾਂ: ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਪੁਸਤਕ ਡੇਢ ਕੁ ਸੌ ਸਾਲ ਪੁਰਾਣੀ ਹੈ । ਲਿਖਾਰੀ- ਨਾ ਮਾਲੂਮ ।

ਆਰੰਭ—੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ । ਜਪੁ । ਆਦਿ ਸਚੁ ਜੁਗਾਦਿ ਸਚੁ ।... (ਪਤ੍ਰਾ ੧)

ਅੰਤ—ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥ (ਪਤ੍ਰਾ ੮੪੦)

ਇਸ ਬਾਣੀ-ਸੰਗ੍ਰਹ ਵਿਚ ਪਤ੍ਰਾ ੧ ਤੋਂ ੨੧ ਤਕ ਜਪੁਜੀ, ਪਤ੍ਰਾ ੨੨ ਤੋਂ ੩੩ ਤਕ 'ਸੋ ਪੁਰਖ' ਦੇ ਸ਼ਬਦ, ਪਤ੍ਰਾ ੩੩ ਤੋਂ ੩੭ ਤਕ ਕੀਰਤਨ ਸੋਹਿਲਾ, ਪਤ੍ਰਾ ੩੭ ਤੋਂ ੪੫ ਤਕ ਬੇਨਤੀ ਚਉਪਈ ਪਾਤਸ਼ਾਹੀ ੧੦ (ਪੁਨਿ ਰਾਛਸ ਕਾ ਕਾਟ ਸੀਸਾ), ਪਤ੍ਰਾ ੪੫ ਤੋਂ ੫੭ ਤਕ ਚਉਬੀਸ ਅਵਤਾਰ (ਪਾ: ੧੦) ਦੀ ਕਥਾ; ਪਤ੍ਰਾ ੫੭ ਤੋਂ ੮੦ ਤਕ ਰਾਮਕਲੀ ਮਹਲਾ ੧ ਦੱਖਣੀ ਓਅੰਕਾਰ, ਪਤ੍ਰਾ ੮੧ ਤੋਂ ੯੫ ਤਕ ਰਾਮਕਲੀ

ਮਹਲਾ ੧, ਸਿਧ ਗੋਸ਼ਟਿ ਪਰ ਇਸ ਬਾਣੀ ਦੇ ਪਤ੍ਰਿਆਂ ਦੇ ਅੰਕ ਗ਼ਲਤ ਲੱਗੇ ਹੋਏ ਹਨ ; ਪਤ੍ਰਾ ੯੫ ਤੋਂ ੧੧੦ ਤਕ ਰਾਮਕਲੀ ਮਹਲਾ ੩ ਅਨੰਦੁ, ਪਤ੍ਰਾ ੧੪੧ ਤੋਂ ੧੧੦ ਤਕ ਗਉੜੀ ਬਾਵਨ ਅੱਖਰੀ ਮਹਲਾ ੫, ਪਤ੍ਰਾ ੧੪੧ ਤੋਂ ੨੨੯ ਤਕ ਗਉੜੀ ਸੁਖਮਨੀ ਮਹਲਾ ੫, ਪਤ੍ਰਾ ੨੨੯ ਤੋਂ ੨੪੦ ਤਕ ਗਉੜੀ ਥਿਤੀ ਮਹਲਾ ੫, ਪਤ੍ਰਾ ੨੪੦ ਤੋਂ ੨੪੭ ਤਕ ਰਾਗੁ ਆਸਾ ਮਹਲਾ ੧, ਪੱਟੀ; ਪਤ੍ਰਾ ੨੪੭ ਤੋਂ ੨੫੦ ਤਕ ਰਾਗ ਆਸਾ ਮਹਲਾ ੩, ਪੱਟੀ; ਪਤ੍ਰਾ ੨੫੦ ਤੋਂ ੨੮੫ ਤਕ ਆਸਾ ਮਹਲਾ ੧, ਵਾਰ; ਪਤ੍ਰਾ ੨੮੫ ਤੋਂ ੪੫੮ ਤਕ ਵਾਰ ਮਾਝ ਮਹਲਾ ੧, ਗਉੜੀ ਕੀ ਵਾਰ ਮਹਲਾ ੫, ਰਾਗ ਗੂਜਰੀ ਕੀ ਵਾਰ ਮਹਲਾ ੫, ਜੈਤਸਰੀ ਮਹਲਾ ੫ ਵਾਰ; ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੇ ਡੂਮਿ ਆਖੀ, ਮਾਰੂ ਵਾਰ ਮਹਲਾ ੫, ਵਾਰ ਮਲਾਰ ਮਹਲਾ ੧, ਕਾਨੜੇ ਕੀ ਵਾਰ ਮਹਲਾ ੪; ਫੇਰ ਇਸ ਤੋਂ ਅੱਗੇ ਸ੍ਰੀ ਰਾਗ ਤੋਂ ਲੈ ਕੇ ਮੁੰਦਾਵਣੀ ਮਹਲਾ ੫ ਤਕ ਸ੍ਰੀ ਗੁਰੂ ਗ੍ਰੰਥ ਜੀ ਵਿਚੋਂ ਰਾਗ-ਕ੍ਰਮ ਦੇ ਅਨੁਸਾਰ ਫੁਟਕਲ ਚੋਣਵੇਂ ਸ਼ਬਦ ਦਰਜ ਹਨ । ਅੰਤ ਵਿਚ ਕੋਈ ਸੰਨ-ਸੰਮਤ, ਜਦੋਂ ਕਿ ਇਹ ਬਾਣੀ-ਸੰਗ੍ਰਹ ਤਿਆਰ ਹੋਇਆ, ਕਿਤੇ ਦਰਜ ਨਹੀਂ ਹੈ ।

## ੧੩੧. ਗੁਰਬਾਣੀ-ਸੰਗ੍ਰਹ (ਪੰਜ ਗ੍ਰੰਥੀ ਤੇ ਦਸ ਗ੍ਰੰਥੀ) ਨੰ: ੨੩੧੯

ਲੇਖਕ—ਗੁਰੂ ਨਾਨਕ ਜੀ ਆਦਿ ।

ਆਕਾਰ—$8\frac{1}{2}'' \times 5\frac{1}{4}''$, ਲਿਖਤ $5\frac{3}{4}'' \times 5\frac{1}{4}''$ ।

ਵੇਰਵਾ—ਪਤ੍ਰੇ ਪੰਜ ਗ੍ਰੰਥੀ ੨-੩੩੪ (੩੩੩), ਪਤ੍ਰੇ ਦਸ ਗ੍ਰੰਥੀ ੩੩੫-੬੧੪; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਦੇਸੀ: ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ; ਪਤ੍ਰੇ ਕਈ ਥਾਵੀਂ ਫਟੇ ਹੋਣ ਕਰ ਕੇ ਨਵੇਂ ਸਿਰਿਓਂ ਚੇਪੀਆਂ ਲਾ ਕੇ ਮੁਰੰਮਤ ਕੀਤੇ ਹੋਏ ਤੇ ਵਿਚੋਂ ਵਿਚੋਂ ਕਈ ਪਤ੍ਰੇ ਫਟਣ ਕਰ ਕੇ ਗੁੰਮ, ਕਈ ਥਾਂਵੀਂ ਸਿਰਲੇਖ, ਰਾਗਾਂ, ਪਉੜੀਆਂ, ਸ਼ਲੋਕਾਂ, ਛੰਦਾਂ ਦੇ ਨਾਂ ਤੇ ਉਨ੍ਹਾਂ ਦੇ ਕ੍ਰਮ-ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ ਜੋ ਅੱਛੀ ਹਾਲਤ ਵਿਚ ਹੈ. ਪਰ ਮੁੱਢਲਾ ਇਕ ਪਤ੍ਰਾ ਤੇ ਅਗਲੇ ਪਤ੍ਰੇ ਗੁਮ ਹੋਣ ਕਰ ਕੇ ਕੁਝ ਅਧੂਰੀ ਹੈ ।

ਸਮਾਂ—ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਹੈ । ਲਿਖਾਰੀ—ਨਾ ਮਾਲੂਮ ।

ਆਰੰਭ— ... ਲੈ ਲਈ । ਮਤਿ ਵਿਚਿ ਰਤਨ ਜਵਾਹਰਿ ਮਾਣਕ, ਜੇ ਇਕ ਗੁਰ ਕੀ ਸਿਖ ਸੁਣੀ ; ਗੁਰਾ ਇਕ ਦੇਹਿ ਬੁਝਾਈ । ਸਭ ਨਾ ਜੀਆ ਕਾ ਇਕ ਦਾਤਾ, ਸੋ ਮੈ ਵਿਸਰ ਨ ਜਾਈ ॥ ੬ ॥ (ਪਤ੍ਰਾ ੨)

ਅੰਤ—ਨਾਨਕ ਨਾਮੁ ਮਿਲੈ ਤਾਂ ਜੀਵਾਂ, ਤਨੁ ਮਨੁ ਥੀਵੈ ਹਰਿਆ ॥ ੧ ॥ (ਪਤ੍ਰਾ ੩੩੫)

(ਅ) ਦਸ ਗ੍ਰੰਥੀ (ਪਾਤਸ਼ਾਹੀ ੧੦)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਜਾਪੁ । ਸ੍ਰੀ ਮੁਖ ਵਾਕ ਪਾਤਿਸਾਹੀ ॥ ੧੦ ॥
ਛਪੈ ਛੰਦ ॥ ਤ੍ਵ ਪ੍ਰਸਾਦਿ । ਚਕ੍ਰ ਚਿਹਨ ਅਰੁ ਬਰਨ ... ... (ਪਤ੍ਰਾ ੩੩੫)

ਅੰਤ—ਅਧਿਕ ਪਰਪੰਚੁ ਦਿਖਾਇ ਸਭਨ ਕਹ, ਆਪਹਿ ਬ੍ਰ...। (ਪਤ੍ਰਾ ੬੧੪)
ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਪੁਸਤਕ ਅਧੂਰੀ ਹੈ। ਪੰਜ ਗ੍ਰੰਥੀ ਵਿਚ ਜਪੁ, ਸੋਦਰ ਰਾਗੁ ਆਸਾ, ਬੇਨਤੀ ਚਉਪਈ (ਪਾਤਸ਼ਾਹੀ ੧੦), ਰਾਗ ਰਾਮਕਲੀ ਦਖਣੀ ਓਅੰਕਾਰ, ਸਿੱਧ ਗੋਸ਼ਟਿ (ਮ: ੧), ਰਾਮਕਲੀ ਮਹਲਾ ੩, ਆਨੰਦ, ਗਉੜੀ ਬਾਵਨ ਅਖਰੀ ਮਹਲਾ ੫, ਸੁਖਮਨੀ, ਬਾਈ ਵਾਰਾਂ ਆਦਿ ਬਾਣੀਆਂ ਸ਼ਾਮਲ ਹਨ ਤੇ ਦਸ ਗ੍ਰੰਥੀ ਵਿਚ ਜਾਪ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ ਉਕਤਿ ਬਿਲਾਸ, ਚੰਡੀ ਚਰਿਤ੍ਰ, ਵਾਰ ਸ੍ਰੀ ਭਗਉਤੀ ਜੀ ਕੀ ਤੇ ਗਿਆਨ ਪ੍ਰਬੋਧ ਇਹ ਸਤ ਬਾਣੀਆਂ ਸ਼ਾਮਲ ਹਨ । ਇਨ੍ਹਾਂ ਤੋਂ ਅੱਗੇ ਵਾਰ ਮਾਰੂ ਡੱਖਣੇ ਮਹਲਾ ੫, ਫੇਰ ਦਸਮ ਗ੍ਰੰਥ ਦੇ ਕਲਕੀ ਅਵਤਾਰ ਬਾਰੇ ਕੁਝ ਛੰਦ ਤੇ ਅੰਤ ਵਿਚ ਸ਼ਬਦ ਹਜ਼ਾਰੇ ਕੇ ਦਸਵੇਂ ਪਾਤਸ਼ਾਹ ਜੀ ਦੇ ਲਿਖੇ ਹੋਏ ਹਨ ।

## ੧੩੨. ਗੁਰਬਾਣੀ-ਸੰਗ੍ਰਹ (ਪ੍ਰੀਛਾ ਮ: ੫ ਸਮੇਤ) ਨੰ: ੭੯੯

ਲੇਖਕ—ਗੁਰੂ ਨਾਨਕ ਜੀ ਆਦਿ ।

ਆਕਾਰ—$7\frac{1}{2}'' \times 4\frac{3}{4}''$, ਲਿਖਤ $5\frac{1}{2}'' \times 3\frac{1}{2}''$ ।

ਵੇਰਵਾ—ਪਤ੍ਰੇ ੫੫੫ ਤੇ, ਪਰੀਛਾ ਮਹਲਾ ੫ ਦੇ ਪਤ੍ਰੇ ੫੫੬-੫੬੭; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਕਸ਼ਮੀਰੀ (ਹਲਕਾ); ਹਾਸ਼ੀਆ ਮੁੱਢਲੇ ਸਫ਼ਿਆਂ ਦਾ ਦੂਹਰਾ ਤੇ ਰੰਗੀਨ, ਬਾਕੀ ਅਗਲੇ ਸਫ਼ਿਆਂ ਦਾ ਹਾਸ਼ੀਆ ਰੇਕੋਰ ਰੰਗੀਨ ਗੂੜ੍ਹੇ ਪੀਲੇ ਰੰਗ ਦਾ; ਲਿਖਤ ਸਾਫ਼ ਤੇ ਸ਼ੁੱਧ; ਸਿਰਲੇਖ, ਛੰਦਾਂ ਤੇ ਰਾਗਾਂ ਦੇ ਨਾਮ ਅਤੇ ਮੁੱਢ ਵਿਚ ਕੁਝ ਤੁਕਾਂ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—੧੯੦੦ ਬਿ. ਦੇ ਨੇੜੇ ਤੇੜੇ । ਲਿਖਾਰੀ—ਨਾਮਾਲੂਮ ।

ਆਰੰਭ—੧ਓ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ... ... ॥
(ਪਤ੍ਰਾ ੧)

ਅੰਤ — ... ਭਲ ਭਾਗ ਭਜਾ ਇਹ ਸੰਭਲ ਕੇ,
ਹਰਿ ਜੂ ਹਰਿਮੰਦਰ ਆਵਹ ਗੇ ॥੧੬॥ (ਪਤ੍ਰਾ ੫੫੫)

## (ਅ) ਪ੍ਰੀਛਾ ਮਹਲਾ ੫ (ਗੁਰੂ ਅਰਜਨ)

ਆਰੰਭ—ੴ ਸਤਿਗਰ ਪ੍ਰਸਾਦਿ । ਪ੍ਰੀਛਾ ਲਿਖੀ ਗੁਰ ਪ੍ਰਸਾਦਿ ਮ: ੫
॥ ਪਉੜੀ ॥ ਜੋ ਜਨ ਮਨ ਮਹਿ ਚਿਤਵਨੀ ਰਖਾਵੈ ।...
(ਪਤ੍ਰੇ ੫੫੫-੫੬)

ਅੰਤ—... ਜਪੁ ਸ੍ਰੀ ਭਗਵਾਨ ਜੀ, ਕਾਰਜ ਸੁਫਲਾ ਫਲੇਗਾ ॥੩੮ ।
ਪ੍ਰੀਛਾ ਗੁਰੂ ਅਰਜਨ ਕੀ ਸੰਪੂਰਣ ਹੋਈ ॥ (ਪਤ੍ਰਾ ੫੬੭)

## ੧੩੩. ਗੁਰੂ ਬਾਣੀ-ਸੰਗ੍ਰਹ (ਆਦਿ ਗ੍ਰੰਥ ਵਿਚੋਂ) ਨੰ: ੭੪੬

ਲੇਖਕ—ਗੁਰੂ ਨਾਨਕ ਜੀ ਆਦਿ ।

ਆਕਾਰ—7″×4¼″, ਲਿਖਤ 5″×3″ ।

ਵੇਰਵਾ—ਪਤ੍ਰੇ ੪੫੬; ਪ੍ਰਤੀ ਸਫ਼ਾ ੭ ਸਤਰਾਂ; ਕਾਗਜ਼ ਦੇਸ਼ੀ, ਲਿਖਤ ਸਾਦੀ, ਸਾਫ਼ ਤੇ ਸ਼ੁੱਧ, ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਇਹ ਪੁਸਤਕ ਇਸ ਤੋਂ ਪਹਿਲੇ ਨੰ: ੭੪੫ ਦੇ ਬਾਣੀ-ਸੰਗ੍ਰਹ ਵਰਗਾ ਹੀ ਇਕ ਸੰਗ੍ਰਹ ਹੈ, ਤੇ ਹੋਰ ਕੋਈ ਵਿਸ਼ੇਸ਼ਤਾ ਇਸ ਵਿਚ ਨਹੀਂ ਹੈ ।

ਸਮਾਂ—ਪੁਸਤਕ ਇਕ ਸੌ ਸਾਲ ਪੁਰਾਣੀ ਜਾਪਦੀ ਹੈ । ਲਿਖਾਰੀ—ਨਾ ਮਾਲੂਮ ।

ਆਰੰਭ —ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ । ਜਪੁ । ਆਦਿ ਸਚੁ ਜੁਗਾਦਿ ਸਚੁ ।...
(ਪਤ੍ਰਾ ੧)

ਅੰਤ— ... ਨਾਨਕ ਉਠੀ ਚਲਿਆ, ਸਭਿ ਕੂੜੇ ਤੁਟੇ ਨੇਹੁ ॥੪॥੬॥ (ਪਤ੍ਰਾ ੪੫੬)

## ੧੩੪. ਗੁਰਬਾਣੀ-ਸੰਗ੍ਰਹ (ਅਧੂਰਾ) ਨੰ: ੧੧੦੮

ਲੇਖਕ—ਗੁਰੂ ਨਾਨਕ ਜੀ ਆਦਿ ।

ਆਕਾਰ—6″×4¼″, ਲਿਖਤ 4½″×3¼″ ।

ਵੇਰਵਾ—ਪਤ੍ਰੇ ੩੦੫; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਪਰ ਕਈ ਥਾਵੀਂ ਉਕਾਈਆਂ ਹੋਣ ਕਰਕੇ ਹਾਸ਼ੀਏ ਉਤੇ ਸੋਧੀਆਂ ਹੋਈਆਂ;

ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਗੁਟਕਾ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੌ ਕੁ ਸਾਲ ਪੁਰਾਣੀ ਲਿਖਤ ਜਾਪਦੀ ਹੈ । ਲਿਖਾਰੀ-ਨਾ ਮਾਲੂਮ ।

ਆਰੰਭ—ੴ ਸਤਿਨਾਮੁ ... ਗੁਰ ਪ੍ਰਸਾਦਿ ॥ਜਪੁ॥ ਆਦਿ ਸਚੁ ਜੁਗਾਦਿ ਸਚੁ ।... (ਪਤ੍ਰਾ ੧)

ਅੰਤ—ਨਾਨਕ ਨਾਮੁ ਮਿਲੈ ਤਾ ਜੀਵਾਂ ਤਨੁ ਮਨੁ..... (ਪਤ੍ਰਾ ੩੦੫)

ਅੰਤਲਾ ਪਾਠ ਪੂਰਾ ਨਹੀਂ ਮਿਲਦਾ, ਜਿਸ ਕਰਕੇ ਗੁਟਕਾ ਅਧੂਰਾ ਹੈ ।

ਇਸ ਗੁਟਕੇ ਵਿਚ ਕੇਵਲ ਆਦਿ-ਬਾਣੀ ਦਾ ਸੰਗ੍ਰਹ ਹੈ, ਜਿਵੇਂ ਕਿ ਪਿੱਛੇ ਨੰ: ੧੧੦੭ ਦੇ ਗੁਰਬਾਣੀ-ਸੰਗ੍ਰਹ ਵਿਚ ਆਦਿ ਗ੍ਰੰਥ ਦੀਆਂ ਬਾਣੀਆਂ ਕ੍ਰਮ-ਅਨੁਸਾਰ ਦਰਜ ਹਨ, ਉਸੇ ਤਰ੍ਹਾਂ ਇਸ ਗੁਟਕੇ ਵਿਚ ਵੀ ਦਰਜ ਹਨ । ਦਸਮ ਗੁਰੂ ਦੀ ਬਾਣੀ ਬੇਨਤੀ ਚੌਪਈ ਵੀ ਰਹਿਰਾਸ ਨਾਲ ਸੰਬੰਧਿਤ ਹੋਣ ਕਰਕੇ ਯਥਾ ਸਥਾਨ ਦਰਜ ਹੈ ।

## ੧੩੫. ਗੁਰਬਾਣੀ-ਸੰਗ੍ਰਹ (ਗੁਟਕਾ) ਨੰ: ੧੧੦੬

ਲੇਖਕ—ਗੁਰੂ ਨਾਨਕ ਜੀ ਆਦਿ ।

ਆਕਾਰ—$6\frac{1}{4}'' \times 5''$, ਲਿਖਤ $4\frac{3}{4}'' \times 3\frac{1}{2}''$ ।

ਵੇਰਵਾ—ਪਤ੍ਰੇ ੨ ਤੋਂ ੩੭੨ ਤਕ (੩੭੧); ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ, ਜਿਵੇਂ ਕਿ ਪਤ੍ਰਾ ਨੰ: ੧੯੬ ਦਾ ਹਵਾਲਾ ਦਿੱਤਾ ਜਾ ਸਕਦਾ ਹੈ, ਤੇ ਉਕਾਈਆਂ ਹੋਰ ਕਲਮ ਨਾਲ ਸੋਧੀਆ ਹੋਈਆਂ; ਹਾਸ਼ੀਆ ਸਾਦੀਆਂ ਲਕੀਰਾਂ ਵਾਲਾਂ, ਗਟਕਾ ਸਜਿਲਦ; ਮੁੱਢਲਾ ਪਤ੍ਰਾ ਗਵਾਚਿਆ ਹੋਣ ਕਰਕੇ ਪੁਸਤਕ ਅਧੂਰੀ ਹਾਲਤ ਵਿਚ ਹੈ ।

ਸਮਾਂ—ਲਿਖਤ ਸੌ ਕੁ ਸਾਲ ਪੁਰਾਣੀ ਹੈ । ਲਿਖਾਰੀ-ਨਾ ਮਾਲੂਮ ।

ਆਰੰਭ— ...ਹੋਵੈ ਕਿਸੈ ਤਾਣੁ ।... (ਪਤ੍ਰਾ ੨)

ਅੰਤ—ਕੌਨ ਉਪਮਾ ਤੌਨ ਕੋ ਮੁਖ ਲੇਤ ਨਾਮੁ ਮੁਰਾਰ ॥੩॥੭॥ (ਪਤ੍ਰਾ ੩੭੨)

ਇਸ ਗੁਟਕੇ ਵਿਚ ਜਪੁ, ਰਾਗ ਆਸਾ ਸੋਦਰ, ਸੋਹਿਲਾ, ਬੇਨਤੀ ਚੌਪਈ (ਪਾ: ੧੦), ਰਾਮਕਲੀ ਦੱਖਣੀ ਓਅੰਕਾਰ ਮਹਲਾ ੧, ਸਿੱਧ ਗੋਸ਼ਟਿ,ਮਹਲਾ ੧, ਅਨੰਦ ਮਹਲਾ ੩, ਗਉੜੀ ਬਾਵਨ ਅੱਖਰੀ, ਮਹਲਾ ੫ ਸੁਖਮਨੀ ਮਹਲਾ ੫, ਗਉੜੀ ਥਿਤੀ ਮ: ੫ ਬਿਲਾਵਲੁ ਮ: ੧ ਥਿਤੀ, ਆਸਾ ਕੀ ਵਾਰ ਮਹਲਾ ੧, ਨੌਵੇਂ ਮਹਲੇ ਦੀ ਬਾਣੀ, ਜਾਪੁ ਪਾਤਸ਼ਾਹੀ ੧੦, ਅਕਾਲ ਉਸਤਤਿ, ਚੰਡੀ ਦੀ ਵਾਰ ਆਦਿ ਬਾਣੀਆਂ ਸ਼ਾਮਲ ਹਨ ।

१३६. ਗੁਰਬਾਣੀ-ਸੰਗ੍ਰਹ (ਗਟਕਾ) ਨੰ; ੧੧੦੭

ਲੇਖਕ—ਗੁਰੂ ਨਾਨਕ ਜੀ ਆਦਿ ।

ਆਕਾਰ—$5\frac{1}{2}'' \times 3\frac{1}{4}''$, ਲਿਖਤ $3\frac{1}{2}'' \times 2\frac{1}{2}''$ ।

ਵੇਰਵਾ—ਪਤ੍ਰੇ ੫੫੯, ਤੇ ੫੬੦, ਪਤ੍ਰਾ ਖ਼ਾਲੀ; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਗੁਟਕਾ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੌ ਕੁ ਸਾਲ ਪੁਰਾਣੀ ਲਿਖਤ ਹੈ । ਲਿਖਾਰੀ-ਨਾ ਮਾਲੂਮ ।

ਆਰੰਭ—੧ਓ ਸਤਿਨਾਮੁ ਕਰਤਾ ਪੁਰਖ... ਗੁਰ ਪ੍ਰਸਾਦਿ ॥ ਜਪੁ ॥ (ਪਤ੍ਰਾ ੧)

ਅੰਤ—... ਤਾਹਿ ਚਰਨ ਲਪਟੇ ਹੈ ॥੩॥੨॥੧੦॥

ਇਸ ਗੁਟਕੇ ਵਿਚ ਜਪੁ, ਸੋਦਰ ਰਹਿਰਾਸ, ਰਾਮਕਲੀ ਦੱਖਣੀ ਓਅੰਕਾਰ ਮ: ੧, ਸਿੱਧ ਗੋਸ਼ਟਿ ਆਦਿ ਨੌਵੇਂ ਮਹਲੇ ਦੇ ਸ਼ਬਦ-ਸਲੋਕਾਂ ਸਮੇਤ ਆਦਿ ਗ੍ਰੰਥ ਵਿਚੋਂ ਤੇ ਜਾਪੁ, ਅਕਾਲ ਉਸਤਤਿ, ੩੨ ਸਵੈਯੇ ਤੇ ਸ਼ਬਦ ਹਜ਼ਾਰੇ ਦੇ ਦਸਮ ਗ੍ਰੰਥ ਵਿਚੋਂ ਦਰਜ ਹਨ ।

१३७. ਗੁਰਬਾਣੀ ਸੰਗ੍ਰਹ (ਗੁਰ ਪ੍ਰਣਾਲੀ ਸਮੇਤ) ਨੰ: ੭੨੬੧

ਲੇਖਕ—ਗੁਰੂ ਨਾਨਕ ਆਦਿ ।

ਆਕਾਰ—$8'' \times 4''$, ਲਿਖਤ $6\frac{1}{4}'' \times 2\frac{3}{4}''$ ।

ਵੇਰਵਾ—ਪਤ੍ਰੇ ਗੁਰਬਾਣੀ ਸੰਗ੍ਰਹ ੧੩੩, ਗੁਰਪ੍ਰਨਾਲੀ ੧੩੩-੧੩੮; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਦੇਸੀ ਹਰਾ ਤੇ ਸੁਫੈਦ; ਲਿਖਤ ਸਾਫ਼ ਪਰ ਕਈ ਥਾਵੀਂ ਕੁਝ ਅਸ਼ੁੱਧ, ਜੋ ਵੱਖੋ ਵੱਖ ਦੋ ਕਲਮਾਂ ਦੀ ਲਿਖੀ ਜਾਪਦੀ ਹੈ; ਹਾਸ਼ੀਆ ਲਾਲ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ ।

ਸਮਾਂ—੮੦ ਕੁ ਸਾਲ ਦੀ ਪੁਰਾਣੀ ਲਿਖਤ ਹੈ । ਲਿਖਾਰੀ-ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭ ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ । (ਪਤ੍ਰਾ ੧)

ਅੰਤ—ਤੀਨ ਲੋਕ ਜੋ ਜੈ ਕਰੈ, ਰਰੈ ਨਾਮ ਸਦ ਜਾਪ ॥ ੧ ॥ (ਪਤ੍ਰਾ ੧੩੩)

(ਅ) ਗੁਰ ਪ੍ਰਨਾਲੀ (ਲੇਖਕ-ਨਾ ਮਾਲੂਮ)

ਆਰੰਭ—ਅਬ ਗੁਰ ਪ੍ਰਨਾਲੀ ਲਿਖਜਤੇ। ਪ੍ਰਥਮੇ ਸ੍ਰੀ ਸਤਿਗੁਰੂ ਬਾਬਾ ਨਾਨਕ ਜੀ ਜਨਮੇ ਰਾਇ ਭੋਏ ਭਟੀ ਦੀ ਤਿਲਵੰਡੀ ਦੀ ਬਾਰ ਵਿਚ ਕਾਲੂ ਬੇਦੀ ਦੇ ਘਰ ਮਾਤਾ ਤ੍ਰਿਪਤੇ ਜੀ ਦੇ ਪੇਟੋਂ ਸੰਮਤ ੧੫੨੬ ਕਤਕ ਦੀ ੧੫ ਪੂਰਨ ਮਾਸੀ ਬੁਧਵਾਰ ਸਵਾ ਪਹਿਰ ਰਾਤ ਰਹਿ ਦੀ ਨਾਲ ਅਨੁਰਾਧਾ ਨਛਤ੍ਰ ਵਿਚ... (ਪਤਾ ੧੩੩)

ਅੰਤ—ਦਸਵੇਂ ਗੁਰੂ ਗੋਬਿੰਦ ਸਿੰਘ ਜੀ ਜਨਮੇ ਮਾਤਾ ਗੂਜਰੀ ਦੇ ਪੇਟੋਂ ਵਡੇ ਹੋਏ ਵਿਆਹ ਕੀਤਾ ਸੰਮਤ ੧੭੩੦ ਜੇਠ ਦੀ ੧੫ ਮਹਿਲ ਮਾਤਾ ਸੁੰਦਰੀ ਜੀ ਆਈ ਦੂਜਾ ਵਿਆਹ ਮਹਿਲ ਮਾਤਾ ਜੀਤੋ ਜੀ ਆਈ ਸੰਮਤ ੧੭੪੩ ਮਾਘ ਦੀ ੩੦ ਤੀਜਾ ਵਿਆਹ ਮਹਲ ਮਾਤਾ ਸਾਹਿਬ ਦੇਈ ਆਈ... (ਪਤ੍ਰਾ ੧੩੮)

ਇਸ ਗੁਰਬਾਣੀ ਸੰਗ੍ਰਹ ਵਿਚ ਜਪੁ, ਸੋਦਰ (ਰਹਰਾਸਿ), ਸੋਹਿਲਾ, ਪਾਤਸ਼ਾਹੀ ੧੦ ਚਉਪਈ (ਬੇਨਤੀ), ਮੁੰਦਾਵਣੀ ਮਹਲਾ ੫, ਦੱਖਣੀ ਓਅੰਕਾਰ, ਸਿਧ ਗੋਸ਼ਟਿ, ਆਨੰਦ, ਗਉੜੀ ਬਾਵਨ ਅੱਖਰੀ ਮਹਲਾ ੫, ਸੁਖਮਨੀ, ਆਸਾ ਦੀ ਵਾਰ ਤੇ ਆਰਤੀ ਆਦਿ ਦੇ ਸ਼ਬਦ ਦਰਜ ਹਨ।

## ੧੩੮. ਗੁਰਬਾਣੀ-ਸੰਗ੍ਰਹ (ਝੂਲਣੇ ਦਰਸ਼ਨ ਭਗਤ ਆਦਿ ਸਮੇਤ) ਨੰ: ੨੩੧੨

ਲੇਖਕ—ਗੁਰੂ ਨਾਨਕ ਜੀ ਆਦਿ।

ਆਕਾਰ—$10\frac{3}{4}'' \times 7\frac{1}{4}''$, ਲਿਖਤ $8'' \times 5\frac{1}{2}''$।

ਵੇਰਵਾ—ਪਤ੍ਰੇ ਗੁਰਬਾਣੀ-ਸੰਗ੍ਰਹ ੬੪੫, ਤੱਤਕਰੇ ਦੇ ਮੁੱਢਲੇ ਪਤ੍ਰੇ ੪ ਤੇ ਸਲੋਕ ਦਰਸ਼ਨ ਭਗਤ ਆਦਿ ਦੇ ੬੪੫-੫੬ ਕੁੱਲ ਪਤ੍ਰੇ ੬੬੦; ਪ੍ਰਤੀ ਸਫ਼ਾ ੧੬ ਸਤਰਾਂ, ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਪਰ ਕਈ ਥਾਵੇਂ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ, ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਕਈ ਥਾਵੇਂ ਪਤ੍ਰੇ ਫਟੇ ਹੋਣ ਕਰ ਕੇ ਨਵੇਂ ਸਿਰੇ ਜੇਪੀਆਂ ਲਾ ਕੇ ਜੋੜੇ ਹੋਏ; ਪੁਸਤਕ ਸਜਿਲਦ, ਜੋ ਆਪਣੇ ਆਪ ਵਿਚ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਪੁਸਤਕ ਸਵਾ ਸੌ ਸਾਲ ਤੋਂ ਵੱਧ ਪੁਰਾਣੀ ਜਾਪਦੀ ਹੈ।

ਲਿਖਾਰੀ- ਨਾ ਮਾਲੂਮ।

ਆਰੰਭ—੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ... ਗੁਰ ਪ੍ਰਸਾਦਿ॥

ਜਪੁ ॥ ਆਦਿ ਸਚੁ ਜੁਗਾਦਿ ਸਚੁ ।... (ਪਤ੍ਰਾ ੧)

ਅੰਤ—ਦੂਰ ਕਾ ਕਜਲ, ਰਵਾਲ ਰਖਣੀ, ਦਿਨ ਵੀਹ ਘਸਣੀ । ਵਾਹਗੁਰੂ, ਵਾਹਗੁਰੂ... (ਪਤ੍ਰਾ ੬੪੫)

ਇਸ ਬਾਣੀ-ਸੰਗ੍ਰਹ ਵਿਚ ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ, ਸਿਆਹੀ ਕੀ ਬਿਧਿ ਆਦਿ ਖਾਰੀ ਬੀੜ ਦੀਆਂ ਕੁਝ ਬਾਣੀਆਂ ਵੀ ਸ਼ਾਮਲ ਹਨ ।

## (ਅ) ਸ਼ਲੋਕ ਦਰਸ਼ਨ ਭਗਤ ਤੇ ਸਿੰਘੇ ਜੀ ਕੇ

ਆਰੰਭ—੧ ੴ ਸਤਿਗੁਰ ਪ੍ਰਸਾਦਿ । ਅਥ ਸਲੋਕ ਦਤਸਨ ਭਗਤਿ ਜੀ ਕੇ ।

ਕਿਥੋ ਆਇਉ ਜੀਵੜੇ ਕਿਥੇ ਵੈਸੀ ਵਤ ।

ਅਖੀ ਦੇਖ ਉਘਾੜ ਲੈ, ਤੂੰ ਲੈ ਸਾਧਾ ਦੀ ਮਤ । ... (ਪਤ੍ਰਾ ੬੪੫)

ਅੰਤ—ਸਤ ਸੰਗ ਦੀ ਪ੍ਰੀਤ ਨ ਕੀਤੀਆ ਮੂੜ, ਜਿਸ ਮਿਲ ਭਉਜਲ ਤਰਨਾ ਹੈ ।

ਤਜ ਸਭ ਜੰਜਾਲ ਸੰਤੋਖ ਕੀਜੈ, ਓੜਕ ਨਾਲ ਨਾਹੀਂ ਕਛੁ ਖੜਨਾ ਹੈ ॥੧॥

(ਪਤ੍ਰਾ ੬੫੬)

## ੧੩੯. ਗੁਰਬਾਣੀ-ਸੰਗ੍ਰਹ ਨੰ: ੨੯੨੫

('ਗੋਸ਼ਟਿ ਅਜਿੱਤੇ ਰੰਧਾਵੇ' ਕੀ ਆਦਿ ਸਮੇਤ)

ਲੇਖਕ—ਗੁਰੂ ਨਾਨਕ ਆਦਿ ।

ਆਕਾਰ—$6\frac{1}{2}'' \times 9''$, ਲਿਖਤ $4\frac{1}{4}'' \times 7\frac{1}{2}''$ ।

ਵੇਰਵਾ - ਪਤ੍ਰੇ ਗੁਰਬਾਣੀ-ਸੰਗ੍ਰਹ ਦੇ ੪-੧੨੦ (੧੧੭), ਗੋਸ਼ਟਿ ਅਜਿੱਤੇ ਰੰਧਾਵੇ ਕੀ ੧੨੧-੫੬, ਸ਼ਲੋਕ ਸ਼ੇਖ਼ ਫ਼ਰੀਦ ਜੀਰੇ ਕੇ ੧੫੬-੫੮, ਰਾਗ ਰਾਮਕਲੀ ਮਹਲਾ ੧ (ਪ੍ਰੇਮ ਅੱਛਰੀ) ੧੫੮-੬੦, ਭਾਈ ਗੁਰਦਾਸ ਦੀ ਵਾਰ ੨੭ਵੀਂ ਦੀਆਂ ੧੩ ਪਉੜੀਆਂ, ਰਾਗ ਬਿਲਾਵਲ, ਧਨਾਸਰੀ, ਤਿਲੰਗ, ਮਾਝ, ਸੂਹੀ ਵਿਚ ਗੁਰਬਾਣੀ ਦੇ ਚੋਣਵੇਂ ਸ਼ਬਦ ੧੬੪-੬੭, ਪ੍ਰਤੀ ਸਫ਼ਾ ੧੯ ਸਤਰਾਂ ਪਤ੍ਰਾ ੧੬੦ ਤਕ, ਫੇਰ ੧੬੧ ਤੋਂ ੧੬੪ 'ੳ' ਤਕ ਪ੍ਰਤੀ ਸਫ਼ਾ ੧੫-੧੬ ਸਤਰਾਂ ਅਤੇ-ਉਸ ਤੋਂ ਬਾਦ ਪਤ੍ਰਾ ੧੬੪ 'ਅ' ਤੋਂ ਪ੍ਰਤੀ ਸਫ਼ਾ ੧੭-੧੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਜੋ ਪਤ੍ਰਾ ੧੬੦ ਤਕ ਹੱਥ ਲਿਖਿਤ ਪੁਸਤਕ-ਸੰਗ੍ਰਹ ਨੰ: ੨੯੨੪ ਦੇ ਨਾਲ ਹੀ ਕੁਝ ਮਿਲਦੀ-ਜੁਲਦੀ ਹੈ ਤੇ ਬਾਕੀ ਲਿਖਤ ਕਿਸੇ ਹੋਰ ਕਲਮ ਦੀ ਲਿਖੀ ਹੋਈ; ਹਾਸ਼ੀਆ ਚੌਕੋਰ ਲਾਲ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਪੁਸਤਕ ੧੯ਵੀਂ ਸਦੀ ਬਿ: ਦੀ ਲਿਖਤ ਹੈ। ਲਿਖਾਰੀ- ਨਾ ਮਾਲੂਮ।

ਆਰੰਭ— ...ਚਾਰੁ। ਕਰਤੇ ਕੇ ਕ(ਰ)ਣੇ ਨਾਹੀ ਸੁਮਾਰੁ। (ਪਤ੍ਰਾ ੪)

ਅੰਤ—ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ।
ਸੋ ਕਰੇ ਜਿ ਤਿਸੈ ਰਜਾਇ ॥ ੨੪ ॥ (ਪਤ੍ਰਾ ੧੨੦)

ਗੁਰਬਾਣੀ ਦੇ ਇਸ ਸੰਗ੍ਰਹ ਵਿਚ ਜਪੁ, ਰਹਰਾਸਿ, ਸੋਹਿਲਾ,ਦੱਖਣੀ ਓਅੰਕਾਰ, ਸਿੱਧ ਗੋਸ਼ਟਿ, ਬਾਵਨ ਅੱਖਰੀ, ਸੁਖਮਨੀ, ਆਨੰਦ, ਸ਼ਲੋਕ ਕਬੀਰ ਜੀਉ ਕੇ ਤੇ ਆਸਾ ਦੀ ਵਾਰ ਸ਼ਾਮਲ ਹਨ।

## (ਅ) ਗੋਸ਼ਟਿ ਅਜਿੱਤੇ ਰੰਧਾਵੇ ਕੀ (ਲੇਖਕ- ਨਾ ਮਾਲੂਮ)

ਆਰੰਭ—ੴ ਸਤਿਗੁਰ ਪ੍ਰਸਾਦਿ। ਗੋਸਟਿ ਅਜਿਤੇ ਰੰਧਾਵੇ ਨਾਲ ਹੋਈ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ॥ ਸਿਰੀ ਰਾਗੁ ਮਹਲਾ ੧ ॥ ਕੋਟਿ ਕੋਟੀ ਮੇਰੀ ਆਰਜਾ ਪਉਣੁ ਪੀਅਣ ਅਪਿਆਉ।... (ਪਤ੍ਰਾ ੧੨੧)

ਅੰਤ—ਏਹ ਗਲਾ ਨਾਹੀਂ; ਗੁਰ ਮੰਤ੍ਰ ਹੈ, ਜੋ ਜੀਅ ਕਰ ਕੇ ਸੁਣੇਗਾ, ਮਨ ਵਸਾਏਗਾ, ਪੜੇਗਾ ਸੋ ਮੁਕਤਾ ਹੋਵੇਗਾ...ਫੇਰੁ ਨਾਹੀ। ਸਾਖੀ ਪੂਰੀ ਹੋਈ।
(ਪਤ੍ਰਾ ੧੫੬)

ਇਸ ਗੋਸ਼ਟਿ ਵਿਚ ਗੁਰੂ ਨਾਨਕ ਦੇ ੪੧ ਸ਼ਲੋਕ ਤੇ ਉਨ੍ਹਾਂ ਦੀ ਵਿਆਖਿਆ ਹੈ ਜਿਸ ਵਿਚ ਕੁਝ ਭਵਿੱਖ ਵਚਨ ਵੀ ਕਥਨ ਕੀਤੇ ਹੋਏ ਹਨ। ਇਸ ਤੋਂ ਪਿੱਛੋਂ ਫ਼ਰੀਦ ਜੀ ਕੇ ੩੧ ਸ਼ਲੋਕ ਦਿੱਤੇ ਹਨ।

## (ੲ) ਪ੍ਰੇਮ ਅੱਛਰੀ (ਰਾਗ ਰਾਮਕਲੀ ਮਹਲਾ ੧)

ਆਰੰਭ—ਰਾਗੁ ਰਾਮਕਲੀ ਮਹਲਾ ੧। ੴ ਸਤਿਗੁਰ ਪ੍ਰਸਾਦਿ। ਪ੍ਰੇਮ ਅੱਛਰੀ ਪ੍ਰਾਣ ਸੰਗਲੀ ਕੇ ਪ੍ਰਥਾਇ ਹੋਈ। ਰਾਜੇ ਸਿਵਨਾਭ ਪਾਸੋਂ ਪੈੜਾ ਮੋਖਾ ਲੈ ਆਇਆ। ਜਪੁ ਪੜਕੇ ਪੜਣੀ। ਦੋ ਵਿਸਵੇ ਜਪੁ ਪੜੇ ਕਾ ਫਲ, ਅਢਾਈ ਵਿਸਵੇ ਪ੍ਰੇਮ ਅੱਛਰੀ ਕਾ ਫਲ॥ ਪਉੜੀ॥
ਸਤਿਜੁਗੁ ਸਤਿ ਸਤਿ ਸਭ ਬੋਲੈ॥
ਪਉਣੁ ਅਹਾਰੀ ਮਨ ਨਹੀਂ ਡੋਲੈ॥ (ਪਤ੍ਰਾ ੧੫੮)

ਅੰਤ—ਜੇ ਮੈ ਭੂਲਾ ਵਗਾੜਿਆ, ਨਾ ਕਰਿ ਮੈਲਾ ਚਿਤਿ।
ਸਾਹਿਬੁ ਗਰੂਆ ਲੋੜੀਐ, ਨਫਰ ਵਿਗਾੜੇ ਨਿਤ ॥੪॥੧੫॥(ਪਤ੍ਰਾ ੧੬੦)

ਇਸ ਤੋਂ ਅਗੇ ਭਾਈ ਗੁਰਦਾਸ ਦੀ ਵਾਰ ਦੀ ੨੭ਵੀਂ ਵਾਰ ਦੀਆਂ ੧੩ ਪਉੜੀਆਂ ਤੇ ਫੇਰ ਗੁਰਬਾਣੀ ਦੇ ਚੋਣਵੇਂ ਸ਼ਬਦ ਪਤ੍ਰਾ ੧੬੭ ਤਕ ਦਰਜ ਹਨ।

## ੧੪੦. ਗੁਰਬਾਣੀ-ਸੰਗ੍ਰਹ                                                  ਨ: ੪੦੭੨

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ।

ਆਕਾਰ—$6'' \times 7\frac{3}{4}''$, ਲਿਖਤ $4\frac{1}{2}'' \times 6\frac{1}{4}''$ ।

ਵੇਰਵਾ—ਪਤ੍ਰੇ ੪+੪੨੪ = ੪੨੮; ਪ੍ਰਤੀ ਸਫ਼ਾ ੧੨-੧੩ ਸਤਰਾਂ, ਕਾਗ਼ਜ਼ ਦੇਸੀ, ਲਿਖਤ ਪ੍ਰਾਚੀਨ, ਜੋ ਬੜੀ ਸਾਫ਼ ਤੇ ਸ਼ੁੱਧ ਹੈ; ਹਾਸ਼ੀਆ ਸਾਦਾ ਲਕੀਰਾਂ ਵਾਲਾ: ਮੁੱਢਲੇ ਪਤ੍ਰੇ ਕੁਝ ਫਟੇ ਹੋਏ; ਪੁਸਤਕ ਸਜਿਲਦ ।

ਸਮਾਂ—ਪੁਸਤਕ ਢਾਈ-ਤਿੰਨ ਸੌ ਸਾਲ ਪੁਰਾਣੀ ਹੈ । ਲਿਖਾਰੀ-ਨਾ ਮਾਲੂਮ ।

ਆਰੰਭ—(ੳ) ੧ਓ ਸਤਿਗੁਰ ਪ੍ਰਸਾਦਿ । ਸਲੋਕ ਵਾਰਾਂ ਤੇ ਵਧੀਕ,ਸਲੋਕ ਮਹਲਾ ੧

ਉਤੰਗੀ ਪੈ ਓਹਰੀ ਗਹਿਰੀ ਗੰਭੀਰੀ ।

ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ । (ਪਤ੍ਰਾ ੧)

(ਅ) ਪੋਥੀ ਵਾਰਾਂ ਦੀ ਰਾਮ ਸਿੰਘ ਨਿਹੰਗ ਵਣਾ ਵਾਲ ਦੀ ?

੧ ਓ ਸਤਿਗੁਰ ਪ੍ਰਸਾਦਿ ॥ ਸਤਿਨਾਮੁ ਕਰਤਾ ਪੁਰਖੁ ॥ ਨਿਰਭਉ ਨਿਰਵੈਰੁ ॥ ਅਕਾਲ ਮੂਰਤਿ ॥ ਅਜੂਨੀ ਸੈਭੰ ॥ ਗੁਰ ਪ੍ਰਸਾਦਿ ਜਪੁ ॥ ੧ ॥ ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥ (ਪਤ੍ਰਾ ੧)

ਅੰਤ—ਹਮ ਅੰਧੁਲੇ ਗਿਆਨ ਹੀਨ ਅਗਿਆਨੀ ਕਿਉ ਚਾਲਹਿ ਮਾਰਗਿ ਪੰਥਾ ।

ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ, ਜਨ ਨਾਨਕ ਚਲਹ ਮਿਲੰਥਾ ॥੪॥੫੩

(ਪਤ੍ਰਾ ੪੨੪)

ਇਸ ਸੰਗ੍ਰਹ ਵਿਚ ਕ੍ਰਮ ਅਨੁਸਾਰ ਹੇਠ ਲਿਖੀਆਂ ਬਾਣੀਆਂ ਸੰਗ੍ਰਹੀਤ ਹਨ- ੧. ਸ਼ਲੋਕ ਵਾਰਾਂ ਤੇ ਵਧੀਕ ਮਹਲਾ ੧, ੨. ਮੁੰਦਾਵਣੀ ਮਹਲਾ ੫, ੩. ਜਪੁ, ੪. ਰਾਗ ਰਾਮਕਲੀ ਦੱਖਣੀ ਓਅੰਕਾਰ ਮ: ੧, ੫. ਸਿਧ ਗੋਸ਼ਟਿ, ੬. ਗਉੜੀ ਬਾਵਨ ਅੱਖਰੀ ਮਹਲਾ ੫, ੭. ਸੁਖਮਨੀ, ੮. ਰਾਮਕਲੀ ਮ: ੩, ਆਨੰਦ, ੯. ਆਸਾ ਸੋਦਰ ਮਹਲਾ ੧, ੧੦. ਸੋਹਿਲਾ ਰਾਗ ਗਉੜੀ ਦੀਪਕੀ ਮ: ੧, ੧੧. ਵਾਰ ਆਸਾ ਮ: ੧, ੧੨. ਵਾਰ ਮਲਾਰ, ੧੩. ਵਾਰ ਮਾਝ, ੧੪. ਵਾਰ ਗੂਜਰੀ, ੧੫. ਰਾਮਕਲੀ ਦੀ ਵਾਰ, ੧੬. ਵਾਰ ਸੂਹੀ ਮਹਲਾ ੩, ੧੭. ਵਾਰ ਮਾਰੂ ਕਿਦਾਰੇ ਕੀ ਮ: ੩, ੧੮. ਵਾਰ ਸਾਰੰਗ ਮ: ੪. ੧੯. ਵਾਰ ਸੋਰਠਿ, ੨੦. ਵਾਰ ਸਿਰੀਰਾਗ, ੨੧. ਵਾਰ ਵਡਹੰਸ ਕੀ, ੨੨. ਵਾਰ ਬਿਹਾਗੜੇ ਕੀ, ੨੩, ਵਾਰ ਕਾਨੜਾ, ੨੪. ਵਾਰ ਬਿਲਾਵਲ, ੨੫. ਵਾਰ ਗਉੜੀ ਕੀ ਤੇ ੨੬. ਵਾਰ ਮਾਰੂ ਡਖਣੇ ਮ: ੫ ।

## ੧੪੧. ਗੁਰਬਾਣੀ-ਸੰਗ੍ਰਹ ਨੰ: ੪੫੫੮

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—$6\frac{1}{4}'' \times 4\frac{1}{2}''$, ਲਿਖਤ $5'' \times 3\frac{3}{4}''$।

ਵੇਰਵਾ—ਪਤ੍ਰੇ ੨੨੫; ਪ੍ਰਤੀ ਸਫ਼ਾ ੭-੮ ਸਤਰਾਂ; ਕਾਗਜ਼ ਦੇਸੀ; ਲਿਖਤ ਸ਼ਿਕਸਤਾ ਢੰਗ ਦੀ ਪੁਰਾਣੀ, ਜੋ ਬੜੀ ਸਾਫ਼ ਤੇ ਸ਼ੁੱਧ ਹੈ; ਹਾਸ਼ੀਆ ਸਾਦਾ ਚੌਕੋਰ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—ਪੁਸਤਕ ਢਾਈ ਸੌ ਸਾਲ ਤੋਂ ਘੱਟ ਪੁਰਾਣੀ ਨਹੀਂ। ਲਿਖਾਰੀ—ਨਾਮਾਲੂਮ

ਆਰੰਭ—੧ ਓ ਸਤਿਗੁਰ ਪ੍ਰਸਾਦਿ। ਰਾਗੁ ਆਸਾ ਮਹਲਾ ੧ ॥ ਜਪੁ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਆਦਿ ਸਚੁ, ਜੁਗਾਦਿ ਸਚੁ ॥ ਹੈਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ (ਪਤ੍ਰਾ ੧)

ਅੰਤ—ਪਤਿਤ ਉਧਾਰਣੁ ਬਿਰਦੁ ਹੈ, ਤੂ ਸਤਿਗੁਰੁ ਬਖਸੰਦਾ ॥੭੧॥੧॥ (ਪਤ੍ਰਾ ੨੨੫)

ਇਸ ਗੁਰਬਾਣੀ-ਸੰਗ੍ਰਹ ਵਿਚ ਇਸ ਕ੍ਰਮ ਦੇ ਅਨੁਸਾਰ ਜਪੁ, ਰਹਿਰਾਸ, ਸੋਦਰ, ਸੋਹਿਲਾ, ਓਅੰਕਾਰ ਦੱਖਣੀ, ਸਿੱਧ ਗੋਸ਼ਟਿ, ਅਨੰਦ, ਬਾਵਨ ਅੱਖਰੀ, ਸੁਖਮਣੀ, ਸ਼ਬਦ ਸ਼ਲੋਕ ਮ: ੯ ਤੇ ਸ਼ਲੋਕ ਸ਼ੇਖ਼ ਫ਼ਰੀਦ ਕੇ ਦਰਜ ਹਨ। ਪਤ੍ਰਾ ਨੰ: ੨੦੪ ਤੇ ੨੦੫ ਪਰ ਕੁਝ ਅਜਿਹੀ ਬਾਣੀ ਗੁਰੂ ਨਾਨਕ ਦੇ ਨਾਂ ਦਰਜ ਹੋਠ ਹੈ ਜੋ ਗੁਰਬਾਣੀ ਤੋਂ ਬਿਲਕੁਲ ਜੁਦੀ ਤੇ ਵਿਲੱਖਣ ਹੈ। ਜਿਵੇਂ—ਮੁਦ੍ਰਾ ਪਹਿਰਿ ਕੈ ਜੋਗੀ ਭਇਆ। ਇੰਦ੍ਰੀ ਕਾ ਬਲ ਕਤਹੂ ਨ ਗਇਆ। ਹੀਰੇ ਹੀਰਾ ਬੇਧਿਆ, ਨਾਨਕ ਸਚਿ ਸਮਾਇ ॥੧॥

## ੧੪੨. ਗੁਰਬਾਣੀ-ਸੰਗ੍ਰਹ (ਅਧੂਰਾ) ਨੰ: ੨੦੬੯

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—$6'' \times 9\frac{3}{4}''$, ਲਿਖਤ $4\frac{3}{4}'' \times 8\frac{3}{4}''$।

ਵੇਰਵਾ—ਪਤ੍ਰੇ ੧੫੬—੭੪੫ (੫੮੯); ਪ੍ਰਤੀ ਸਫ਼ਾ ੧੫-੧੯ ਸਤਰਾਂ; ਕਾਗਜ਼ ਦੇਸੀ (ਖ਼ਾਕੀ); ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ, ਹਾਸ਼ੀਆ ਚੌਕੋਰ

ਲਾਲ ਲਕੀਰਾਂ ਵਾਲਾ; ਸਿਰਲੇਖ, ਰਾਗ, ਸ਼ਲੋਕ, ਪਉੜੀ ਆਦਿ ਦੇ ਨਾਂ ਤੇ ਕੁਝ ਅੰਕ ਆਦਿ ਲਾਲ ਸਿਆਹੀ ਨਾਲ ਲਿਖੇ ਹੋਏ ਤੇ ਪਤ੍ਰਾ ੬੫੮ ਤੋਂ ੬੭੩ ਤਕ ਲਿਖਤ ਦਾ ਸੁਹੱਪਣ ਵਧਾਉਣ ਲਈ ਵਧੇਰੇ ਲਾਲ ਸਿਆਹੀ ਵੀ ਵਰਤੀ ਹੈ; ਪਰ ਕਈ ਥਾਵੇਂ ਲਿਖਾਰੀ ਨੇ ਕਾਲੀ ਸਿਆਹੀ ਦੀ ਵਰਤੋਂ ਵੀ ਕੀਤੀ ਹੈ; ਮੁੱਢਲੇ ਦੋ ਤੇ ਅੰਤਲੇ ਤਿੰਨ ਪਤ੍ਰੇ ਸ਼ਿਕਸਤਾ ਹਾਲ ਅਤੇ ਆਖ਼ਰੀ ਦੋ ਪਤ੍ਰੇ ਉੱਪਰਲੇ ਪਾਸਿਓਂ ਅੱਧੇ ਅੱਧੇ ਫਟੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾ—ਪੁਸਤਕ ਅੰਦਾਜ਼ੇ ਨਾਲ ਦੋ ਕੁ ਸੌ ਵਰ੍ਹਾ ਪੁਰਾਣੀ ਹੈ।

ਲਿਖਾਰੀ—ਨਾ ਮਾਲੂਮ।

ਆਰੰਭ—ਤ ਭਲਕੇ ਉਠਿ ਪ੍ਰਭ ਜੋਇਆ। (ਪਤ੍ਰਾ ੧੫੬)

ਅੰਤ—ਹੈ ਕੋਊ ਪੰਡਿਤੁ ਹੈ ਸੰਨਿਆਸੀ, ਬਿਨੁ ਸਿਰ ਸੰਗਿਰਾਮੈ ਝੂਝਿ ਮਰੈ॥
ਕਹਤ ਕਬੀਰ ਸੋਈ ਜਨੁ ਜੋਧਾ, ਆਦਿ ਅੰਤਿ ਕਬਹੂ ਨ ਮਰੈ॥੩੧॥
(ਪਤ੍ਰਾ ੭੪੫)

ਇਸ ਅੰਤਲੇ ਪਤ੍ਰੇ ਉਤੇ ਲਿਖੀ ਹੋਈ ਭਗਤ ਕਬੀਰ ਜੀ ਦੀ ਬਾਣੀ, ਜੋ ਕਿਸੇ ਹੋਰ ਕਲਮ ਦੀ ਲਿਖਤ ਜਾਪਦੀ ਹੈ, ਸ਼੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗ ਨਹੀਂ ਹੈ।

ਇਸ ਤੋਂ ਬਿਨਾਂ ਇਸ ਬਾਣੀ-ਸੰਗ੍ਰਹ ਵਿਚ ਵਾਰ ਮਾਝ, ਵਾਰ ਗਉੜੀ, ਵਾਰ ਆਸਾ ਆਦਿ ੨੨ ਵਾਰਾਂ ਤੇ ਸੀ ਰਾਗ, ਮਾਝ, ਗਉੜੀ ਆਦਿ ਸਾਰਿਆਂ ਹੀ ਰਾਗਾਂ ਦੇ ਚੋਣਵੇਂ ਸ਼ਬਦ ਦਰਜ ਹਨ। ਇਨ੍ਹਾਂ ਤੋਂ ਬਿਨਾਂ ਅੰਤ ਵਿਚ ਰਾਗੁ ਗਉੜੀ ਜੋਗ ਨਿਧੀ ਮਹਲਾ ੧, ਰਾਮ ਕਲੀ ਮਹਲਾ ੧; ਰਤਨ ਮਾਲਾ, ਰਾਗੁ ਜੈਤਸਰੀ ਮਹਲਾ ੪, ਘਰੁ ੧, ਚਉਪਦੇ ਅਤੇ ਕਬੀਰ ਦੇ ਵਾਧੂ ਸ਼ਬਦ ਦਰਜ ਕੀਤੇ ਹੋਏ ਹਨ ਜੋ ਗੁਰਮਤ ਤੇ ਗੁਰਬਾਣੀ ਦੇ ਪ੍ਰਚਾਰ ਨਾਲ ਸਿੱਧਾ ਸੰਬੰਧ ਨਹੀਂ ਰਖਦੇ।

## ੧੪੩. ਗੁਰਬਾਣੀ-ਗੁਟਕਾ ਨੰ: ੨੪੨੭

(ਭਾਈ ਗੁਰਦਾਸ ਜੀ ਚਉਪਈ ਆਦਿ ਸਮੇਤ)

ਲੇਖਕ—ਸ਼੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—$5'' \times 3\frac{3}{4}''$, ਲਿਖਤ $3\frac{1}{2}'' \times 2\frac{3}{4}''$।

ਵੇਰਵਾ—ਪਤ੍ਰੇ ੬੫; ਪ੍ਰਤੀ ਸਫ਼ਾ ੭ ਸਤਰਾਂ, ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਗੁਟਕਾ ਸਜਿਲਦ, ਜੋ ਅੱਛੀ

ਹਾਲਤ ਵਿਚ ਹੈ ।

ਸਮਾਂ—੧੯ਵੀਂ ਸਦੀ ਬਿ: ।  ਲਿਖਾਰੀ-ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸਲੋਕ ਮਹਲਾ ੧ । ਦੁਖ ਦਾਰੂ ਸੁਖ ਰੋਗ ਭਇਆ ।... (ਪਤ੍ਰਾ ੧)

ਅੰਤ—ਜੋ ਤੁਧ ਭਾਵੈ ਸੋਈ ਚੰਗਾ, ਇਕ ਨਾਨਕ ਕੀ ਅਰਦਾਸੇ ॥ ੪ ॥ ੨ ॥ ੭ ॥ (ਪਤ੍ਰਾ ੫੮)

ਇਥੋਂ ਤਕ ਇਸ ਬਾਣੀ-ਸੰਗ੍ਰਹ ਵਿਚ,ਸੋਦਰੁ ਰਹਰਾਸਿ,ਬੇਨਤੀ ਚਉਪਈ ਪਾਤਸ਼ਾਹੀ ੧੦, ਰਾਮਕਲੀ ਮਹਲਾ ੩ ਅਨੰਦ ਤੇ ਸੋਹਿਲਾ ਇਹ ਤਿੰਨ ਬਾਣੀਆਂ ਸ਼ਾਮਲ ਹਨ ।

## (ਅ) ਚਉਪਈ ਭਾਈ ਗੁਰਦਾਸ ਜੀ ਕੀ

ਆਰੰਭ—੧ ਓ ਚਉਪਈ ਭਾਈ ਗੁਰਦਾਸ ਜੀ ਕੀ ।

ਸੁਲਤਾਨੇ ਮੀਆ ਕਹਉ ਜੀਉ ਡਰਤੁ ਹੈ ਆਪਣਾ ।
ਇਆਨੜੀਏ ਮਾਨੜਾ ਕਾਇ ਕਰੇ, ਇਹੁ ਤਨੁ ਮਾਇਆ ਸੁਪਨਾ ।
(ਪਤ੍ਰਾ ੫੮)

ਅੰਤ—ਮਨ ਲੋਰੈ ਗੁਰ ਦਰਸ ਕਉ ਕਉਨ ਤਰਾਜੀ ਹੋਇ ।
ਮਨ ਮੰਦਰ ਤਨ ਵੇਸ ਮੈ, ਪੇਖ ਰਮਈਆ ਸੋਇ ॥ ੧ ॥
(ਪਤ੍ਰਾ ੫੮)

## (ੲ) ਗੁਰ ਪ੍ਰਨਾਲੀ (ਲੇਖਕ-ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਗੁਰ ਪ੍ਰਨਾਲੀ ਲਿਖਯਤੇ ॥ ਸ੍ਵੈਯਾ ਛੰਦ ॥

ਕਾਰਨ ਕਰਨ ਜਗਤੁ ਤਾਰਨ ਕੋ, ਗੁਰੁ ਨਾਨਕ ਜੂ ਕੀਯੋ ਪ੍ਰਕਾਸ ।
ਦ੍ਵੈ ਸੁਤ ਸੁੰਦਰ ਉਪਜੇ ਤਿਨ ਕੇ ਸਿਰੀ ਚੰਦੁ ਅਰ ਲਖਮੀ ਦਾਸ ।
ਸਤਰ ਬਰਖ ਦੇਹ ਕਲਿ ਰਾਖੀ, ਪਾਂਚ ਮਾਸ ਸਤ ਦਿਉਸ ਪ੍ਰਮਾਨ ।
ਸੰਮਤ ਪੰਦ੍ਰਹ ਸਹਸ ਛੇ ਨਵੇ, ਅਸੁਨ ਵਦਿ ਦਸਮੀ ਕਿਯੋ ਪਯਾਨ ॥੧॥
(ਪਤ੍ਰਾ ੫੯)

ਅੰਤ—ਬਤੀ ਬਰਖ ਮਹੀਨੇ ਯਾਰਾ, ਕੀਨੋ ਰਾਜ ਜੋਗ ਲਵ ਗੋਤ ।
ਸੰਬਤ ਸਤਰਾ ਸੈ ਅਰ ਪੈਹਠ, ਕਾਤਕਿ ਸੁਦਿ ਪੰਚਮਿ ਮਿਲਿ ਜੋਤਿ ।

ਗੁਰ ਅਕਾਲ ਕੀ ਗੋਦਿ ਖਾਲਸਾ, ਦੀਨੋ ਸੌਪਿ ਰਮੇ ਸਚਿਖੰਡ ।
ਦਸ ਅਵਤਾਰ ਨਿਰੰਜਨ ਮੂਰਤਿ, ਜੈ ਜੈਕਾਰ ਕਰੇ ਬ੍ਰਹਮੰਡ ॥ ੧੨ ॥॥

(ਪਤ੍ਰਾ ੬੫)

ਇਸ ਗੁਰ ਪ੍ਰਣਾਲੀ ਵਿਚ ਦਸ ਪਾਤਸ਼ਾਹੀਆਂ ਦੀ ਵੰਸ਼ਾਵਲੀ ਤੇ ਜੋਤੀ ਜੋਤਿ ਸਮਾਉਣ ਦੇ ਚਰਿਤ੍ਰ ਵੀ ਦਿੱਤੇ ਹੋਏ ਹਨ ।

੧੪੪. ਬਾਣੀ-ਸੰਗ੍ਰਹ (ਗੁਰਬਾਣੀ ਤੇ ਕੱਚੀ ਬਾਣੀ) ਨੰ: ੨੩੦੮

ਲੇਖਕ– ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ।

ਆਕਾਰ—$8\frac{1}{2}'' \times 12''$, ਲਿਖਤ $6\frac{1}{4}'' \times 10''$ ।

ਵੇਰਵਾ—ਪਤ੍ਰੇ ੪੫੬; ਪ੍ਰਤੀ ਸਫ਼ਾ ੨੧ ਸਤਰਾਂ; ਕਾਗਜ਼ ਦੇਸੀ; ਲਿਖਤ ਬੜੀ ਪੁਰਾਣੀ, ਸਾਫ਼ ਤੇ ਕੁਝ ਅਸ਼ੁੱਧ, ਜਿਵੇਂ ਕਿ ਪਤ੍ਰਾ ੩੪ ਉੱਤੇ ਹੜਤਾਲ ਲਾ ਕੇ ਸੁਧਾਈ ਕੀਤੀ ਹੋਈ ਹੈ, ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—੧੯ਵੀਂ ਸਦੀ ਬਿ. । ਲਿਖਾਰੀ- ਨਾ ਮਾਲੂਮ ।

ਆਰੰਭ—੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ । ਆਦਿ ਸਚੁ ਜੁਗਾਦਿ ਸਚੁ । (ਪਤ੍ਰਾ ੧)

ਅੰਤ—ਦੀਨ ਦਇਆਲ ਹੋਹੁ ਜਨ ਊਪਰਿ, ਦੇਹੁ ਨਾਨਕ ਨਾਮੁ ਉਮਾਹਾ ਰਾਮ ॥੪॥੨॥ (ਪਤ੍ਰਾ ੪੫੬)

ਇਸ ਬਾਣੀ-ਸੰਗ੍ਰਹ ਦੇ ਦੋ ਭਾਗ ਹਨ । ਪਹਿਲੇ ਭਾਗ ਵਿਚ, ਜੋ ਪਤ੍ਰਾ ੧ ਤੋਂ ੨੬੯ ਤਕ ਹੈ, ਨਿਰੋਲ ਗੁਰਬਾਣੀ ਆਦਿ ਗ੍ਰੰਥ ਜੀ ਦੀ ਜਪੁ, ਸੋਦਰ (ਆਸਾ), ਸੋਹਿਲਾ, ਰਾਮਕਲੀ, ਦੱਖਣੀ ਓਅੰਕਾਰ, ਸਿੱਧ ਗੋਸ਼ਟਿ, ਗਉੜੀ ਬਾਵਨ ਅੱਖਰੀ; ਸੁਖਮਨੀ, ਰਾਮਕਲੀ ਆਨੰਦ, ਆਸਾ ਦੀ ਵਾਰ, ਮਲਾਰ ਦੀ ਵਾਰ ਆਦਿ ੨੨ ਵਾਰਾਂ ਹਨ ਤੇ ਦੂਜੇ ਭਾਗ ਵਿਚ, ਜੋ ਪਤ੍ਰਾ ੨੭੦ ਤੋਂ ੪੫੬ ਤਕ ਹੈ, ਮਾਰੂ ਸਹੰਸ੍ਰ ਨਾਮਾ ਮਹਲਾ ੧, ਪ੍ਰਾਣ ਸੰਗਲੀ ਮਹਲਾ ੧ ਦੇ ੨੦ ਅਧਿਆਇ, ਸੋਰਠਿ ਕਬੀਰ, ਰਵਿਦਾਸ ਜੀ ਦੀ ਗੋਸ਼ਟਿ, ਭਗਤ ਰਵਿਦਾਸ ਦੀ ਪਚੀਸੀ, ਬਿਹਾਗੜਾ ਛੰਤ ਮਹਲਾ ੫ ਦਾ ਇਕ ਸ਼ਬਦ ਤੇ ਰਾਗ ਜੈਤਸਰੀ ਮਹਲਾ ੪ 'ਅਮਰਿਤੀ ਸਿਰ ਲੇਖ ਦੋ ਸ਼ਬਦ ਹਨ । ਇਹ ਪਿਛਲੇ ਭਾਗ ਦੀ ਬਾਣੀ ਸ੍ਰੀ ਆਦਿ (ਗੁਰੂ) ਗ੍ਰੰਥ ਸਾਹਿਬ ਵਿਚ ਕਿਤੇ ਨਹੀਂ ਮਿਲਦੀ, ਜਿਸ ਕਰ ਕੇ ਇਸ ਨੂੰ ਵਾਧੂ ਬਾਣੀ ਜਾਂ ਕੱਚੀ ਬਾਣੀ ਕਹਿਣਾ ਜੋਗ ਹੈ ।

## ੧੪੫. ਗਉੜੀ ਸੁਖਮਨੀ ਮਹਲਾ ੫ 

(ਪੈਂਤੀਸ ਅੱਖਰੀ ਆਦਿ ਸਮੇਤ)

ਲੇਖਕ—ਸ੍ਰੀ ਗੁਰੂ ਅਰਜਨ ਦੇਵ ਜੀ।

ਆਕਾਰ—$6\frac{1}{4}'' \times 5\frac{1}{4}''$, ਲਿਖਤ $5'' \times 4''$।

ਵੇਰਵਾ—ਪਤ੍ਰੇ ਗਉੜੀ ਸੁਖਮਨੀ ਮਹਲਾ ੫, ੮੮; ਪੈਂਤੀਸ ਅੱਖਰੀ ਮਹਲਾ ੧ ਮਹਾਤਮ ਸਮੇਤ ੮੮ ਤੋਂ ੯੨ ਤਕ, ਬੰਸਾਵਲੀ ਮਥੋ ਮੁਰਾਰੀ ਦੀ, ਪਤ੍ਰੇ ੯੨ ਤੋਂ ੯੩ ਤਕ; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ (ਸਿਆਲਕੋਟੀ); ਲਿਖਤ ਸਾਫ਼, ਪਰ ਅਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ, ਸਿਰਲੇਖ, ਛੰਦ ਤੇ ਕਈ ਥਾਵੀਂ ਛੰਦਾਂ ਦੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ, ਮੁੱਢਲਾ ਤੇ ਅੰਤਲਾ ਪਤ੍ਰਾ ਨਕਸ਼ੇ ਵਾਹ ਕੇ ਦੋਵੇਂ ਲਾਲ ਸਿਆਹੀ ਨਾਲ ਲਿਖੇ ਹੋਏ।

ਸਮਾਂ—ਸੰਮਤ ੧੯੪੨ ਬਿ:। ਲਿਖਾਰੀ-ਗਣੇਸ਼ਾ ਸਿੰਘ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਰਾਗ ਗਉੜੀ ਸੁਖਮਨੀ ਮਹਲਾ ੫ ॥ ਸਲੋਕੁ ॥
ਆਦਿ ਗੁਰ ਇਨਮਾਹ। ਜੁਗਾਦ ਗੁਰੁ ਇਨਮਹ।
ਸਤਿਗੁਰ ਇਨਮਹ। ਸ੍ਰੀ ਗੁਰ ਦੇਵ ਏਨਮਹ ॥ (ਪਤ੍ਰਾ ੧)

ਅੰਤ—ਨਾਨਕ ਇਹੁ ਗੁਣ ਨਾਮੁ ਸੁਖਮਨੀ ॥ ੮ ॥ ੨੪॥ ਸੁਭੰ ਮਸਤ ਕਲਿਆਣ ॥
(ਪਤ੍ਰਾ ੮੮)

### (ਅ) ਪੈਂਤੀਸ ਅੱਖਰੀ (ਮਹਲਾ ੧)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਥ ਪੈਂਤੀਸ ਅਖਰੀ ਲਿਖਜਤੇ ਮਹਲਾ ੧, ਪਾਤਸਾਹੀ ਦਸੁ ੧੦। ਓ, ਅ, ੲ, ਸ, ਹ। ਓਅੰਕਾਰ ਸਰਬ ਪ੍ਰਿਕਾਸੀ।...
(ਪਤ੍ਰਾ ੮੮)

ਅੰਤ—ਵਾਸਦੇਵ ਬਿਨ ਅਵਰ ਨ ਕੋਈ। ਨਾਨਕ ਓਅੰ ਸੋਹੰ ਆਤਮ ਹੈ ਸੋਈ।
ਪੈਂਤੀਸ ਅਖਰੀ ਸਮਾਪਤੰ। (ਪਤ੍ਰਾ ੯੧)
ਇਸ ਤੋਂ ਅੱਗੇ ਪਤ੍ਰਾ ੯੨ ਤਕ ਪੈਂਤੀਸ ਅਖਰੀ ਦਾ ਮਹਾਤਮ ਦਰਜ ਹੈ।

### (ੲ) ਮੱਥੋ ਮੁਰਾਰੀ ਬੰਸਾਵਲੀ (ਗਣੇਸ਼ਾ ਸਿੰਘ) ਸੰਮਤ ੧੯੪੨ ਬਿ:।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਥ ਲਿਖਾਰੀ ਵਾਚੁ ॥ ਦੋਹਰਾ ॥

ਅਠਵੀਂ ਮੰਜੀ ਬਖਸ਼ੀ ਸੁਮਹਿ ਮਥੋ ਮੁਰਾਰੀ ਅੰਸੁ ॥...(ਪਤ੍ਰਾ ੯੨)

ਅੰਤ— ...ਨਗਰ ਸੋ ਘੋਤੀਵਾਲ ਮੈ, ਧਰਮ ਸਾਲ ਕੇ ਬੀਚੁ ।
ਨਮਸਕਾਰ ਹੌ ਕਰਤ ਹੌਂ, ਪ੍ਰਿਥਮੈ ਅਧਕ ਜੋ ਨੀਚੁ । ਦੋਹਰਾ ॥
ਸੁਖਮੰਨੀ ਕੋ ਗ੍ਰੰਥ ਹੈ, ਸੁਖਦਾਇਕ ਬਹੁ ਜਾਨੁ ।
ਦੁਸਟਨ ਤੇ ਰਖਿਆ ਕਰੋ, ਸਤਿਗੁਰ ਸ੍ਰੀ ਭਗਵਾਨੁ ॥ ਇਤੀ ॥
ਸੰਮਤ ੧੯੪੨ ॥ ਸਮਾਪਤੰ । ਸੁਭਮਸਤੁ ਰਾਮ ਰਾਮ ਰਾਮ ਰਾਮ ਰਾਮ ।
(ਪਤ੍ਰਾ ੯੩)

ਇਸ ਤੋਂ ਅੱਗੇ ਇਸੇ ਪਤ੍ਰੇ ਦੇ ਦੂਜੇ ਵੰਨੇ 'ਸਤਿਨਾਮੁ' ਦੇ ੪ ਰੰਗੀਨ ਨਕਸ਼ੇ (ਲਾਲ ਸਿਆਹੀ ਨਾਲ ਅੰਕਿਤ) ਦਿੱਤੇ ਹੋਏ ਹਨ ।

## ੧੪੬. ਰਾਗ ਤਿਲੰਗ ਦੀ ਵਾਰ ਨੰ: ੬੦੪੫

(ਪਰਚੀਆਂ ਪਾਤਸ਼ਾਹੀਆ ਦਸਾਂ ਕੀਆਂ ਆਦਿ ਸਮੇਤ)

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ।

ਆਕਾਰ—6″×5″ ਲਿਖਤ 4″×3¼″ ।

ਵੇਰਵਾ—ਪਤ੍ਰੇ ਰਾਗ ਤਿਲੰਗ ਦੀ ਵਾਰ (ਮ: ੧) ੧੬, ਪਰਚੀਆਂ ਪਾਤਸ਼ਾਹੀਆਂ ਦਸਾਂ ਕੀਆਂ (ਸੇਵਾ ਦਾਸ) ੧੭-੨੦੦, ਇਸ ਤੋਂ ਅੱਗੇ ਦੋ ਪਤ੍ਰੇ ੨੦੧ ਤੇ ੨੦੨ ਖ਼ਾਲੀ ਛੱਡ ਕੇ ਕਥਾ ਗੁਰੂ ਜੀ ਕੇ ਸੁਤਨ ਕੀ (ਲੇਖਕ-ਨਾ ਮਾਲੂਮ) ੨੦੩-੨੫, ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਸਾਦਾ ਦੇਸੀ; ਮੁੱਢਲਾ ਪਤ੍ਰਾ ਅੱਧਾ ਫਟਿਆ ਹੋਇਆ ਜਿਸ ਕਰ ਕੇ ਇਹ ਪ੍ਰਤੀ ਅਧੂਰੀ ਹੈ; ਲਿਖਤ ਸਿੱਧੀ ਸਾਦੀ, ਜੋ ਕਈ ਥਾਵੇਂ ਅਸ਼ੁੱਧ ਵੀ ਹੈ; ਹਾਸ਼ੀਆ ਸਾਦਾ ੧ ਤੋਂ ੨੧੨ ਤਕ ਤੇ ਫੇਰ ੨੧੮ ਤੋਂ ੨੨੫ ਤਕ ਲਕੀਰਾਂ ਵਾਲਾ ਤੇ ਬਾਕੀ ਬਗ਼ੈਰ ਲਕੀਰਾਂ ਦੇ; ਪਤ੍ਰੇ ਕਈ ਥਾਵੇਂ ਇਕ ਪਾਸਿਓਂ ਖਾਲੀ ਛੱਡੇ ਹੋਏ, ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ ।

ਸਮਾਂ—ਪੁਸਤਕ ਦੋ-ਢਾਈ ਸੌ ਸਾਲ ਪੁਰਾਣੀ ਹੈ । ਲਿਖਾਰੀ-ਨਾ ਮਾਲੂਮ ।

ਆਰੰਭ—(੧) ੴ ਸਤਿਗੁਰ ਪ੍ਰਸਾਦਿ । ਰਾਗ ਤਿਲੰਗ ਮਹਲਾ ੧ । ਵਾ(ਰ)...
(ਬਾਕੀ ਪਾਠ ਪਤ੍ਰਾ ਫਟਿਆ ਹੋਣ ਕਰ ਕੇ ਪੜ੍ਹਿਆ ਨਹੀਂ ਜਾਂਦਾ)
(ਪਤ੍ਰਾ ੧)

॥ ੧ ॥ ਸਲੋਕੁ ॥ ਥਾਨ ਥਨੰਤਰ ਮਿਹਰਵਾਨ, ਸਚ ਖਾਲਕ ਸੁਬਹਾਨ ।...
(ਪਤ੍ਰਾ ੨)

ਅੰਤ—ਜਨ ਨਾਨਕ ਦੀਜੈ ਦਰਸ ਦਾਨ ਜਸ ਕਰੀ ਰਬਾਣਾ ॥ ੨੮ ॥
ਵਾਰ ਤਿਲੰਗ ਕੀ ਸਪੂਰਨ ਹੋਈ, ਬੋਲਹੁ ਜੀ ਵਾਹਗੁਰੂ ਜੀ । ਭਲ ਚੁਕ ਬਖਸਣੀ । ਸਦਕਾ ਸਚੇ ਵਾਹਗੁਰੂ ਦਾ । (ਪਤ੍ਰਾ ੧੬)

## (ਅ) ਪਰਚੀਆਂ ਪਾਤਸ਼ਾਹੀਆਂ ਦਸਾਂ ਕੀਆਂ (ਸੇਵਾ ਦਾਸ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਪਰਚੀ ਪਾਤਿਸਾਹੀ ਦਸਾ ਕੀ । ਪ੍ਰਿਥਮ ਦਸਾ ਪਾਤਿਸਾਹੀਆ ਕੇ ਨਾਮ ਲੀਖੇ ।... (ਪਤ੍ਰਾ ੧੭)

ਅੰਤ—ਸੇਵਾ ਦਾਸ ਉਦਾਸੀ ਕੀਨੀ ਪਰਚਰੀ ।
ਗੁਰ ਉਸਤਤ ਕਾ ਪ੍ਰੇਮ ਕੇਸਰ ਚਰਚਰੀ ।
ਗੁਰ ਉਸਤਤ ਬੇਅੰਤ ਅਗਮ ਅਪਾਰ ਜੀ ।
ਕਛੁ ਅਪਨੇ ਭਲੇ ਕਉ ਕੀਨਾ ਛਦੂ ਉਚਾਰ ਜੀ ।
ਇਤਿ ਸ੍ਰੀ ਪਰਚੀ ਗੁਰੂ ਗੋਬਿੰਦ ਸਿੰਘ ਜੀ ਕੀ ਸਮਾਪਤੰ । ਸਾਖੀਆ ਪੰਜਾਹ ਸਪੂਰਨ ਹੋਈਆ ॥ ਦੋਹਰਾ ॥
ਪੜ ਸੁਣ ਮਨ ਸਮਝਾਈਐ, ਸੰਤ ਜਨਾ ਕੇ ਭੇਦ ।
ਹੋਇ ਮੁਕਤ ਸੰਸਾਰ ਤੇ, ਕਬਹੁ ਨ ਪਾਵੈ ਖੇਦ ॥ ੧ ॥
(ਪਤ੍ਰਾ ੨੦੦)

## (ੲ) ਕਥਾ ਗੁਰੂ ਜੀ ਕੇ ਸੁਤਨ ਕੀ (ਲੇਖਕ-ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਕਥਾ ਗੁਰੂ ਜੀ ਕੇ ਸੁਤਨ ਕੀ ਲਿਖਜਤੇ ॥ਦੋਹਰਾ॥
ਸੋ ਜੋ ਬੀਤੀ ਕਹਤ ਹੋ, ਗੁਰ ਚਰਨਨ ਧਰ ਧਿਆਨ ।
ਮੈ ਬਾਲਕ ਲਘੁ ਮਤਿ ਸੁ ਮਮ, ਕਥਾ ਰਚੀ ਸੋ ਜਾਨ ॥ ੧ ॥
(ਪਤ੍ਰਾ ੨੦੩)

ਅੰਤ—ਸਤਿਗੁਰ ਕੇ ਸਦ ਗ੍ਰਿਹ ਬਿਖੇ, ਝੰਡੇ ਝੁਲਤ ਨੀਸ਼ਾਨ ।
ਗਾਵਤ ਗਰਜਤ ਪ੍ਰੇਮ ਸੋ ਸ੍ਰੀ ਗੁਰ ਸਬਦ ਨਿਧਾਨ ॥੧੨੨॥
ਇਤਿ ਸ੍ਰੀ ਜੁਝਾਰ ਸਿੰਘ ਫਤੇ ਸਿੰਘ ਧਰਮ ਰਾਖ ਸੀਸ ਸਮਰ ਪਤੇ ਸਾਖੀ ਸਪੂਰਨੰ । ਆਗੇ ਸਾਖੀ ਚਲੀ । (ਪਤ੍ਰਾ ੨੨੫)

## ੧੪੭. ਪੰਜ ਗ੍ਰੰਥੀ

ਨੰ: ੪੪੪੮

ਲੇਖਕ—ਸ਼੍ਰੀ ਗੁਰੂ ਨਾਨਕ ਦੇਵ ਜੀ ਆਦਿ ।
ਆਕਾਰ—$6\frac{1}{2}'' \times 4\frac{1}{4}''$, ਲਿਖਤ $4\frac{3}{4}'' \times 3\frac{1}{2}''$ ।

ਵੇਰਵਾ—ਪਤ੍ਰੇ ੨—੧੫੯ (੧੫੮): ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ, ਮੰਗਲ, ਰਾਗਾਂ ਦੇ ਨਾਂ. ਹੋਰ ਸਿਰਲੇਖ ਤੇ ਵਿਸ਼੍ਰਾਮ-ਚਿਨ੍ਹ ਲਾਲ ਸਿਆਹੀ ਨਾਲ ਅੰਕਿਤ; ਮੁੱਢਲਾ ਪਤ੍ਰਾ ਤੇ ੫੭ਵਾਂ ਪਤਾ ਗੁਮ ਤੇ ਦੂਜਾ ਪਤ੍ਰਾ ਸਿਰੇ ਤੋਂ ਫਟਣ ਕਾਰਣ ਨਵੇਂ ਸਿਰੇ ਚੇਪੀ ਲਾ ਕੇ ਮੁਰੰਮਤ ਕੀਤਾ ਹੋਇਆ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ ਤੇ ਕਈ ਥਾਵੇਂ ਹਰਤਾਲ ਫੇਰ ਕੇ ਜਾਂ ਵੱਖ ਹਾਸ਼ੀਏ ਉਤੇ ਲਿਖ ਕੇ ਉਕਾਈਆਂ ਦੀ ਸੋਧ-ਸੁਧਾਈ ਵੀ ਕੀਤੀ ਹੋਈ ਹੈ।

ਸਮਾਂ—ਸੰਮਤ ੧੮੮੪ ਬਿ:। ਲਿਖਾਰੀ-ਮਹਿਤਾਬ ਬ੍ਰਾਹਮਣ ਕੁਨਰ ਨਿਵਾਸੀ। ਸਥਾਨ- ਬਿਜੌੜ ਸ਼ਹਿਰ ਦੀ ਧਰਮਸ਼ਾਲਾ।

ਆਰੰਭ—ਦੇਦਾ ਦੇ ਲੈਦੇ ਥਕ ਪਾਹਿ।... (ਪਤਾ ੨)

ਅੰਤ—ਸਭ ਤੇ ਊਚ ਤਾਕੀ ਸੋਭਾ ਬਨੀ। ਨਾਨਕ ਇਹੁ ਗੁਣ ਨਾਮ ਸੁਖਮਨੀ ॥੮॥ ੨੪॥ ਸੰਮਤ ੧੮੮੪, ਮਿਤੀ ਵੈਸਾਖੇ ਦਿਨੇ ੧੧, ਵੈਸਾਖ ਵਦਿ ਥਿਤ ਦਸਮੀ ਮਧਿਆਨ ਸਮੇਂ ਵਾਰ ਛਣ ਛਣ (ਸ਼ਨੀਚਰ) ਪੋਥੀ ਸਪੂਰਨ ਹੋਈ ਪੰਚ ਗਿਰੰਥੀ ਬਿਜੌੜ ਸ਼ਹਿਰ ਦੀ ਧਰਮ ਸਾਲ ਵਿਚ। ਲਿਖੀ ਮਹਿਤਾਬ ਬ੍ਰਹਿਮਣ ਵਾਸੀ ਕੁਨਰ ਦਾ। ਵਾਧਾ ਘਾਟਾ ਗੁਰੂ ਬਖਸਿੰਦ ਹੋਵੈ। ਭੁਲ ਚੁਕ ਸੋਧ ਪੜਨੀ। ਅਭੁਲ ਗੁਰੂ ਹੈ। ਜੰਤ ਭੁਲਣਹਾਰ ਹੈਨ। ਲਿਖਾਰੀ ਦੇ ਬਾਬ ਹਥ ਜੋੜ ਕੇ, ਅਰਦਾਸ ਕਰਨੀ ਜੋ ਨਾਮ ਚਿਤ ਆਵਸੁ। ਰਾਮ ਰਾਮ ਜਪਣਾ ਤੇ ਜਨਮ ਸਵਾਰਨਾ।

ਦੋਹਿਰਾ॥ ਰਾਮ ਰਾਮ ਜੋ ਜਨ ਜਪੈ, ਤਾਕਾ ਹੋਇ ਉਧਾਰ।
ਸੰਗੀ ਤਿਸ ਕੇ ਸਭ ਤਰੈ, ਅਰ ਪਾਪੀ ਤਰੇ ਅਪਾਰ ॥੧॥
ਪ੍ਰੀਤ ਸਹਿਤ ਜੋ (ਜਨ) ਪੜੈ, ਅਥਵਾ ਸੁਨੈ ਨਰ ਕੋਇ।
ਪਾਤਕ ਤਿਸ ਕੇ ਸਭ ਟਰੈ, ਕੋਟ ਯਗਜ ਫਲ ਹੋਇ ॥੨॥

(ਪਤ੍ਰਾ ੧੫੯)

ਇਸ ਪੁਸਤਕ ਵਿਚ ਜਪੁ, ਰਹਰਾਸਿ (ਸੋਦਰ), ਸੋਹਿਲਾ, ਰਾਮਕਲੀ ਦਖਣੀ ਓਅੰਕਾਰ, (ਮਹਲਾ ੧), ਆਨੰਦ, ਮਹਲਾ ੩; ਗਉੜੀ ਬਾਵਨ ਅੱਖਰੀ ਤੇ ਸੁਖਮਨੀ (ਮਹਲਾ ੫) ਨਾਮੀ ਬਾਣੀਆਂ ਸ਼ਾਮਲ ਹਨ।

## ੧੪੮. ਪੰਜ ਗ੍ਰੰਥੀ (ਦਸਮ ਬਾਣੀ ਸਮੇਤ) ਨੰ: ੧੫੭੮

ਲੇਖਕ—ਸ਼੍ਰੀ ਗੁਰੂ ਨਾਨਕ ਦੇਵ ਜੀ ਆਦਿ।

ਆਕਾਰ—$7\frac{1}{2}'' \times 5''$, ਲਿਖਤ $5\frac{1}{2}'' \times 4''$।

ਵੇਰਵਾ—ਪਤ੍ਰੇ-ਪੰਜ ਗ੍ਰੰਥੀ ੨੪੬, ਦਸ ਗ੍ਰੰਥੀ, ੨੪੭—੪੮੪ ਤੇ ਪਰੀਛਾ ਮਹਲਾ ੫, ੪੮੫-੯੪; ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਕਸ਼ਮੀਰੀ; ਲਿਖਤ ਬੜੀ ਸਾਫ਼ ਤੇ ਸ਼ੁੱਧ; ਹਾਸ਼ੀਆ ਅਤਿ ਸੁੰਦਰ ਚੌਕੋਰ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਕਈ ਥਾਵੇਂ ਤੁਕ-ਪਾਠ ਲਾਲ ਸਿਆਹੀ ਨਾਲ ਲਿਖੇ ਹੋਏ; ਪੰਜ ਗ੍ਰੰਥੀ ਤੇ ਦਸ ਗ੍ਰੰਥੀ ਦੇ ਮੁੱਢਲੇ ਦੋ ਸਫ਼ਿਆਂ ਦਾ ਹਾਸ਼ੀਆ ਦੂਹਰਾ ਰੰਗੀਨ; ਪੁਸਤਕ ਸਜਿਲਦ, ਜ ਅੱਛੀ ਹਾਲਤ ਵਿਚ ਹੈ।

ਸਮਾਂ—ਲਿਖਤ ਇਕ ਸੌ ਸਾਲ ਤੋਂ ਵੱਧ ਪੁਰਾਣੀ ਹੈ। ਲਿਖਾਰੀ- ਨਾਮਾਲੂਮ।

ਆਰੰਭ—੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥...
(ਪਤ੍ਰਾ ੧)

ਅੰਤ—ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ॥ ੧੩੦ ॥
(ਪਤ੍ਰਾ ੨੪੬)

ਇਸ ਸੰਗ੍ਰਹ ਵਿਚ ਜਪੁ, ਰਾਗ ਆਸਾ ਸੋਦਰ, ਸੋਹਿਲਾ ਰਾਗ ਗਉੜੀ ਦੀਪਕੀ,ਮ: ੫ ਬੇਨਤੀ ਚੌਪਈ (ਪਾਤਸ਼ਾਹੀ ੧੦),ਮੁੰਦਾਵਣੀ ਮਹਲਾ ੫,ਰਾਮਕਲੀ ਦਖਣੀ ਓਅੰਕਾਰ, ਸਿਧ ਗੋਸ਼ਟਿ (ਮਹਲਾ ੧), ਰਾਗ ਰਾਮਕਲੀ ਮਹਲਾ ੩ ਆਨੰਦ, ਗਉੜੀ ਬਾਵਨ ਅਖਰੀ, ਸੁਖਮਨੀ (ਮਹਲਾ ੫), ਥਿਤੀ ਗਉੜੀ ਮਹਲਾ ੫, ਰਾਗ ਬਿਲਾਵਲ ਮਹਲਾ ੧, ਥਿਤੀ ਘਰ ੧੦; ਰਾਗ ਆਸਾ ਮਹਲਾ ੧ ਪਟੀ, ਰਾਗ ਆਸਾ ਮਹਲਾ ੩ ਪਟੀ, ਆਸਾ ਦੀ ਵਾਰ, ਰਾਗ ਬਿਲਾਵਲ ਮਹਲਾ ੧ ਚੌਪਦੇ, ਮਹਲਾ ੯ ਦੇ ਸ਼ਬਦ ਤੇ ਸ਼ਲੋਕ, ਸ਼ਲੋਕ ਭਗਤ ਕਬੀਰ ਤੇ ਸ਼ੇਖ਼ ਫ਼ਰੀਦ ਜੀਉ ਕੇ ਦਰਜ ਹਨ।

### (ਅ) ਦਸ ਗ੍ਰੰਥੀ (ਪਾਤਸ਼ਾਹੀ ੧੦)

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ਜਾਪੁ ॥ ਸ੍ਰੀ ਮੁਖ ਵਾਕ ਪਾਤਿਸਾਹੀ ੧੦ ॥ ਛਪੈ ਛੰਦ ॥ ਤ੍ਵਪ੍ਰਸਾਦਿ । ਚਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤ ਨਹਿਨ ਜਿਹ।...
(ਪਤ੍ਰਾ ੨੪੭)

ਅੰਤ—ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿ ਮੰਦਰ ਆਵਹਗੇ ॥ ੧੬ ॥
(ਪਤ੍ਰਾ ੪੮੪)

ਇਸ ਸੰਗ੍ਰਹ ਵਿਚ ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ ਉਕਤਿ ਬਿਲਾਸ, ਚੰਡੀ ਚਰਿਤ੍ਰ (ਦੂਜਾ); ਵਾਰ ਸ੍ਰੀ ਭਗਉਤੀ ਜੀ ਕੀ, ਗਿਆਨ ਪ੍ਰਬੋਧ, ਚੌਬੀਸ ਅਉਤਾਰ, ੩੨ ਸਵੈਯੇ ਤੇ ਜੋ ਕਿਛੁ ਲੇਖ ਲਿਖਯੋ ਬਿਧਨਾ ਆਦਿ ੧੬ ਛੰਦ ਸ਼ਾਮਲ ਹਨ।

ਬਾਕੀ ਇਸ ਦੇ ਅੰਤ ਪਰੀਛਾ ਮਹਲਾ ੫, ਜੋ ਮਸਾਂ ਤਿੰਨ ਪਤ੍ਰੇ (੬ ਸਫ਼ਿਆਂ ਉਤੇ) ਸਮਾਪਤ ਹੋਈ ਹੈ, ਇਕ ਆਮ ਰਚਨਾ ਹੈ, ਜਿਸ ਦਾ ਇਸੇ ਸੂਚੀ ਵਿਚ ਹੋਰ ਥਾਵੀਂ ਵੱਖ ਜ਼ਿਕਰ ਵੀ ਆ ਚੁਕਾ ਹੈ ।

## ੧੪੯. ਜਪੁ ਪਰਮਾਰਥ

ਨੰ: ੬੬੧੬

ਲੇਖਕ—ਸੋਢੀ ਮਿਹਰਵਾਨ ।

ਆਕਾਰ—$6'' \times 3\frac{1}{4}''$, ਲਿਖਤ $3\frac{3}{4}'' \times 2\frac{1}{4}''$ ।

ਵੇਰਵਾ—ਪਤ੍ਰੇ ੨੨੫; ਪ੍ਰਤੀ ਸਫ਼ਾ ੬ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—੧੯ਵੀਂ ਸਦੀ ਬਿ: । ਲਿਖਾਰੀ-ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਜਾਪੁ ਗੁਰੂ ਬਾਬੇ ਜੀ ਕਾ ਲਿਖਿਆ ਅਰਥ ਪਰਮਾਰਥ ਨਾਲਿ, ਜੋ ਕੋਈ ਇਸ ਜਪੁ ਸਾਥਿ ਪ੍ਰੀਤਿ ਕਰਿ ਕਰਿ ਲਿਖੈ, ਪ੍ਰੀਤਿ ਕਰਿ ਕਰਿ ਪੜੈ, ਸੁਣੈ, ਸੁਣਾਵੈ ਸੋ ਮੁਕਤਾ ਹੋਵੈ । ਵਚਨੁ ਸ੍ਰੀ ਸਤਿਗੁਰੂ ਜੀ ਕਾ । (ਪਤ੍ਰਾ ੧)

ਅੰਤ—ਸਲੋਕੁ । ਜਤੁ ਧੀਰਜ ਮਤਿ ਵੇਦ ਕਰਿ, ਭਉ ਭਾਂਡੇ ਕਰਿ ਸਾਰਿ ।
ਤਿਸ ਵਿਚਿ ਅੰਮ੍ਰਿਤੁ ਧਾਰ ਹੈ, ਸਚਾ ਨਾਮੁ ਅਪਾਰ ।
ਜਿਸ ਨਜਰਿ ਕਰਮੁ ਤਿਨ ਕਾਰ ਹੈ ਸਿਫਤਿ ਸਬਦੁ ਬੀਚਾਰੁ ।
ਦਾਸੁ ਨਾਨਕ ਗੁਰਮੁਖਿ ਪਾਈਐ ਸਚੀ ਭਗਤਿ ਭੰਡਾਰ ॥੧॥
ਜਪੁ ਕਾ ਪਰਮਾਰਥ ਪੂਰਾ ਹੋਇਆ । ਭੁਲਿ ਚੁਕਿ ਬਖਸਿ ਲੈਣੀ ।
(ਪਤ੍ਰਾ ੨੨੫)

## ੧੫੦. ਜਪੁ ਪਰਮਾਰਥ (ਭੋਗਲ ਪੁਰਾਣ ਆਦਿ ਸਮੇਤ)

ਨੰ: ੬੭੧੦

ਲੇਖਕ—ਸੋਢੀ ਮਿਹਰਵਾਨ ।

ਆਕਾਰ—$6'' \times 4\frac{1}{4}''$, ਲਿਖਤ $3\frac{3}{4}'' \times 3\frac{1}{2}''$ ।

ਵੇਰਵਾ—ਪਤ੍ਰੇ ਜਪੁ ਪਰਮਾਰਥ (ਸੋਢੀ ਮਿਹਰਵਾਨ) ੭੮, ਭੋਗਲ ਪੁਰਾਣ ੭੮-੯੭, ਸਿਰੀ ਰਾਗ ਆਦਿ ਦੇ ਸ਼ਬਦ ੯੭-੧੬੫, ਸ਼ਬਦ ਹਜ਼ਾਰੇ ਪਾਤਸ਼ਾਹੀ ੧੦ ਆਦਿ ੧੬੫-੧੭੦, ਗੋਸ਼ਟਿ ਸਿੱਧਾਂ ਨਾਲ (ਗੱਦ) ੧੭੦-੨੫੯, ਗੋਸ਼ਟਿ ਅਜਿਤੇ ਰੰਧਾਵੇ ਦੀ ੨੫੯-੩੨੧, ਮਾਰਕੰਡੇ ਪੁਰਾਣ ਕਾ ਪਰਮਾਰਥ ੩੨੧-੩੩੪, ਵਾਰ (ਭਗਉਤੀ) ਭਾਈ ਗੁਰਦਾਸ ਜੀ ਕੀ ੩੩੪-੦,

ਗੋਸ਼ਟਿ ਸ੍ਰੀ ਬਾਬੇ ਨਾਨਕ-ਗੋਰਖ ਨਾਥ ਜੀ ਕੀ ੩੩੫-੩੪੨, ਗੋਸ਼ਟਿ ਰਾਜਾ ਜਨਕ ੩੪੨-੩੫੬, ਗੋਸ਼ਟਿ ਬਾਬਾ ਖਿੰਬੜ ਕੀ ੩੫੬-੫੮, ਕਥਾ ਗੋਪੀ ਚੰਦ ਕੀ ੩੫੮-੪੪੩, ਸਲੋਕ ਕਬੀਰ ਜੀਉ ਕੇ ੪੪੩-੪੪੯, ਸਾਖੀ ਗੁਰੂ ਬਾਬੇ ਨਾਨਕ ਜੀ ਕੀ ੪੫੦-੪੫੭, ਕਥਾ ਸਤਿਜੁਗ (ਨਾਸਕੇਤ) ਕੀ ੪੫੭-੫੦੭, ਰਾਗ ਸੂਹੀ ਆਦਿ ਦੇ ਸ਼ਬਦ ੫੦੭-੫੨੨, ਗੋਸ਼ਟਿ ਗੁਰੂ ਬਾਬੇ ਕੀ ਮਰਦਾਨੇ ਰਬਾਬੀ ਨਾਲ ੫੨੨-੫੪੦, ਪਰੀਛਾ ਮਹਲਾ ੧, ੫੪੦-੫੫੧, ਗੋਸ਼ਟਿ ਕਬੀਰ-ਨਿਰੰਕਾਰ ਕੀ ੫੫੧-੫੫੫; ਪ੍ਰਤੀ ਸਫ਼ਾ ੯-੧੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੭੬੬ ਬਿ: । ਲਿਖਾਰੀ-ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸਤਿਨਾਮ ਕਰਤਾ... ... (ਪਤ੍ਰਾ ੧)

ਅੰਤ—ਜਿਤਨੀ ਉਨਾ ਕੇ ਲੜਿ ਲਗੀ ਹੈ ਉਇ ਤਾਂ ਪਾਰ ਹੀ ਹੈ, ਹੋਰੁ ਜਿ ਬਿਖੀਏ ਜੀਅ ਜਿ ਹੈ ਜੇ ਉਨ੍ਹਾਂ ਭਾਵੈ ਤਾ ਸਾਰੇ ਜਗਤ ਹੀ ਕਉ ਛੁਡਾਇ ਲੈਨਿ । ਵਾਹਗੁਰੂ ਜੀ, ਵਾਹਗੁਰੂ ਜੀ, ਵਾਹਗੁਰੂ ਜੀ । (ਪਤ੍ਰਾ ੭੮)

## (ਅ) ਭੋਗਲ ਪੁਰਾਣ (ਭੂਗੋਲ ਬਾਰੇ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਬਚਨ ਸਤਿ ਹੈ। ਸਵਾਸਤਿ(ਸੁਸਤਿ)। ਸ੍ਰੀ ਗਣੇਸਾਇ ਨਮਹ । ਲਿਖੰਤ ਭੋਗਲ ਪੁਰਾਣ ਰਾਮ ਸ੍ਰੀ ਪ੍ਰਿਥਵੀ ਭੋਗਲ ਦੀ ਅਵਗਤਿ ਗਤਿ ਪ੍ਰਵਾਣ । ਜਦਿ ਜਦਿ ਜਦਿ ਜਸੋ ਬ੍ਰਹਮਾ । ਬ੍ਰਹਮੰਡ ਲੀਲਾ ਸੋ ਬ੍ਰਹਮਾ । ਜੈ ਵਿਸਨੋ । ਜੋ ਭੋਗਲ ਪੁਰਾਣ ਕੀ ਭੇਟ ਦੇਵੈਗਾ ਤਿਸ ਕੀ ਕਲੀ ਕਾਲ ਮਹਿ ਵਾਸ ਸੁਰਗ ਲੋਕ ਮਹਿ ਠਾਕੁਰ ਜੀ ਪਾਵੈ । (ਪਤਾ ੭੮)

ਅੰਤ—ਜੇ ਕਲਿਜੁਗੁ ਸੋਧੀਐ ਤੀਸ ਸਹੰਸ੍ਰ ਮਧੇ ਭਵੇ ਸੂਰਾ, ਸਹੰਸ੍ਰ ਮੰਧੇ ਭਵੇਤ ਪੰਡਤਾ। ਦਾਤਾ ਲਖ ਮੰਧੇ, ਕੋਟਿ ਮੰਧੇ ਜੋਗੀਸਰਾ । ਏਹ ਭੋਗਲ ਪੁਰਾਣ ਸੰਪੂਰਨ ਲਿਖਾ ਤੇ ਪਰ ਉਸ ਕੀ ਅਗਾਧਿ ਕਥਾ ਓਹੋ ਜਾਣੈ, ਜੈਸੀ ਦ੍ਰਿਸਟਿ ਹੋਇ ਆਈ ਤੈਸੀ ਵਖਾਣੀ ॥੧॥ ਵਾਹਗੁਰੂ ਜੀ ਕੀ ਫਤੇ । (ਪਤ੍ਰਾ ੯੭)
ਇਸ ਤੋਂ ਅੱਗੇ ਪਤ੍ਰਾ ੧੭੦ ਤਕ ਸ੍ਰੀ ਆਦਿ ਗ੍ਰੰਥ ਜੀ ਤੇ ਦਸਮ ਗ੍ਰੰਥ ਜੀ ਦੇ ਸ਼ਬਦ ਦਰਜ ਹਨ ।

## (ੲ) ਗੋਸ਼ਟਿ ਸਿੱਧਾਂ ਕੀ (ਲੇਖਕ-ਨਾ ਮਾਲੂਮ)

ਆਰੰਭ—੧ ੴ ਸਤਿਗੁਰ ਪ੍ਰਸਾਦਿ । ਗੋਸਟਿ ਸਿਧਾ ਨਾਲਿ ਹੋਈ ਸੁਮੇਰ ਉਪਰ । ਸਾਖੀ ਹੋਰੁ ਚਲੀ । ਤਾ ਹਿਮੰਚਲ ਨੋ ਉਡਾਰੀ ਲੀਤੀ । (ਪਤ੍ਰਾ ੧੭੦)

ਅੰਤ—ਤਾਂ ਗੁਰੂ ਨਾਨਕ ਉਸ ਤੇ ਖੁਸੀ ਲੀਤੀ, ਫੇਰਿ ਮਾਤ ਲੋਕ ਆਇ ਨਿਕਲੇ ਗੋਸਟਿ ਸਪੂਰਣ ਹੋਈ । ਸ੍ਰੀ ਸਤਿਗੁਰੂ ਜੀ ਸਹਾਇ ॥ ੧ ॥ (ਪਤ੍ਰਾ ੨੫੯)

## (ਸ) ਗੋਸ਼ਟਿ ਅਜਿੱਤੇ ਰੰਧਾਵੇ ਦੀ (ਲੇਖਕ-ਨਾ ਮਾਲੂਮ)

ਆਰੰਭ—ਸ੍ਰੀ ਗੁਰੂ ਬਾਬਾ ਜੀ ਏਹੁ ਸਬਦੁ ਗਾਵਦਾ ਸੀ । ਉਦਾਸੁ ਰੂਪ ਬਰਾਗ ਦੇ ਘਰ । ਅਜਿਤੈ ਰੰਧਾਵੇ ਦਰਿ ਬੈਠਿਆਂ ਸੁਣਿਆ । ਸੁਣਿ ਕੈ ਬਹੁਤੁ ਅਭਿਮਾਨੁ ਹੋਆ । (ਪਤ੍ਰੇ ੨੫੯-੬੦)

ਅੰਤ-ਤਾ ਅਜਿਤੈ ਰੰਧਾਵੇ ਅਰਦਾਸਿ ਕੀਤੀ, "ਸਚੇ ਪਾਤਿਸਾਹ ! ਬਹੁਤੁ ਗਲਾ ਕੀਤੀਆ ਹੈਨਿ, ਬਖਸਣਾ ।" "ਬਚਾ ! ਏਹ ਗਲਾ ਨਹੀ ਮੰਤ੍ਰ ਹੈ । ਸਭ ਇਕਸੇ ਦਰਵਾਜੇ ਨਿਕਲੈਗੀ । ਜੋ ਜੀ ਅੰਗ ਕਰਿ ਕੇ ਸੁਣੇਗਾ ਸੋ ਮੁਕਤੁ ਹੋਵੈਗਾ । ਇਸ ਵਿਚਿ ਫੇਰੁ ਕੋਈ ਨਾਹੀ ।" ਗੋਸਟਿ ਸਪੂਰਨੁ ਹੋਈ ਸਤਿਗੁਰੂ ਕੇ ਪ੍ਰਸਾਦਿ । ਸੰਮਤੁ ੧੭੬੬ । (ਪਤ੍ਰਾ ੩੨੧)

## (ਹ) ਸ੍ਰੀ ਮਾਰਕੰਡੇ ਪੁਰਾਣ ਕਾ ਪਰਮਾਰਥ

(ਲੇਖਕ-ਨਾ ਮਾਲੂਮ)

ਆਰੰਭ—੧ ੴ ਸਤਿਗੁਰ ਪ੍ਰਸਾਦਿ । ਸਿਰੀ ਮਾਰਕੰਡੇ ਪੁਰਾਣ ਕਾ ਪਰਮਾਰਥ । ਪਰਮਾਰਥੁ ਮਾਰਕੰਡੇ ਪੁਰਾਣ ਕਾ ਲਿਖਜਤੇ । ਸੁਕਰ ਪਿਤਾ ਕੁਮਾਰ ਪੁਤ੍ਰ ਪਾਸਿ ਕਹਤਾ ਹੈ । (ਪਤ੍ਰਾ ੩੨੧)

ਅੰਤ—ਕੰਡਿਆ ਵਿਚਹੁ ਕਢਿ ਕੇ ਮਾਰਗੁ ਪਾਵਦੇ ਹੈਨਿ । ਓਥੈ ਕਾਲ ਕਾ ਡੋਰੂ ਦੂਰ ਹੋਇਆ । (ਪਤ੍ਰਾ ੩੩੪)

ਇਸ ਤੋਂ ਅਗੇ ਵਾਰ ਭਗਉਤੀ (ਭਾਈ ਗੁਰਦਾਸ) ਦੀਆਂ ੧੦ ਤੁਕਾਂ ਦਰਜ ਹਨ।

## (ਕ) ਗੋਸ਼ਟਿ ਸ੍ਰੀ ਬਾਬੇ ਨਾਨਕ-ਗੋਰਖ ਨਾਥ ਜੀ ਕੀ

(ਲੇਖਕ-ਨਾ ਮਾਲੂਮ)

ਆਰੰਭ—੧ ੴ ਸਤਿਗੁਰ ਪ੍ਰਸਾਦਿ । ਗੋਸਟਿ ਸ੍ਰੀ ਬਾਬੇ ਨਾਨਕ-ਗੋਰਖ ਨਾਥ ਜੀ

ਕੀ ॥ ੧ ॥ ਝੂਠੁ ਸੰਸਾਰੁ ਝੂਠੇ ਮਾਗੈ । ਕੋ ਧਨੁ ਮਾਗੈ ਕੋ ਪੁਤ੍ਰ ਮਾਗੈ । ਕੋਈ ਇਸਤ੍ਰੀ ਮਾਗੈ । ਕੋ ਸੁਖੁ ਮਾਗੈ । (ਪਤ੍ਰਾ ੩੩੫)

ਅੰਤ—ਜੇਹਾ ਨਾਨਕੁ ਸਾ ਤੇਹਾ ਅੰਗਦੁ ਹੋਇਆ । ਧੰਨੁ ਗੁਰੂ ਬਾਬਾ ਧੰਨੁ ਗੁਰੂ, ਵਾਹ ਵਾਹ ਗੁਰੂ ਨਾਨਕੁ ਜੀ, ਗੁਰੂ ਨਾਨਕੁ ਸਤਿ, ਸਤਿ ਸਤਿ ਨਾਨਕ ਸਤਿ । (ਪਤ੍ਰਾ ੩੪੨)

## (ਖ) ਗੋਸ਼ਟਿ ਰਾਜਾ ਜਨਕ

ਆਰੰਭ—੧ ਓ ਸਤਿਗੁਰ ਪ੍ਰਸਾਦਿ । ਗੋਸਟਿ ਰਾਜੇ ਜਨਕ ਭਗਤ ਕੀ, ਤ੍ਰੇਤੇ ਜੁਗ ਮਹਿ ਰਾਜਾ ਜਨਕੁ ਹੂਆ । ਮਥਰਾ ਕਾ ਰਾਜੁ ਰਾਜਾ ਜਨਕੁ ਕਰਦਾ ਥਾ । ਤ੍ਰੇਤੇ ਜੁਗ ਮਹਿ, ਰਾਜੁ ਭੀ ਕਰੈ ਅਰੁ ਜੋਗੁ ਭੀ ਕਰੈ । (ਪਤ੍ਰਾ ੩੪੨)

ਅੰਤ— ...ਹੁਕਮੁ ਹੂਆ, "ਹੇ ਜਨਕ ! ਕਲ ਕਾਲਿ ਤੇ ਗੁਰੂ ਕੇ ਪ੍ਰਸਾਦਿ ਛੁਟੈਗੀ, ਜੋ ਕੋਈ ਵਾਹੁਗੁਰੂ ਕਹੈਗਾ ਕੋਈ ਹੋਵੈ ਚਹੁ ਵਰਨਾ ਮਹਿ । ਵਾਹੁਗੁਰੂ ਕੇ ਨਾਮ ਲੀਏ ਤੇ ਸਭ ਛੁਟਹਿਗੇ । ਸਾਖੀ ਸਪੂਰਨੁ ਹੋਈ ਗੁਰ ਪ੍ਰਸਾਦਿ ॥ ੧ ॥ (ਪਤ੍ਰਾ ੩੫੬)

## (ਗ) ਗੋਸ਼ਟਿ ਬਾਬਾ ਖਿੰਥੜ ਕੀ

ਆਰੰਭ—੧ ਓ ਸਤਿਗੁਰ ਪ੍ਰਸਾਦਿ । ਗੋਸਟਿ ਬਾਬਾ ਖਿੰਥੜ ਕੀ । ਕਉਣੁ ਗੁਰੂ ਕਉਣੁ ਚੇਲਾ । (ਪਤ੍ਰਾ ੩੫੬)

ਅੰਤ—ਗਿਆਨ ਕਾ ਗੁਰੂ ਸੰਤੋਖੁ ; ਗੁਰ ਚਰਨੀ ਚਿਤੁ ਲਾਗੈ ਸੋ ਪਾਵੈ ਮੋਖ ॥ ੧੨ ॥ (ਪਤ੍ਰਾ ੩੫੮)

## (ਘ) ਕਥਾ ਗੋਪੀ ਚੰਦ ਕੀ (ਲੇਖਕ- ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਰਾਗੁ ਰਾਮਕਲੀ ਟੋਡੀ । ਗੋਪੀ ਚੰਦੁ ਕਾ ਉਪਦੇਸੁ । ਰਾਜਾ ਗੋਪੀ ਚੰਦ ਰਾਜੇ ਮੰਜ ਗੋਵਿੰਦ ਕਾ ਬੇਟਾ ਅਰੁ ਮੈਣਾਵੰਤੀ ਮਾਈ ॥ ਸਲੋਕੁ ॥ ਏਕ ਸਮੈ ਗੋਪੀ ਚੰਦ ਦੇਖਿਆ... (ਪਤ੍ਰਾ ੩੫੮-੫੯)

ਅੰਤ—ਜੀਵਤਿ ਮਿਰਤਕਿ ਹੋਇ ਰਹਿਆ ਬਾਲਾ ਕਰਿ ਨਿਰਮਲੁ ਇਸਨਾਨੁ । ਬਦੰਤਿ ਗੋਰਖੁ ਨਾਰ ਜਾਨੁ ॥ ੫ ॥ ਸੰਤ ਸਰਨਿ ਗੁਰਬਖਸ ਸੰਤ ਜੀ । ਸੁਧੁ । (ਪਤ੍ਰਾ ੪੪੩)

ਇਸ ਤੋਂ ਅੱਗੇ ਪਤ੍ਰਾ ੪੪੯ ਤਕ ਸ਼ਲੋਕ ਕਬੀਰ ਜੀਉ ਕੇ, ਪਤ੍ਰਾ ੪੫੭ ਤਕ ਸਾਖੀ ਬਾਬੈ ਨਾਨਕ ਜੀ ਕੀ, ਪਤ੍ਰਾ ੫੦੭ ਤਕ ਕਥਾ ਸਤਿਜੁਗ (ਨਾਸਕੇਤ) ਕੀ, ਪਤ੍ਰਾ ੫੨੨ ਤਕ ਰਾਗ ਸੂਹੀ ਆਦਿ ਦੇ ਸ਼ਬਦ ਦਰਜ ਹਨ ।

(ਙ) ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਰਬਾਬੀ ਨਾਲ)

ਆਰੰਭ--੧ ਓ ਸਤਿਗੁਰ ਪ੍ਰਸਾਦਿ।...ਏਕ ਸਮੈ ਮਰਦਾਨੇ ਗੁਰੂ ਬਾਬੇ ਜੀਅ ਕਉ ਪਛਿਆ... (ਪਤ੍ਰਾ ਪ੨੨-੨੩)

ਅੰਤ—ਤਬ ਗੁਰੂ ਬਾਬਾ ਜੀ ਮਥੁਰਾ ਨਗਰ ਤੀਰਥਿ ਬਿਸਰਾਂਤਿ ਊਪਰਿ ਥੇ ਜਬ ਮਰਦਾਨੇ ਸਾਥਿ ਏਹੁ ਗਿਆਨ ਕੀਆ ਥਾ। ਗੋਸਟਿ ਸੰਪੂਰਣੁ ਹੋਈ। ਵਾਹਗੁਰੂ, ਵਾਹਗੁਰੂ... (ਪਤ੍ਰਾ ਪ੩੯)

(ਚ) ਪ੍ਰੀਛਾ ਮਹਲਾ ੧ (ਗੁਰੂ ਨਾਨਕ)

ਆਰੰਭ—੧ ਓ ਸਤਿਗੁਰੂ ਪ੍ਰਸਾਦਿ। ਪ੍ਰੀਛਾ ਮਹਲਾ ੧॥ ਸਤਿਨਾਮੁ ਕਰਤਾ ਪੁਰਖੁ ਨਿਰਭਉ, ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਮਿਟੀ ਉਪਾਧਿ ਗੁਰੂ ਹਰਿ ਰਾਇ ਹੋਆ ਸਹਾਇ।... ... ...

(ਪਤ੍ਰਾ ਪ੪੦)

ਅੰਤ—ਮਤਮ। ਸੁ ਤੇਰੇ ਕਾਰਜ ਕੀ ਹਕੀਕਤੁ ਜਸੁ ਸੋਹਿਲਾ ਗਾਵੀਐਗਾ। ਸਿਮਰੁ ਸਿਰਜਣ ਹਾਰੁ ਕਾਰਜੁ ਸੁਫਲਾ ॥੬੪॥ ਪ੍ਰੀਛਾ ਸਪੂਰਣੁ ਹੋਇਆ ਗੁਰ ਪ੍ਰਸਾਦਿ। (ਪਤ੍ਰਾ ਪਪ੧)

(ਛ) ਗੋਸ਼ਟਿ ਕਬੀਰ- ਨਿਰੰਕਾਰ ਜੀ ਕੀ (ਲੇਖਕ—ਨਾ ਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਰਾਗੁ ਭੈਰਉ ਗੋਸਿਟ ਕਬੀਰ ਨਿਰੰਕਾਰ ਜੀ ਕੀ। ਤਬ ਇਕਿ ਦਿਨਿ ਆਗਿਆ ਪ੍ਰਮੇਸਰ ਕੀ ਭਈ, "ਰੇ ਕਬੀਰ! ਤੂ ਮੇਰਾ ਚਾਕੁਰੁ ਹੋਇ ਸਕੇਗਾ, ਚਾਕਰੀ ਕਰੈਗਾ।"... ... (ਪਤ੍ਰਾ ਪਪ੧)

ਅੰਤ—ਤਬ ਠਾਕੁਰ ਜੀ ਕਹਿਆ "ਕਬੀਰ! ਏਹੁ ਗੜੁ ਤੈ ਜੀਤਿਆ ਹੈ, ਗੜੁ ਕਾ ਰਾਜੁ ਤੁਮ ਹੀ ਕਉ ਦੀਆ, ਜੈਸਾ ਮੈ ਤੈਸਾ ਤੂ ਭੀ ਅਬਿਨਾਸੀ ਹੂਆ।" ਤਬ ਕਬੀਰ ਕਹਿਆ, "ਬੋਲੋ ਰਾਮ ਭੂਲਿ ਮਤੁ ਜਾਹੁ, ਖਤਾ ਮਤੁ ਖਾਹੁ।"

(ਪਤ੍ਰਾ ਪਪਪ)

## ੧੫੧. ਜਪੁ ਜੀ ਸਟੀਕ (ਵਚਨ ਗੋਬਿੰਦ ਲੋਕਾਂ ਕੇ ਸਮੇਤ) ਨੰ: ੪੯੦੭-੮

ਟੀਕਾਕਾਰ—ਸੋਢੀ ਮਿਹਰਵਾਨ।

ਆਕਾਰ—8″×5$\frac{1}{4}$″, ਲਿਖਤ 6″×3$\frac{3}{4}$″।

ਵੇਰਵਾ—ਪਤ੍ਰੇ ਜਪੁਜੀ ਜੀ ਸਟੀਕ ੧੦੨, ਵਚਨ ਗੋਬਿੰਦ ਲੋਕਾਂ ਕੇ ੧੦੨-੧੦੪; ਪ੍ਰਤੀ ਸਫ਼ਾ ੮-੧੧ ਸਤਰਾਂ; ਕਾਗਜ਼ ਵਿਲਾਇਤੀ; ਲਿਖਤ ਸਿੱਧੀ ਸਾਦੀ ਤੇ

ਸਿਆਹੀ ਕਈ ਥਾਵਾਂ ਪਤ੍ਰਿਆਂ ਉਤੇ ਫੈਲੀ ਹੋਈ; ਹਾਸ਼ੀਆਂ ਲਕੀਰਾਂ ਵਾਲਾ, ਪੁਸਤਕ ਸਜਿਲਦ, ਜੋ ਅੰਤਲੇ ਪਤ੍ਰੇ ਫਟੇ ਹੋਣ ਕਰਕੇ ਅਧੂਰੀ ਹੈ।

ਸਮਾਂ—ਸੰਮਤ ੧੯੩੫ ਬਿ: । ਲਿਖਾਰੀ-ਭਾਈ ਸਰੂਪ ਸ਼ਾਹ ਸਿੰਘ । ਸਥਾਨ -ਗਾਲ ਹਨ ਡੇਰਾ ਬਾਬਾ ਨਾਨਕ ।

ਆਰੰਭ—੧ੳ ਸਤਿਗੁਰ ਪ੍ਰਸਾਦਿ । ਜਪ ਰਾਗ ਆਸਾ ਗੁਜਰੀ ਮਹਲਾ ੧ ਅਰਥਾ ਨਾਲ ਲਿਖਿਆ । ਜੋ ਕੋਈ ਇਸ ਨ ਪੜੈਗਾ ਲਿਖ ਸਕੇਗਾ ਤਿਸ ਕੀ ਪਰਮ ਗਤਿ ਹੋਵੈਗੀ । ਤਬ ਸ੍ਰੀ ਬਾਬਾ ਨਾਨਕ ਜੀ ਧਰਤੀ ਨਗਰ ਕਰਤਾਰ ਪੁਰ ਬੈਠਾ ਥਾ ਅਰੁ ਦਰਗਾਹ ਪਰਮੇਸੁਰ ਕੀ ਬੁਲਾਇਆ ।... (ਪਤ੍ਰਾ ੧)

ਅੰਤ—ਜਿਨੀ ਨਾਮ ਧਿਆਇਆ ਗਤੇ ਮਸਕਤ ਘਾਲ ।
ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲ ॥
ਜਪੁ ਸੰਪੂਰਨ ਹੋਇਆ, ਭੂਲ ਚੂਕ ਬਖਸਣੀ । ਸਦਕਾ ਵਾਸਤੇ ਨਾਮ ਦਾ । ਲਿਖੀ ਦਾਸਨ ਦਾਸ ਗਲਾਮ ਸਰੂਪ ਸਾਹ ਸਿੰਘ ਲਿਖਾ । ਅਸਥਾਨ ਗੁਰੂ ਬਾਬੇ ਨਾਨਕ ਜੀ ਦੇ ਪ੍ਰ ਬੈਠ ਕਰ ਲਿਖਿਆ ਮੁਢ ਉਪਰ। ਖਾਤਰ ਅਮੀਰ ਚੰਦ ਕੀ ਲਿਖਿਆ । ਹਾੜ੍ਹ ਵਦੀ ੧੩ ਸੰਮਤ ੧੯੩੫ ਸਤਿਗੁਰ ਸਚੇ ਪਾਤਿਸਾਹ ਤੋੜ ਭਰਮ ਦਾ ਕੋਟਿ । ਦਾਸਨ ਦਾਸ ਕੋ ਦੀਜੀਏ ਸਾਧ ਸੰਗਤ ਕੀ ਓਟਿ ॥ ਸਲੋਕ ॥ ਦੁਖ ਬਿਨਸੇ ਸੰਸਾ ਗਿਆ, ਸਰਨ ਗਹੀ ਹਰਿ ਰਾਇ। ਮਨ ਚਿੰਦੇ ਫਲ ਪਾਈਐ, ਨਾਨਕ ਹਰਿਗੁਨ ਗਾਇ । ਸ੍ਰੀ ਵਾਹਿਗੁਰੂ ਜੀ ਸਹਾਈ ਹੋਵੈ ।
(ਪਤ੍ਰੇ ੧੦੨–੦੩)

(ਅ) ਬਚਨ ਗੋਬਿੰਦ ਲੋਕਾਂ ਦੇ (ਲੇਖਕ- ਨਾ ਮਾਲੂਮ)

ਆਰੰਭ—੧ੳ ਸਤਿਗੁਰ ਪ੍ਰਸਾਦਿ । ਵਚਨ ਗੋਬਿੰਦ ਲੋਕਾ ਦੇ ਲਿਖੇ । ਇਕ ਦਿਨ ਖਜ਼ਾਨੇ ਦਬੇ ਉਤੇ ਸਤਿ ਸਤਰਾ ਉਪਦੇਸ ਦੀਆਂ ਲਿਖੀਆ ਡਿਠੀਆਂ ਮੈ ।
(ਪਤ੍ਰਾ ੧੦੩)

ਅੰਤ—ਚੌਥਾ ਇਹ ਜੋ ਅਉਗੁਣ ਆਪਣੇ ਸੋਝੀ ਰਖੀਏ ਤਾ ਕਿਸ ਵਾਸਤੇ ਅਉਗੁਣ ਹੋਰਨਾ ਦੇ ਢੂਢੀਐ । ਪਞਵਾ ਪ੍ਰੀਤ ਪਰਮੇਸਰ ਨਾਲ ... ... (ਪਤ੍ਰਾ ੨੦੪)

ਇਸ ਤੋਂ ਅੱਗ ਪਤ੍ਰੇ ਫਟਣ ਕਰਕੇ ਬਾਕੀ ਪਾਠ ਇਸ ਹੱਥ-ਲਿਖਿਤ ਦਾ ਨਹੀਂ ਮਿਲਦਾ ।

## ੧੫੨. ਜਪੁ-ਟੀਕਾ

ਨੰ: ੪੦੭੩

ਲੇਖਕ—ਸਾਧੂ ਆਨੰਦ ਘਨ, ਉਦਾਸੀ ।
ਆਕਾਰ—$10'' \times 6\frac{3}{4}''$ ਲਿਖਤ $7\frac{1}{2}'' \times 5\frac{1}{4}''$ ।

ਵੇਰਵਾ—ਪਤ੍ਰੇ ੧੭੪; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਦੇਸੀ ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਸੁੰਦਰ ਰੰਗੀਨ ਲਕੀਰਾਂ ਵਾਲਾ, ਲਿਖਤ ਦੀ ਖ਼ੂਬਸੂਰਤੀ ਵਾਸਤੇ ਲਿਖਾਰੀ ਨੇ ਸਿਰਲੇਖ ਆਦਿ ਵਿਚ ਅਨੇਕ ਥਾਵੀਂ ਲਾਲ ਸਿਅਹੀ ਵੀ ਵਰਤੀ ਹੈ; ਪਸਤਕ ਸਜਿਲਦ, ਜੋ ਆਦਿ ਤੋਂ ਅੰਤ ਤਕ ਹਰ ਤਰ੍ਹਾਂ ਪੂਰਨ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੫੪ ਬਿ: ; ਲਿਖਾਰੀ- ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮ: ॥ ਕਬਿੱਤ ॥

ਵਿਘਨ ਕੇ ਹਰੀਲੇ ਕਰੀਲੇ ਸਭ ਮੰਗਲ ਕੇ,
ਨਾਮ ਕੇ ਰਸੀਲੇ ਰੰਗੀਲੇ ਹਰਿ ਨਾਮ ਕੇ ।
ਨਾਮ ਕੇ ਜਗੀਲੇ ਸਵੀਲ਼ੇ ਹਰਿ ਨਾਮ ਹੂੰ ਕੇ,
ਨਾਮ ਕੇ ਉਠੀਲੇ ਬੈਠੀਲੇ ਹਰਿ ਨਾਮ ਕੇ ।
ਨਾਮ ਕੇ ਲਿਖੀਲੇ ਪਠੀਲੇ ਹਰਿ ਨਾਮ ਹੂ ਕੇ,
ਨਾਮ ਕੇ ਦਸੀਲੇ ਛਵੀਲੇ ਹਰਿ ਨਾਮ ਕੇ ।
ਐਸੇ ਗੁਰ ਹੀਏ ਧਾਰ ਖਟ ਗੁਰ ਕੇ ਸੰਵਿਚਾਰ,
ਆਨੰਦ ਘਨ ਕਹੇ ਸਾਰ ਰਾਮ ਰਾਮ ਨਾਮ ਕੇ ॥੧॥

(ਪਤ੍ਰਾ ੧)

ਗੁਰ ਨਾਨਕ ਜਪੁਜੀ ਕੀਓ, ਨਿਜ ਮਤ ਕੋ ਨਿਰਧਾਰ ।
ਆਨੰਦਿ ਘਨ ਟੀਕਾ ਕਰੇ, ਤਾ ਕੋ ਅਰਥ ਵਿਚਾਰ ।

(ਪਤ੍ਰਾ ੫)

ਅੰਤ—ਸੋਰਠਾ ॥ ਗੁਰ ਨਾਨਕ ਉਰਧਾਰ, ਆਨੰਦ ਘਨ ਟੀਕਾ ਕਰੀ ।
ਪਾਵੇ ਅਲਖ ਅਪਾਰ, ਜੋ ਇਸ ਪੜ੍ਹ ਦ੍ਰਿੜ੍ਹਤਾ ਕਰੇ ।... ...

ਦੋਹਰਾ ॥ ਸੰਮਤ ਪੁਰਾਣ ਸਤ ਅਰਧ ਸਤ, ਯੁਗ ਇਕਾਦਸ ਮਾਸ ।
ਮੀਨ ਮਾਸ ਸੰਕਰ ਪੁਰੀ, ਕੀਨੋ ਲਿਖਨ ਬਿਲਾਸ ॥

ਇਤਿ ਸ੍ਰੀ ਗੁਰ ਨਾਨਕ ਵੰਸ ਪ੍ਰਸੂਤ ਦਸਮ ਪੁਰਖ ਸ੍ਰੀ ਗੁਰ ਰਾਮਦਾਸ ਅਬਚਲ ਪੁਰਖ ਆਨੰਦ ਘਨ ਵਿਚਰਤ (ਵਿਰਚਿਤ) ਜਪੁ ਟੀਕਾ ਸਮਾਪਤੰ ॥ ੧ ॥ ਵਾਹਿਗੁਰੂ ਜੀ ਤੇਰੀ ਸਰਨ । (ਪਤ੍ਰਾ ੧੭੩)

ਇਹ ਟੀਕਾ ਅਜੇ ਤਕ ਛਪਿਆ ਨਹੀਂ, ਜਿਸ ਕਰ ਕੇ ਆਮ ਪਾਠਕਾਂ ਲਈ ਦੁਰਲੱਭ ਹੈ ।

✓
## ੧੫੩. ਸ੍ਰੀ ਜਪੁਜੀ ਸਟੀਕ ਨੰ: ੪੪੬੩-੭੧

(ਰਹਰਾਸਿ, ਕੀਰਤਨ ਸੋਹਿਲਾ ਆਦਿ ਸਮੇਤ)

ਟੀਕਾਕਾਰ—ਸ੍ਵਾਮੀ ਆਨੰਦ ਘਨ, ਉਦਾਸੀ।

ਆਕਾਰ—7½"×5¼", ਲਿਖਤ 5¼"×3½"।

ਵੇਰਵਾ—ਪਤ੍ਰੇ ਸ੍ਰੀ ਜਪੁ ਜੀ ਸਟੀਕ (ਆਨੰਦ ਘਨ) ੧੦੮, ਸੋਦਰ ਰਹਰਾਸਿ ੧੦੯-੧੬, ਸੋਹਿਲਾ (ਕੀਰਤਨ-) ੧੧੬-੧੮, ਬੇਨਤੀ ਚੌਪਈ ਪਾਤਸ਼ਾਹੀ ੧੦, ੧੧੮-੨੫, ਮੁੰਦਾਵਣੀ ਮਹਲਾ ੫, ੧੨੫-੨੬, ਰਾਮਕਲੀ ਦੱਖਣੀ ਓਅੰਕਾਰ ਮਹਲਾ ੧, ੧੨੭-੪੧, ਸਿੱਧ ਗੋਸ਼ਟਿ (ਰਾਮਕਲੀ ਮਹਲਾ ੧) ੧੪੧-੫੬. ਰਾਮਕਲੀ ਮਹਲਾ ੩, ਆਨੰਦ ੧੫੬-੬੭, ਗਉੜੀ ਬਾਵਨ ਅੱਖਰੀ ਮਹਲਾ ੧੬੭-੯੦, ਸੁਖਮਨੀ ਮਹਲਾ ੫, ੧੯੦-੨੫੨, ਥਿਤੀ ਗਉੜੀ ਮਹਲਾ ੫, ੨੫੨-੬੪, ਆਸਾ ਮਹਲਾ ੧, ਪੱਟੀ ੨੬੪-੬੮, ਆਸਾ ਮਹਲਾ ੩. ਪਟੀ ੨੬੯-੭੧, ਆਸਾ ਕੀ ਵਾਰ ਮਹਲਾ ੧ ਸਟੀਕ ਸੀਹਰਫ਼ੀ ਗੁਰੂ ਨਾਨਕ ਸਮੇਤ ੨੭੨-੪੪੪, ਆਸਾ ਮਹਲਾ ੧ ਛੰਦ, ਨਤ੍ਰੇਵੇਂ ਮਹਲੇ ਦੀ ਬਾਣੀ ਤੇ ਸ਼ਲੋਕ ਕਬੀਰ ਅਤੇ ਫ਼ਰੀਦ ਜੀਉ ਕੇ ੪੪-੫੧੦, ਜਾਪੁ ਸ੍ਰੀ ਮੁਖ ਵਾਕ (ਪਾਤਸ਼ਾਹੀ ੧੦) ੫੧੧-੨੬, ਅਕਾਲ ਉਸਤਤਿ ਤੇ ਬਚਿਤ੍ਰ ਨਾਟਕ (ਪਾਤਸ਼ਾਹੀ ੧੦) ੫੨੭-੮੨, ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਕਸ਼ਮੀਰੀ, ਲਿਖਤ ਬੜੀ ਸਾਫ਼ ਤੇ ਸ਼ੁੱਧ; ਹਾਸ਼ੀਆ ਦੂਹਰਾ ਰੰਗੀਨ ਅਤਿ ਸੁੰਦਰ ਲਕੀਰਾਂ ਵਾਲਾ; ਮੁੱਢਲੇ ਦੋ ਸਫ਼ੇ ਅਤਿ ਸੁੰਦਰ ਰੰਗੀਨ ਬੇਲ- ਬੂਟਿਆਂ ਵਾਲੇ, ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੮੫੪ ਬਿ:। ਲਿਖਾਰੀ-ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਗੁਰ ਨ ਨਕ ਰੂਪ॥ ਕਵਿਤੁ॥
ਵਿਘਨ ਕੇ ਹਰੀਲੇ ਕਰੀਲੇ ਸੁਭ ਮੰਗਲ ਕੇ,
ਨਾਮ ਕੇ ਰਸੀਲੇ ਰੰਗੀਲੇ ਹਰਿ ਨਾਮ ਕੇ।...

(ਪਤ੍ਰ ੧)

ਅੰਤ—ਜੋ ਮਨਸਾ ਮਨ ਮੈ ਕਰੈ ਪੂਰਨ ਕਰੈ ਭਗਵਾਨ।
ਅਹਿਨਿਸਿ ਜਪੁ ਜਪਦਾ ਰਹੈ, ਦਾਸ ਨਾਨਕ ਦੀਜੈ ਦਾਨ॥੧॥
ਇਤਿ ਸ੍ਰੀ ਗੁਰ ਨਾਨਕ ਵੰਸ ਪ੍ਰਸੂਤ ਦਸਮ ਪੁਰਖ ਸ੍ਰੀ ਗੁਰੂ ਰਾਮ ਦਿਆਲੁ

ਸਿਖ ਆਨੰਦ ਘਨ ਵਿਚਰਤ (ਵਿਰਚਿਤ) ਸ੍ਰੀ ਜਪੁਜੀ ਕਾ ਟੀਕਾ ਸਮਾਪਤ ਸੁਭੰ । (ਪਤ੍ਰਾ ੧੦੮)

ਇਸ ਤੋਂ ਅੱਗੇ, ਜਿਵੇਂ ਕਿ ਉਪਰ ਦੱਸਿਆ ਗਿਆ ਹੈ, ਪਤ੍ਰਾ ੧੦੯ ਤੋਂ ੨੭੧ ਤਕ ਸੋਦਰ (ਰਹਰਾਸਿ), ਸੋਹਿਲਾ, ਬੇਨਤੀ ਚੌਪਈ (ਪਾ: ੧੦), ਮੁੰਦਾਵਣੀ, ਦੱਖਣੀ ਓਅੰਕਾਰ ਆਦਿ ਬਾਣੀਆਂ ਦਰਜ ਹਨ ।

## (ਅ) ਆਸਾ ਦੀ ਵਾਰ ਮਹਲਾ ੧, ਸਟੀਕ

(ਟੀਕਾਕਾਰ—ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਆਸਾ ਦੀ ਵਾਰ ਸਲੋਕਾ ਨਾਲ ਮਹਲਾ ੧, ਟੁੰਡੇ ਅਸ ਰਾਜੇ ਕੀ ਧੁਨੀ ॥ ਸਲੋਕੁ ॥ ਬਲਿਹਾਰੀ ਗੁਰ ਆਪਣੇ... ... (ਟੀਕਾ—) ਟੁੰਡਾ ਅਸ ਰਾਜਾ ਦੋਵੇਂ ਭਿਰਾਉ ਸੇ, ਉਨਾ ਜੁਧ ਕੀਤਾ ਸੀ। ਉਸ ਧੁਨਉ ਉਪਰਿ ਵਾਰ ਕੀਤੀ ਤੇ ਗਿਆਨ ਰੂਪੀ ਟੁੰਡਾ ਹੈ, ਅਗਿਆਨ ਅਸ ਰਾਜਾ ਹੈ । ਅਗਿਆਨ ਸਾਰੇ ਦੇਸਾ ਮੈ ਪ੍ਰਗਟਿ ਹੈ ਤੇ ਜਿਸ ਸਮੇਂ ਸਾਧ ਸੰਗਤਿ ਨੂੰ ਪ੍ਰਾਣੀ ਮਿਲਦਾ ਹੈ ਤਾ ਗਿਆਨ ਪ੍ਰਬਲ ਹੋਂਦਾ ਹੈ, ਅਗਿਆਨ ਨੂੰ ਕਢਿ ਦੇਂਦਾ ਹੈ। (ਪਤ੍ਰੇ ੨੭੨-੭੩)

ਅੰਤ—ਕਤਕ ਪੂਰਬੀ ਕਾ ਰਾਸ ਕਾ ਮੇਲਾ ਆਇਆ । ਸਭ ਜਾਤ੍ਰੀ ਊਹਾਂ ਆਇ ਪ੍ਰਾਪਤਿ ਭਏ। ਤਾਂ ਬਾਬੇ ਕਹਿਆ, "ਮਰਦਾਨਿਆ ! ਰਬਾਬ ਵਜਾਇ ।' ਸੁਭਮਸਤੁ ਸਵ ਜਗਤਾ । (ਪਤ੍ਰਾ ੪੪੪)

ਇਸ ਤੋਂ ਅੱਗੇ ਪਤ੍ਰਾ ੪੪੫ ਤੋਂ ੫੮੨ ਤਕ ਮਹਲਾ ੧, ਮਹਲਾ ੯, ਸ਼ਲੋਕ ਕਬੀਰ, ਸ਼ਲੋਕ ਫ਼ਰੀਦ ਜੀ, ਜਾਪ ਤੇ ਅਕਾਲ ਉਸਤਤਿ (ਪਾਤਸ਼ਾਹੀ ੧੦) ਬਾਣੀਆਂ ਦਰਜ ਹਨ ।

## ੧੫੪ ਜਪ ਸਾਹਿਬ ਕਾ ਟੀਕਾ — ਨੰ: ੪੪੪੫

ਟੀਕਾਕਾਰ—ਭਾਈ ਬਖਸ਼ੀਸ਼ ਸਿੰਘ, ਨਿਰਮਲਾ ।

ਆਕਾਰ—$6\frac{1}{4}'' \times 9\frac{1}{4}''$, ਲਿਖਤ $4\frac{1}{2}'' \times 7\frac{1}{2}''$ ।

ਵੇਰਵਾ—ਪਤ੍ਰੇ ੧੩੮; ਪ੍ਰਤੀ ਸਫ਼ਾ ੧੮ ਸਤਰਾਂ; ਕਾਗ਼ਜ਼ ਸਿਆਲ ਕੋਟੀ, ਲਿਖਤ ਸਾਧਾਰਣ, ਪਰ ਸਾਫ਼ ਤੇ ਸ਼ੁੱਧ; ਹਾਸ਼ੀਆ ਕਈ ਥਾਵੀਂ ਸਾਦਾ ਤੇ ਕਈ ਥਾਵੀਂ ਸੋਹਣਾ ਦੂਹਰਾ ਰੰਗੀਨ ਲਕੀਰਾਂ ਵਾਲਾ; ਮੁੱਢ ਵਿਚ ਤੇ ਹੋਰ ਕਈ ਥਾਈਂ ਪਤ੍ਰੇ ਕੁਝ ਕਿਰਮ ਖ਼ੁਰਦਾ ਹੋਣ ਕਰ ਕੇ ਛੇਕ ਪਏ ਹੋਏ; ਆਦਿ-ਅੰਤ ਇਕ ਦੋ ਥਾਵੀਂ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ

ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ:

ਸਮਾ—ਸੰਮਤ ੧੯੧੪ ਬਿ:। ਲਿਖਾਰੀ-ਭਾਈ ਕਰਮ ਸਿੰਘ।

ਸਥਾਨ-ਡੇਰਾ ਨਿਰਮਲਿਆਂ, ਨਿਕਟ ਕੌਲਸਰ (ਅੰਮ੍ਰਿਤਸਰ)।

ਆਰੰਭ—੧ ਓ ਸਤਿਗੁਰ ਪ੍ਰਸਾਦਿ; ਅਥ ਜਪ ਸਾਹਿਬ ਕਾ ਟੀਕਾ। ਭਾਈ ਬਖਸੀਸ ਸਿੰਘ ਕ੍ਰਿਤ ਲਿਖਯਤੇ ।। ਦੋਹਰਾ।।

ਸ੍ਰੀ ਗੁਰ ਨਾਨਕ ਆਦਿ ਗੁਰ ਪਾਦ ਕੰਜ ਧਰ ਧਿਆਨ '
ਜਪ ਸਾਹਿਬ ਟੀਕਾ ਰਚੂੰ, ਲਹੇ ਅਰਥ ਮਤਿ ਮਾਨ ॥ ੧ ॥

ਏਕ ਸਮੇਂ ਦਸਵੇਂ ਪਾਤਸਾਹਿ ਜੀ ਦੀਵਾਨ ਮੈਂ ਬੈਠੇ ਥੇ, ਕਿਸੇ ਇਕ ਸਿਖ ਨੇ ਓਅੰਕਾਰ ਕੀ ਤੁਕ ਪੜ੍ਹੀ—"ਕਰਤੇ ਕੀ ਮਤ ਕਰਤਾ ਜਾਣੈ, ਕੇ ਜਾਣੈ ਗੁਰ ਸੂਰਾ।" ਤਾਂ ਸਾਹਿਬਾਂ ਸੁਣ ਕੇ ਬਹੁਤ ਖਫਾ ਹੋਏ ਕਿਹਾ "ਤੁਮ ਨੇ ਅਰਥ ਕਾ ਅਨਰਥ ਕਰ ਦੀਆ। ਪਾਠ ਐਸੇ ਹੈ ਜੋ "ਕਰਤਾ ਕੀਮਿਤ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ।" ਅਰਥ ਇਸ ਦਾ ਏਹ ਹੈ ਜੋ ਕਰਤੇ ਕੀ ਕੀਮਤ ਕਰਤਾ ਹੀ ਜਾਣਤਾ ਹੈ, ਕੈ ਕਹੀਏ ਅਥਵਾ ਗੁਰੂ ਜੋ ਸੂਰਮੇ ਹੈਨ ਸੋ ਜਾਣਤੇ ਹੈ।" (ਪਤ੍ਰਾ ੧)

ਅੰਤ—ਬ੍ਰਹਮ ਅਨੰਦ ਕੀ ਜੋ ਪ੍ਰਾਪਤੀ ਸੋ ਪ੍ਰਯੋਜਨ ਹੈ। ਪ੍ਰਿਤਿ ਪਾਦ ਸ੍ਰੀ ਜਪਜੀ ਹੈ। ਪ੍ਰਮੇਸਰ ਪ੍ਰਤਿਪਾਦ ਹੈ। ਯਹ ਸਬੰਧ ਹੈ ਐਸੇ ਅਨਬੰਧ ਬਣ ਜਾਤਾ ਹੈ। ਸਮਾਪਤੰ ਸੁਭੰ ਸੁਭੰ।

ਦੋਹਰਾ ॥ ਲੇਖਕ ਸਤਿਗੁਰ ਚਰਨ ਕੋ, ਕਰਮ ਸਿੰਘ ਗੁਰਦਾਸ।
ਸ੍ਰੀ ਅੰਮ੍ਰਿਤਸਰ ਡੇਰਾ ਅਟਲ ਰਾਇ, ਮਾਤ ਕਵਲ ਸਰ ਤਾਸ ॥੧॥
ਮੈ ਅਜਾਨ ਕਿਛੁ ਲਿਖ ਜਾਨ ਨਹੀ, ਦੋਊ ਜੋਰ ਕਰਾ ਅਰਦਾਸਿ।
ਭੂਲ ਚੂਕ ਮੋਹਿ ਬਖਸੀਓ, ਜਾਨ ਆਪਨਾ ਦਾਸ ॥ ੨ ॥
ਸੰਮਤ ਰਾਜਾ ਬਿਕ੍ਰਮ ਜੀ ਇਕ ਨੌ, ਊਪਰ ਪੰਜ ਨ ਜਾਨ।
ਮਾਸ ਜੇਠ ਦਿਨ ਦੋ ਗਏ, ਸਮਾਪਤੀ ਗ੍ਰੰਥ ਕੀ ਠਾਨ ॥ ੩ ॥
ਵਾਹਿਗੁਰੂ। (ਪਤ੍ਰਾ ੧੯੮)

ਇਹ ਟੀਕਾ ਇਕ ਵੇਰ ਛਪ ਚੁਕਾ ਹੈ।'

## ੧੫੫. ਜਪੁ ਅਰਥ ਪ੍ਰਕਾਸ਼ਨੀ ਟੀਕਾ ਨੰ: ੫੩੪੧

ਟੀਕਾਕਾਰ—ਬਾਬਾ ਰਣ ਸਿੰਘ, ਬੇਦੀ।

ਆਕਾਰ—$9\frac{3}{4}'' \times 6''$, ਲਿਖਤ $6\frac{3}{4}'' \times 5''$।

ਵੇਰਵਾ—ਪਤ੍ਰੇ ੧੨੧; ਪ੍ਰਤੀ ਸਫ਼ਾ ੩੫ ਤਕ ੧੩ ਸਤਰਾਂ ਫੇਰ ਇਸ ਤੋਂ ਅੱਗੇ

ਪਤ੍ਰਾ ੧੨੧ ਤਕ ੧੮ ਤੋਂ ੨੦ ਤਕ ਸਤਰਾਂ; ਕਾਗਜ਼ ਵਿਲਾਇਤੀ ਚਿਕਨਾ; ਲਿਖਤ ਪੰਜਾਬੀ ਹਿੰਦੀ ਸਾਫ਼ ਤੇ ਸ਼ੁੱਧ ਅਤੇ ਕਈ ਥਾਵੇਂ ਉਕਾਈਆਂ ਹਾਸ਼ੀਏ ਉਤੇ ਸੋਧੀਆਂ, ਹਾਸ਼ੀਆ ਅਤਿ ਸੁੰਦਰ ਪੀਲੀਆਂ, ਲਾਲ ਤੇ ਊਦੀਆਂ ਲਕੀਰਾਂ ਵਾਲਾ: ਪੁਸਤਕ ਸਜਿਲਦ ਜੋ ਆਦਿ ਤੋਂ ਅੰਤ ਤਕ ਹਰ ਤਰ੍ਹਾਂ ਪੂਰਣ ਤੇ ਅੱਛੀ ਹਾਲਤ ਵਿਚ ਹੈ ;

ਸਮਾਂ—ਸੰਮਤ ੧੯੪੦ ਬਿ: । ਲਿਖਾਰੀ—ਲੇਖਕ ਖ਼ੁਦ ।

ਆਰੰਭ—(ਮੁੱਢ ਵਿਚ ੧੨ ਸਕੰਧ ਭਾਗਵਤ ਭਾਖਾ ਸੁਖ ਸਾਗਰ ਕ੍ਰਿਤ ਰਾਇ ਮੱਖਨ ਲਾਲ ਦੇ ੩ ਵਾਧੂ ਤੇ ਅਧੂਰੇ ਪਤ੍ਰੇ ਛੱਡ ਕੇ) ੧ ਓ ਸਤਿਗੁਰ ਪ੍ਰਸਾਦਿ । ਅਥ ਜਪੁ ਅਰਥ ਪ੍ਰਕਾਸ਼ਨੀ ਟੀਕਾ ਬਾਬਾ ਰਣ ਸਿੰਘ ਬੇਦੀ ਕ੍ਰਿਤ ਲਿਖਯਤੇ ॥ ਦੋਹਰਾ ॥ ਸ੍ਰੀ ਗੁਰ ਚਰਣ ਸਰੋਜ ਰਜ... ...। (ਪਤ੍ਰਾ ੧)

ਅੰਤ—ਕਵਿ ਕੁਲ ਬਰਨਤੇ ।

ਗੁਰ ਨਾਨਕ ਲਖਮੀ ਚੰਦ, ਧਰਮ ਚੰਦ ਗੁਰ ਰੂਪ ।
ਮਾਣਕ ਚੰਦ ਦਾਤਾਰ ਗੁਰ, ਫਤੇ ਚੰਦ ਸਰ ਭੂਪ ॥ ੭ ॥
ਬਿਕ੍ਰਮਜੀਤ ਗੁਰ ਚੰਦ ਜੀ, ਅੰਮ੍ਰਿਤ ਰਾਇ ਸੁਜਾਨ ।
ਕ੍ਰਿਪਾਨਿਧ ਗੁਰ ਤਾਸ ਸੁਤ, ਬਾਰ ਚੰਦ ਜੀਅ ਜਾਨ ॥ ੮ ॥
ਅਮੀ ਚੰਦ ਗੁਰ ਤਾਸ ਸੁਤ, ਰਣ ਸਿੰਘ ਨਾਮ ਸੁ ਜਾਸ ।
ਸਤਸੰਗ ਕੋ ਕਰਤ ਹੀ ਬਢਯੋ ਚਿਤ ਹੁਲਾਸ ॥ ੯ ॥
ਅਲਪ ਬੁਧਿ ਸੰਕੋਚ ਕਰ, ਬਹ ਚਿਰ ਦਯੋ ਬਤਾਇ ।
ਆਪ ਆਇ ਗੁਰ ਬਰਨਯੋ ਅਰਥ ਤਾਸ ਚਿਤਲਾਇ ॥ ੧੦ ॥
ਗੁਰੁ ਨਾਨਕ ਕੁਲ ਮੈ ਭਯੋ ਦ੍ਵਾਦਸ ਜਾਨੋ ਠੌਰ ।
ਤਿਨ ਰਣ ਸਿੰਘ ਕਰਯੋ ਕਥਨ, ਜਾਨ ਮੰਤ੍ਰ ਸਿਰ ਮੌਰ ॥ ੧੧ ॥

ਇਤ ਸ੍ਰੀ ਗੁਰ ਵੰਸੋਦਭਵ ਗਰ ਪਦਾਰਬਿੰਦ ਭ੍ਰਮਰ ਰਣ ਸਿੰਘ ਬੇਦੀ ਵਿਰਚਿਤਾਯੰ ਵਿਦੇਹ ਮੁਕਤਿ ਵਰਨਨੰ ਜਪ ਪ੍ਰਕਾਸਨੀ ਟੀਕਾ ਕੋ ਨੌਮ ਧਯਾਇ । ਸ੍ਰੀ ਵਾਹਿਗੁਰੂ ਸ੍ਰੀ ਵਾਹਿਗੁਰੂ ।...

ਸੰਮਤ ਚੌਦੈ ਚਾਰ ਸੈ ਸਤਗੁਰ ਨਾਨਕ ਦੇਵ ।
ਸੁਦੀ ਅਸਾਢ ਤ੍ਰਿਯੋਦਸੀ ਟੀਕਾ ਲਿਖਯੋ ਅਭੇਵ ॥

ਸੰਮਤ ੧੯੪੦–ਕ੍ਰਕ ਰਾਤ ੨, ਦਿਨ ਮੰਗਲ । (ਪਤ੍ਰਾ ੧੨੧)

ਇਸ ਪੁਸਤਕ ਵਿਚ ਪਤ੍ਰਾ ੭੩ ਤੋਂ ੧੦੨ ਤਕ ਜਪੁਜੀ ਦੀ ਟੀਕਾ ਹਿੰਦੀ ਭਾਸ਼ਾ (ਦੇਵਨਾਗਰੀ ਅੱਖਰਾਂ) ਵਿਚ ਲਿਖੀ ਹੋਈ ਹੈ, ਜਿਸ ਤੋਂ ਪਤਾ ਲਗਦਾ ਹੈ ਕਿ

ਟੀਕਾਕਾਰ ਗੁਰਮੁਖੀ ਤੇ ਦੇਵਨਾਗਰੀ ਦੋਹਾਂ ਲਿਪੀਆਂ ਤੇ ਪੰਜਾਬੀ—ਹਿੰਦੀ ਬੋਲੀਆਂ ਦਾ ਬੜਾ ਮਾਹਿਰ ਸੀ।

## ੧੫੬. ਟੀਕਾ ਜਪੁਜੀ ਕਾ (ਚਿਤ੍ਰ ਬਿਲਾਸ ਸਮੇਤ) ਨੰ: ੫੧੨੦-੨੧

ਟੀਕਾਕਾਰ—ਬਾਵਾ ਰਾਮ ਸਿੰਘ।

ਆਕਾਰ —$6\frac{1}{4}'' \times 9\frac{3}{4}''$, ਲਿਖਤ $4\frac{1}{2}'' \times 9''$।

ਵੇਰਵਾ—ਪਤ੍ਰੇ ਟੀਕਾ ਜਪੁਜੀ ਕਾ (ਬਾਵਾ ਰਾਮ ਸਿੰਘ) ੧੨, ਚਿਤ੍ਰ ਬਿਲਾਸ (ਕਵੀ ਅਮ੍ਰਿਤ ਰਾਇ) ੧੬, ਕੁੱਲ ੨੮ ਪਤ੍ਰੇ; ਪ੍ਰਤੀ ਸਫ਼ਾ ੨੧-੨੨ ਸਤਰਾਂ; ਕਾਗ਼ਜ਼ ਸਾਦਾ ਖ਼ਾਕੀ; ਹੱਥ ਲਿਖਤ ਸਿੱਧੀ ਸਾਦੀ, ਜੋ ਗ਼ਲਤ ਹੋਣ ਕਰ ਕੇ ਕਈ ਥਾਵੀਂ ਸੋਧ-ਸੁਧਾਈ ਵੀ ਕੀਤੀ ਹੋਈ ਹੈ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਚਿਤ੍ਰ ਬਿਲਾਸ ਗ੍ਰੰਥ ਵਿਚ ਕਈ ਥਾਵੇਂ ਕਠਿਨ ਸ਼ਬਦਾਂ ਦੇ ਬਾਰੀਕ ਕਲਮ ਤੇ ਜਾਮਨੀ ਸਿਆਹੀ ਨਾਲ ਭਾਵ-ਅਰਥ ਲਿਖੇ ਹੋਏ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ — ਸੰਮਤ ੧੯੬੨ ਬਿ.। ਲਿਖਾਰੀ—ਮੰਗਲ ਸਿੰਘ ਤੇ ਰਾਮ ਸਿੰਘ ਗਿਆਨੀ।
ਸਥਾਨ—ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਬ ਟੀਕਾ ਜਪੁਜੀ ਸਾਹਿਬ, ਬਾਵਾ ਰਾਮ ਸਿਘ ਸਾਹਿਬ ਜੀ ਕਾ ਕੀਆ ਹੂਆ, ਦਾਸ ਮੰਗਲ ਸਿੰਘ ਨੇ ਲਿਖਾ।

੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ। ਏਕ ਜੋ ਅਦੁਤੀ ਪ੍ਰਮਾਤਮਾ ਹੈ ਓਅੰ ਕਹੀਏ ਮੰਗਲ ਸਰੂਪ ਅਥਵਾ ਏਕ ਜੋ ਅਦੁਤੀ ਪ੍ਰਮਾਤਮਾ ਹੈ। ਓਅੰ ਕਹੀਏ ਤ੍ਰਿਯਾ ਰੂਪ ਕੋ ਧਾਰਨ ਕਰਤ ਭਯਾ। ਤ੍ਰਿਯਾ ਰੂਪ ਕਹੀਏ ਬ੍ਰਹਮਾ ਬਿਸਨ ਮਹੇਸ। ਬ੍ਰਹਮਾ ਉਤਪਤਾ ਕਰਤਾ, ਬਿਸਨ ਪਾਲਨਾ ਕਰਤਾ ਸਿਵ ਸੰਘਾਰ ਕਰਤਾ... ...। (ਪਤ੍ਰਾ ੧)

ਅੰਤ—ਸਿਖ ਨੇ ਪੂਛਾ ਈਸੂਰ ਨਾਮ ਕੇ ਸੁਣਨੇ ਮਾਤ੍ਰ ਤੇ ਫਲ ਹੈ ਯਾ ਨਹੀਂ। ਤਿਸ ਪਰ ਚਾਰ ਪਉੜੀ ਸੁਣਨੇ ਕੇ ਫਲ ਮੇਂ ਕਥਨ ਕਰੇ ਹੈਂ।... ...
(ਪਤ੍ਰਾ ੧੨)

ਇਹ ਟੀਕਾ ਜਪੁਜੀ ਦੀਆਂ ੬ ਪਉੜੀਆਂ ਤਕ ਹੀ ਸ਼ੀਮਿਤ ਹੈ ਤੇ ਇਸ ਤੋਂ ਅੱਗੇ ਲਿਖਾਰੀ ਨੇ ਸੁਣਿਐ ਦੀਆ ਪਉੜੀਆਂ ਦਾ ਟੀਕਾ ਨਹੀਂ ਲਿਖਿਆ, ਜਿਸ ਕਰਕੇ ਇਹ ਹੱਥ ਲਿਖਤ ਅਧੂਰੀ ਹੈ।

### (ਅ) ਚਿਤ੍ਰ ਬਿਲਾਸ (ਕਵੀ ਅਮ੍ਰਿਤ ਰਾਇ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਸ੍ਰੀ ਗੁਰ ਦੇਵਏ ਨਮ:। ਅਬ ਚਿਤ੍ਰ ਬਿਲਾਸ

ਲਿਖਜਤ । ਛਪਯ॥ ਸੁੰਡਾਦੰਡ ਭਸੁੰਡ ਮੰਡਿ ਸੰਧੂਰ ਭੂਰ ਬਰ।...(ਪਤ੍ਰਾ ੧)

ਅੰਤ—ਚਿਤ੍ਰ ਜਾਤ ਆਭਰਨ ਕਛੂ, ਬਰਨੀ ਅੰਮ੍ਰਿਤ ਰਾਇ।
ਭਰੇ ਚਿਤ੍ਰ ਕੀ ਬ੍ਰਿਤ ਅਤ; ਕਹਿ ਚਤੁਰੰਗ ਬਨਾਇ ॥੧੩੨॥
ਇਤਿ ਸ੍ਰੀ ਚਿਤ੍ਰ ਬਿਲਾਸ ਅੰਮ੍ਰਿਤ ਰਾਇ ਕ੍ਰਿਤ ਸਮਾਪਤੰ।
ਲਿਖਜਾ ਰਾਮ ਸਿੰਘ ਗਜਾਨੀ ਆਪਣੇ ਪੜਨੇ ਦੇ ਵਾਸਤ।
ਸੰਮਤ ੧੯੬੨, ਹਾੜ੍ਹ ਦੀ ੧੬, ਵਾਰ ਮਗਲ। ਸੁਭੰ। (ਪਤ੍ਰਾ ੧੬)

ਇਸ ਤੋਂ ਅੱਗੇ ਦੋ ਵਾਧੂ ਪਤ੍ਰਿਆਂ ਉਤੇ ਕਿਸੇ ਲਿਖਾਰੀ ਨੇ ਹੋਰ ਕਲਮ ਤੇ ਜ਼ਾਮਨੀ ਸਿਆਹੀ ਨਾਲ ਛਪੈ ਤੇ ਕਬਿੱਤ ਨਾਮਕ ਛੰਦਾਂ ਦੇ ਵੱਖੋ ਵੱਖ ਭੇਦ ਆਦਿ ਲਿਖੇ ਹਨ, ਜੋ ਪਿੰਗਲ ਅਥਵਾ ਛੰਦ ਸ਼ਾਸਤ੍ਰ ਨਾਲ ਸੰਬੰਧ ਰਖਦੇ ਹਨ।

## ੧੫੭. ਜਪੁ ਜੀ ਸਟੀਕ (ਸਿੱਧ ਗੋਸ਼ਟਿ ਆਦਿ ਸਮੇਤ) ਨੰ; ੬੮੬੦

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ।

ਟੀਕਾਕਾਰ—ਨਾ ਮਾਲੂਮ।

ਆਕਾਰ—8"×6", ਲਿਖਤ 6"×4¼"।

ਵੇਰਵਾ—ਪਤ੍ਰੇ ਜਪੁਜੀ ੧੩, ਆਸਾ ਮਹਲਾ ੧ (ਸੋਦਰ) ੧੩-੨੦. ਜਪਜੀ ਸਟੀਕ ੨੧-੯੪, ਸਿੱਧ ਗੋਸ਼ਟਿ ਸਟੀਕ ੯੪-੧੪੪, ਗਿਆਨ ਗੋਦੜੀ ੧੪੪-੧੫੬ ਤੇ ਵਿਚਾਰ ਮਾਲਾ (ਅਨਾਥਪੁਰੀ) ੧੫੭-੧੭੫; ਪ੍ਰਤੀ ਸਫ਼ਾ ੧੦ ਸਤਰਾਂ; ਕਾਗ਼ਜ਼ ਦੇਸੀ ਪਤਲਾ, ਜੋ ਕਿਰਮ ਖ਼ੁਰਦਾ ਹੋਣ ਕਰ ਕੇ ਪਤ੍ਰਿਆਂ ਉਤੇ ਕਈ ਥਾਵੇਂ ਛੇਕ ਪਏ ਹੋਏ; ਲਿਖਤ ਸਾਫ਼, ਪਰ ਸਾਧਾਰਣ; ਹਾਸ਼ੀਆ ਸਾਦਾ ਬਗੈਰ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—ਲਿਖਤ ੭੦-੭੫ ਵਰ੍ਹੇ ਪੁਰਾਣੀ ਹੈ। ਲਿਖਾਰੀ-ਨਾ ਮਾਲੂਮ।

ਆਰੰਭ—(ਜਪੁ ਮੂਲ-ਪਾਠ ਤੇ ਸੋਦਰ ਆਸਾ ਮ: ੧ ਦੇ ਪਾਠਾਂ ਨੂੰ ਛਡ ਕੇ)
੧ ਓ ਸਤਿਗੁਰ ਪ੍ਰਸਾਦਿ। ਜਪੁ ਜੀ ਦਾ ਟੀਕਾ, ਪ੍ਰਮਾਰਥ ਤੁਰਿਆ ਆਗੇ। ਤਾਂ ਜਪੁਜੀ ਦੀ ਗੋਸਟਿ ਕਰ ਕੈ ਸਿਧ ਮੰਡਲੀ ਨੂੰ ਜੀਤਾ, ਆਪਣਾ ਪੰਥ ਨਿਰਾਲਾ ਕੀਤਾ। (ਪਤ੍ਰਾ ੨੧)

ਅੰਤ—ਗੁਰੂ ਨਾਨਕ ਜੀ ਕਹਦੇ ਹੈਨਿ, ਉਨ੍ਹਾਂ ਮੁਖ ਉਜਲਿਆ ਦੇ ਪਿਛੇ ਕਈਆਂ ਦਾ ਛੁਟਕਾਰ ਹੋਦਾ ਹੈ। ਜਾਂ ਜਪੁਜੀ ਗੋਸਟਿ ਕੀਤੀ ਤਾਂ ਸਭਨਾ ਸਿਧਾ

ਬਾਬੇ ਅਗੇ ਮੱਥਾ ਟਿਕਿਆ (ਟੇਕਿਆ) । ਬੋਲਹੁ ਭਾਈ ਵਾਹਿਗੁਰੂ । ਜਪੁ ਜੀ ਦਾ ਟੀਕਾ । ਸਿਧਾ ਨਾਲਿ ਗੋਸਟਿ ਪੂਰੀ ਹੋਈ । ਰਾਮ ਜੀ ।(ਪਤ੍ਰਾ ੯੪)

(ਅ) ਸਿੱਧ ਗੋਸ਼ਟਿ ਸਟੀਕ (ਟੀਕਾਕਾਰ—ਨਾ ਮਾਲੂਮ)

ਆਰੰਭ—ਰਾਮਕਲੀ ਮਹਲਾ ੧, ਸਿਧ ਗੋਸਟਿ । ੧ ਓ ਸਤਿਗੁਰ ਪ੍ਰਸਾਦਿ । ਸਿਧ ਸਭਾ ਕਰਿ ਆਸਣ ਬੈਠੇ ... (ਪਤ੍ਰਾ ੯੪)

ਅੰਤ—ਸਭਨਾ ਤਰੰਗਾ ਵਿਚ ਇਕ ਜਲੁ ਹੈ ਤੈਸੇ ਸਭ ਜੁਗਾਦਿ ਵਿਚ ਇਕ ਵਾਹਿਗੁਰੂ ਹੈ । ਉਸ ਬਿਨਾ ਦੂਜਾ ਨ ਹੋਇਆ ਹੈ । ਨ ਹੁਣ ਹੈ, ਨ ਹੋਵੇਗਾ । ਦੂਜਾ ਹੋਰ ਕੋਈ ਨਾਹੀ ॥੭੩॥ (ਪਤ੍ਰੇ ੧੪੩-੪੪)

(ੲ) ਗਿਆਨ ਗੋਦੜੀ (ਲੇਖਕ- ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਹਰੇ ਕ੍ਰਿਸਨਾਅ ਨਮਃ ।
ਸੁਖੁਪਤ ਸੁਪਨ ਜਾਗ੍ਰਤ ਤੇ ਧੀਰ ।
ਕਾਰਨ ਸੂਖਮ ਸਥੂਲ ਸਰੀਰ । (ਪਤ੍ਰਾ ੧੪੪)

ਅੰਤ—ਨੌਧਾ ਭਗਤ ਸ੍ਰਵਨੰ ਕੀਰਤਨੰ ਵਿਸਨੋ ਸਿਮਰਤੰ ਪਾਦ ਸੇਵਨੰ ਅਰਚਨੰ ਬੰਦਨੰ ਦਾਸਜੰ ਜਪ ਆਤਮ ਨਈਬੇਦਨੰ ੯੦ ਇਤ ਸ੍ਰੀ ਗਿਆਨ ਗੋਦੜੀ ਸੰਪੂਰਨੰ ਸੁਭਮਸਤੁ । (ਪਤ੍ਰਾ ੧੫੬)

(ਸ) ਵਿਚਾਰ ਮਾਲਾ (ਅਨਾਥ ਪੁਰੀ)

ਆਰੰਭ—੧ ਓ ਸ੍ਰੀ ਗਣੇਸਾਏ ਨਮਹਿ । ਅਥ ਸ੍ਰੀ ਵਿਚਾਰ ਮਾਲਾ ਅਨਾਥ ਪੁਰੀ ਕ੍ਰਿਤ ਲਿਖਯਤੇ ॥ ਦੋਹਰਾ ॥ ਨਮੋ ਨਮੋ ਸ੍ਰੀ ਰਾਮ ਜੂ; ਸਤ ਚਿਤ ਆਨੰਦ ਰੂਪ ।...
(ਪਤ੍ਰਾ ੧੫੭)

ਅੰਤ—ਗੀਤਾ ਭਾਰਥ ਕੋ ਮਤੋ ਏਕਾਦਸ ਕੀ ਜੁਗਤਿ ।
ਅਸਟਾ ਵਕ੍ਰ ਬਸਿਸਟ ਮੁਨਿ ਕਛੂਕ ਆਪਨੀ ਉਕਤ ॥੪੩॥
ਇਤਿ ਸ੍ਰੀ ਬਿਚਾਰ ਮਾਲ ਸੰਪੂਰਣੰ ਅਸ੍ਰਮੋ ਬਿਸ੍ਰਾਮੁ । (ਪਤ੍ਰਾ ੧੭੫)

੧੫੮. ਜਪੁ ਪਰਮਾਰਥ (ਗੋਸ਼ਟਿ ਰਾਜਾ ਜਨਕ ਸਮੇਤ) ਨੰ: ੭੨੪੧

ਟੀਕਾਕਾਰ—ਸੋਢੀ ਮਿਹਰਵਾਨ ।
ਆਕਾਰ—$5\frac{3}{4}'' \times 1\frac{1}{4}''$, ਲਿਖਤ $4\frac{1}{4}'' \times 3''$ ।

ਵੇਰਵਾ—ਪਤ੍ਰ ਜਪੁ ਪਰਮਾਰਥ ੭੩, ਗੋਸ਼ਟਿ ਰਾਜਾ ਜਨਕ ੭੩-੯੧ ਅਤੇ ਗੋਸ਼ਟਿ ਨਿਰੰਕਾਰ ਅਰੁ ਬਾਬੇ ਨਾਨਕ ਕੀ ੯੧-੯੮;ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਅੰਤਮ ਲੇਖ, ਵਿਸ਼੍ਰਾਮ-ਚਿੰਨ੍ਹ ਆਦਿ ਲਾਲ ਸਿਆਹੀ ਨਾਲ ਲਿਖੇ ਹੋਏ; ਕਈ ਥਾਵੀਂ ਲਿਖਤ ਦੀ ਖ਼ੂਬਸੂਰਤੀ ਵਧਾਉਣ ਲਈ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—੧੯ ਵੀਂ ਸਦੀ ਬਿ.। ਲਿਖਾਰੀ—ਨਾ ਮਾਲੂਮ।

ਆਰੰਭ—੧ਓ ਸ੍ਰੀ ਗੁਰਦੇਵਾਇ ਨਮ:॥ ਰਾਗੁ ਆਸਾ॥ ਜਪੁ ਜੀ ਕਾ ਪਰਮਾਰਥੁ ਲਿਖਯਤੇ॥ ਅਰਥਾ ਨਾਲਿ॥ ਅਨੂਪ ਮੰਤ੍ਰ ਅਪਾਰ ਗੋਸਟ ਗੁਰੂ ਬਾਬੇ ਨਾਨਕ ਜੀ ਕੀ। ਏਕ ਦਿਨ ਪੰਜਾਬ ਕੀ ਧਰਤੀ ਨਗਰ ਕਰਤਾਰ ਪੁਰ ਗੁਰੂ ਬਾਬਾ ਬੈਠਾ ਥਾ।... ... (ਪਤ੍ਰਾ ੧)

ਅੰਤ—ਜਿਸ ਕਾ ਧਿਆਨੁ ਚਿਤੁ ਇਸੁ ਬਾਬੇ ਕੇ ਜਪ ਸਾਥ ਲਗੈ। ਨਿਹ ਕੇਵਲ ਹੋਇ ਕੈ ਪੜੈ, ਪੰਚਾ ਤੇ ਨਿਰਾਸੁ ਹੋਇ ਕਰ, ਮਨੂਆ ਡੋਲੈ ਨਾਹੀ। ਨਿਹ ਕੇਵਲ ਹੋਇ ਜਪੁ ਹੀ ਸਾਥ ਤਉ ਜਗਤ੍ਰ ਗੁਰੂ ਹੋਇ। ਉਸ ਕੇ ਪਿਛੇ ਜਗਤੁ ਉਧਰੈ। ਅਰੁ ਕੋਈ ਲੋਕ ਪਰਕਿਰਤ ਸਾਥ ਗਾਵੈ। ਪੜੈ ਸੁਣੈ ਤਉ ਭੀ ਪਰਮਗਤ ਹੋਇ। ਈਹਾਂ ਸੁਖੀ ਅਗੈ ਮੁਕਤਾ ਹੋਇ। ਜਪ ਬਾਬੇ ਨਾਨਕ ਕਾ ਹੈ। ਉਸਤਤ ਬਾਬੇ ਨਾਨਕ ਜੀ ਕੀਤੀ। ਵਾਹਗੁਰੂ ਜੀ॥ ੫੨॥੫੩॥੫੪॥੫੫॥੫੬॥੫੭॥ ਜਪੁ ਜੀ ਕਾ ਪਰਮਾਰਥੁ ਬਾਬੇ ਨਾਨਕ ਜੀ ਕਹਿਆ ਸੋ ਸੰਪੂਰਣੰ... ... (ਪਤ੍ਰੇ ੭੨-੭੩)

## (ਅ) ਗੋਸ਼ਟਿ ਰਾਜੇ ਜਨਕ ਦੀ (ਲੇਖਕ-ਸੋਢੀ ਮਿਹਰਵਾਨ)

ਆਰੰਭ—੧ਓ ਸ੍ਰੀ ਗੁਰਦੇਵਾਇ ਨਮ:। ਗੋਸਟ ਰਾਜੇ ਜਨਕ ਕੀ ਲਿਖਯਤੇ। ਸ੍ਰੀ ਰਾਮ ਜੀ ਸਹਾਇ। ਤ੍ਰੇਤੇ ਜੁਗ ਮਹਿ ਰਾਜਾ ਜਨਕ ਹੂਆ।... ... (ਪਤ੍ਰਾ ੭੩)

ਅੰਤ—ਜਿਨ ਸੇਵਆ ਤਿਨ ਫਲੁ ਪਾਇਆ। ਦਾਸ ਨਾਨਕ ਪੰਥੁ ਚਲਾਇਆ॥੮॥ ਗੋਸਟਿ ਪੂਰੀ ਹੋਈ ਰਾਜੇ ਜਨਕ ਕੀ। ਬੋਲਹੁ ਭਾਈ ਵਾਹਿਗੁਰੂ। ਧੰਨਿ ਗੁਰੂ ਜੀ। ਸਤਿਗੁਰੂ ਜੀ। ਵਾਹਿਗੁਰੂ। (ਪਤ੍ਰਾ ੯੧)

(ੲ) ਗੋਸ਼ਟਿ ਨਿਰੰਕਾਰ ਅਰੁ ਬਾਬੇ ਨਾਨਕ ਕੀ

ਆਰੰਭ—੧ ਓ ਸ੍ਰੀ ਗੁਰ ਦੇਵ ਜੀ । ਗੋਸਟ ਨਿਰੰਕਾਰ ਅਰੁ ਬਾਬ ਨਾਨਕ ਕੀ ਚਲੀ ॥੧॥੨॥ ੧ ਇਕ ਦਿਨ ਬਾਬੇ ਨਾਨਕ ਜੀ ਨਿਰੰਕਾਰ ਪਾਸ ਅਰਦਾਸ ਕੀਤੀ ।... (ਪਤ੍ਰਾ ੯੧)

ਅੰਤ—ਤਾਂ ਕਰਨਹਾਰੇ ਦਇਆਲ ਹੋਇ ਕਰ ਬਚਨੁ ਕੀਤਾ ਜੋ, "ਨਾਨਕ! ਤੂੰ ਮੈ ਆਪਣਾ ਸਰੂਪੁ ਧਾਰ ਕੈ ਸੰਸਾਰ ਬਿਖੇ ਭੇਜਆ ਹੈ । ਜੋ ਤੇਰਾ ਨਾਮੁ ਅਰੁ ਜਸੁ ਜਪੈਗਾ ਤਿਸ ਕੋ ਮੈ ਭੋਜਲ ਸੰਸਾਰ ਤੇ ਪਾਰ ਉਤਾਰ ਦੇਵਾਂਗਾ । ਉਸ ਕਾ ਜਨਮੁ ਮਰਣੁ ਕਟਾਂਗਾ । ਉਸ ਕੇ ਜੀਅ ਕੀ ਮੁਕਤਿ ਕਰੇਗਾ । ਉਹੁ ਜੀਉ ਜੋਤੀ ਜੋਤਿ ਜਾਇ ਮਿਲੇਗਾ ॥੧॥੧੨॥੨੩॥੪॥੫॥ ਬੋਲ ਭਾਈ ਵਾਹਗੁਰੂ ਜੀ । ਧੰਨ ਗੁਰੂ ਜੀ । ਸਾਖੀ ਨਿਰੰਕਾਰ ਅਰੁ ਬਾਬੇ ਨਾਨਕ ਜੀ ਕੀ ਸੰਪੂਰਣੰ । ਲਿਖਾਰੀ ਕੀ ਭੁਲ ਚੁਕ ਬਖਸ ਲੈਣੀ ॥ਦੋ॥

ਅੱਛਰ ਮਾਤ੍ਰ ਜੇ ਭੂਲੇ; ਸਭ ਤੁਮ ਹੀ ਲੇ ਸੁਵਾਰ ।
ਹਮ ਕੋ ਦੋਸੁ ਨਿ ਦੀਜੀਐ ਹਮ ਖਿਨ ਖਿਨ ਭੂਲਨਹਾਰੁ ।

ਸ੍ਰੀ ਵਾਹ ਗੁਰੂ ਜੀ, ਧੰਨ ਗੁਰੂ । (ਪਤ੍ਰਾ ੯੮)

## ੧੫੯. ਜਪੁ ਪਰਮਾਰਥ ਨੰ: ੩੩੯੯

✓ ਲੇਖਕ—ਭਾਈ ਰਾਮ ਕ੍ਰਿਸ਼ਨ, ਸੇਵਾ ਪੰਥੀ ।

ਆਕਾਰ—$6\frac{1}{2}'' \times 4\frac{3}{4}''$, ਲਿਖਤ $4\frac{3}{4}'' \times 3\frac{1}{2}''$ ।

ਵੇਰਵਾ—ਪਤ੍ਰੇ ੧੩੧; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਛੰਦਾ ਦੇ ਨਾਂ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੫੩ ਬਿ. । ਲਿਖਾਰੀ–ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ਦੋਹਿਰਾ ॥

ਸ੍ਰੀ ਗੁਰੁ ਨਾਨਕ ਚਰਣ ਰਜ, ਰਾਮ ਕ੍ਰਿਸ਼ਨ ਉਰ ਧਾਰ ।
ਜਪੁ ਪਰਮਾਰਥ ਯਹ ਕਹਜੋ ਜਥਾ ਬੁੱਧ ਅਨੁਸਾਰ ॥੧॥

ਭਵ ਸਾਗਰ ਕੋ ਸੇਤੁ ਹੈ, ਸ੍ਰੀ ਨਾਨਕ ਸੁਭ ਨਾਮ।
ਨਾਮ ਅੰਸ ਤੇ ਬਪੁ ਧਰਜੋ, ਮਹਿਮਾ ਨਾਮ ਬਖਾਨ ॥੨॥

(ਪਤ੍ਰਾ ੧)

ਅੰਤ—ਸੰਬਤ ਰਾਮ ਸੁ ਬਾਨ ਬਸੂ ਸਸਿ, ਮਾਰਗ ਦੂਜ ਸੁਦੀ ਗੁਰ ਵਾਰੋ।
ਤਾ ਦਿਨ ਸ੍ਰੀ ਜਪੁ ਕੋ ਪਰਮਾਰਥ ਸ੍ਰੀ ਗੁਰ ਸੇਵਤ ਦਾਸ ਸੁਧਾਰੋ।
ਹੇ ਕਵਿ ਜੇ ਮਮ ਚੂਕ ਲਹੋ, ਤੁਮ ਆਪ ਸੁਧਾਰ ਪਢੋ ਦਖ ਟਾਰੋ।
ਹੈ ਦੁਰਲੱਭ ਅਸ਼੍ਰਧਕ ਕੋ ਪੁਨਿ, ਯਾਹਿ ਲਹੈ ਗੁਰ ਕੋ ਜੁ ਪਿਆਰੋ ॥੯॥
ਦੋਹਰਾ ॥ ਜਪੁ ਪਰਮਾਰਥ ਯਹ ਕਹਜੋ ਸਰਬ ਗ੍ਰਿਥ ਕੋ ਸਾਰ।
ਸੁਨੇ ਸੁਨਾਵੈ ਚਿਤ ਦੈ; ਸੋ ਭਵ ਸਾਗਰ ਪਾਰੁ ॥੧੦॥
ਸ੍ਰੀ ਗੁਰ ਕੇ ਮੁਖ ਵਾਕ ਯਹਿ, ਸ਼੍ਰਧਾਹੀਨ ਕੋ ਨਾਹਿ।
ਸ਼੍ਰਧਾਵੰਤ ਗੁਰ ਸਿਖ ਜੋ ਨਿਹਚੈ ਤਿਨ ਪਤਿਆਹਿ ॥੧੧॥
ਸ੍ਰੀ ਗੁਰੁ ਸੇਵਾ ਦਾਸ ਸਿਖ, ਰਾਮ ਕ੍ਰਿਸਨ ਉਰ ਧਾਰਿ।
ਜਪੁ ਪਰਮਾਰਥ ਯਹਿ ਕਹਜੋ, ਯਥਾ ਬੁਧ ਅਨੁਸਾਰ ॥੧੨॥
ਇਤ ਸ੍ਰੀ ਜਪੁ ਪਰਮਾਰਥ ਸੰਪੂਰਣੰ ਸੁਭਮਸਤੁ।

ਦੋਹਰਾ ॥

ਪੋਥੀ ਸੰਪੂਰਣ ਭਈ, ਜਪੁ ਪਰਮਾਰਥ ਜਾਨ।
ਭੂਲ ਚੂਕ ਅਛਰ ਛਿਮਹੁ, ਤੁਮ ਹੋ ਸੰਤ ਸੁਜਾਨ ॥੧॥...

(ਪਤ੍ਰੇ ੧੩੦-੧੩੧)

## ੧੯੦. ਜਪੁ ਜੀ ਕੇ ਪ੍ਰਯਾਯ — ਨੰ: ੬੫੬੧

ਲੇਖਕ—ਬੁੱਢਾ ਸਿੰਘ, ਸੋਢੀ।

ਆਕਾਰ—$6'' \times 9\frac{3}{4}''$, ਲਿਖਤ $5\frac{1}{2}'' \times 8''$।

ਵੇਰਵਾ—ਪਤ੍ਰੇ ੮੨; ਪ੍ਰਤੀ ਸਫ਼ਾ ੨੯-੩੦ ਸਤਰਾਂ; ਕਾਗ਼ਜ਼ ਖ਼ਾਕੀ ਵਿਲਾਇਤੀ: ਲਿਖਤ ਸਾਫ਼ ਤੇ ਸ਼ੁੱਧ, ਪਰ ਸਿੱਧੀ ਸਾਦੀ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੭੭ ਬਿ: (ਸੰਨ ੧੯੨੦ ਈ:)। ਲਿਖਾਰੀ- ਲੇਖਕ ਖ਼ੁਦ।
ਸਥ ਨ-ਚਕ ਨੰ: ੨੦੪, ਲਾਇਲਪੁਰ (ਪਾਕਿਸਤਾਨ)।

ਆਰੰਭ—੧ ਓ ਸਤਿਗੁਰ ਪ੍ਰਸਾਦਿ (।) ਜਪ ਮੰਤ੍ਰ ਕਾ ਵਖਿਆਨ ਵਾ ਪ੍ਰਿਯਾ ਲਿਖਤੇ ਹੈ। ਜੋ ਗੁਰੂ ਅਖੰਡ ਸ੍ਵਰੂਪ ਅਨੰਦ ਰੂਪ ਹੈ ਤਥਾ ਅਗਜ਼ਾਨ ਰੂਪੀ ਤਮ ਕੇ

ਨਾਸ ਕਰਨੇ ਮੈਂ ਅਤਯੰਤ ਚਤੁਰ ਹੈਂ। ਐਸੇ ਗੁਰੂ ਨਾਨਕ ਜੀ ਕੇ ਤਾਈ ਮੈਂ ਨਿਮਸਕਾਰ ਕਰਤਾ ਹੂੰ। (ਪਤ੍ਰਾ ੧)

ਅੰਤ—ਅਨੰਤ ਜੀਵੇ ਕੀ ਸ੍ਰਿਸਟੀ ਛੁਟੀ ਨਾਲ ਕਹੀਏ ਸੰਸਾਰ ਬੰਧਨੋ ਕੀ ਅਭਾਵਤਾ ਹੋਣੇ ਸੇ ਮੁਕਤ ਹੂਏ ਹੈ ਬ੍ਰਹਮ ਮੈਂ ਅਭੇਦ ਜੈਸੇ ਨਦੀ ਦਾ ਜਲ ਸਮੁੰਦ੍ਰ ਕੇ ਜਲ ਮੇਂ ਤਥਾ ਘਟ ਕਾ ਨਦੀ ਮੈਂ ਅਭੇਦ ਹੋਤਾ ਹੈ ਤਦਵਤ ਬ੍ਰਹਮ ਮੈ ਕੇਵਲਤਾ ਕੋ ਪਾਵੇ ਹੈ। ਇਤੀ ਜਪ ਅਰਥ ਲਿਖੇ ਬੁਢਾ ਸਿੰਘ ਸੋਢੀ ਨੇ ਕਤਕ ੨੦, ੧੯੭੭, ਨਵੰਬਰ ੪, ੧੯੨੦ ਈਸਵੀ, ਕਤਕ ਵਦੀ ਨੌਮੀ ਵੀਰਵਾਰ, ਸੰਨ ਨਾਨਕਸ਼ਾਹੀ ੪੫੧, ਖਾਲਸਾ ੨੨੧, ਚਕ ਨੰਬਰ ਦੋ ਸੈ ਚਾਰ ੨੦੪. ਸਦਰ ਲਾਇਲਪੁਰ ਗੁਰਪੁਰਬ ਸਪਤਮ ਗੁਰੂ ਸਮਾਏ ਜੋਤੀ ਜੋਤ। (ਪਤ੍ਰਾ ੮੨)

## ੧੬੧. ਜਪੁ ਸਾਹਿਬ ਦੀ ਉਥਾਨਕਾ (ਟੀਕਾ) ਨੰ: ੭੦੯੦

ਲੇਖਕ—ਭਾਈ ਦਇਆ ਸਿੰਘ, ਗਿਆਨੀ।

ਆਕਾਰ—$6\frac{1}{2}'' \times 9\frac{3}{4}''$, ਲਿਖਤ $5'' \times 8''$।

ਵੇਰਵਾ—ਪਤ੍ਰੇ ੪੦, ਪ੍ਰਤੀ ਸਫ਼ਾ ੨੧ ਸਤਰਾਂ; ਕਾਗਜ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਉਕਾਈਆਂ ਤੇ ਕਠਿਨ ਸਬਦਾਂ ਦੀਆਂ ਟਿੱਪਣੀਆਂ ਹਾਸ਼ੀਏ ਉਤੇ ਹੋਰ ਕਲਮ ਨਾਲ ਦਰਜ ਕੀਤੀਆਂ ਹੋਈਆਂ; ਹਾਸ਼ੀਆ ਸਾਦਾ ਬਗੈਰ ਲਕੀਰਾਂ ਦੇ: ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੪੭ ਬਿ:। ਲਿਖਾਰੀ-ਸਚੇਤਨ ਦਾਸ।

ਸਥਾਨ—ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ। (ਸਬਦ-ਅਰਥ):ਦਸਵੀਂ ਪਾਤਸ਼ਾਹੀ ਤੇ ਭਾਈ ਮਨੀ ਸਿੰਘ ਨੇ ਪੜ੍ਹੇ ॥੧॥ ਤਿਨਾ ਤੇ ਭਾਈ ਦੀਵਾਨ ਸਿੰਘ ਨੇ ॥੨॥ ਤਿਨਾ ਤੇ ਭਾਈ ਗੁਰਦਿਆਲ ਸਿੰਘ ਨੇ ॥੩॥ ਤਿਨਾ ਤੇ ਭਾਈ ਖ਼ਜਾਨ ਸਿੰਘ ਨੇ ॥੪॥ ਤਿਨਾ ਤੇ ਭਾਈ ਗੁਰਬਖਸ਼ ਸਿੰਘ ਨੇ ॥ ੫ ॥ ਤਿਨਾ ਤੇ ਭਾਈ ਅੰਮ੍ਰਿ ਸਿੰਘ ਨੇ ॥ ੬ ॥ ਤਿਨਾ ਤੇ ਭਾਈ ਸੂਰਤ ਸਿੰਘ ਨੇ ॥ ੭ ॥ ਤਿਨਾ ਤੇ ਭਾਈ ਕੋਲ ਸਿੰਘ ਨੇ ॥ ੮ ॥ ਤਿਨਾ ਤੇ ਭਾਈ ਰਾਮ ਸਿੰਘ ਨੇ ॥ ੯ ॥ ਤਿਨਾ ਤੇ ਭਾਈ ਚੰਦਾ ਸਿੰਘ ਨੇ ॥ ੧੦ ॥ ਤਿਨਾ ਤੇ ਭਾਈ ਦਇਆ ਸਿੰਘ ਨੇ ॥ ੧੧ ॥ ਆਗੇ ਜਪੁ ਸਾਹਿਬ ਦੀ ਉਥਾਨਕਾ ਹੈ। ਪਹਿਲੀ ਪਾਤਸ਼ਾਹੀ ਸੁਮੇਰ ਪ੍ਰਯੰਭ ਸਾਰੀ ਪ੍ਰਿਥਮੀ ਦਾ ਸੈਲ ਕਰ ਕੇ ਕਰਤਾਰਪੁਰ ਮੈਂ ਆਏ।

ਕਿਸੇ ਕਾਲ ਬੈਰਾਗੀਆਂ ਦੀ ਜਮਾਤ ਆਈ ਸੀ । ਤਿਨਾ ਨ ਭਾਈ ਬੁਢੇ ਨੂੰ ਪੁਛਿਆ ਸੀ, "ਤੁਸੀਂ ਕਿਸ ਕੇ ਸਿਖ ਹੋ ?" ਤਾਂ ਭਾਈ ਬੁਢੇ ਨੇ ਆਖਿਆ, "ਗੁਰੂ ਕੇ ਸਿਖ ਹਾਂ ।" ਉਨ੍ਹਾ ਨੇ ਕਹਿਆ, "ਤੁਹਾਡਾ ਗੁਰ ਮੰਤ੍ਰ ਕਵਨ ਹੈ ?" (ਪਤ੍ਰਾ ੧)

ਅੰਤ—ਗੁਰੂ ਨਾਨਕ ਜੀ ਕਹਿਤੇ ਹੈਨ, ਤਿਨਾ ਕੇ ਮੁਖ ਤਉ ਸਦਾ ਉਜਲੇ ਹੀ ਹੈਨ, ਕਜਾ ਪ੍ਰਕਾਸ ਵਾਲੇ ਹੈਨ, ਅਰੁ ਹੋਰ ਕਿਤਨੇ ਹੀ ਤਿਨਾ ਕੇ ਸੰਗਤੀ ਕਜਾ ਸਤਸੰਗੀ ਸੇ ਭੀ ਜਨਮ ਮਰਨ ਤੇ ਛੁਟ ਗਏ ਹੈਨ, ਕਿਆ ਖਲਾਸੇ ਹੋਏ ਹੈਨ। ਵਾ ਤਿਨਾ ਦੇ ਸਨਬੰਧੀ ਭੀ ਕਾਲ ਦੀ ਫਾਸੀ ਤੋਂ ਛੁਟੇ ਹੈਨ, ਕਿਆ ਖਲਾਸੇ ਹੋਏ ਹੈਨ ॥ ੧ ॥ ਸ੍ਰੀ ਗਰੂ ਨਾਨਕਾਯ ਨਮ: । ਸਮਾਪਤੋਯੰ ਜਪੁ ਮੰਤ੍ਰ ਸਯ ਟੀਕਾਯ ਸ੍ਰੀ ਲਾਲ ਦਾਸ ਸਯ ਸਿਸ਼ਯ ਸਚੇਤਨ ਦਾਸਾਖਯ ਲਿਪਸੰ ਕ੍ਰਿਤੰ । ਸੰਮਤੁ ੧੯੪੭ । ਸ੍ਰੀ ਪ੍ਰਮਾਤਮਾਯ ਨਮ: ॥ ਓ ਤਤ ਸਤ ਬ੍ਰਹਮ ॥ ਸ੍ਰੀ ਰਾਮ ਓਂ । (ਪਤ੍ਰਾ ੪੦)

## ੧੬੨. ਦੱਖਣੀ ਓਅੰਕਾਰ ਸਟੀਕ (ਸਿੱਧ ਗੋਸ਼ਟਿ ਆਦਿ ਟੀਕੇ ਸਮੇਤ) ਨੰ: ੬੧੨੭

ਲੇਖਕ—ਸ਼੍ਰੀ ਗੁਰੂ ਨਾਨਕ ਦੇਵ ਜੀ ।

ਟੀਕਾਕਾਰ—ਸ੍ਵਾਮੀ ਆਨੰਦ ਘਨ ।

ਆਕਾਰ—$7\frac{1}{2}'' \times 5\frac{1}{2}''$, ਲਿਖਤ $5'' \times 3\frac{3}{4}''$ ।

ਵੇਰਵਾ—ਪਤ੍ਰੇ ਰਾਗ ਰਾਮਕਲੀ ਮਹਲਾ ੧ ਦਖਣੀ ਓਅੰਕਾਰ ਸਟੀਕ ੧੪-੧੩੧; ਰਾਗ ਰਾਮਕਲੀ ਮ: ੧, ਸਿੱਧ ਗੋਸ਼ਟਿ ਸਟੀਕ ੧੩੨-੨੩੪, ਆਰਤੀ ਸੋਹਿਲਾ ਸਟੀਕ ੨੩੪-੭੩, ਤੇ ਰਾਗ ਰਾਮਕਲੀ ਮਹਲਾ ੩ ਆਨੰਦ ਸਟੀਕ ੨੭੩-੩੩੧, ਕੁਲ ਪਤ੍ਰੇ ੩੧੮; ਪ੍ਰਤੀ ਸਫ਼ਾ ੮ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਨਿਹਾਇਤ ਸਾਫ਼ ਤੇ ਸ਼ੁੱਧ; ਹਾਸ਼ੀਆ ਚੌਕੋਰ, ਅਤਿ ਸੁੰਦਰ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਅੰਤਿਮ ਲੇਖ, ਛੰਦਾਂ ਦੇ ਨਾਮ ਤੇ ਸ਼ਬਦਾਂ ਅਥਵਾ ਪਉੜੀਆਂ ਦੇ ਕ੍ਰਮ-ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਆਦਿ-ਅੰਤ ਦੇ ਪਤ੍ਰੇ ਗਵਾਚੇ ਹੋਣ ਕਰ ਕੇ ਅਧੂਰੀ ਹੈ ;

ਸਮਾਂ—ਸੰਮਤ ੧੮੫੩ ਬਿ: । ਲਿਖਾਰੀ- ਨਾ ਮਾਲੂਮ ।

ਸਥਾਨ-ਸ਼ੰਕਰਪੁਰੀ (ਬਨਾਰਸ)।

ਆਰੰਭ—ਤਬੀ ਤੇ ਸ਼ਾਸਤ੍ਰ ਪੁਰਾਣ ਕੋ ਪੜ ਪੜ ਬੂਝੇਗਾ :... (ਪਤ੍ਰਾ ੧੪)

ਅੰਤ—ਗਰ ਨਾਨਕ ਉਰ ਧਾਰ, ਆਨੰਦ ਘਨ ਟੀਕਾ ਕਰੀ ।
ਪਾਵੇ ਅਲਖ ਅਪਾਰ, ਜੋ ਇਸ ਪੜ੍ਹ ਦ੍ਰਿੜਤਾ ਕਰੇ ॥ ੨ ॥
ਦੋਹਰਾ । ਕ੍ਰਿਪਾ ਸਿੰਧੁ ਅਦ੍ਵੈਖ ਘਨ, ਸ੍ਰੀ ਗੁਰੁ ਰਾਮ ਦਇਆਲ ॥
ਆਨੰਦ ਘਨ ਵਰਨਨ ਕੀਓ ਤਾ ਚਰਨਨ ਧਰ ਭਾਲ ॥੩॥
ਸੋਰਠਾ । ਉਦਧਿ ਅਧਿਕ ਹੈ ਜਾਸ, ਸੰਮਤ ਪੁਰਾਣ ਸੜ ਅਰਧ ਸਤ ।
ਕੀਨੋ ਲਿਖਨ ਬਿਲਾਸ, ਕ੍ਰਿਸ਼ਨ ਮਾਸ ਸੰਕਰ ਪੁਰੀ ॥ ੪ ॥
ਇਤਿ ਸ੍ਰੀ ਗੁਰ ਨਾਨਕ ਵੰਸ ਪ੍ਰਸੂਤ ਦਸਮ ਪੁਰਖੁ ਸ੍ਰੀ ਗੁਰ ਰਾਮ ਦਇਆਲ ਸਿਖ ਆਨੰਦ ਘਨ ਵਿਰਚਿਤਾਯਾਂ ਓਅੰਕਾਰ ਟੀਕਾ ਸਮਾਪਤ: । ਲੇਖਕ ਪਾਠਕਜੋ ਸੁਭੰ ਭੂਯਾਤ । (ਪਤ੍ਰ ੧੩੧)

## (ਅ) ਸਿੱਧ ਗੋਸ਼ਟਿ (ਮਹਲਾ ੧)

ਆਰੰਭ – ੧ ਓ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ । ਮੰਗਲਾਚਰਣ ॥
ਦੋਹਰਾ ॥ ਸੰਤ ਸਭਾ ਮੰਗਲ ਕਰੀ, ਕਰੀ ਗਜਾਨ ਵਿਗਜਾਨ ।
ਬਿਘਨ ਹਰੀ ਯਮ ਪਥ ਹਰੀ, ਹਰੀ ਮਾਨ ਅਭਿਮਾਨ ॥ ੧ ॥
(ਪਤ੍ਰਾ ੧੩੨)

ਅੰਤ—ਦ੍ਵੀਪ ਅਧਿਕ ਹੈ ਜਾਸ; ਸੰਮਤੁ ਪਰਾਣ ਸਤ ਅਰਧ ਸਤ ।
ਕ੍ਰੀਨੋ ਲਿਖਿਨ ਬਿਲਾਸ, ਮਕਰ ਮਾਸ ਸੰਕਰ ਪੁਰੀ ॥
ਇਤਿ ਸ੍ਰੀ ਗੁਰ ਨਾਨਕ ਵੰਸ ਪ੍ਰਸੂਤ ਦਸਮ ਪੁਰਖੁ ਸ੍ਰੀ ਗੁਰ ਰਾਮ ਦਯਾਲ ਸਿਖ ਆਨੰਦ ਘਨ ਵਿਰਚਤਾ ਸਿਧ ਗੋਸ਼ਟਿ ਟੀਕਾ ਸਮਾਪਤ: ॥ ੧ ॥ ...
(ਪਤ੍ਰਾ ੨੩੪)

## (ੲ) ਆਰਤੀ ਸੋਹਿਲਾ ਸਟੀਕ

ਆਰੰਭ—ਦੋਹਰਾ । ਵਿਘਨ ਹਰਨ ਮੰਗਲ ਕਰਨ, ਜਗ ਮੋ ਹਰਿ ਕੋ ਨਾਮ ।
ਆਨੰਦ ਘਨ ਜੋ ਜਨ ਜਪੇ ਸਫਲ ਹੋਤ ਤਹ ਕਾਮ ॥
ਨਾਮ ਰਸਕ ਸਤਸੰਗ ਯੁਤ, ਗੁਰ ਨਾਨਕ ਉਰ ਧਾਰ ।
ਪਰਮੇਸੁਰ ਕੇ ਵਚਨ ਲੈ ਕਹੋ ਵੇਦ ਕੋ ਸਾਰ ॥
(ਪਤ੍ਰੇ ੨੩੪–੩੫)

ਅੰਤ—ਸੋਰਠਾ । ਸ੍ਰੀ ਗੁਰ ਰਾਮ ਦਇਆਲ, ਚਿਦਾਨੰਦ ਕਰੁਣਾਰਣਵ ।
ਤਾ ਚਰਨਨਿ ਉਰ ਧਾਰ ਆਨੰਦ ਘਨ ਵਰਨਨ ਕੀਓ ॥

ਦੋਹਰਾ। ਸੰਮਤ ਪੁਰਾਣ ਸਤ ਅਰਧ ਸਤ, ਤੀਨ ਅਧਿਕ ਹੈ ਜਾਸ।
ਮੇਖ ਮਾਸ ਸੰਭਰ ਪੁਰੀ ਕੀਨੋ ਲਿਖਨ ਬਿਲਾਸ॥੧॥
ਇਤਿ ਸ੍ਰੀ ਗੁਰ ਨਾਨਕ ਵੰਸ ਪ੍ਰਸੂਤ ਦਸਮ ਪੁਰਖ ਸ੍ਰੀ ਗੁਰੁ ਰਾਮ ਦਇਆਲ ਸਿਖ ਆਨੰਦ ਘਨ ਵਿਰਚਿਤਾ ਜਪ ਟੀਕਾ ਸਮਾਪਤ ॥ ੧ ॥ ਲੇਖਕ ਪਾਠਕਯੋ: ਸੁਭੰ ਭੂਯਾਤ। (ਪਤ੍ਰੇ ੨੭੨-੭੩)

## (ਸ) ਰਾਗ ਰਾਮਕਲੀ, ਅਨੰਦ (ਮਹਲਾ ੩)

ਆਰੰਭ—੧ ਓ ਸਤਿਨਾਮ ਕਰਤਾ ਪੁਰਖੁ ਗੁਰ ਪ੍ਰਸਾਦਿ। ਮੰਗਲਾਚਰਣ॥
ਸੋਰਠਾ॥ ਦਇਆ ਯੁਕਤ ਜੋ ਰਾਮ. ਅਨਕ ਸਾਂਤਿ ਬੰਦੋਂ ਚਰਣ।
ਵਿਘਨ ਸਾਂਤ ਕੇ ਕਾਮ, ਟੀਕਾ ਰਚੋ ਆਨੰਦ ਕੀ॥੧॥
(ਪਤ੍ਰਾ ੨੭੩)

ਅੰਤ—(੩੨ਵੀਂ ਪਉੜੀ ਦੀ ਟੀਕਾ) ਅਬ ਜਗਤ ਕੇ ਲੋਕੋ ਕੋ ਉਪਦੇਸ ਕਰਤੇ ਹੈਂ, ਇਹ ਜੋ ਹਰਿ ਰਸੁ ਹੈ ਸੋ ਕਰਮੋ... (ਪਤ੍ਰਾ ੩੩੧)
ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਇਸ ਹੱਥ ਲਿਖਤ ਦਾ ਨਹੀਂ ਮਿਲਦਾ, ਜਿਸ ਕਰ ਕੇ ਇਹ ਅਧੂਰੀ ਹੈ।

## ੧੯੩. ਸੁਖਮਨੀ ਪਰਮਾਰਥ (ਨਾ ਮੁਕੰਮਲ) ਨੰ: ੩੯੧੩

ਲੇਖਕ—ਸ੍ਰੀ ਗੁਰੂ ਅਰਜਨ ਦੇਵ ਜੀ।
ਟੀਕਾਕਾਰ—ਨਾ ਮਾਲੂਮ।
ਆਕਾਰ—$7\frac{3}{4}''\times12\frac{1}{2}''$, ਲਿਖਤ $6\frac{1}{4}''\times11\frac{1}{2}''$।
ਵੇਰਵਾ—ਪਤ੍ਰੇ ੯੭-੫੩੦ (੪੩੩), ਪ੍ਰਤੀ ਸਫ਼ਾ ੨੨-੨੪ ਸਤਰਾਂ, ਕਾਗਜ਼ ਦੇਸੀ; ਲਿਖਤ ਸ਼ਿਕਸਤਾ, ਜੋ ਕਿਤੇ ਕਿਤੇ ਅਸ਼ੁੱਧ ਵੀ ਹੈਂ, ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ, ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਪਤ੍ਰੇ ਕਿਤੋਂ ਕਿਤੋਂ ਕੁਝ ਫਟੇ ਹੋਏ ਤੇ ਛੇਕੜਲਾ ਪਤ੍ਰਾ ਪਿਛਲੇ ਪਾਸਿਓਂ ਲਿਖ ਕੇ ਕੱਟਿਆ ਹੋਇਆ, ਸਿਰਲੇਖ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।
ਸਮਾਂ—ਪੁਸਤਕ ੭੦-੮੦ ਵਰ੍ਹੇ ਪੁਰਾਣੀ ਜਾਪਦੀ ਹੈ। ਲਿਖਾਰੀ ਨਾ ਮਾਲੂਮ।
ਆਰੰਭ— ... ਅਤੇ ਅਗੇ ਕਿਸਕ ਤੂ ਉਸੇ ਤਰ੍ਹਾਂ ਆਖ। ਅਜੇ ਉਸ ਦੇ ਪੈਰ ਪਕੜੇਈ ਹੋਏ ਸਨ ਹਜਰਤ ਮੂਸਾ ਨੇ, ਜਾ ਖੁਦਾ ਪਾਕ ਉਸ ਦੀ ਗੋਦ ਬਿਖੇ ਆ ਬੈਠੇ।

ਜਾ ਉਠਿਆ ਪੈਰਾ ਤੂ ਤਾ ਕੀ ਦੇਖਦਾ ਹੈ ਜੋ ਆਪ ਗੋਦ ਵਿਚ ਬੈਠੇ ਨਿ ਤਾ ਉਨ ਕੋ ਤਾਜ਼ੀਮ ਕੀਤੀ ਤੇ ਉਸਤਤੀਆਂ ਕੀਤੀਆਂ ਮੁਖ ਸੇ ਤੇ ਆਖਿਆ ਜੋ, 'ਐ ਖ਼ੁਦਾ ਪਾਕ ! ਜਿਸ ਉਪ੍ਰ ਤੇਰਾ ਰੈਹਿਮਤ ਤੇ ਫ਼ਜ਼ਲ ਹੋਂਦਾ ਹੈ ਉਸੇ ਨੂੰ ਤੇਰਾ... ਨ ਆਂਵਦਾ ਹੈ ਤੇ ਲਿਵ ਵੀ ਉਸੇ ਨੂੰ ਲਗਦੀ ਹੈ।

(ਪਤ੍ਰਾ ੯੭)

ਅੰਤ—ਅਰਜੰਨ ਬੋਲਿਆ ਜੋ, "ਮਹਿਰਾਜ ਜੀ ! ਇਸ ਦਾ ਨਾਮ ਕੀ ਹੈ ?' ਅਗੋਂ ਪ੍ਰਭੂ ਬੋਲੇ ਜੋ, 'ਚੰਦ੍ਰ ਹਾਸ ਇਸ ਦਾ ਨਾਮ ਹੈ, ਪ੍ਰ ਪੂਰਨ ਭਗਤ ਹੈ ਮੇਰਾ, ਦੇਖੇਗਾ ਨਾਮ ਆਪੇ ।' ਜਦ ਇਤਨਾ ਵਾਕ ਸੈਹਿਤ ਸੂਰਮਿਆਂ ਦੇ ਸੁਨਿਆ... (ਪਤ੍ਰਾ ੫੩੮)

ਇਸ ਤੋਂ ਅਗਲੇ ਪਤ੍ਰੇ ਤੇ ਸ਼ੁਰੂ ਦੇ ਪਤ੍ਰੇ ਗੁੰਮ ਹੋਣ ਕਰ ਕੇ ਬਾਕੀ ਪਾਠ ਇਸ ਪੁਸਤਕ ਦਾ ਨਹੀਂ ਮਿਲਦਾ, ਜਿਸ ਕਰ ਕੇ ਇਹ ਪ੍ਰਤੀ ਅਧੂਰੀ ਹੈ। ਇਹ ਪਰਮਾਰਥ, ਜਿਵੇਂ ਕਿ ਇਸ ਦੇ ਪਤ੍ਰਾ—ਅੰਕ ੧੦੮ ਅਤੇ ੫੧੫ ਤੋਂ ਪਤਾ ਲਗਦਾ ਹੈ, ਗਉੜੀ ਸੁਖਮਨੀ ਮਹਲਾ ੫ ਦੀਆਂ ੪ ਤੋਂ ੨੨ ਤਕ ਅਸ਼ਟਪਦੀਆਂ ਦਾ ਪਰਮਾਰਥ ਵਿਸਤਾਰ ਸਹਿਤ ਟੀਕਾ ਇਸ ਵਿਚ ਦਿੱਤਾ ਹੋਇਆ ਹੈ, ਜਿਸ ਕਰ ਕੇ ਇਹ ਮੁਕੰਮਲ ਨਹੀਂ ਹੈ।

## ੧੬੪. ਉਥਾਨਕਾ ਗ੍ਰੰਥ ਸਾਹਿਬ ਕੀ ਨੰ: ੬੩੮੬

ਲੇਖਕ—ਭਾਈ ਮਨੀ ਸਿੰਘ

ਆਕਾਰ—7"×12½", ਲਿਖਤ 5¼"×10½"।

ਵੇਰਵਾ—ਪਤ੍ਰੇ ੯੨, ਪਰ ਜਿਲਦ ਵਿਚ ਸਾਰੇ ਹੀ ਉਲਟੇ ਕਰ ਕੇ ਜੁੜੇ ਹੋਏ; ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਸਿਆਲ ਕੋਟੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਸਿਰਲੇਖ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜਿਲਦ ਪਤ੍ਰ ਉਲਟੇ ਰੱਖ ਕੇ ਜੜੀ ਹੋਈ, ਪਰ ਪੁਸਤਕ ਮੁਕੰਮਲ ਹੈ।

ਸਮਾਂ—੧੯ਵੀਂ ਸਦੀ ਬਿ:। ਲਿਖਾਰੀ—ਨਾ ਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਉਥਾਨਕਾ ਗ੍ਰੰਥ ਸਾਹਿਬ ਕੀ। ਅਨੰਦ ਪੁਰ ਮੇਂ ਸਿੰਘਾਂ ਨੇ ਮਨੀ ਸਿੰਘ ਨੂੰ ਕਿਹਾ, "ਜੋ ਗ੍ਰੰਥ ਸਾਹਿਬ ਦੀ ਕਥਾ ਗੁਰੂ ਹੁੰਦੇ ਨਾ ਹੋਈ, ਪੀਛੇ ਕਿਸ ਨੇ ਕਰਨੀ ਹੈ।" ਮਨੀ ਸਿੰਘ ਕਹਾ, "ਬਹੁਤ ਹਛੀ ਕਹੀ,

ਚਲੋ ਗੁਰੂ ਜੀ ਪਾਸ ਅਰਜ ਕਰੀਏ।" ਮਨੀ ਸਿੰਘ ਹੋਰ ਸਰਬ ਸਿੰਘ ਜਾਇ ਕੇ ਵਾਹਿਗੁਰੂ ਜੀ ਕੀ ਫਤੇ ਬੁਲਾਈ, ਹਥ ਜੋੜ ਖੜੇ ਹੋਏ। ਗੁਰੂ ਜੀ ਕਹਾ, "ਕਿਆ ਅਰਜ ਕਰਦੀ ਹੈ ਸੰਗਤ?" ਮਨੀ ਸਿੰਘ ਕਹਾ, "ਗ੍ਰੰਥ ਸਾਹਿਬ ਦੀ ਕਥਾ ਸੁਣਿਆ ਚਾਹੁੰਦੀ ਹੈ ਸੰਗਤਿ।" ਗੁਰੂ ਜੀ ਕਹਾ, "ਤੁਸੀਂ ਸੁਣਾਵੋ ਕਥਾ।" ਮਨੀ ਸਿੰਘ ਕਹਾ, "ਹਮ ਨਹੀਂ ਕਰ ਸਕਦੇ, ਅਰਥ ਬਹੁਤ ਕਠਨ ਹੈ। ਈਸਰਾਂ ਕੀ ਬਾਣੀ ਹਮਾਰੀ ਕਿਆ ਸਮਰਥ ਹੈ ਕਰ ਸਕੀਏ, ਆਪ ਕ੍ਰਿਪਾ ਕਰੋਗੇ ਹੋ ਸਕੇਗੀ।" ਗੁਰੂ ਜੀ ਕਹਾ, "ਗ੍ਰੰਥ ਸਾਹਿਬ ਲਿਆਵੋ।" ਗ੍ਰੰਥ ਸਾਹਿਬ ਲੈ ਆਏ। ਪ੍ਰਿਥਮੇ ਗੁਰੂ ਜੀ ਗੁਰੂ ਨਾਨਕ ਜੀ ਕੇ ਅਵਤਾਰ ਕਾ ਨਿਮਿਤ ਕਹੇ ਹੈ। ਜੈਸੇ ਹੋਆ ਹੈ।... (ਪਤ੍ਰਾ ੧)

ਅੰਤ—ਮੁੰਦਾਵਣੀ ਮ: ੫ ਸਾਧਾਰਣ ਉਪਦੇਸ ਹੈ। ਸਲੋਕ ਮਹਲਾ ੫ ਬੇਨਤੀ ਹੈ। (ਪਤ੍ਰਾ ੯੨)

ਇਸ ਅੰਤਲੇ ਪਾਠ ਤੋਂ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਜਿਸ ਪ੍ਰਤੀ ਨੂੰ ਆਧਾਰ ਬਣਾਕੇ ਇਹ ਉਥਾਨਕਾ ਰੂਪ ਪ੍ਰਯਾਯ ਲਿਖੇ ਗਏ, ਉਸ ਵਿਚ ਰਾਗ ਮਾਲਾ ਨਹੀਂ ਸੀ, ਜਿਸ ਕਰ ਕੇ ਉਸ ਦਾ ਏਥੇ ਅੰਤ ਵਿਚ ਕਿਤੇ ਜ਼ਿਕਰ ਨਹੀਂ ਆਇਆ।

## ੧੯੫. ਗੁਰਬਾਣੀ ਦੇ ਪ੍ਰਯਾਯ ਠੰ: ੧੧੯੩

(ਉੱਥਾਨਕਾ ਸ੍ਰੀ ਗੁਰੂ ਗ੍ਰੰਥ ਜੀ ਕੀ ਸਮੇਤ)

ਲੇਖਕ— ਨਾ ਮਾਲੂਮ।

ਆਕਾਰ—$7\frac{3}{4}'' \times 6\frac{1}{4}''$, ਲਿਖਤ $6\frac{1}{4}'' \times 5''$।

ਵੇਰਵਾ—ਪਤ੍ਰੇ ਗੁਰਬਾਣੀ ਦੇ ਪ੍ਰਯਾਯ ੧੨੫, ਤੇ ਉੱਥਾਨਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ (ਦਿਆਲ ਸਿੰਘ) ੧੩੨, ਕੁਲ ਪਤ੍ਰੇ ੨੫੭; ਪ੍ਰਤੀ ਸਫ਼ਾ ੧੨ ਸਤਰਾਂ; ਕਾਗ਼ਜ਼ ਵਿਲਾਇਤੀ ਸਾਦਾ; ਲਿਖਤ ਸਾਧਾਰਣ, ਪਰ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ-ਕਾਲੀਆਂ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਲਿਖਤ ੫੦-੬੦ ਵਰ੍ਹੇ ਪੁਰਾਣੀ ਜਾਪਦੀ ਹੈ। ਲਿਖਾਰੀ- ਨਾ ਮਾਲੂਮ।

ਆਰੰਭ—੧ ਓ ਸਿਰੀ ਰਾਗ ਕਬੀਰ ਜੀ ਕਾ। ਮੋਰ ਮੋਰ ਮੇਰਾ ਮੇਰਾ ਕਰ ਕੇ ਮਾਤਾ ਲਡਾਉਂਦੀ ਹੈ।... (ਪਤ੍ਰਾ ੧)

ਅੰਤ— ...ਹਰੀ ਦੇ ਸਮਾਨ ਹੋਰ ਕੋਈ ਕੰਮ ਨਹੀਂ; ਅੰਤਰ ਬਾਹਰ ਪੂਰੀ ਪਾਵਨੇ ਵਾਲਾ ਹੈ ਇਹੀ, ਲਗਬਿ ਤਰਹੁ ਲਗ ਕੇ ਅਬ ਭਰ ਜਾਉਗੇ, ਭੇਦ ਬਿਭੇਦ

ਨੂੰ ਦੂਰ ਕਰੋ, ਹਰ ਇੰਦ੍ਰ ਰਾਸ ਅਨੰਦ। (ਪਤ੍ਰਾ ੧੨੫)

## (ਅ) ਉੱਥਾਨਕਾ ਗੁਰੂ ਗ੍ਰੰਥ ਸਾਹਿਬ ਜੀ ਕੀ (ਦਿਆਲ ਸਿੰਘ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਥ ਉਥਾਨਕਾ ਗ੍ਰੰਥ ਸਾਹਿਬ ਜੀ ਕੀ, ਗੁਰ ਅਰਜਨ ਮਹਾਰਾਜ ਜੀ ਬਕਤੇ, ਭਾਈ ਗੁਰਦਾਸ ਲਿਖੀ ਸ੍ਰੀ ਅੰਮ੍ਰਿਤਸਰ ਜੀ ॥ਦੋ॥

ਤੀਨੋਂ ਲੋਕ ਪਤਿ ਕਹਤ, ਤੀਨ ਲੋਕ ਹੀ ਮਾਹਿ।
ਐਸੇ ਗੁਰ ਨਾਨਕ ਹਮੈ, ਆਦਿ ਮਨਾਊ ਤਾਹਿ ॥੧॥

(ਪਤ੍ਰਾ ੧)

ਅੰਤ—ਗੁਰੂ ਸੁਤੇ ਪ੍ਰਕਾਸ, ਬੰਦਨ ਕਰੋ ਹਮੇਸ ਮੈ।
ਮਨ ਮੈ ਬਹੁਤ ਹੁਲਾਸ, ਤੁਛ ਮਤ ਹਰਿ ਦਿਆਲ ਮੁਝ ॥੧੪੮॥
ਦੋਹਰਾ ॥ ਸਤਿਗੁਰ ਦਿਆ ਸਮੁੰਦ ਹੈ, ਹਮ ਹੈ ਮੀਨ ਸਮਾਨ।
ਦਿਆਲ ਹਰੀ ਕਛੁ ਮਤ ਨਹੀਂ, ਸਤਿਗੁਰ ਕਰੋ ਧਿਆਨ ॥ ੧੫(੧੪੯॥)
ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। (ਪਤ੍ਰਾ ੧੩੨)

## ੧੬੬. ਪ੍ਰਜਾਯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੰ: ੫੮੮੪-੮੭

ਲੇਖਕ—ਬਾਬਾ ਸ਼ਿਆਮ ਸਿੰਘ ਜੀ।

ਆਕਾਰ—$8\frac{1}{4}''\times 13\frac{1}{2}''$, ਲਿਖਤ $7''\times 11\frac{3}{4}''$।

ਵੇਰਵਾ—ਸਫ਼ੇ ਜਿਲਦ ਪਹਿਲੀ ੫੧੭, ਜਿਲਦ ਦੂਜੀ ੫੦੬, ਜਿਲਦ ਤੀਜੀ ੫੬੪ ਜਿਲਦ ਚੌਥੀ ੫੦੭; ਕੁੱਲ ਜੋੜ-੨੦੯੪ ਸਫ਼ੇ; ਪ੍ਰਤੀ ਸਫ਼ਾ ੧੯-੨੦ ਸਤਰਾਂ; ਕਾਗ਼ਜ਼ ਵਿਲਾਇਤੀ ਹਰੀਆਂ ਲਕੀਰਾਂ ਵਾਲਾ; ਲਿਖਤ ਕਾਲੀ ਸਿਆਹੀ ਦੀ ਸਿੱਧੀ ਸਾਦੀ ਸ਼ਿਕਸਤਾ ਜਿਸ ਵਿਚ ਕਾਲੀ ਸਿਆਹੀ ਦੀਆਂ ਬਾਰੀਕ ਕਲਮ ਨਾਲ ਕੁਝ ਟਿਪਣੀਆਂ ਦੇ ਕੇ ਸੁਧਾਈਆਂ ਕੀਤੀਆਂ ਹੋਈਆਂ ਤੇ ਬਾਣੀ ਦੇ ਕ੍ਰਮ-ਅੰਕ ਅਤੇ ਸ਼ਲੋਕ ਆਦਿ ਕਈ ਥਾਵੇਂ ਲਾਲ ਤੇ ਨੀਲੀ ਪੈਨਸਿਲ ਨਾਲ ਲਿਖੇ ਹੋਏ; ਪੁਸਤਕ, ਜੋ ਸਾਧਾਰਣ ਤੇ ਮਜ਼ਬੂਤ ਰੰਗਦਾਰ ਕੱਪੜੇ ਨਾਲ ਸਜਿਲਦ ਕੀਤੀ ਹੋਈ ਹੈ, ਅੱਛੀ ਹਾਲਤ ਵਿਚ ਹੈ। ਇਹ ਪੁਸਤਕ ਸ੍ਰੀ ਰਾਗ ਤੋਂ ਸ਼ੁਰੂ ਹੋ ਕੇ ਰਾਗ ਮਾਲਾ ਉਪਰ ਖ਼ਤਮ ਹੁੰਦੀ ਹੈ ਤੇ ਇਕ ਵੇਰ ਛਪ ਵੀ ਚੁਕੀ ਹੈ।

ਸਮਾਂ—ਸਮਤ ੧੯੭੦ ਬਿ.। ਲਿਖਾਰੀ-ਭਾਈ ਮੰਨਾ ਸਿੰਘ, ਬਿਹੰਗਮ।
ਸਥਾਨ-ਡੇਰਾ ਬਾਬਾ ਸ਼ਿਆਮ ਸਿੰਘ ਜੀ, ਬਾਜ਼ਾਰ ਆਰਾ ਮੰਡੀ,

ਅੰਮ੍ਰਿਤਸਰ (ਪੰਜਾਬ)।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਪ੍ਰਯਾਇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ। ਸ੍ਰੀ ਰਾਗ ਮਹਲਾ ੧, ਪਉੜੀ ੧। ਹੇ ਮਤੀ ਦੇ ਭੂਲੇ ਕਲਜੁਗ! ਤੇਰਾ ਨਾਮ ਮਾਤ੍ਰ ਭੀ ਚੇਤੇ ਨਾ ਆਵੇ। (ਸਫ਼ਾ ੧)

ਅੰਤ—ਜਬਾਲੀਧਰ ਨਟ ੫ = ਔ ਜਲ ਧਾਰਾ ੬ = ਪੁਨਾ ਸੰਕਰ = ੭, ਸਿਆਮਾ = ੮ ਅਠਵਾ ਹੈ,੮ ਮੇਘ ਰਾਗ ਕੇ ਪੁਤ੍ਰਨ ਕੇ ਨਾਮ ਆਇਆ ਹੈ। ਖਸਟ ਰਾਗ ਉਨ = ਰਾਗੀਓ ਨੇ ਵਾ ਸਿਵੇ ਨੇ ਵਾ ਕ੍ਰਿਸਨ ਨੇ ਵਾ ਆਪ ਨੇ ਗਾਏ ਹੈਂ। ਸੰਗ ਰਾਗਨੀ ਤੀਸ = ੩੦ ਸਭੀ ਹੈ। ਸਭੇ ਰਾਗ ਪੁਤ੍ਰ ੧੮–੧੦ ਬੀਸ ੨੦ ਅਠਤਾਲੀ ਜੋੜੇ ਹੈ। ਸਸਾ ਆਦਿ ਸਸਾ ਅੰਤ ਕੋ। (ਇਤੀ) ਰਾਗ ਮਾਲਾ॥ ਸਾਵਨ ੧॥ (ਸਫ਼ਾ ੫੦੭)

## ੧੬੭. ਗੁਰੂ ਗ੍ਰੰਥ ਅਰਥ ਭਾਸ਼ ਪ੍ਰਕਾਸ਼ ਨੰ: ੩੩੭੭

ਲੇਖਕ—ਸਾਧੂ ਸੁਤੇ ਪ੍ਰਕਾਸ਼।

ਆਕਾਰ—7″ × $9\frac{1}{2}$″, ਲਿਖਤ $4\frac{3}{4}$″ × $7\frac{1}{2}$″।

ਵੇਰਵਾ—ਪਤ੍ਰੇ ੧੮੩ ਤੋਂ ੪੨੯ ਤਕ (੨੪੭), ਪ੍ਰਤੀ ਸਫ਼ਾ ੧੯–੨੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਚੌਕੋਰ ਲਕੀਰਾਂ ਵਾਲਾ; ਸ਼ਬਦਾਂ ਤੇ ਅਰਥਾਂ ਦੇ ਫ਼ਰਕ ਦੱਸਣ ਲਈ ੦ ਦੇ ਨਿਸ਼ਾਨ ਲਾਲ ਸਿਆਹੀ ਨਾਲ ਲਗਾਏ ਹੋਏ; ਪੁਸਤਕ ਸਜਿਲਦ, ਜੋ ਰਾਗ ਦੇਵ ਗੰਧਾਰੀ ਤੋਂ ਗੋਂਡ ਤਕ (ਪਤ੍ਰੇ ੧੮੩ ਤੋਂ ੪੨੯ ਤਕ) ਹੋਣ ਕਰ ਕੇ ਇਸ ਪੁਸਤਕ ਦਾ ਦੂਜਾ ਭਾਗ ਸਾਬਤ ਹੁੰਦੀ ਹੈ।

ਸਮਾਂ—ਪੁਸਤਕ ਇਕ ਸੌ ਸਾਲ ਪੁਰਾਣੀ ਜਾਪਦੀ ਹੈ। ਲਿਖਾਰੀ–ਨਾ ਮਾਲੂਮ।

ਆਰੰਭ—(ਹਦਾਇਤ) ਗੁਰੂ ਗ੍ਰੰਥ ਅਰਥ ਭਾਸ ਪ੍ਰਕਾਸੁ। ਇਕ ਬਿੰਦੀ ਪ੍ਰਿਯਾ ਦੀ। ਹੈ। ਦੋਇ ਬਿੰਦੀਆਂ ਅਧਜਾਹਾਰ ਦੀਆਂ ਹੈ।

(ਮੂਲ ਪਾਠ) ੧ ਓ ਸਤਿ ਨਾਮੁ। ਰਾਗ ਦੇਵ ਗੰਧਾਰੀ ਮ: ੪ ਬਨੇ: ਫਬੇ ਹੈਂ। ਲਾਗੇ: ਲਗਾਵਣੇ ਕਰਿ, ਵਾ, ਲਾਗੇ ਜਬ। (ਪਤ੍ਰਾ ੧੮੩)

ਅੰਤ—ਅਨਿਕ:ਪ੍ਰਕਾਰ ਕੇ ਦਿਜ ਸਾਧਾ ਕੋ ਛਦੁ। ਮੰਡਪਿ: ਦਾਨ ਕਰੈ ਤੇ ਸੋਭਾ ਪਾਵੈ। ਸਾਂਢੇ: ਸਵਾਰੇ। ਹਾਂਰੈ: ਹੰਢਦਾ ਫਿਰੇ। ਪਾਹਾਰਾ: ਪਸਾਰਾ ਵਾ ਪਸਾਰੇ ਮੇ। ਸਿਧਾਰਿਆ: ਗਇ(ਆ)॥ ੨॥ ੪੯॥ ਜੋੜ॥ ਗੋਂਡ ਪੂਰਨ ਹੋਆ। (ਪਤ੍ਰਾ ੪੨੯)

ਇਹ ਪੁਸਤਕ ਮੁਕੰਮਲ ਰੂਪ ਵਿਚ, ਗੁਰੂ ਨਾਨਕ ਸੰਮਤ ੪੨੯ ਵਿਚ, ੨੦×੩੦/੮ ਸਾਈਜ਼ ਦੇ ੧੪੪੦ ਸਫ਼ਿਆਂ ਉਤੇ ਇਕ ਵੇਰ ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚੋਂ 'ਪ੍ਰਯਾਇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਨਾਂ ਹੇਠ ਛਪ ਚੁੱਕੀ ਹੈ। (ਦੇਖੋ, ਸਿੱਖ ਰੈਫ਼੍ਰੈਂਸ ਲਾਇਬਰੇਰੀ ਵਿਚੋਂ ਪੰਜਾਬੀ ਪੁਸਤਕ ਨੰ: ੪੭੭੯)।

## ੧੬੮. ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ — ਨੰ: ੬੯੦੪

**ਲੇਖਕ**—ਗਿਆਨੀ ਚੰਦਾ ਸਿੰਘ।

**ਆਕਾਰ**—$6\frac{3}{4}'' \times 9\frac{3}{4}''$, ਲਿਖਤ $5'' \times 8\frac{1}{4}''$।

**ਵੇਰਵਾ**—ਪਤ੍ਰੇ ੨੧੯; ਪ੍ਰਤੀ ਸਫ਼ਾ ੨੦ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਪਰ ਸਾਧਾਰਣ; ਹਾਸ਼ੀਆ ਸਾਦਾ ਬਿਨਾਂ ਲਕੀਰਾਂ ਦੇ; ਮੁੱਢਲੇ ਪਤ੍ਰਿਆਂ ਦੀ ਸਿਆਹੀ ਸਿਲ੍ਹ ਦੇ ਕਾਰਣ ਖਿੰਡੀ ਹੋਣ ਕਰ ਕੇ ਪਤ੍ਰਾ ੨੩ ਤਕ ਕਈ ਥਾਂਵੀਂ ਸ਼ਬਦ ਸਪਸ਼ਟ ਨਹੀਂ ਪੜ੍ਹੇ ਜਾਂਦੇ; ਵਿਚਕਾਰੋਂ ਕੁਝ ਪਤ੍ਰੇ ਕਿਤੇਂ ਕਿਤੇਂ ਫਟੇ ਹੋਏ ਵੀ ਹਨ; ਪੁਸਤਕ ਸਜਿਲਦ, ਜੋ ਸ੍ਰੀ ਰਾਗ ਤੋਂ ਸ਼ੁਰੂ ਹੁੰਦੀ ਹੈ ਤੇ ਅੱਛੀ ਹਾਲਤ ਵਿਚ ਹੈ।

**ਸਮਾਂ**—ਲਿਖਤ ੮੦ ਕੁ ਵਰ੍ਹੇ ਪੁਰਾਣੀ ਹੈ। **ਲਿਖਾਰੀ**—ਨਾ ਮਾਲੂਮ।

**ਆਰੰਭ**—੧ ਓ ਸਤਿਗੁਰ ਪ੍ਰਸਾਦਿ। ਰਾਗ ਸਿਰੀ ਰਾਗ ਮਹਲਾ ੧। ਅਵ ਚਉ ਦੇਖ ਕੇ ਆਨੰਦ ਆਵੈ। ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵੈ ਨਾਉ। (ਪਤ੍ਰਾ ੧)

**ਅੰਤ**—ਰਾਗ ਦਾ ਪੁਤ੍ਰ ਗੁਨ ਗਨੀ, ਗੁਨਾ ਕਰਕੇ ਜੋ ਗੁਨੀ ਹੈ। (ਪਤ੍ਰਾ ੨੧੩)

ਇਸ ਤੋਂ ਅੱਗੇ ਪਤ੍ਰਾ ੨੧੭ ਤਕ ਸ੍ਰੀ ਗੁਰੂ ਗ੍ਰੰਥ ਜੀ ਦੀਆਂ ਨੌ ਧੁਨਾਂ ਦਾ ਸੰਖੇਪ ਇਤਿਹਾਸਿਕ ਵੇਰਵਾ ਤੇ ਫੇਰ ਪਤ੍ਰੇ ੨੧੮-੧੯ ਪਰ ਭਾਈ ਮਨੀ ਸਿੰਘ ਤੋਂ ਲੈਕੇ ਗਿਆਨੀ ਚੰਦਾ ਸਿੰਘ ਤਕ ਸੰਪ੍ਰਦਾਈ ਗਿਆਨੀਆਂ ਦਾ ਹਾਲ ਦਿੱਤਾ ਹੈ, ਜੋ ਪਰੰਪਰਾ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਪੜ੍ਹਦੇ-ਪੜ੍ਹਾਉਂਦੇ ਆਏ ਹਨ।

## ੧੬੯. ਪ੍ਰਯਾਯ ਗੁਰੂ ਗ੍ਰੰਥ ਸਾਹਿਬ ਜੀ ਕੇ — ਨੰ: ੬੧੨੩

**ਲੇਖਕ**—ਨਾ ਮਾਲੂਮ।

**ਆਕਾਰ**—$6\frac{3}{4}'' \times 9\frac{1}{4}''$, ਲਿਖਤ $4\frac{3}{4}'' \times 7\frac{1}{2}''$।

ਵੇਰਵਾ—ਪਤ੍ਰੇ ੧੮੬; ਪ੍ਰਤੀ ਸਫ਼ਾ ੨੧—੨੩ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਕੁਝ ਉਕਾਈਆਂ ਹੜਤਾਲ ਫੇਰ ਕੇ ਜਾਂ ਬਾਹਰ ਹਾਸ਼ੀਏ ਉਤੇ ਹੋਰ ਕਲਮ ਨਾਲ ਸੋਧੀਆਂ ਹੋਈਆਂ, ਪੁਸਤਕ ਸਜਿਲਦ ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੧੩ ਬਿ. ਨਕਲ-ਸੰਮਤ ੧੯੧੭ ਬਿ: । ਲਿਖਾਰੀ-ਨਾ ਮਾਲੂਮ । ਸਥਾਨ-ਸੁਧਾਸਰ (ਅਮ੍ਰਿਤਸਰ) ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਬ ਗੁਰੂ ਗ੍ਰੰਥ ਸਾਹਬ ਜੀ ਕੇ ਪ੍ਰਿਯਾਇ ਲਿਖਯਤੇ । ਔ ਕੇਚਿਤ ਸਬਦ ਕੀ ਸੰਗਤਿਔ ਕੇ ਚਿਤ ਉਥਾਨਕਾ ਲਿਖਯਤੇ । ਪ੍ਰਿਥਮ ਜਪੁਜੀ ਕੋ ਲਿਖਯਤੇ । ੧ ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ । ਔਰ ਸਾਸਤ੍ਰ ਵਿਖੇ ਇਕਰ ਲਿਖੇ ਨਿਹੀ ਹੈ ਔਰ ਗੁਰੂ ਜੀ ਯਾ ਹੇਤੁ ਕਰ ਲਿਖਿਯਾ ਹੈ ।... (ਪਤ੍ਰਾ ੧)

ਅੰਤ—...ਤਾਲ ਤਾਲ ਨਾਲ ਮਿਲਾ ਕੇ ਸਰਸ ਅਧਕ ਭਾਰਜਾ ਇਸਤ੍ਰੀਆਂ ਆਹਜਾ ਬੁਧਿਵਾਨ ਆਇਹਿ ਰਾਗ ਦਾ ਪਤ੍ਰ ਗੁਨਗੁਨੀ, ਗੁਨਾ ਕਰ ਕੇ ਜੋ ਗੁਨੀ ਹੈਨ । ਪ੍ਰਯਾਇ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨੰ । ਸੁਭ ਭਯਾਤ ।
ਸ੍ਰੀ ਵਾਹਗੁਰੂ ਜੀ ਸਹਾਇ । ਫੁ । ਭੁਲਚੁਕ ਬਖਸਣੀ ਹਰਿ ਹਰਿ ਹਰਿ ।
ਸੰਮਤ ਸੰਨ ਸ ਨਿਧਹਿ ਸਸਿ, ਫਾਗਨ ਮਾਸ ਸੁਜਾਨ ।
ਪੜ੍ਹੈ ਸੁਨੈ ਜੋ ਪ੍ਰੀਤਿ ਕਰਿ, ਤਾ ਕੋ ਹੋਇ ਕਲਿਆਨ ॥੧੯੧੩॥
ਰਿਖਿ ਆਤਮ ਗ੍ਰਹ ਸਸਿ ਕਹੇ ਭਾਦਵ ਮਾਸ ਬਖਾਨ ।
ਪ੍ਰਾਰੰਭ ਡਿਰੀਆਲਮੋ ਸੁਧਾਸਰੇ ਇਤਿ ਮਾਨ ॥੧॥
ਗੁਰੂ ਬੈਨ ਗੰਭੀਰ ਨਿਧਿ ਵਜੰਧੀ ਚੀਟ ਸਮਾਨ ।
ਕਿਮ ਸਮ੍ਰਥ ਲਿਖਨੇ ਅਹੈ ਭੂਲ ਚੂਕ ਬਖਸਾਨ ॥੨॥
ਸ੍ਰੀ ਵਾਹਗੁਰੂ ਜੀ ਸਹਾਇ । (ਪਤ੍ਰਾ ੧੮੬)

## ੧੭੦. ਪ੍ਰਯਾਯ ਗੁਰੂ ਗ੍ਰੰਥ ਸਾਹਿਬ ਜੀ ਕੇ — ਨੰ: ੬੧੧੭

ਲੇਖਕ—ਨਾ ਮਾਲੂਮ ।

ਆਕਾਰ—$6\frac{1}{2}'' \times 5\frac{1}{2}''$, ਲਿਖਤ $4\frac{3}{4}'' \times 4\frac{1}{4}''$ ।

ਵੇਰਵਾ—ਪਤ੍ਰੇ ੭੧; ਪ੍ਰਤੀ ਸਫ਼ਾ ੧੨ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਉਕਾਈਆਂ ਹਾਸ਼ੀਏ ਉਤੇ ਹੋਰ ਕਲਮ ਨਾਲ ਸੋਧੀਆਂ ਹੋਈਆਂ; ਅੰਤ ਵਿਚ ਕਿਤੇ ਕਿਤੇ ਰਾਗਾਂ ਦੇ ਪਤੇ ਦੇਣ

ਲਈ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਸਾਧਰਣ ਹਾਲਤ ਵਿਚ ਹੈ। ਇਹ ਪ੍ਰਜਾਯ ਚੂੰਕਿ ਭੱਟਾਂ ਦੇ ਸਵੈਯਾਂ ਤਕ ਹੀ ਸੀਮਿਤ ਹਨ ਤੇ ਅਗਲੀਆਂ ਬਾਣੀਆਂ ਬਾਰੇ ਕੁਝ ਨਹੀਂ ਲਿਖਿਆ, ਜਿਸ ਕਰ ਕੇ ਪੁਸਤਕ ਅਧੂਰੀ ਹੈ।

ਸਮਾਂ—ਪੁਸਤਕ ਸੌ ਕੁ ਸਾਲ ਪੁਰਾਣੀ ਜਾਪਦੀ ਹੈ। ਲਿਖਾਰੀ-ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਜਪੁ। ਸੁਮੇਰ ਪਰਬਤ ਉਪਰ ਸਿਧਾ ਨਾਲ ਹੋਆ। ਸਰਾ ਗੁਣਾ ਕੇ ਗਾਹ, ਗਣਾ ਕੇ ਸਮੁੰਦੁ। ਭਿਖ ਜੋਨੀ। ਭਵੇ ਫਿਰਨਾ। ਜੇੜਾ ਕੋਈ ਮੰਨਦਾ ਹੈ ਸੋਈ ਜਾਣਦਾ ਹੈ। ਸੁਆਲਿਉ ਸੁੰਦਰ। ਕੂਤ ਕਾਢੂ। ਕਵਾਉ ਬਾਣੀ, ਓਅੰ ਧੁਨਿ। ਕੁਦਰਤਿ ਸਕਤਿ। ਵਾਰਿਆ ਨ ਜਾਵਾ, ਵਰਨਿਆ ਨਾਹੀ ਜਾਤਾ। ਏਕ ਵਾਰ, ਏਕ ਰੋਮ। (ਪਤ੍ਰਾ ੧)

ਅੰਤ—ਬਾਰੰਤਰ ਪੂਰੀ ਪੜੀ, ਬਾਹਰ ਅੰਤਰ। ਬਾਸਨਾ ਤੇ ਬਾਹਰੋ ਪੈ ਦੇਖੀਅਤ ਧਾਮ ਸਿਉ, ਬਾਸਨਾ ਤੇ ਬਾਹਰ ਹੈਂ, ਬਹੁਰੋ ਦੇਖੀਤ ਹੈ ਗ੍ਰਿਹਸਤੀ। ਹਰਿਬੰਸੁ ਭਟੁ ੧੬।

ਇਸ ਤੋਂ ਅੱਗੇ ਇਸ ਪੁਸਤਕ ਦੇ ਪਤ੍ਰੇ ਨਹੀਂ ਹਨ; ਜਿਸ ਕਰ ਕੇ ਇਹ ਨ ਮੁਕੰਮਲ ਹੈ।

## ੧੭੧. ਭਗਤਾਂ ਦੀ ਬਾਣੀ ਦੇ ਪ੍ਰਜਾਯ ਨੰ: ੬੫੬੦

ਲੇਖਕ—ਬੁੱਢਾ ਸਿੰਘ, ਸੋਢੀ।

ਆਕਾਰ—$8\frac{1}{4}'' \times 13\frac{1}{4}''$ ਲਿਖਤ $7\frac{1}{4}'' \times 12\frac{1}{4}''$।

ਵੇਰਵਾ—ਸਫੇ ੬੦੨; ਪ੍ਰਤੀ ਸਫ਼ਾ ੨੪-੪੨ ਸਤਰਾਂ; ਕਾਗ਼ਜ਼ ਵਿਲਾਇਤੀ; ਲਿਖਤ ਸਿੱਧੀ ਸਾਦੀ, ਜੋ ਅਨੇਕ ਥਾਵੀਂ ਅਸ਼ੁੱਧੀਆਂ ਨਾਲ ਭਰੀ ਹੋਈ ਹੈ; ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਸ਼ਬਦਾਂ ਦੀ ਗਿਣਤੀ ਨਾਲ ਸੰਬੰਧ ਰੱਖਣ ਵਾਲੇ ਹਿੰਦਸੇ ਲਾਲ ਸਿਆਹੀ ਨਾਲ ਰੰਗੀਨ ਕੀਤੇ ਹੋਏ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—ਸੰਮਤ ੧੯੭੧ ਬਿ:, ਗੁਰੂ ਨਾਨਕ ਸ਼ਾਹੀ ਸੰਮਤ ੪੪੫; ਲਿਖਾਰੀ-ਲੇਖਕ ਖ਼ੁਦ। ਸਥਾਨ-ਚਕ ਨੰ: ੪੪੫, ਤਹਿਸੀਲ ਸਮੁੰਦ੍ਰੀ, ਜਿਲਾ ਲਾਇਲਪੁਰ (ਪੰਜਾਬ-ਹੁਣ ਪਾਕਿਸਤਾਨ)।

ਆਰੰਭ—੧ ਓ ਸਤਗੁਰ ਪ੍ਰਸਾਦਿ। (ਥ ਵੇਰ)

ਪੂਰਬ ਚਾਰ ਗੁਰੋ ਕੇ ਬਚਨੋ ਸਹਿਤ, ਅਪਨੇ ਬਚਨੋ ਸੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਮੁਕਤੀ ਕੀ ਇਛਾ ਵਾਲੇ ਅਧਿਕਾਰੀ ਜਨੋ ਕੋ ਗਿਆਨ ਕੇ ਲਾਭ ਹੇਤ ਜੋ ਉਪਦੇਸ਼ ਕੀਆ, ਅਬ ਪੁਨਾ ਉਸੀ ਉਪਦੇਸ ਕੋ ਦ੍ਰਿਢ ਕਰਨੇ ਹੇਤ ਭਕਤੋਂ ਕੇ ਨਾਮ ਸੇ ਉਪਦੇਸ ਕਰੇ ਹੈ। (ਸਫ਼ਾ ੧)

ਅੰਤ—ਤਬ ਪੂਰਾ ਮੇਰਾ ਕਹਿਆ ਉਪਦੇਸ ਯਾਦ ਰਖ ਕੇ ਹਿਅਉ ਹਿਰਦਾ ਭਾਵ ਚਿਤ ਨਾ ਭੰਗ ਕਰਨਾ ਕਾਹੂ ਪੁਰਖ ਕਾ। ਯਹ ਧਾਰਨਾ ਰਖੋਗੇ ਤਬ ਤੁਮ ਕੋ ਅਵਸਜ ਪਤਿ ਮਿਲ ਜਾਵੇਗਾ। ਮਿਲਨੇ ਮੇ ਕਿੰਚਤ ਬਲੰਬ ਨਹੀਂ ਹੋਵਗਾ।੧੩੦॥ ਭਗਤੋਂ ਕੇ ਸਬਦੋਂ ਕੇ ਅਰਥ ਲਿਖੇ ਸਿਧਾਂਤ ਰੂਪ ਜਾਣਕੇ, ਪਦਾਰਥ ਦਾਤਾ ਜਾਣਕੇ ਬੁਢਾ ਸਿੰਘ ਜੀ ਸੋਡੀ ਨੇ ਸੰਮਤ ੧੯੭੦ ਮਿਤੀ ਫਗਣ ਦਿਨ, ਚਕ ੪੪੫ ਵਿਸਮੇ ਜਵਾ ਨਗਰ ਸਪਾਵਟ ਪੁਰ ਵਿਚ। ਦਸਖਤ ਬੁਢਾ ਸਿੰਘ ਸੋਡੀ।... (ਸਫ਼ਾ ੬੦੨)

## ੧੭੨. ਪ੍ਰਾਣ ਸੰਗਲੀ

ਨੰ: ੬੧੧੬

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ।

ਆਕਾਰ—6″×6″, ਲਿਖਤ 5″×5″।

ਵੇਰਵਾ—ਪਤ੍ਰੇ ਤਤਕਰੇ ਦੇ ੫ ਤੇ ਮੂਲ ਪੁਸਤਕ ਦੇ ੫੦੦; ਪ੍ਰਤੀ ਸਫ਼ਾ ੧੧-੧੨ ਸਤਰਾਂ ਕਾਗਜ਼ ਦੇਸੀ; ਲਿਖਤ ਬੜੀ ਪੁਰਾਣੀ, ਜਿਸ ਵਿਚ ਕੰਨਿਆਂ ਦੀ ਥਾਂਵੇਂ ਅਨੇਕ ਥਾਵੀਂ ਬਿੰਦੀਆਂ ਹੀ ਲੱਗੀਆਂ ਹੋਈਆਂ ਹਨ ਜੋ ਗੁਰਮੁਖੀ ਦੇ ਮੁੱਢਲੇ ਵਿਕਾਸ ਦਾ ਪਤਾ ਦੇਂਦੀਆਂ ਹਨ; ਪਤ੍ਰੇ ਕਈ ਥਾਵੇਂ ਨਵੇਂ ਸਿਰੇ ਚੇਪੀਆਂ ਲਾ ਕੇ ਮੁਰੰਮਤ ਕੀਤੇ ਹੋਏ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ, ਪਰ ਅੰਤਲੇ ਪਤ੍ਰੇ ਤੋਂ ਪਤਾ ਲਗਦਾ ਹੈ ਕਿ ਇਸ ਵਿਚ ਬਿਹੰਗਮ ਬਾਣੀ ੩੫ ਸ਼ਲੋਕਾਂ ਦੀ ਵਿਆਖਿਆ ਨਹੀਂ ਹੈ ਤੇ ਅੰਤਲੇ ਪਤ੍ਰੇ ਗੁਮ ਹਨ, ਜਿਸ ਕਰਕੇ ਇਹ ਪ੍ਰਤੀ ਅਧੂਰੀ ਹੈ।

ਸਮਾਂ—੧੭ਵੀਂ ਸਦੀ ਬਿ.। ਲਿਖਾਰੀ—ਨਾ ਮਾਲੂਮ।
ਸਥਾਨ—ਨਾ ਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਲਿਖਤੰ ਪ੍ਰਾਨ ਸੰਗਲੀ, ਸੁੰਨ ਮਹਲ ਕੀ ਬਥਾ। ਨਿਰੰਕਾਰ ਕਾ ਧਿਆਨੁ, ਗੁਹਜੀ ਬਾਣੀ, ਬਾਬੇ ਕਾ ਬੋਲਣਾ, ਪ੍ਰਾਣ ਪਿੰਡ ਕਾ ਮਥੰਤ, ਸਮੁੰਦ੍ਰ ਕੇ ਪਾਰਿ ਹੋਈ। ਰਾਜੇ ਸਿਵ ਨਾਭ ਸਾਥਿ। ਤਦਹੂ ਬਾਬਾ ਪਵਨ ਅਹਾਰੀ ਥਾ। (ਪਤ੍ਰਾ ੧)

ਅੰਤ—ਸਦਾ ਬਿਹੰਗਮ ਰਹਿ ਤੇ ਲਿਵ ਲਾਇ।
ਨਾਨਕ ਅੰਮ੍ਰਿਤ ਫਲ ਅਬ ਖਾਇ ॥੧੨॥ (ਪਤ੍ਰਾ ੫੦੦)

ਇਸ ਪੁਸਤਕ ਵਿਚ ਵਿਸ਼ੇ-ਕ੍ਰਮ ਦੇ ਅਨੁਸਾਰ ਹੇਠ ਲਿਖੇ ਧਿਆਉ ਅਥਵਾ ਬਾਣੀਆਂ ਪ੍ਰਾਣ ਸੰਗਲੀ ਦੀਆਂ ਹਨ—

(੧) ਧਿਆਉ ਨਾਮ ਕਾ ਪਤ੍ਰੇ ੧-੭, (੨) ਧਿਆਉ ਸੁੰਨ ਕਾ ੭-੧੮, (੩) ਧਿਆਉ ਹਟਾ ਕਾ ੧੯-੪੦ (੪) ਧਿਆਉ ਨਾੜੀ ਕਾ ੪੦-੪੪, (੫) ਧਿਆਨ ੪੪-੪੫, (੬) ਜੁਗਤੀ ੪੫-੪੭, (੭) ਕੁੰਗ ੪੭-੬੬, (੮) ਮਹਲ ੬੬-੬੮, (੯) ਚਾਰ ਬਾਹੀ ੬੯, (੧੦) ਰਾਗ ਸੂਹੀ ਤਤ ੬੯-੭੪, (੧੧) ਚਲਿਤ੍ਰ ਅਨੰਤਾ ੭੪-੭੯, (੧੨) ਦੀਪ ੭੮-੮੧, (੧੩) ਪਰਬਤ ੮੧-੮੪, (੧੪) ਖੰਡ ੮੪-੮੭, (੧੫) ਦੁਆਰ ੮੭-੯੦, (੧੬) ਭਵਨ ੯੦-੯੬, (੧੭) ਆਤਮ ਪ੍ਰਬੋਧ ੯੬-੧੨੨, (੧੮) ਧਿਆਉ-ਜੋਬਨ-ਬ੍ਰਿਧ-ਅਵਸਥਾ ੧੨੩-੩੪; (੧੯) ਨਿਰਜੋਗ ਭਗਤਿ ੧੩੪-੫੧, (੨੦) ਮੁਕਤਿ ਧਿਆਨ ੧੫੧-੭੦, (੨੧) ਜੋਗ ਬੈਰਾਗ ਜੁਗਤਿ ੧੭੦-੯੬, (੨੨) ਰਤਨ ਮਾਲਾ ੧੯੬-੨੦੮, (੨੩) ਜੋਗ ਰੰਗ ਮਾਲਾ (ਸਿੱਧ ਗੋਸ਼ਟਿ ਵੱਡੀ) ੨੦੮-੩੧, (੨੪) ਆਤਮ ਪ੍ਰਬੋਧ ੨੩੧-੪੯; (੨੫) ਰਾਗ ਆਸਾ ਧਿਆਉ-ਜੋਗ ਬੈਰਾਗ ੨੪੯-੬੩, (੨੬) ਰਾਗ ਮਾਰੂ ਧਿਆਉ-ਨਿਰਜੋਗ ਭਗਤਿ ੨੬੩-੬੮, (੨੭) ਰਾਗ ਮਾਰੂ ਸਹੰਸ੍ਰ ਨਾਮਾ ਸੋਲਹਾ ੨੬੯-੮੦, (੨੮) ਰਾਗ ਮਾਲੀ ਗਉੜਾ ਧਿਆਉ ਨਿਹਸੰਸਨੀ ੨੮੦-੮੩, (੨੯) ਧਿਆਉ ਰਤਨ ਮਾਲਾ (ਦੂਜੀ) ੨੮੩-੮੮, (੩੦) ਧਿਆਉ ਦਸਾਂ ਅਵਤਾਰਾਂ ਕਾ ੨੮੯-੩੦੧, (੩੧) ਜੁਗਾਵਲੀ ੩੦੧-੧੩, (੩੨) ਰਾਗ ਰਾਮਕਲੀ ਓਅੰਕਾਰ ਦਖਣੀ ਵੱਡਾ ੩੧੩-੩੧, (੩੩) ਧਿਆਉ ਨਿਰਬਾਣ ਕਾ ੩੩੧-੪੨, (੩੪) ਰਾਗ ਸੂਹੀ ਧਿਆਉ ੧੪੨-੫੯, (੩੫) ਰਾਗ ਗਉੜੀ ਪੂਰਬੀ ਧਿਆਉ ੩੫੯-੬੭, (੩੬) ਧਿਆਉ ਜੋਗ ਬੈਰਾਗ-ਸਚਖੰਡ ਕੀ ਜੁਗਤਿ ੩੬੭-੭੪, (੩੭) ਵਾਰ ਮਾਲਕੋਸ ਕੀ ੩੭੪-੮੭, (੩੮) ਧਿਆਉ ਰੰਗ ਮਾਲਾ (ਰਾਗ ਮਾਲੀ ਗਉੜਾ) ੩੮੭-੪੦੧, (੩੯) ਰਾਗ ਮਾਰੂ ਧਿਆਉ ੪੦੧-੦੭, (੪੦) ਧਿਆਉ ਸਬਬ ਗੁਣੀ ੪੦੭-੧੮, (੪੧) ਧਿਆਉ ਅਸ਼ਟਪਦੀ ੪੧੮-੨੭, (੪੧) ਧਿਆਉ ਪ੍ਰਾਨ ਸੰਗਲੀ ਕਾ ੪੨੭-੩੯, (੪੨) ਧਿਆਉ ਅਸ਼ਟੰਗ ਜੋਗ ੪੩੯-੫੮, (੪੩) ਗੋਸ਼ਟਿ ਆ ਤਮੇ

ਪਰਮਾਤਮੇ ਕੀ ੪੫੯-੭੧; (੪੪) ਗੋਸਟਿ ਬਾਬੇ ਨਾਨਕਿ ਨਿਰੰਕਾਰ ਸਾਥਿ ਕੀਤੀ ੪੭੧-੮੩, (੪੫) ਧਿਆਉ ਜੋਗ ਉਪਦੇਸ਼ ਕਾ ੪੮੩-੯੬ ਅਤੇ (੪੬) ਧਿਆਉ ਬਿਹੰਗਮ ਬਾਣੀ ਕਾ ੪੯੬-੫੦੦ ।

੧੭੩. ਬਿਹੰਗਮ ਬਾਣੀ (ਸ਼ਲੋਕ ਰਾਮ-ਕਬੀਰ ਜੀ ਆਦਿ ਸਮੇਤ) ਨੰ: ੬੮੮੫

**ਲੇਖਕ**—ਨਾ ਮਾਲੂਮ ।

**ਆਕਾਰ**—10″×7½″, ਲਿਖਤ 7½″×6″ ।

**ਵੇਰਵਾ**—ਪਤ੍ਰੇ ਮੁੱਢ ਵਿਚ ਫੁਟਕਲ ਸਾਖੀ ਦੇ ੪, ਬਿਹੰਗਮ ਬਾਣੀ ੧-੩੩, ਸ਼ਲੋਕ ਰਾਮ- ਕਬੀਰ ਜੀ ਕੇ ੩੨-੪੧, ਜੋਗ ਵਸਿਸ਼ਟ ਕੀ ਭਾਖਾ (ਭਗਤ ਛੱਜੂ) ੪੧-੫੧, ਗੋਸ਼ਟਾਂ ਮਿਹਰਵਾਨ ਜੀ ਦੀਆਂ ੫੧-੭੫, ਸ਼ਲੋਕ ਫਰੀਦ ਜੀ ਕੇ ੭੫-੮੦, ਨਸੀਹਤ ਨਾਮਾ (ਗੁਰੂ ਨਾਨਕ) ੮੪-੮੧, ਹਾਜ਼ਰ ਨਾਮਾ (ਗੁਰੂ ਨਾਨਕ) ੮੧-੮੨; ਪਾਕ ਨਾਮਾ (ਗੁਰੂ ਨਾਨਕ) ੮੩-੮੪, ਸ਼ਲੋਕ ਮਹਲਾ ੧ ਬਾਇ ਆਤਸ ਆਬਿ ੮੨-੮੪, ਰਾਮਕਲੀ ਸਦੁ ਮਹਲਾ ੩. ਪਤ੍ਰੇ ੮੪ - ੮੫, ਮਹਲਾ ੯ ਦੇ ਸ਼ਬਦ-ਸ਼ਲੋਕ ੮੫-੯੫, ਸੁਖ਼ਨ ਫ਼ਕੀਰੀ ਦੇ ੯੫ - ੧੦੧, ਬਚਨ ਬਜੀਦ ਆਦਿ ਕੇ ੧੪੧-੪੫; ਕੁੱਲ ਪਤ੍ਰੇ ੧੪੯; ਪ੍ਰਤੀ ਸਫ਼ਾ ੧੭ ਸਤਰਾਂ; ਕਾਗਜ਼ ਦੇਸੀ ਖ਼ਸਤਾ, ਲਿਖਤ ਸਿੱਧੀ ਸਾਦੀ ਤੇ ਅਸ਼ੁੱਧ;ਪਤ੍ਰੇ ੪੯ ਤੋਂ ੬੩ ਤਕ ਸਿਉਂਕ ਲੱਗਣ ਕਰਕੇ ਵਿਚਕਾਰੋਂ ਕਿਤਨੇ ਹੀ ਥਾਵਾਂ ਤੋਂ ਉਡੇ ਹੋਏ ਜਿਸ ਕਰਕੇ ਲਿਖਤ ਪੜ੍ਹੀ ਨਹੀਂ ਜਾਂਦੀ; ਲਿਖਤ ਦੀ ਖ਼ੂਬਸੂਰਤੀ ਲਈ ਕਈ ਥਾਂਵੀਂ ਲਾਲ ਸਿਆਹੀ ਵਰਤੀ ਹੋਈ; ਹਾਸ਼ੀਆ ਸਾਦਾ ਲਾਲ ਲਕੀਰਾਂ ਵਾਲਾ; ਬਿਹੰਗਮ ਬਾਣੀ ਦੇ ਪਹਿਲਾਂ ਮੁੱਖ ਸਫ਼ਾ -ਧਾਰਣ ਤੌਰ ਤੇ ਲਾਲ—ਕਾਲੀ ਸਿਆਹੀ ਨਾਲ ਚਿਤ੍ਰਿਆ ਹੋਇਆ; ਪੁਸਤਕ ਸਜਿਲਦ, ਪਰ ਹਾਲਤ ਖ਼ਸਤਾ ਹੈ ।

**ਸਮਾਂ**—ਸੰਮਤ ੧੯੨੭ ਬਿ. । ਲਿਖਾਰੀ—ਲੱਖਮੀ ਦਾਸ, ਖਤ੍ਰੀ । ਸਥਾਨ—ਬਿਰੰਨ ਖੇਲ (ਸੂਬਾ ਸਰਹੱਦ ?) ।

ਆਰੰਭ—(ਮੁੱਢਲੇ ੪ ਪਤ੍ਰੇ ਫੁਟਕਲ ਅਧੂਰੀ ਸਾਖੀ ਦੇ ਛੱਡ ਕੇ) ੧ਓਅੰਕਾਰ ਸ੍ਰੀ ਸਤਿਗੁਰੂ ਪ੍ਰਸਾਦ...ਪੋਥੀ ਲੇਖੀ ਲਖਮੀ ਦਾਸ ਭਡੂਲੇ ਆਸਰ ਭਗਵਾਨ ਦੇ ਨਾਲ ਤਥਾ ਸਤਿਗੁਰੂ ਦੇ ਨਾਲ । ਭੁਲਅ ਚੋਕਾ ਤੂੰ ਬਖਸੰਦ ਸ੍ਰੀ ਨਾਰਯੇਣ ਜੀ। ਰਾਗ ਰਾਮ ਕਲੀ ਧਿਆਉ ਬਿਹੰਗਮ ਕਾ ਮਹਲਾ ੧ । ਤਦਿ ਧਰਤੀ ਆਕਾਸ ਕਿਛੁ ਨਾ ਸੀ। ਚੰਦ ਸੂਰਜ ਭੀ ਨਾ ਸੀ। ਇਕ ਨਿਰੰਕਾਰ ਨੇਆਰ ਸੀ । (ਪਤ੍ਰਾ ੧)

ਅਤ—ਬਚਨ ਸਪੂਰਨ ਮਨ ਮਹਿ ਧਰਹੁ।
ਕਰਮ ਅਕਰਮ ਪੇਖਿ ਅਜਰੁ ਜਰਹੁ।
ਹੋਇ ਨਿਰਲੰਭ ਸਬਦ ਕਮਾਵੈ।
ਨਾਨਕ ਤਤੁ ਬਿਹੰਗਮ ਪਾਵੈ ॥੨੫॥
ਬਿਹੰਗਮ ਬਾਣੀ ਪੂਰਨੁ ਹੋਈ। (ਪਤ੍ਰਾ ੩੨)

## (ਅ) ਸ਼ਲੋਕ ਰਾਮ-ਕਬੀਰ ਜੀ ਕੇ

ਆਰੰਭ—੧ਓ ਸਤਿਗੁਰੂ ਪ੍ਰਸਾਦਿ। ਸਲੋਕ ਰਾਮ ਕਬੀਰ ਜੀ ਕੇ। ਅਥ ਪ੍ਰੇਮ ਕੋ ਅੰਗ ਪਹਲਾ। ਰਾਮ-ਕਬੀਰ;

ਪ੍ਰੇਮ ਬਿਨਾ ਪੀਜਨ ਨਹੀਂ, ਅਰ ਬਿਨਾ ਬਿਰਹੋ ਬੈਰਾਗ,
ਬਿਨ ਸਤਿਗੁਰ ਕੈਸੇ ਮਿਟੈ, ਮਨਿ ਮਨਸਾ ਕੇ ਦਾਗ ॥੧॥
ਰਾਮ ਕਬੀਰ ਪ੍ਰੇਮ ਸੁਰਈ ਸੋ ਪੀਏ, ਸੀਸ ਦਛਨਾ ਦੇਹ।
ਲੋਭੀ ਸੀਸ ਨ ਦੇਇ ਸਕੇ ਕਿਆ ਨਾਮ ਪ੍ਰੇਮ ਕਾ ਲੇਇ ॥੨॥
(ਪਤ੍ਰਾ ੩੨)

ਅੰਤ—ਰਾਮ ਕਬੀਰ ਪਾਪਣ ਮਹਿਗੀ ਮਿਲੈ ਨ ਹਾਥਿ।
ਮਨੋ ਉਤਾਰੀ ਝੂਠਿ ਕਰਿ ਲਾਗੀ ਪੇਰੋਂ ਸਾਥਿ ॥੬੩॥
(ਪਤ੍ਰਾ ੪੧)

## (ੲ) ਜੋਗ ਵਸਿਸ਼ਟ ਭਾਖਾ (ਛੱਜੂ ਭਗਤ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਜੋਗ ਵਸਿਸਟ ਕੀ ਭਾਖਾ ਭਗਤ ਛਜੂ ਕ੍ਰਿਤ ਲਿਖੀ ਦੇਸ ਦਿਸਾ ਤ੍ਰਿਕਾਲ ਨਹ ... ... ...
(ਪਤ੍ਰਾ ੪੧)

ਅੰਤ—ਤੈਸੇ ਸਭ ਜਗ ਸੂਨ ਤੇ... ...ਮਹਿ ਬਿਲ... ...ਹਨ ॥੩੪॥ ਇਤ ਸ੍ਰੀ ਜੋਗ ਵਿਸਿਸਟ ਕੀ ਭਾਖਾ ਪਰਮਾਤਮਾ ਪ੍ਰਕਰਣ ਦਸਮੋ ਅਧਿਆਇ ॥੧੦॥ ਜੁਮਲਾ ਸਲੋਕ ॥੨੨੫॥ ਸਪੂਰਨ ॥ (ਪਤ੍ਰਾ ੫੧)

## (ਸ) ਗੋਸ਼ਟਾਂ ਸੋਢੀ ਮਿਹਰਵਾਨ ਦੀਆਂ (ਸੋਢੀ ਹਰਿ ਜੀ)

ਆਰੰਭ—...ਸਤਿਗੁਰ ਪ੍ਰਸਾਦਿ। ਅਬ ਦਸਵੀਂ ਗੁਸਟ ਚਲੀ, ਸ੍ਰੀ ਸਤਿਗੁਰੂ ਮੇਹਰਵਾਨ ਕੀ। ਸਤਿਗੁਰੂ ਮਿਹਰਵਾਨ ਜੀ ਪਿਛਲੀ ਗੋਸਟਿ ਬਿਖੈ ਕਹਿਆ ਥਾ ਜੇਨਾ ਮਨ ਕੀ ਚਿਤਵਨੀਆ ਸਾਧੇ ਬਿਨਾ ਸਮੁ ਦ੍ਰਿਸਟੀ ਹੋਤੀ ਨਾਹੀ ਅਰੁ ਸਮੁ ਦ੍ਰਿਸਟੀ ਹੋਏ ਬਿਨਾ ਜੀਉ ਕੋ ਸੁਖ ਹੋਤਾ ਨਾਹੀ। (ਪਤ੍ਰਾ ੫੧)

ਅੰਤ—ਜਨ ਨਾਨਕ ਮੁਕਤੇ ਸਭ ਭਏ ਜਿਨਿ ਭਜਿਉ ਪੁਰਖੁ ਅਨੂਪੁ ॥੭੬॥
(ਪਤ੍ਰਾ ੭੫)

ਇਸ ਤੋਂ ਅੱਗੇ ਪਤ੍ਰਾ ੧੦੫ ਤਕ ਸ਼ਲੋਕ ਫ਼ਰੀਦ, ਨਸੀਹਤ ਨਾਮਾ, ਹਾਜ਼ਰ ਨਾਮਾ, ਪਾਕ ਨਾਮਾ, ਸ਼ਲੋਕ ਬਾਇ ਆਤਸ ਆਬ, ਰਾਮ ਕਲੀ ਸਦ, ਮਹਲਾ ੯ ਦੇ ਸ਼ਬਦ-ਸਲੋਕ, ਸੁਖ਼ਨ ਫ਼ਕੀਰੀ ਤੇ ਬਚਨ ਬਜੀਦ ਕੇ ਆਦਿ ਯਥ-ਕ੍ਰਮ ਦਰਜ ਹਨ ।

## ੧੭੪. ਬਿਹੰਗਮ ਬਾਣੀ ਤੇ ਰਤਨ ਮਾਲਾ ਨੰ: ੧੯੭੪

(ਜਨਮ ਸਾਖੀ ਕਬੀਰ ਜੀ ਕੀ ਸਮੇਤ)

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ।

ਆਕਾਰ—$8'' \times 5\frac{3}{4}''$, ਲਿਖਤ $6\frac{1}{2}'' \times 4\frac{1}{2}''$ ।

ਵੇਰਵਾ—ਪਤ੍ਰੇ ਬਿਹੰਗਮ ਬਾਣੀ ੨-੪੪, ਰਤਨ ਮਾਲਾ (ਗੁਰੂ ਨਾਨਕ) ੪੫—੪੯ ਤੇ ਜਨਮ ਸਾਖੀ ਕਬੀਰ ਜੀ ਦੀ ੫੦—੬੦੭ (੬੦੬); ਪ੍ਰਤੀ ਸਫ਼ਾ ੧੧ ਸਤਰਾਂ; ਕਾਗਜ਼ ਕਸ਼ਮੀਰੀ. ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਚੌਕੋਰ ਸੁੰਦਰ ਰੰਗੀਨ ਲਕੀਰਾਂ ਵਾਲਾ; ਸ਼ਬਦਾਂ ਦੇ ਪਰਮਾਰਥਾਂ ਦੇ ਸਿਰਲੇਖ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੧੦ ਬਿ. । ਲਿਖਾਰੀ—ਨਾ ਮਾਲੂਮ ।

ਆਰੰਭ— ...ਹ ਵਹ ਵਸਤ ਕਵਨ ਹੈ ?' ਤਾਂ ਹੁਕਮ ਹੋਇਆ ਜੋ 'ਅਸਾਡਾ ਜੀ ਹੈ ਹੈ ਸੋ ਤੁਸਾ ਕੋ ਬਖਸ਼ਿਆ ਹੈ । ਤੁਸਾਂ ਵਿਚ ਦੇ ਹੋ ਕਰਿ ਬਾਹਰਿ ਨਿਕਲੇਗਾ ।'
(ਪਤ੍ਰਾ ੨)

ਅੰਤ—ਏਕ ਸਉ ਚਉਤਾਲੀ ਵਰਤਾਰਾ ਵਰਤਿਆ ਹੈ । ਏਸ ਮਹਿ ਏਹੁ ਨਾਮ ਪੈਦਾ ਕੀਤਾ ਹੈ । ਵਾਹਿਗੁਰੂ ਇਸ ਕਾ ਨਾਮ ਰਖਿਆ ਹੈ । ਵਾਹਿਗੁਰੂ ਜੀ ਜਪਨਾ ॥
(ਪਤ੍ਰਾ ੪੪)

### (ਅ) ਰਤਨ ਮਾਲਾ (ਗੁਰੂ ਨਾਨਕ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਰਾਗ ਰਾਮ ਕਲੀ ਰਤਨ ਮਾਲਾ ਮਹਲਾ ੧
ਆਸਨ ਸਾਧ ਨਿਰਾਲਮੁ ਰਹੇ । ਪੰਚ ਤਤ ਕਾ ਨਿਗ੍ਰਹਿ ਗਹੇ। ... (ਪਤ੍ਰਾ ੪੫)

ਅਤ—ਤਾਮਸ ਤਿਸ ਨਾਮ ਮੈ ਤਿਆਗੀ । ਨਾਨਕ ਕਹੈ ਸੋਈ ਬੈਰਾਗੀ ॥੨੫॥
ਰਤਨ ਮਾਲਾ ਸੁਧੁ ਉਤਾਰੁ ਕੀਤਾ ਗਿਰੰਥ ਕਾ ਅਖਰੀ ਤੋਰਕੀ ਸੀ ਭੀ ਅਖਰੀ ਗੁਰਮੁਖੀ ਲਿਖੀ ॥੧॥
(ਪਤ੍ਰਾ ੪੯)

## (ੲ) ਜਨਮ ਸਾਖੀ ਭਗਤ ਕਬੀਰ ਜੀ ਕੀ (ਲੇਖਕ-ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਉਸ ਪਿਛਲੇ ਜਨਮ ਕਬੀਰ ਜੀ ਬਹਮਣ ਥਾ । ਬ੍ਰਹਮਚਾਰੀ ਕੇ ਰੂਪ ਸੇਵਾ ਕਰਤਾ ਥਾ ।... (ਪਤ੍ਰਾ ੫੦)

ਅੰਤ—ਧੰਨੁ ਰਾਜਾ ਧੰਨੁ ਗੁਰੂ, ਤੂੰ ਧੰਨ ਸੁ ਤੇਰਾ ਦੇਸੁ । ਧੰਨ ਤੁਮਾਰਾ ਸਤਿਗੁਰੂ, ਜਿਨ ਤੁਮ ਕਉ ਦੀਆ ਉਪਦੇਸ ॥ ਵਾਹਿਗੁਰੂ ਜੀ । ਧੰਨ ਗੁਰੂ ਜੀ । ਸਤਿਗੁਰੂ ਜੀ ਸਤਿ । ਜਨਮਤ ਸਾਖੀ ਕਬੀਰ ਭਗਤਿ ਜੀ ਕੀ ਸੰਪੂਰਣ ਭਇਆ ਸੰਮਤ ਉਨੀ ਸੈ ਦਸ ॥ ੧੯੧੦ ॥ ਸੰਪੂਰਣੰ ਸਮਾਪਤੰ ॥ ਭੁਲਾ ਚੁਕਾ ਬਖਸਨਾ । ਸੁਭੰਮ ॥ ਸੁਭੰਮ ॥ (ਪਤ੍ਰਾ ੬੦੨)

ਇਸ ਜਨਮ ਸਾਖੀ ਵਿਚ ਭਗਤ ਕਬੀਰ ਜੀ ਦੇ ਜੀਵਨ ਦੀਆਂ ੧੩੪ ਸਾਖੀਆਂ ਹਨ ।

## ੧੭੫. ਬਿਹੰਗਮ ਬਾਣੀ (ਸਿੰਘ ਗਊ ਦੀ ਕਥਾ ਸਮੇਤ) ਨੰ: ੭੩੨

ਲੇਖਕ—ਸ਼੍ਰੀ ਗੁਰੂ ਨਾਨਕ ਦੇਵ ਜੀ ।

ਆਕਾਰ—$6'' \times 8\frac{1}{2}''$, ਲਿਖਤ $4'' \times 7''$ ।

ਵੇਰਵਾ—ਪਤ੍ਰੇ ੨੧੯; ਵਿਚਕਾਰੋਂ ਪਤ੍ਰਾ ੧੫੨ ਤੋਂ ੧੬੮ ਤਕ ਪਤ੍ਰੇ ਗੁੰਮ; ਪ੍ਰਤੀ ਸਫ਼ਾ ੧੮ ਸਤਰਾਂ; ਕਾਗਜ਼ ਦੇਸੀ ਜਿਸ ਦੇ ਪੁਰਾਣਾ ਹੋਣ ਦੇ ਕਾਰਣ ਕੁਝ ਪਤ੍ਰੇ ਕਈ ਥਾਵਾਂ ਤੋਂ ਫਟੇ ਹੋਏ, ਹਾਸ਼ੀਆ ਕਾਲੀਆਂ ਤੇ ਰੰਗੀਨ ਲਕੀਰਾਂ ਵਾਲਾ (ਸਾਦਾ); ਲਿਖਤ ਬੜੀ ਪੁਰਾਣੀ, ਜੋ ਸਾਫ਼ ਤੇ ਸ਼ੁੱਧ ਹੈ; ਮੁੱਢਲੇ ਇਕ-ਦੋ ਪਤ੍ਰਿਆਂ ਉਤੇ ਕੁਝ ਥਾਵੇਂ ਚੇਪੀਆਂ ਲੱਗੀਆਂ ਹੋਈਆਂ; ਪੁਸਤਕ ਸਜਿਲਦ, ਜਿਸ ਵਿਚ ਬਾਣੀ ਬਿਹੰਗਮ ਤਾਂ ਮੁਕੰਮਲ ਹੈ, ਪਰ ਬਾਕੀ ੧੫੨ ਤੋਂ ੧੬੮ ਤਕ ਪਤ੍ਰੇ ਗੁੰਮ ਹੋਣ ਕਰਕੇ ਪਤਾ ਲਗਦਾ ਹੈ ਕਿ ਇਨ੍ਹਾਂ ਪਤ੍ਰਿਆਂ ਉਤੇ ਕੋਈ ਹੋਰ ਲਿਖਤ ਰਹੀ ਹੋਵੇਗੀ, ਜੋ ਪਿਛੋਂ ਕੱਢੀ ਹੋਈ ਜਾਪਦੀ ਹੈ ; ਤੇ ਬਾਕੀ ਪੁਸਤਕ ਮੁਕੰਮਲ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੩੬ ਬਿ. ਲਿਖਾਰੀ—ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਰਾਗੁ ਰਾਮਕਲੀ ਮਹਲਾ ੧, ਬਾਣੀ ਬਿਹੰਗਮ । ਤਬ ਬਾਬਾ ਬਿਹੰਗਮ ਪੰਖੀ ਕੇ ਰੂਪ ਥਾ, ਏਕ ਨਾਮੁ ਕਾ ਆਧਾਰ ਥਾ । (ਪਤ੍ਰਾ ੧)

ਅੰਤ—...ਹੋਇ ਨਿਰਾਲੰਬ ਸਬਦ ਕਮਾਵਹੁ । ਜਨ ਨਾਨਕ ਤਤ ਬਿਹੰਗਮ ਪਾਵਹੁ ॥੨੫॥ ਬਿਹੰਗਮੁ ਬਾਣੀ ਸੰਪੂਰਨ ਹੋਈ, ਭੁਲੇ ਚੁਕੇ ਬਖਸ ਲੈਣਾ ।

ਅਖਰ ਵਾਧਾ ਘਾਟਾ ਸੋਧ ਪੜ੍ਹਨਾ । ਵਾਹਗੁਰੂ ਜੀ ਕੀ ਜੈ । (ਪਤ੍ਰਾ ੧੫੧)

(ਅ) ਸਿੰਘ ਗਊ ਕੀ ਕਥਾ (ਦੇਵੀ ਦਾਸ)

ਆਰੰਭ—੧ ੳ ਸਤਿਗੁਰ ਪ੍ਰਸਾਦਿ । ਰਾਗ ਸੂਹੀ ਸ੍ਰੀ ਗਣੇਸਾਇ ਨਮਹ ' ਅਥ ਸਿੰਘ ਗਊ ਕੀ ਕਥਾ । ਅਤ ( ਅਥ ) ਹੰਸ ਪੁਰਾਨ ਕੋ ਮਤ । ਰਾਜਾ ਜੁਧਿਸਟਰ ਪ੍ਰਸੰਨ (ਪ੍ਰਸ਼ਨ) ਕਰਤ ਹੈ ਭੀਖਮ ਪਿਤਾਮਾ ਪਹਿ, 'ਹੇ ਪੁਰਖੋ ਬਿਖੇ ਉਤਮ ਪੁਰਖ! ਭਾਖੀਓ ਸੁਰਤ ਪੁਰਾਣ ਕੋ ਮਤ । ਦਿੜੇ ਬਿਸਾ ਬਾਸ ਤੁਮਰੇ ਬਾਖੇ ਤੇ ਸਗਲ ਭ੍ਰਾਂਤ ਮਿਟੈ । ਮੋਹਿ ਇਛਿਆ ਹੈ ਮੁਕਤ ਕੀ ਮਾਰਗ ਦੇਹਿ ਬਤਾਇ ...' (ਪਤ੍ਰਾ ੧੬੯)

ਅੰਤ— ... ਦਇਆ ਬਚਨ ਜਾ ਕਾ ਰਹੈ, ਸੋ ਬੈਕੁੰਠੀ ਜਾਇ ।
ਸਾਧ ਸੰਗਿ ਮਨਿ ਤ੍ਰਿਪਤੀਐ, ਆਦਿ ਅੰਤਿ ਸੁਖ ਪਾਇ ॥੫੯॥

ਇਤਿ ਸ੍ਰੀ ਹੰਸ ਪੁਰਾਨ ਕੋ ਮਤ, ਸਿੰਘ ਗਊ ਸੰਬਾਦ, ਸਪਤਮੋ ਧਿਆਉ ॥੭॥ ਕਥਾ ਸੰਪੂਰਨ ਹੋਈ । ਭੁਲਿਆ ਚੁਕਿਆ ਬਖਸ ਲੈਣਾ । ਸਾਖੀ ਸੰਪੂਰਨ ਹੋਈ । ਸੰਮਤ ੧੯੩੬ ਵਿਚ ਮਿਤੀ ਮਾਘੋ ਦਿਨ ॥੨੮॥ ਆਇਤਵਾਰ । ਅੱਖਰ ਵਾਧਾ ਘਾਟਾ ਸੋਧ ਪੜ੍ਹਨਾ । ਵਾਹਗੁਰੂ ਜੀ, ਧੰਨਿ ਗੁਰੂ ਜੀ । ਮਿਹਰਵਾਨ ਗੁਰੂ ਜੀ ਸਤਿ । (ਪਤ੍ਰਾ ੨੧੯)

## ੧੭੬. ਬਿਹੰਗਮ ਬਾਣੀ ਆਦਿ (ਰਚਨਾ-ਸੰਗ੍ਰਹ) ਨੰ: ੭੪੭

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ।

ਆਕਾਰ—$7'' \times 6\frac{1}{4}''$, ਲਿਖਤ $5\frac{3}{4}'' \times 5''$ ।

ਵੇਰਵਾ—ਪਤ੍ਰੇ ਬਿਹੰਗਮ ਬਾਣੀ ੬੧, ਜਪ ਮੱਕੇ (ਬਹਿਰ ਤਵੀਲ) ਵਿਚ ਹੋਆ ੬੧-੭੨, ਹਾਜ਼ਰ ਨਾਮਾ ੭੨—੭੩, ਨਸੀਹਤ ਨਾਮਾ ੭੩—੭੫, ਗੋਸਟਿ ਰੁਕਨ ਦੀਨ ਨਾਲ ੭੫-੭੬, ਵਿਚੋਂ ਪਤ੍ਰਾ ੮੦ ਗੁਮ, ਰਾਜੇ ਅੰਬਰੀਕ ਭਗਤ ਦੀ ਕਥਾ ੮੧-੯੭, ਫੁਰਕਾਨ ਬਾਬੇ ਨਾਨਕ ਜੀ ਕਾ ੯੮—੧੦੪; ਨਬੇੜੇ ਦਾ ਸ਼ਬਦ ੧੦੪—੧੦੬; ਸਵੈਯੇ ਪਾਤਸ਼ਾਹੀ ੧੦ ਪਤ੍ਰੇ ੧੦੯—੧੬; ਵੈਦਜਕ ਨੁਸਖ਼ੇ ੧੧੬—੨੨; ਪ੍ਰਤੀ ਸਫ਼ਾ ੧੩ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਦੀ, ਪਰ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਪਤ੍ਰਾ ੧੦੭ ਤੋਂ ਅੰਤ ਤਕ ਸਾਰੀ ਲਿਖਤ ਕਿਸੇ ਹੋਰ ਕਲਮ ਦੀ, ਜੋ ਪਹਿਲੇ ਪਤ੍ਰਿਆਂ ਦੀ ਲਿਖਤ ਨਾਲ ਮੇਲ ਨਹੀਂ ਖਾਂਦੀ । ਪੁਸਤਕ

ਸਜਿਲਦ, ਜੋ ਆਦਿ ਤੋਂ ਅੰਤ ਤਕ ਅੱਛੀ ਹਾਲਤ ਵਿਚ ਹੈ।

**ਸਮਾਂ**—ਪੁਸਤਕ ਇਕ ਸੌ ਸਾਲ ਤੋਂ ਵੱਧ ਪੁਰਾਣੀ ਹੈ। ਲਿਖਾਰੀ—ਨਾ ਮਾਲੂਮ।

**ਆਰੰਭ**—੧ਓ ਸਤਿਨਾਮੁ ਕਰਤਾ ਪੁਰਖੁ...ਗੁਰ ਪ੍ਰਸਾਦਿ। ਧਿਆਉ ਬਿਹੰਗਮ ਬਾਣੀ ਕਾ ਮਹਲਾ ੧ ਪਉੜੀ ਪਹਲੀ ਚਲੀ। ਆਦਿ ਅੰਤ ਏਕੈ ਨਿਰੰਕਾਰਾ। ਦੂਸਰ ਅਵਰ ਨ ਕਰਣੈ ਹਾਰਾ।... (ਪਤ੍ਰਾ ੧)

**ਅੰਤ**—...ਜਨ ਨਾਨਕ ਤਤੁ ਬਿਹੰਗਮ ਪਾਵਹੁ ॥੨੫॥੧॥ ਬਿਹੰਗਮੁ ਬਾਣੀ ਸੰਪੂਰਨ ਹੋਈ। (ਪਤ੍ਰਾ ੬੧)

## (ਅ) ਜਪੁ ਬਹਿਰ ਤਵੀਲ ਮ: ੧ (ਗੁਰੂ ਨਾਨਕ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਜਪੁ ਮਕੇ ਵਿਚ ਹੋਆ। ਬਹਿਰ ਤਵੀਲ ਮ: ੧ ॥ ਲਾਇਕ ਆਨਸਤਿ। ਸਜਾ ਵਾਰਹੁ ਮਾਨਸਤਿ। (ਪਤ੍ਰਾ ੬੧)

ਅੰਤ—...ਜੋ ਕੋ ਪ੍ਰੀਤਿ ਲਾਇ ਕੈ ਪੜ੍ਹੇ-ਸੁਣੈਗਾ ਤਿਸ ਕਾ ਜਨਮ-ਮਰਨ ਕਟੀਐਗਾ। ਗੁਰੂ ਗੁਰੂ ਜਪਨਾ, ਜਨਮ ਸਉਰੇਗਾ।.. ਪੂਰਨ ਹੋਆ। (ਪਤ੍ਰਾ ੭੨)

## (ੲ) ਹਾਜਰ ਨਾਮਾ (ਗੁਰੂ ਨਾਨਕ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਤਾਂ ਬਾਬੇ ਨਾਨਕ ਫੇਰ ਹਾਜਰ ਨਾਮਾ ਕੀਤਾ। ਸਲੋਕ। ਹਾਜਰਾਂ ਕਉ ਮੇਹਰ ਹੈ।... (ਪਤ੍ਰਾ ੭੨)

ਅੰਤ—ਇਤਿਨਿਆ ਟੋਲਾ ਕੋ ਜਾਨ ਜਨਾਵੈ। ਨਾਨਕ ਦਾਨਸਵੰਦ ਕਹਾਵੈ ॥੧॥ (ਪਤ੍ਰਾ ੭੩)

## (ਸ) ਨਸੀਹਤ ਨਾਮਾ (ਗੁਰੂ ਨਾਨਕ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਤਾਂ ਬਾਬੇ ਨਾਨਕ ਫੇਰ ਨਸੀਹਤ ਨਾਮਾ ਕੀਤਾ, ਮਹਲਾ ੧। ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ। (ਪਤ੍ਰਾ ੭੩)

ਅੰਤ—...ਨਾਨਕ ਇਸ ਆਲਮ ਕਉ ਤੇਰੀ ਪਨਾਹਿ ॥੧॥ (ਪਤ੍ਰਾ ੭੫)

## (ਹ) ਗੋਸ਼ਟਿ ਕਾਜੀ ਰੁਕਨ ਦੀਨ ਦੀ

ਆਰੰਭ—੧ਓ ਸਤਿਗੁਰ ਪ੍ਰਸਾਦਿ।
ਆਖੇ ਨਾਨਕ ਸਾਹਿ ਸਚ, ਸੁਣਹੋ ਰੁਕਨਲ ਦੀਨਿ।... (ਪਤ੍ਰਾ੭੫)

ਅੰਤ— ...ਚਰਖ ਅਸਮਾਨੀ ਧਾਗਾ ਕਤੇ ਬਹੁ ਬਿਧਿ ਸੂਤੁ ਬਣਾਇਆ । ਜੇ...
(ਪਤ੍ਰਾ ੭੯)

ਇਸ ਤੋਂ ਅੱਗੇ ਪਤ੍ਰਾ ਨੰ: ੮੦ ਗੁਮ ਹੋਣ ਕਰ ਕੇ ਇਹ ਗੋਸ਼ਟਿ ਨਾ-ਮੁਕੰਮਲ ਹੈ ।

## (ਕ) ਰਾਜੇ ਅੰਬਰੀਕ ਭਗਤ ਦੀ ਕਥਾ (ਕਵੀ ਨਿਹਾਲ)

ਆਰੰਭ—ਵਾਹਿਗੁਰੂ ਜੀ । ੴ ਸਤਿਗੁਰ ਪ੍ਰਸਾਦਿ । ਰਾਜੇ ਅੰਬਰੀਕ ਭਗਤ ਜੀ ਕੀ ਕਥਾ ॥੧॥ ਰਾਜਾ ਅੰਬਰੀਕ ਭਗਤ ਭਗਵੰਤੁ ਜੀ ਕੋ ਸੁਖ ਤਾ ਕੈ ਮਨ ਮੋ ਰਾਜ ਕੋ ਨ ਭਾਵੈ ਹੈ ।... (ਪਤ੍ਰਾ ੮੧)

ਅੰਤ—ਸੇਵਕ ਨਿਹਾਲਿ ਸੁਣ ਭਾਖਾ ਕਵਤਿ ਬਾਂਧੇ, ਹਰਿ ਕਾ ਕਥਾ ਹਮਾਰੇ ਹਿਰਦੇ ਹਿਤਾਨੀ ਹੈ ॥੫੪॥ ਇਤਿ ਕਥਾ ਸੰਪੂਰਨ ਹੋਇ ਸਤਿਗੁਰ ਪ੍ਰਸਾਦਿ ॥੧੫॥
(ਪਤ੍ਰਾ ੯੭)

## (ਖ) ਫ਼ੁਰਕਾਨ ਬਾਬੇ ਨਾਨਕ ਜੀ ਕਾ

ਆਰੰਭ— ...ਸਾਖੀ ਮਕੇ ਮਦੀਨੇ ਦੀ ਨਸੀਹਤ ਨਾਮਾ ਬਾਬੇ ਨਾਨਕ ਜੀ ਦਾ । ਸਾਹਿ ਸਰਫ ਤਥਾ ਕਾਜੀ ਰੁਕਨ ਦੀਨ ਨਾਲ ਹੋਆ, ਮਕੇ ਦੇ ਰਾਹ ਵਿਚ ਹੋਆ, ਤਥਾ ਮਕੇ-ਮਦੀਨੇ ਵਿਚ । ਰਾਗ ਤਿਲੰਗ ਪਾਤਿਸਾਹੀ ੧ ॥ ਘਰ ਰਿਸਾਲਾ ਦੇ ਗਾਵਣ ਕੀਤਾ। ਬਾਬੇ ਨਾਨਕ ਤਮਾਮ ਆਲਮ ਤਾਰਨੇ ਕੇ ਨਿਮਿਤ ਭੇਖ ਉਦਾਸੀ ਕਾ ਧਾਰ ਕਰਿ ਸਭ ਧਰਤੀ ਕਾ ਸੈਲਾ ਕੀਤਾ ।... (ਪਤ੍ਰਾ ੯੮)

ਅੰਤ— ...ਤਜਿ ਪਾਪੋਮਿਇ ਹੋਇ ਬ੍ਰਹਮ ਰਹਨੰ । ਇਨਾਬ੍ਰ... (ਪਤ੍ਰਾ ੧੦੪)

ਅੱਗੇ ਪਾਠ ਬੰਦ ਹੋਣ ਕਰ ਕੇ ਇਹ ਪੁਸਤਕ ਅਧੂਰੀ ਹੈ ।

## (ਗ) ਨਬੇੜੇ ਕਾ ਸ਼ਬਦ

ਆਰੰਭ—੧ ੴ ਸਤਿਗੁਰ ਪ੍ਰਸਾਦਿ । ਨਬੇੜੇ ਦਾ ਸਬਦ । ਗੁਜਸਤਿ ਰਾ...

ਅੰਤ—ਅੰਤਲਾ ਪਾਠ ਨਾ ਮਿਲਣ ਕਰਕੇ ਇਹ ਰਚਨਾ ਅਧੂਰੀ ਹੈ । ਇਸ ਤੋਂ ਅੱਗੇ ਕੁਝ ਫੁਟਕਲ ਰਚਨਾਵਾਂ, ਜਿਨ੍ਹਾਂ ਵਿਚ ੩੩ ਸਵੈਯੇ, ਤੇ ਕੁਝ ਨੁਸਖ਼ੇ ਆਦਿ ਹਨ, ਹੋਰ ਕਲਮ ਨਾਲ ਦਰਜ ਕੀਤੀਆਂ ਹੋਈਆਂ ਹਨ ।

## ੧੭੭. ਬਿਹੰਗਮ ਬਾਣੀ (ਸਾਖੀ ਮੱਕੇ-ਮਦੀਨੇ ਦੀ ਆਦਿ ਸਮੇਤ) ਨੰ: ੭੩੯੮

ਲੇਖਕ—ਨਾ ਮਾਲੂਮ ।

ਆਕਾਰ— $10\frac{1}{4}'' \times 7\frac{1}{2}''$, ਲਿਖਤ $6\frac{1}{2}'' \times 5\frac{1}{2}''$ ।

ਵੇਰਵਾ—ਪਤੇ ਬਿਹੰਗਮ ਬਾਣੀ ਮਹਲਾ ੧, ੫੨, ਸਾਖੀ ਰਾਜੇ ਜਨਕ ਕੀ (ਸੋਢੀ ਮਿਹਰਵਾਨ) ੫੨-੬੦, ੬੧ ਤੋਂ ੬੪ ਤਕ ਪਤ੍ਰੇ ਖ਼ਾਲੀ, ਪਾਕ ਨਾਮਾ ਸਾਖੀ ਮੱਕੇ-ਮਦੀਨੇ ਕੀ (ਲੇਖਕ-ਨਾ ਮਾਲੂਮ) ੬੫-੧੯੩, ਗੋਸ਼ਟਿ ਅਜਿੱਤੇ ਰੰਧਾਵੇ ਦੀ (ਲੇਖਕ—ਨਾ ਮਾਲੂਮ) ੧੯੩—੨੪੨, ਸਿੱਖਾਂ ਦੀ ਭਗਤ ਮਾਲਾ (ਭਾਈ ਮਨੀ ਸਿੰਘ) ੨੪੨-੪੧੧, ਪਰਚੀ ਪਾਤਸ਼ਾਹੀ ਦਸਵੀਂ ਕੀ (ਸੇਵਾ ਦਾਸ ਉਦਾਸੀ) ੪੧੧-੫੦੦, ਸ਼ਬਦ ਹਜ਼ਾਰੇ ਕੇ ਤੇ ਸਵੈਯੇ ਪਾਤਸ਼ਾਹੀ ੧੦, ੫੦੫-੫੦੬ ਪ੍ਰੇਮ ਸੁਮਾਰਗ ਗ੍ਰੰਥ (ਪਾਤਸ਼ਾਹੀ ੧੦) ਪਹਿਲਾ ਅਧਿਆਇ ੫੦੬—੫੨੦, ਤਨਖਾਹ ਨਾਮਾ (ਭਾਈ ਨੰਦ ਲਾਲ) ੫੨੦-੫੨੩, ਸ੍ਰੀ ਗੁਰ ਸੋਭਾ (ਸੈਨਾਪਤਿ) ਪਹਿਲੇ ਅਧਿਆਇ ਤੋਂ ਛੇਵੇਂ ਤਕ ੫੨੩—੫੫੨, ਵਾਰਾਂ ਗਿਆਨ ਰਤਨਾਵਲੀ (ਭਾਈ ਗੁਰਦਾਸ, ਭਲਾ) ੫੫੩-੭੫੨, ਬਾਣੀ ਭਾਈ ਗੁਰਦਾਸ ਭੱਲੇ ਜੀ ਕੀ (ਕਬਿੱਤ-ਸਵੈਯੇ) ੭੫੨-੮੬੨, ਵਾਰ ਸ੍ਰੀ ਭਗਉਤੀ ਜੀ ਕੀ (ਭਾਈ ਗੁਰਦਾਸ, ਦੂਜਾ) ੮੬੩—੮੭੦, ਮੀਣਿਆਂ ਦੀ ਫੁਟਕਲ ਬਾਣੀ, ਜੋ ਬਾਣੀ ਭਾਈ ਗੁਰਦਾਸ ਦੇ ਨਾਲ ਰਲਾ ਕੇ ਤੇ ਉਸੇ ਤਰ੍ਹਾਂ ਕ੍ਰਮ ਅਨੁਸਾਰ ਛੰਦ—ਅੰਕ ਚਲਦੇ ਰੱਖ ਕੇ ਸ਼ਾਮਲ ਕੀਤੀ ਹੋਈ ਹੈ, ਪਤ੍ਰੇ ੮੭੦ ਤੋਂ ੮੭੧ ਤਕ; ਪ੍ਰਤੀ ਸਫ਼ਾ ੧੫ ਸਤਰਾਂ, ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ-ਸੰਗ੍ਰਹ ਸਜਿਲਦ, ਪਰ ਜਿਲਦ ਉੱਖੜੀ ਹੋਈ, ਪੁਸਤਕ ਫੇਰ ਵੀ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—੧੯ਵੀਂ ਸਦੀ ਬਿ. । ਲਿਖਾਰੀ—ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਧਿਆਉ ਬਿਹੰਗਮ ਬਾਣੀ ਮਹਲਾ ੧। ਆਦਿ ਅੰਤ ਏਕੈ ਨਿਰਕਾਰਾ ।... (ਪਤ੍ਰਾ ੧)

ਅੰਤ—ਜਨ ਨਾਨਕ ਤਤੁ ਬਿਹੰਗਮ ਪਾਵਹੁ ॥੨੫॥ (ਪਤ੍ਰਾ ੫੨)

## (ਅ) ਸਾਖੀ ਰਾਜੇ ਜਨਕ ਕੀ (ਸੋਢੀ ਮਿਹਰਵਾਨ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਗੁਰੂ ਨਾਨਕ ਜੀ ਸਤਿ ਹੈ। ਸਾਖੀ ਰਾਜੇ ਜਨਕ ਜੀ ਕੀ। ਰਾਜਾ ਜਨਕ ਭਗਤਿ ਜੀ ਸਚੁਖੰਡ ਕੋ ਚਲ । (ਪਤ੍ਰਾ ੫੨)

ਅੰਤ—ਦਾਸਿ ਨਾਨਕ ਪੰਥਿ ਚਲਾਇਆ ॥ (ਪਤ੍ਰਾ ੬੦)

## (ੲ) ਪਾਕ ਨਾਮਾ: ਸਾਖੀ ਮੱਕੇ-ਮਦੀਨੇ ਕੀ (ਲੇਖਕ—ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਪਾਕ ਨਾਮਾ ਸਾਖੀ ਮਕੇ-ਮਦੀਨੇ ਦੀ। ਨਸੀਹਤ ਨਾਮਾ ਬਾਬੇ ਨਾਨਕ ਜੀ ਕਾ। ਸਾਹ ਸਰਫ ਤਥਾ ਕਾਜੀ ਰੁਕਨ ਦੀ ਨਾਲਿ ਹੋਇਆ ਰਾਗੁ ਤਿਲੰਗ ਮਹਲਾ ੧। ਗੁਜਸਤਾ ੮ਾ ਸਲੁਵਾਤ।...

(ਪਤ੍ਰਾ ੬੫)

ਅੰਤ—ਕਾਲ ਭਇਆ ਬਹੁ ਰੂਪੀਆ, ਘਟਿ ਘਟਿ ਰਹਿਆ ਸਮਾਇ।
ਜਹਾਂ ਜਹਾਂ ਦੇਖਹੁ ਧਿਆਨ ਧਰਿ, ਸਭ ਕਉ ਕਾਲਿ ਖਪਾਇ ॥੪੦॥
ਗੋਸਟਿ ਸੰਪੂਰਨ ਹੋਈ ਮਕੇ-ਮਦੀਨੇ ਦੀ। ਭੁਲਿ ਚੁਕਿ ਬਖਸਿ ਲੈਣੀ, ਅਖਰ ਸੋਧਿ ਪੜਨਾ। (ਪਤ੍ਰਾ ੧੯੩)

## (ਸ) ਗੋਸ਼ਟਿ ਭਾਈ ਅਜਿੱਤੇ ਰੰਧਾਵੇ ਦੀ (ਲੇਖਕ-ਨਾ ਮਾਲਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਗੋਸਟਿ ਭਾਈ ਅਜਿਤੇ ਰੰਧਾਵੇ ਨਾਲਿ ਹੋਈ ਮਹਲਾ ੧। ਇਕ ਦਿਨਿ ਬਾਬਾ ਨਾਨਕ ਜੀ ਨਗਰ ਕਰਤਾਰਿ ਪੁਰ ਧਰਮ ਸਾਲਿ ਵਿਚਿ ਇਕੰਤਿ ਬੈਠਾ ਥਾ ਬਹੁਤੁ ਬੈਰਾਗ ਦੇ ਘਰਿ ਵਿਚਿ...

(ਪਤ੍ਰਾ ੧੯੩)

ਅੰਤ—ਹਰਿ ਧਨੁ ਅਖੁਟੁ ਭੰਡਾਰੁ ਹੈ। ਗੋਸਟਿ ਪੂਰਨ ਹੋਈ, ਭੁਲਿਆ ਚੁਕਿਆ ਬਖਸਣਾ, ਅਖਰ ਸੋਧ ਪੜ੍ਹਨਾ। (ਪਤ੍ਰਾ ੨ ੨)

## (ਹ) ਸਿੱਖਾਂ ਦੀ ਭਗਤ ਮਾਲਾ (ਭਾਈ ਮਨੀ ਸਿੰਘ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਸਾਖੀ ਭਾਈ ਗੁਰਦਾਸ ਜੀ ਕੀ ਵਾਰ ਯਾਰਵੀਂ ਸਿਖਾਂ ਦੀ ਭਗਤ ਮਾਲਾ। ਏਕ ਸਮੇਂ ਭਾਈ ਮਨੀ ਸਿੰਘ ਜੀ ਥੀ ਸਿਖਾਂ ਅਰਦਾਸਿ ਕੀਤੀ... ... (ਪਤ੍ਰਾ ੨੪੨)

ਅੰਤ—ਜੋ ਸਿਖ ਆਪਣਾ ਅਭਮਾਨੁ ਕਿਰਿਆ ਦਾ ਛਡਦੇ ਹੈਨਿ ਸੋਈ ਗੁਰਮੁਖ ਹੁੰਦੇ ਹੈਨਿ ॥੧੬੦॥ ਬੋਲਹੁ ਭਾਈ ਵਾਹਿਗੁਰੂ, ਸਾਖੀਆਂ ਪੂਰੀਆਂ ਹੋਈਆਂ ਸਮਾਪਤਮਸਤ ਸੁਭਮਸਤ। ਸਾਖੀਆਂ ਦਾ ਤਤਕਰਾ। ਪਾਤਿਸਾਹੀ ੧, ਪਾਤਿਸਾਹੀ ੨, ਪਾਤਿਸਾਹੀ ੩, ਪਾਤਿਸਾਹੀ ੪, ਪਾਤਿਸਾਹੀ ੫, ਪਾਤਿਸਾਹੀ ੬, ਪਾਤਿਸਾਹੀ ੭, ਪਾਤਿਸਾਹੀ ੮, ਪਾਤਿਸਾਹੀ ੯, ਪਾਤਿਸਾਹੀ ੧੦, ਇਕ ਸੌ ਤੇ ਸਠਿ ਸਾਖੀਆਂ ਪੂਰੀਆਂ ਹੋਈਆਂ। ਬੋਲਹੁ ਭਾਈ ਵਾਹਿਗੁਰੂ ਜੀ ਕੀ ਫਤੇ।... ... (ਪਤ੍ਰੇ ੪੧੦-੧੧)

## (ਕ) ਪਰਚੀ ਪਾਤਸ਼ਾਹੀ ੧੦ (ਸੇਵਾ ਦਾਸ, ਉਦਾਸੀ)

ਆਰੰਭ—੧ ਓ ਸਤਗੁਰ ਪ੍ਰਸਾਦਿ । ਅਬ ਪਰਚੀ ਪਾਤਿਸ਼ਾਹੀ ੧੦ ਦਸਵੀਂ ਕੀ, ਮਹਲਾ ੧੦, ਪ੍ਰਿਥਮੇ ਦਸਾਂ ਮਹਲਾ ਕੇ ਨਾਮ ਲੀਖੇ।... ...

(ਪਤ੍ਰਾ ੪੧੧)

ਅੰਤ—ਕਛੁ ਅਪਨੇ ਭਲੇ ਕਉ ਕੀਨਾ ਛਦੂ ਉਚਾਰੁ ਜੀ ॥੧॥ ਇਤ ਪਰਚੀ ਗੁਰ ਗੋਬਿੰਦ ਸਿੰਘ ਜੀ ਕੀ ਸੰਪੂਰਣੰ ਸਮਾਪਤੰ ॥੧॥ ਸਾਖੀਆਂ ਪੰਜਾਹ ਹੋਇ ਚੁਕੀਆਂ. ਪਰਚੀ ਏਕ ਹੋਇ ਚੁਕੀ।... ... (ਪਤ੍ਰਾ ੫੦੦)

ਇਸ ਤੋਂ ਅੱਗੇ ਪਤ੍ਰਾ ੫੦੬ ਤਕ ਪਾਤਿਸ਼ਾਹੀ ੧੦ ਦੇ ਸ਼ਬਦ ਤੇ ਸਵੈਯੇ, ਪਤ੍ਰਾ ੫੨੦ ਤਕ ਪ੍ਰੇਮ ਸੁਮ ਰਗ ਦਾ ਪਹਿਲਾ ਅਧਿਆਇ, ਪਤ੍ਰਾ ੫੨੩ ਤਕ ਤਨਖਾਹ ਨਾਮਾ (ਨੰਦ ਲਾਲ) ਤੇ ਪਤ੍ਰਾ ੫੫੨ ਤਕ ਗੁਰ ਸੋਭਾ (ਸੈਨਾਪਤਿ) ਦੇ ੬ ਅਧਿਆਇ ਦਰਜ ਹਨ।

## (ਖ) ਵਾਰਾਂ ਗਿਆਨ ਰਤਨਾਵਲੀ (ਭਾਈ ਗੁਰਦਾਸ, ਭੱਲਾ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਵਾਰਾਂ ਗਿਆਨ ਰਤਨਾਵਲੀ. ਭਾਈ ਗੁਰਦਾਸ ਭਲੇ ਕਾ ਬੋਲਣਾ । ਨਮਸਕਾਰ ਗੁਰ ਦੇਵ ਕਉ ਸਤਿਨਾਮੁ ਜਿਸੁ ਮੰਤ੍ਰ ਸੁਣਾਇਆ।... (ਪਤ੍ਰਾ ੫੫੩)

ਅੰਤ—ਅਕਥ ਕਥਾ ਵਡੀ ਵਡਿਆਈ ॥੨੧॥੩੯॥ ਉਣਤਾਲੀ। (ਪਤ੍ਰਾ ੭੫੨)

ਇਥੇ ਭਾਈ ਗੁਰਦਾਸ ਦੂਜੇ ਦੀ ੪੦ ਵੀਂ ਵਾਰ, ਜੋ ਹੋਰ ਕਈ ਛਪੀਆਂ ਤੇ ਅਣਛਪੀਆਂ ਪ੍ਰਤੀਆਂ ਵਿਚ ਮਿਲਦੀ ਹੈ, ਦਰਜ ਨਹੀਂ ਹੈ। ਇਹੋ ਇਸ ਪ੍ਰਤੀ ਦਾ ਖ਼ਾਸ ਫ਼ਰਕ ਹੈ।

## (ਗ) ਬਾਣੀ ਭਾਈ ਗੁਰਦਾਸ ਭੱਲੇ ਜੀ ਕੀ (ਕਬਿੱਤ-ਸਵੈਯੇ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਬਾਣੀ ਭਾਈ ਗੁਰਦਾਸ ਭਲੇ ਜੀ ਕੀ ॥
ਸੋਰਠਾ ॥ ਆਦਿ ਪੁਰਖ ਆਦੇਸੁ, ਓ ਨਮ ਸ੍ਰੀ ਸਤਿਗੁਰ ਚਰਨ ।
ਘਟਿ ਘਟਿ ਕਾ ਪਰਿਵੇਸ, ਏਕ ਅਨੇਕ ਬਿਬੇਕ ਸਸਿ ॥੧॥

(ਪਤ੍ਰਾ ੭੫੨)

ਅੰਤ—ਐਸੇ ਅਰਾਧਬੇ ਤੇ ਮੋਹਿ ਸੁਖਦਾਈ ਹੈ ॥੨੦੫॥੫੫੪॥... ... ਜਉ ਲਉ

ਹੀਏ ਹੀ ਦੁਬਿਧਾ ਢੀਠਾਈ ਹੈ ॥੨॥ ਪੋਥੀ ਗੁਰੂ ਬਾਬੇ ਕਲਾਧਾਰੀ ਸਾਹਿਬ ਜੀ ਦੀ। ਟਹਲਿ ਸਾਧ ਸੰਗਤਿ ਦੀ। (ਪਤ੍ਰਾ ੮੬੨)

## (ਘ) ਵਾਰ ਸ੍ਰੀ ਭਗਉਤੀ ਜੀ ਕੀ (ਭਾਈ ਗੁਰਦਾਸ, ਦੂਜਾ)

ਆਰੰਭ—੧ ੴ ਸਤਿਗੁਰ ਪ੍ਰਸਾਦਿ ॥ ਪਉੜੀ॥ ਸਚੈ ਤਖਤੁ ਰਚਿਆ ਸਤਿ ਸੰਗਤਿ ਮੇਲਾ।... ... (ਪਤ੍ਰਾ ੮੬੩)

ਅੰਤ—ਇਉ ਕਰ ਹੀ ਗੁਰ ਦਾਸ ਪੁਕਾਰਾ। ਹੇ ਸਤਿਗਰ ਮੁਹਿ ਲੇਹ ਉਬਾਰਾ ॥੨੮॥ (ਪਤ੍ਰਾ ੮੭੦)

## (ਙ) ਮੀਣਿਆਂ ਦੀ ਵਾਧੂ ਬਾਣੀ (ਜੋ ਕੁਝ ਅਸ਼ੁੱਧ ਹੈ)

ਆਰੰਭ—ਮੂਲ ਨ ਚਲਈ ਵਨਜਾ ਤੇ ਵਾਪਾਰੀਐ।
ਕਿਨ ਕੁਛਤੀ ਰਖੀਐ ਭਰਵਾਸਾ ਕੀ ਸੋਹਾਰੀਐ।
ਅਉਸਰ ਪਾਇਆ ਜੁਉ ਪਕਰੈ ਸੋ ਸੂਰ ਗੁਣ ਵੇ ਆਰੀਐ।
ਭਿਖ ਨ ਪਾਈਐ ਮੰਗਤੇ, ਕੀ ਕੂੜੀ ਬਾਂਹ ਉਭਾਰੀਐ।
ਹਰਿ ਹੋਂਦੇ ਮੂਲ ਨ ਹਾਰੀਐ ॥੨੯॥ (ਪਤ੍ਰਾ ੮੭੦)

ਅੰਤ—ਕੀ ਵਡਿਆਈ ਸਰਾਇਰਾ, ਕਿਤੈ ਤੁਰਿਐ ਕਰਿ ਕੈ ਰੰਡੀ।
ਤਿਦੂ ਕੇ ਹੋਵੈ ਆਮਲੀ, ਜੋ ਲਾਹਾ ਬਹੈ ਜੁ ਖੰਡੀ।
ਲੋਹੂ ਪੀਵੈ ਮਾਣੂਆ, ਕਿ ਹੋਇ ਸਗਉਤੀ ਛਡੀ।
ਮੂਲ ਨ ਲਹਦੀ ਉਤੜਾ, ਛਿਮਾਹੀ ਵਸਤੁ ਸਘਡੀ।
ਅਣਹੋਂਦ ਖੁਦਾਈਅਹੁ ਵਡੀ ॥੩੬॥ (ਪਤ੍ਰਾ ੮੭੨)

ਇਸ ਤੋਂ ਅੱਗੇ ਇਸੇ ਪਤ੍ਰੇ ਪਰ ਹੇਠ ਲਿਖਿਆ ਬਿਸ਼ਨ ਪਦਾ ਦਰਜ ਹੈ-

ਦੋਉ ਬਾਮ ਸਭੈ ਕੋਊ ਜਾਨੈ ਜੀ।
ਸੋਊ ਬੇਦਿ ਪੁਰਾਣਿ ਵਿਖਾਣੇ ਤੇਰਾ ਵਡਾ ਗੁਰੂ ਦਰਿਬਾਸਾ ਜੀ।
ਜਿਸ ਦੇਖੈ ਆਵੈ ਹਾਸਾ ॥
ਤੇਰੀ ਕੁੰਤਾ ਫੂਫੀਆ ਆਇਆ ਜੀ, ਜਿਨਿ ਕਰਣ ਕੁਆਰੀ ਜਾਇਆ।
ਤੇਰੀ ਭੈਣਿ ਸੁਭਦਰਾ ਕੁਆਰੀ ਜੀਅ, ਜਿਨਿ ਕੇ ਸੰਗਿ ਸਧਾਰੀ।
ਤੇਰੀ ਸੁਤੁ ਦ੍ਰਪਤਾ ਮੂਲੁ ਭਾਭੀ ਜੀ, ਸੋਈ ਪੰਚਿ ਪਰਖਿ ਮਿਲਿ ਲਾਧੀ।
ਤੁਸੀ ਦੇਉ ਨ ਰਾਧੇ ਗਾਲੀ ਜੀ, ਅਈ ਯਾਦਮਿ ਬੰਸਿ ਨਿਰਾਲੀ।
ਗਾਲ ਤੁਸਾ ਨਾ ਦੀਜੈ ਜੀ। ਏਹੁ ਜਸੁ ਅਪਨਾ ਸੁਨਿ ਲੀਜੈ ਜੀ।
ਜੀਅ ਜਨ ਨਾਨਕ ਕੋ ਕ੍ਰਿਪਾ ਕੀਜੈ ਜੀ ॥

## ੧੭੮. ਰਾਗੁ ਰਾਮਕਲੀ ਰਤਨ ਮਾਲਾ ਆਦਿ

ਨੰ: ੭੪੪

(ਪੁਸਤਕ- ਸੰਗ੍ਰਹ)

ਲੇਖਕ—ਸ਼੍ਰੀ ਗੁਰੂ ਨਾਨਕ ਦੇਵ ਜੀ।

ਆਕਾਰ—6″×4″, ਲਿਖਤ 4″×3$\frac{1}{4}$″।

ਵੇਰਵਾ—ਪਤ੍ਰੇ ਰਤਨ ਮਾਲਾ ੭; ਅੰਤਲੇ ਪਤ੍ਰੇ ਗੁਮ, ਜਿਸ ਕਰਕੇ ਪੁਸਤਕ ਅਧੂਰੀ ਹੈ; ਗ੍ਰੰਥ ਅਮ੍ਰਿਤਧਾਰਾ (ਭਗਵਾਨ ਦਾਸ, ਨਿਰੰਜਨੀ) ੧ ਤੋਂ ੧੦੬ ਤਕ; ਬਿਗਿਆਨ ਗੀਤਾ (ਦਿਆਲ ਅਨੇਮੀ) ਪਤ੍ਰੇ ੧੦੬ ਤੋਂ ੧੩੮ ਤਕ; ਅਧਿਆਤਮ ਪ੍ਰਕਾਸ਼ (ਸੁਖਦੇਵ) ਪਤ੍ਰੇ ੧੩੯ ਤੋਂ ੧੮੫ ਤਕ; ਅੱਗੇ ੩ ਪਤ੍ਰੇ ਕੋਰੇ ਛੱਡੇ ਹੋਏ; ਗ੍ਰੰਥ ਸ਼ਤ ਪ੍ਰਸ਼ਨੋਤਰੀ (ਮਨੋਹਰ ਦਾਸ, ਨਿਰੰਜਨੀ) ਪਤ੍ਰੇ ੧੯੧ ਤੋਂ ੨੪੬ ਤਕ ਅਤੇ ਵੇਦਾਂਤ ਪਰਿਭਾਖਾ (ਮਨੋਹਰ ਦਾਸ, ਨਿਰੰਜਨੀ) ਪਤ੍ਰੇ ੨੪੬ ਤੋਂ ੨੯੫ ਤਕ, ਬਾਕੀ ਪਤ੍ਰੇ ਗੁਮ ਹੋਣ ਕਰਕੇ ਪਸਤਕ ਅਧੂਰੀ ਹੈ ; ਪ੍ਰਤੀ ਸਫਾ ੯ ਸਤਰਾਂ; ਕਾਗ਼ਜ਼ ਸਾਦਾ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਗੇਰੂ ਨਾਲ ਰੰਗੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੯੩ ਬਿ:। ਲਿਖਾਰੀ-ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਰਾਗੁ ਰਾਮਕਲੀ ਰਤਨ ਮਹਲਾ ੧। ਆਸਨੁ ਸਾਧਿ ਨਿਰਾਲਮੁ ਰਹੈ।...... (ਪਤ੍ਰਾ ੧)

ਅੰਤ—ਸਤਿਗੁਰ ਸੀਖਿਆ ਸੁਨਿ ਰੇ ਪੂਤ। ਨਾਨਕ ਜੁਗਿ ਜੁਗਿ ਸਤਿਗੁਰ ਅਉਧੂਤ। ਅੰਤਰਜਾਮੀ ਲੈ ਸੁਹੇਲਾ। ਜਾਗਤ...... (ਪਤ੍ਰਾ ੭)

### (ਅ) ਗ੍ਰੰਥ ਅੰਮ੍ਰਿਤਧਾਰਾ (ਭਗਵਾਨ ਦਾਸ, ਨਿਰੰਜਨੀ) ਸੰ: ੧੭੮੮ ਬਿ.।

ਆਰੰਭ—੧ ਓ ਸ੍ਰੀ ਪ੍ਰਮਾਤਮਨੇ ਨਮ:। ਸਤਿਗੁਰ ਪ੍ਰਸਾਦਿ। ਸ੍ਰੀ ਗੁਰੂ ਸੰਤਾਇ ਨਮਾ। ਅਥਿ ਗ੍ਰੰਥ ਅੰਮ੍ਰਿਤਧਾਰਾ ਲਿਖਜਤੇ॥ ਦੋਹਰਾ॥ ਮੰਗਲ ਰੂਪ ਸਰੂਪ ਮਮ ਨਿਜਾਨੰਦ ਪਦ ਜਾਸੁ।...... (ਪਤ੍ਰਾ ੧)

ਅੰਤ—ਅੰਕਿ ਸਮੁਚੈ ਜਾਨੀਜੈ, ਸਭ ਗ੍ਰੰਥਨ ਕੇ ਨਾਮ।
ਬਾਈਸ ਅੰਕ ਤੇ ਅੰਕ ਹੈ, ਪਾਂਚੋ ਸਤ ਪ੍ਰਮਾਨ ॥੫੪॥
ਇਤ ਸ੍ਰੀ ਅੰਮ੍ਰਤਧਾਰਾ ਗ੍ਰੰਥ ਸਕਲ ਬਿਬੇਕ ਪ੍ਰਕਾਸ ਬਿਬੇਕ ਦੀਪ

ਰਜਾਨ ਕੋ ਸਰੂਪ ਬਰਨਨੋ ਨਾਮ ਭਗਵਾਨ ਦਾਸ ਨਿਰੰਜਨੀ ਕਥਤੇ ਚਤਰਦਸੋ ਪ੍ਰਭਾਵ ਸਮਾਪਤੰ ॥੧੪॥੧॥

ਦੋ ॥ ਸੰਮਤ ਸਸਿ ਵਸੁ ਬਿਕ੍ਰਮਾ,ਨਵੇ ਤੀਨ ਸੁ ਪੋਖ ।
ਲਿਖਯੋ ਅੰਮ੍ਰਤ ਧਾਰ ਕੋ, ਕ੍ਰਿਸਨ ਏਕ ਮਾ ਮੇਖ ॥੧॥

(ਪਤ੍ਰਾ ੧੦੬)

## (ੲ) ਬਿਗਯਾਨ ਗੀਤਾ (ਦਿਆਲ ਅਨੇਮੀ) ਸੰਮਤ ੧੭੩੬ ਬਿ. ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮ: ॥ ਦੋਹਰਾ ॥ ਨਾਮ ਰੂਪ ਮ੍ਰਿਗ ਜਲ ਸਭੇ ... । (ਪਤ੍ਰਾ ੧੦੬)

ਅੰਤ— ...ਭੁਜੰ ਛੰਦ ਯੋ ਜਾਨੀਯੋ ਸੰਖਿਯਾ ਕ੍ਰਮ ਯੋ ਚੀਨ ॥੨੦੭॥

ਇਤਿ ਸ੍ਰੀ ਪਰਮ ਹੰਸ ਪਰਬਰਾਜਕਾਚਾਰਜ ਉਪਾਸਕ ਸ੍ਰੀ ਮਤ ਦਯਾਲ ਅਨੇਮੀ ਨੰਦ ਸਰਸ੍ਵਤੀ ਭਗਵਾਨ ਹਸਤਾਮਲ ਪ੍ਰਸਨੋਤਰ ਭਾਖਾ ਸੰਸਕ੍ਰਿਤ ਵਿਚਾਰਤੰ ਗਿਆਨ ਬਿਗਿਆਨ ਗੀਤਾ ਸਮਾਪਤੰ । ਸੰਪੂਰਣੰ । ਸੁਭੰ ਭੂਯਾਨ ਸਮਸਤ । (ਪਤ੍ਰਾ ੧੩੮)

## (ਸ) ਅਧਿਆਤਮ ਪ੍ਰਕਾਸ਼ (ਸੁਖਦੇਵ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਪਰਮਾਤਮਨੇ ਨਮ: । ਅਥ ਅਧਿਆਤਮ ਪ੍ਰਕਾਸ ਲਿਖਯਤੇ ॥ ਸਵੈਯਾ ॥

ਸਥਾਵਰ ਜੰਗਮ ਜੀਵ ਜਿਤੇ, ਜਗਿ ਭਾਂਤਨਿ ਭਾਂਤਨਿ ਵੇਖ ਧਰੇ ਹੈਂ । ... ...

(ਪਤ੍ਰਾ ੧੩੯)

ਅੰਤ— ...ਸੰਬਤ ਸਿੱਤ੍ਰਹ ਸੈ ਬਰਖ, ਪਚਵਨ ਆਸ੍ਵਿਨ ਮਾਨ ।
ਏਕਾਦਸਿ ਬੁਧਿ ਗੁੰਥ ਕੋ, ਸੁਕਲ ਪਖਯ ਸੁਭ ਜਾਨ ॥੨੩੦॥
ਇਤ ਸ੍ਰੀ ਸੁਖਦੇਵ ਕ੍ਰਿਤ ਅਧਯਾਤਮ ਪ੍ਰਕਾਸ ਸਮਾਪਤੰ ਸੁਭਮਸਤੁ ।
ਦੋਹਰਾ । ਸੰਮਤ ਬਿਧੁ ਮੁਖ ਲੋਕ ਸਿਧ ਸਮੀ ਸੁਧਾਸਰ ਤੀਰ ।
ਸਸਿ ਸੁਤ ਸਿੰਘ ਪੁਸਤਕ ਲਿਖਯੋ, ਧਾਰਿ ਰਿਦੈ ਰਘੁਬੀਰ ॥੧੮੭੪॥
ਪਛੈ (ਛਪੈ) ।
ਸਜਲ ਸਘਨ ਤਨ ਬਰਨ, ਹਰਨ ਮਦ ਮਦਨ ਬਦਨ ਘਨ ।
ਅਮਲ ਕਮਲ ਦਲ ਨਯਨ, ਬਯਨ ਸਦ ਦਯਨ ਚਯਨ ਮਨ ।
ਬਰਹ ਚਟਕ ਪਟ ਟਟਕ, ਲਟਕ ਲਟ ਚਲਤ ਮਟਕ ਮਗ ।
ਨਟਵਰ ਛਬਿ ਲਖ ਅਟਕ, ਭ੍ਰਮ ਭਟਕ ਹਰਤ ਜਗ ।

ਅਘ; ਹਰਨ ਹਰਨ ਜਗ ਬਕ ਬਧਨ, ਖਲਨ ਦਲਨ ਬਨਜ ਹਰਨ ।
ਜਲ ਜਮਲ ਰਮਨ ਬਨ ਬਨ ਗਮਨ ਜਯ ਜਯ ਬਰ ਨਗ ਧਰਨ ।
(ਪਤ੍ਰਾ ੧੯੫)

(ਹ) ਗ੍ਰਿੰਥ ਸ਼ਤ ਪ੍ਰਸ਼ਨੋਤਰੀ (ਮਨੋਹਰ ਦਾਸ, ਨਿਰੰਜਨੀ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਧ੍ਰਮਾਤਮਨੇ ਨਮਾ: । ਅ(ਥ) ਗ੍ਰਿੰਥ ਸਤ ਪ੍ਰਸਨ-ਉਤਰੀ ਲਿਖਜਤੇ ॥ ਸੋਰਠਾ ॥ ਵਾਚਜ ਲਖ ਕਰਿ ਜਾਨ ... ...
(ਪਤ੍ਰਾ ੧੯੧)

ਅਤ—ਹੌ ਮੈ ਹੌ ਤੂੰ ਨਾਹਿ, ਹੌ ਮੈ ਹੌ ਤੂੰ ਹੈ ਕਹੀਂ ।
ਅਬ ਮੈ ਹੌ ਤੂੰ ਮਾਹਿ; ਹੌ ਤੂ ਹੌ ਤੂ ਏਕ ਹੀ ॥੧੩॥
ਇਤ ਸ੍ਰੀ ਸਤ ਪ੍ਰਸਨਉਤਰੀ ਭਾਖਾ ਗ੍ਰਿਥ ਮਨੋਹਰ ਦਾਸ ਨਿਰੰਜਨੀ ਕਥਤੇ ਨਵਮੋ ਖੰਡਹ ॥੯॥ (ਪਤ੍ਰੇ ੨੪੫—੪੬)

(ਕ) ਵੇਦਾਂਤ ਪਰਿਭਾਖਾ (ਮਨੋਹਰ ਦਾਸ, ਨਿਰੰਜਨੀ)

ਆਰੰਭ—੧ਓ ਸ੍ਰੀ ਗੁਰ ਭਜੋ ਨਮਹ । ਅਥ ਵੇਦਾਂਤ ਪ੍ਰਭਾਖਾ ਲਿਖਜਤੇ । ਕਰਤਾ ਗ੍ਰਿੰਥ ਕਰਥ ਮੈਂ ਨਿਰਬਿਘਨ ਸੁਖ ਚਾਹੇ ਹੈ ॥ ਦੋਹਰਾ ॥
ਮੰਗਲ ਦੇ ਮੋਹਿ ਦੇਵ ਗਣੇਸ ।... ... (ਪਤ੍ਰਾ ੨੪੬)

ਅੰਤ—...ਭੋਰ ਭਏ ਰਜਨੀ ਨਿਰਮੂਰਾ । ਉਦੇ ਭਏ ਯੋ ਪ੍ਰਗਟਜੋ ਜਗ ਸੂਰਾ ।
ਸੂਰ ਪ੍ਰਗਟ ਭਏ ਰਜਨੀ ਨਾਹੀ । ਉਲੂ...... (ਪਤ੍ਰਾ ੨੯੫)
ਅੰਤਲੇ ਪਤ੍ਰੇ ਗੁਮ ਹੋਣ ਕਰਕੇ ਪੁਸਤਕ ਨਾ-ਮੁਕੰਮਲ ਹੈ ।

੧੭੯. ਪਰੀਛਾ ਮਹਲਾ ੫ (ਕਥਾ ਸਤਿਜੁਗ ਆਦਿ ਸਮੇਤ) ਨੰ: ੧੫੬੪

ਲੇਖਕ—ਸ੍ਰੀ ਗੁਰੂ ਅਰਜਨ ਦੇਵ ਜੀ ।

ਆਕਾਰ—$5\frac{3}{4}'' \times 2\frac{3}{4}''$, ਲਿਖਤ $4\frac{1}{4}'' \times 2\frac{1}{4}''$ ।

ਵੇਰਵਾ—ਪਤ੍ਰੇ ਪਰੀਛਾ ਮਹਲਾ ੫, ੧੯, ਕਥਾ ਸਤਿਗੁਰ (ਜੁਗ) ਕੀ (ਕਥਾ ਨਾਸਕੇਤ ਕੀ) ੪੦, ਆਤਸ਼ ਬਾਜੀ ਬਰਨਨ ੧੩; ਬੰਸੀ ਸ੍ਰੀ ਕ੍ਰਿਸ਼ਨ ਜੀ ਕੀ ੩੦—੩੪, ਬਾਰਾਂ ਮਾਹਾਂ ਸ੍ਰੀ ਕ੍ਰਿਸ਼ਨ ਜੀ ਕਾ (ਕਵੀ ਹਰਿ ਸਹਾਇ) ੩੪-੪੭, ਬਾਰਾਂ ਮਾਹਾਂ ਕ੍ਰਿਸ਼ਨ ਜੀ (ਪਾਤਿਸ਼ਾਹੀ ੧੦) ੪੮—੫੪; ਪ੍ਰਤੀ ਸਫ਼ਾ ੬ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ

ਵਾਲਾ; ਕਥਾ ਸਤਿਜੁਗ (ਨਾਸਕੇਤ) ਵਿਚ ਕਈ ਥਾਵੇਂ ਲਾਲ ਸਿਆਹੀ ਵੀ ਵਰਤੀ ਹੈ; ਪਰੀਛਾ ਮਹਲਾ ੫ ਹੋਰ ਕਲਮ ਦੀ ਤੇ ਬਾਕੀ ਪੋਥੀ ਕਿਸੇ ਹੋਰ ਕਲਮ ਦੀ ਲਿਖੀ ਹੋਈ;ਜੋ ਕੁਝ ਖ਼ਸਤਾ ਹਾਲਤ ਵਿਚ ਹੈ।

ਸਮਾਂ—ਲਿਖਤ ਸਵਾ ਕੁ ਸੌ ਸਾਲ ਪੁਰਾਣੀ ਜਾਪਦੀ ਹੈ। ਲਿਖਾਰੀ-ਨਾਮਾਲੂਮ।

ਆਰੰਭ—ੴ ਸਤਿਗੁਰ ਪ੍ਰਸਾਦਿ। ਸ੍ਰੀ ਪ੍ਰੀਛਿਆ ਲਿਖੀ ਗੁਰ ਪ੍ਰਸਾਦਿ। ਮਹਲਾ ਪੰਜਵਾਂ ੫॥ ਪਉੜੀ॥ ਜੋ ਜਨੁ ਮਨ ਮਹਿ ਚਿਤਵਨੀ ਰਖਾਵੈ॥ ਸੋ ਮਨ ਕਾ ਸਹਿਸਾ ਕਹਿ ਪ੍ਰਗਟਾਵੈਂ।... ... (ਪਤ੍ਰਾ ੧)

ਅੰਤ—ਜਪੁ ਸ੍ਰੀ ਭਗਵਾਨ ਜੀ, ਕਾਰਜ ਸੁਫਲਾ ਫਲੈਗਾ॥੩੬॥ ਸ੍ਰੀ ਵਾਹਗੁਰੂ ਜੀ, ਸ੍ਰੀ ਵਾਹਗੁਰੂ ਜੀ, ਸੀ ਵਾਹਗੁਰੂ ਜੀ। ਸ੍ਰੀ ਭਗਵਾਨ ਜੀ। (ਪਤ੍ਰਾ ੧੯)

## (ਅ) ਕਥਾ ਸਤਿਜੁਗ (ਨਾਸਕੇਤ) ਕੀ (ਲੇਖਕ-ਨਾ ਮਾਲੂਮ)

ਆਰੰਭ—ੴ ਸਤਿਗੁਰ ਪ੍ਰਸਾਦਿ। ਕਥਾ ਸਤਿਗੁਰ (ਜੁਗ) ਕੀ ਪੁਰਾਤਮੀ। ਤਬ ਰਾਜੇ ਜਨਮੇਜੇ ਅਠਾਰਹ ਹਜ਼ਾਰ ਬ੍ਰਾਹਮਣ ਮਾਰੇ, ਤਬ ਅਠਾਰਹ ਕੁਸਟ ਹੁਏ ਥੇ। (ਪਤ੍ਰਾ ੧)

ਅੰਤ—ਜੋ ਕੋਈ ਏਹੁ ਕਥਾ ਸੁਣੈ ਅਰ ਕਮਾਵੈ ਤਿਸ ਕੇ ਪਾਪ ਕਬਹੂੰ ਨਿਕਟ ਨ ਆਵੈਗਾ ਅਰ ਜਮ ਦੀ ਸਾਸਨਾ ਨ ਪਾਵੈਗਾ। ਕਥਾ ਨਾਸਕੇਤ ਸੰਪੂਰਨ ਭਈ। (ਪਤ੍ਰਾ ੪੦)

## (ੲ) ਆਤਸ਼ ਬਾਜੀ ਬਰਨਨ (ਲੇਖਕ—ਨਾਮਾਲੂਮ)

ਆਰੰਭ—ੴ ਸਤਿਗੁਰ ਪ੍ਰਸਾਦਿ। ਅਥ ਆਤਸ ਬਾਜੀ ਬਰਨੰ।
ਅਬ ਹੋ ਖੇਲ ਅਗਨ ਕਾ ਬਰਨੋ, ਆਤਸ ਬਾਜੀ ਕਰੀਐ।
ਖੇਲੇ ਖੇਲ ਮਲੂਕ ਸਿਆਨੇ, ਮਨ ਹੁਲਾਸ ਕੋ ਧਰੀਐ।
ਪਾਤਸਾਹ ਕੇ ਦਲ ਮੋ ਪਿਆਰੀ, ਜਹਾ ਤਹਾਂ ਜਸ ਪਾਵੈ।
ਜਬਰ ਜੰਗ ਭਰ ਸੁਰਘ ਪਲੀਤਾ, ਅਰਿ ਗੜ੍ਹ ਕੋਟ ਉਡਾਵੈ।... (ਪਤ੍ਰਾ ੧)

ਅੰਤ—ਡੇਢ ਟੰਕ ਜੋ ਗੰਧਕ ਲੀਜੈ, ਦਸ ਭਰ ਸੋਰਾ ਦੀਜੈ।
ਏਕ ਟੰਕ ਕੋਇਲਾ ਰਲਾਵੈ, ਤੀਨ ਬਰਾਬਰ ਕੀਜੈ।
ਜੈਸੀ ਭਾਤ ਫੁਲਝੜੀ ਭਰੀਐ, ਰੈਨ ਪਲੀਤਾ ਲਾਵੈ।
ਸਭਾ ਮਾਹ।... (ਪਤ੍ਰਾ ੧੩)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਇਹ ਹੱਥ ਲਿਖਿਤ ਅਧੂਰੀ ਹੈ।

## (ਸ) ਬੰਸੀ ਸ੍ਰੀ ਕ੍ਰਿਸ਼ਨ ਜੀ ਦੀ

ਆਰੰਭ—੧ ਓ ਸਤਿਗੁਰ ਪ੍ਰਸਾਦਿ। ਬੰਸੀ। ਬੰਸੀ। ਪ੍ਰਿਤ ਉਤ੍ਰ।
ਬੰਸੀ ਹਰ ਕੇ ਇਕ ਦਿਵਸ, ਗੁਆਰਨ ਲੈ ਆਈ।
ਨੀਕੀ ਭਾਤ ਬਨਾਇ, ਆਨ ਗ੍ਰਿਹ ਮਾਹਿ ਛਪਾਈ।
ਜਬੈ ਸਿਆਮ ਬਨ ਕੋ ਚਲੇ, ਗੋ ਗੁਆਰਨ ਕੇ ਸਾਥ।
ਤਬ ਬੰਸੀ ਦੀ ਸੁਧ ਕਰੀ, ਸੋ ਨਹੀ ਆਈ ਹਾਥਿ ॥੧॥ (ਪਤ੍ਰਾ ੩੦)
ਅੰਤ—ਚਤਰ ਸਿਆਨੀ ਨਾਰ, ਬਾਂਸਰੀ ਹਸ ਕਰ ਦੀਨੀ।
ਸੁੰਦਰ ਸਿਆਮ ਸੁ ਰਾਹ ਤਾਹਿ ਸਿਉ ਕਰ ਗਹਿ ਲੀਨੀ।
ਦੇ ਬੰਸੀ ਗੁਆਰਨ ਚਲੀ, ਘੂਘਟਿ ਓਟ ਛਪਾਇ।
ਹੋ ਖੁਸਾਲ ਤਬ ਸਾਂਵਰੇ, ਲੀਨੀ ਕੰਠ ਲਗਾਇ ॥ (੧੪ ॥)
ਬੰਸੀ ਦੀਜੀਓ ਬ੍ਰਿਜ ਨਾਰ, ਬੰਸੀ ਦੀਜੀਜੇ। (ਪਤ੍ਰਾ ੩੪)

## (ਹ) ਬਾਰਾਂ ਮਾਹਾਂ ਸ੍ਰੀ ਕ੍ਰਿਸ਼ਨ ਜੀ ਕਾ (ਕਵੀ ਹਰਿ ਹਾਇ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਬਾਰਾ ਮਾਹਾਂ ਸ੍ਰੀ ਕ੍ਰਿਸਨ ਜੀ ਕਾ ॥ ਦੋਹਰਾ ॥
ਬੁਧ ਕੇ ਚਾਤਰ ਗਜ ਬਦਨ, ਅਵਰ ਨਹੀਂ ਇਸ ਤੁਲ।
ਚਿਤ ਕੀਏ ਸੁਖ ਉਪਜੈ, ਜਾਹਿ ਦੁਖ ਸਭ ਭੁਲ।
ਅੰਤ—ਫੁਲਵਾਰੀ ਭਈ ਬ੍ਰਿਖ ਭਾਨ ਸੁਤਾ, ਹਰਿ ਹੋਰ ਹੈ ਭੌਰ ਸਰੋਜਨ ਮੈ।
ਹਰਿ ਸਹਾਇ ਜੁ ਬਾਤ ਬਿਚਾਰ ਕਹੈ,
ਨਿਸ ਬਾਸਰ ਨਾਮ ਜਪੋ ਮਨ ਮੈ ॥੧੨॥ਸੰਪੂਰਨ॥
(ਪਤ੍ਰਾ ੪੭)

## (ਕ) ਬਾਰਾਂ ਮਾਹਾਂ ਸ੍ਰੀ ਕ੍ਰਿਸ਼ਨ ਜੀ ਕਾ (ਗੁਰੂ ਗੋਬਿੰਦ ਸਿੰਘ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਬਾਰਾ ਮਾਹਾਂ ਸ੍ਰੀ ਕ੍ਰਿਸਨ ਜੀ ਦਾ ਕ੍ਰਿਤ ਗੁਰੂ ਗੋਬਿੰਦ ਸਿੰਘ ॥ ਸਵੈਯਾ ॥ ਰਾਧੇ ਬਾਚ ਉਧਵ ਸੋ। ਪ੍ਰੇਮ ਛਕੀ ਅਪਨੇ ਮੁਖ ਤੇ ਇਹ ਭਾਤ ਕਹਿਯੋ ਬ੍ਰਿਖ ਭਾਨੁ ਕੀ ਜਾਈ ॥੧੨॥ ...
(ਪਤ੍ਰਾ ੪੮)

ਅੰਤ—ਆਸ ਕੈ ਤਿਆਗ ਨਿਰਾਸ ਭਈ, ਟਸਕਿਯੋ ਨ ਹਿਯੋ ਕਸਕਿਯੋ ਨ ਕਸਾਈ ॥੧੨॥ ਇਤ ਸ੍ਰੀ ਬਚਿਤ੍ਰ ਨਾਟਕ ਗ੍ਰਿੰਥ ਕ੍ਰਿਸ਼ਨਾਵਤਾਰ ਬਿਰਹ ਨਾਟਕ ਬਾ੦ਾਂ ਮਾਹਾਂ ਸੰਪੂਰਨੰ । ਸਮਸਿਤ ਸੁਭਮਸਤ । (ਪਤ੍ਰਾ ੫੪)

## ੧੮੦. ਵਾਰਾਂ ਗਿਆਨ ਰਤਨਾਵਲੀ ਨੰ: ੧੩੬੧

(ਵਾਰ ਸ੍ਰੀ ਭਗਉਤੀ ਜੀ ਕੀ ਤੇ ਕਬਿੱਤ-ਸਵੈਯੇ ਸਮੇਤ)

ਲੇਖਕ—ਭਾਈ ਗੁਰਦਾਸ, ਭੱਲਾ ।

ਆਕਾਰ—$6\frac{3}{4}''\times4''$, ਲਿਖਤ $5\frac{1}{4}''\times3''$ ।

ਵੇਰਵਾ—ਪਤ੍ਰੇ ਵਾਰਾਂ ਗਿਆਨ ਰਤਨਾਵਲੀ ੨੯੮; ਵਾਰ ਭਾਈ ਗੁਰਦਾਸ (ਦੂਜੇ) ਦੀ ੨੯੯-੩੦੪, ਫੇਰ ਪੰਜ ਪਤ੍ਰੇ ਖ਼ਾਲੀ ਅਤੇ ਬਾਣੀ ਭਾਈ ਗੁਰਦਾਸ ਭੱਲੇ ਜੀ ਦੀ (ਕਬਿੱਤ ਸਵੈਯੇ) ੩੧੦-੪੯੩; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਛੰਦਾਂ ਦੇ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਹਰਤਰਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੮੮ ਬਿ. । ਲਿਖਾਰੀ—ਨਾ ਮਾਲੂਮ । ਸਥਾਨ-ਬੇਲਾ ਨਗਰ (ਸਤਲੁਜ ਦੇ ਕਿਨਾਰੇ) ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਵਾਰਾਂ ਗਿਆਨ ਰਤਨਾਵਲੀ । ਭਾਈ ਗੁਰਦਾਸ ਭਲੇ ਦਾ ਬੋਲਣਾ । ਨਮਸਕਾਰ ਗੁਰਦੇਵ ਕਉ...। (ਪਤ੍ਰਾ ੧)

ਅੰਤ—ਅਕਥ ਕਥਾ ਵਡੀ ਵਡਿਆਈ ॥ ੨੧ ॥ ੩੯ ॥ ਉਣਤਾਲੀ ।... (ਪਤ੍ਰਾ ੨੯੮)

### (ਅ) ਵਾਰ ਭਾਈ ਗੁਰਦਾਸ ਕੀ (ਲੇਖਕ-ਭਾਈ ਗੁਰਦਾਸ*, ਦੂਜਾ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਵਾਰ ਭਾਈ ਗੁਰਦਾਸ ਜੀ ਦੀ ॥ ਪਉੜੀ ॥ ਸਚਾ ਤਖਤੁ ਰਚਾਇਆ, ਸਤਿ ਸੰਗਤਿ ਮੇਲਾ । ਨਾਨਕ ਨਿਰਭਉ

---

* ਇਹ ਭਾਈ ਗੁਰਦਾਸ (ਦੂਜਾ) ਸ੍ਰੀ ਗੁਰ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਸੀ । ਗੁਰੂ ਜੀ ਦੇ ੫੨ ਕਵੀਆਂ ਵਿਚ ਇਸ ਦਾ ਨਾਂ ਆਉਂਦਾ ਹੈ । (ਦੇਖੋ, ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦,ਸਫ਼ਾ ੬੬੩)

ਨਿਰੰਕਾਰ ਵਿਚਿ ਸਿਧਾਂ ਖਲਾ। ਗੁਰਦਾਸ ਮਨਾਦ ਕਾਲਤ੍ਰਾ ਖੰਡੇ ਕੀ ਵੇਲਾ। ਪੀਓ ਪਾਹੁਲ ਖੰਡ ਧਾਰ ਹੋਇ ਜਨਮੁ ਸੁਹੇਲਾ। (ਪਤ੍ਰਾ ੨੯੮)

ਅੰਤ—ਇਉ ਤੀਸਰ ਪੰਥ ਚਲਾਇਆ ਵਡ ਸੂਰ ਗਹੇਲਾ। ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ* ॥੧੭॥ (ਪਤ੍ਰਾ ੩੦੪)

## (ੲ) ਬਾਣੀ ਭਾਈ ਗੁਰਦਾਸ ਭੱਲੇ ਜੀ ਕੀ (ਕਬਿੱਤ-ਸਵੈਯੇ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਬਾਣੀ ਭਾਈ ਗੁਰਦਾਸ ਭਲੇ ਜੀ ਕੀ ॥ ਸੋਰਠਾ ॥ ਆਦਿ ਪੁਰਖ ਆਦੇਸੁ, ਓਨਮ ਸ੍ਰੀ ਸਤਿਗੁਰ ਚਰਨ।... (ਪਤ੍ਰਾ ੩੧੦)

ਅੰਤ—ਐਸੇ ਅਰਾਧਬੇ ਤੇ ਮੋਨਿ ਸੁਖਦਾਈ ਹੈ ॥੫੫੬॥

ਦੋਹਰਾ ॥ ਨਵ ਦੁਗਨੇ ਸੰਬਤ ਸਹੰਸ, ਅਠਤਾਲੀ ਔਰ ਚਾਲੀਸ।
ਹਾੜ ਵਦੀ ਥਿਤਿ ਤ੍ਰੋਦਸੀ, ਦਿਨ ਦੇਵਨ ਕੋ ਈਸ ॥

ਸੋਰਠਾ ॥ ਸਤੁਦ੍ਰਵ ਕੇ ਤੀਰ, ਬੇਲਾ ਨਗਰ ਸੁਹਾਵਨਾ।
ਸਊ ਭਾਗ ਬੁਧਵਾਨ, ਹਰਿ ਦਿਯਾਲ ਸਿੰਘ ਭੂਪਤਿ ਤਹਾਂ ॥

ਸਾਲ ੧੮੮੮ ਥਿਤ ਤ੍ਰੋਦਸੀ, ਦਿਨ ਬੀਰ ਵਾਰ ਪੋਥੀ ਸਪੂਰਨ ਹੋਈ। (ਪਤ੍ਰਾ ੪੮੩)

## ੧੮੧. ਵਾਰਾਂ ਗਿਆਨ ਰਤਨਾਵਲੀ (ਕਬਿੱਤ-ਸਵੈਯਾਂ ਸਮੇਤ) ਨੰ: ੨੮੮੮

ਲੇਖਕ—ਭਾਈ ਗੁਰਦਾਸ, ਭੱਲਾ।

ਆਕਾਰ—$6\frac{1}{2}'' \times 4\frac{1}{4}''$, ਲਿਖਤ $4\frac{3}{4}'' \times 3\frac{1}{4}''$।

ਵੇਰਵਾ—ਪਤ੍ਰੇ ਵਾਰਾਂ ਗਿਆਨ ਰਤਨਾਵਲੀ (ਭਾਈ ਗੁਰਦਾਸ, ਭੱਲਾ) ੩੫੨; ਬਾਣੀ ਭਾਈ ਗੁਰਦਾਸ ਭੱਲੇ ਜੀ ਕੀ (ਕਬਿੱਤ-ਸਵੈਯੇ) ੩੫੨ ੫੪੩; ਪ੍ਰਤੀ ਸਫ਼ਾ ੯ ਸਤਰਾਂ, ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਪਰ ਅੰਕ ੩੪੦ ਤੋਂ ਅੱਗੇ ਨਵੇਂ ਸਿਰੇ ਲਗਾਏ ਹੋਏ, ਜੋ ਬਾਣੀ ਗੁਰਦਾਸ ਭੱਲੇ ਜੀ ਦੀ

---

* ਇਸ ਤੋਂ ਅੱਗੇ ੧੮ ਤੋਂ ੨੮ ਤਕ ੧੧ ਪਉੜੀਆਂ, ਜੋ ਭਾਈ ਗੁਰਦਾਸ ਦੀਆਂ ਵਾਰਾਂ (ਛਪੀਆਂ ਹੋਈਆਂ) ਵਿਚ ਆਮ ਮਿਲਦੀਆਂ ਹਨ, ਬਾਰ੍ਹਵੀਂ ਸਦੀ ਹਿਜਰੀ, ਮੁਤਾਬਿਕ ੧੯ ਵੀਂ ਸਦੀ ਬਿਕ੍ਰਮੀ ਦੀ ਰਚਨਾ ਹੋਣ ਕਰਕੇ ਇਸ ਭਾਈ ਗੁਰਦਾਸ ਦੀ ਕ੍ਰਿਤ ਸਾਬਤ ਨਹੀਂ ਹੁੰਦੀਆਂ, ਜਿਸ ਕਰਕੇ ਇਥੇ ਦਰਜ ਨਹੀਂ ਹਨ। ਇਸ ਤੋਂ ਬਿਨਾਂ ਇਕ ਦੋ ਹੋਰ ਹੱਥ ਲਿਖਿਤ ਪੋਥੀਆਂ ਵਿਚ ਵੀ ਇਹ ਪਉੜੀਆਂ ਨਹੀਂ ਹਨ।

(ਕਬਿੱਤ-ਸਵੈਯਾਂ) ਦੇ ਦੂਜੇ ਪਤ੍ਰੇ ਦੇ ਅੰਕ ੩੪੨ ਤੋਂ ੧੧ ਵਧ ਜਾਂਦੇ ਹਨ ਜਿਸ ਕਰਕੇ ਨਵੇਂ ਪਤ੍ਰਾ-ਅੰਕ ਲਗਾਏ ਗਏ ਹਨ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਮੁੱਢਲਾ ਪਤ੍ਰਾ ਅੰਕ ੧-੨ ਤੇ ਪਤ੍ਰਾ ੩੪੧ ਤੋਂ ੩੫੨ ਤਕ ਹੋਰ ਕਲਮ ਦੇ ਲਿਖੇ ਹੋਏ; ਪੁਸਤਕ ਸਜਿਲਦ, ਸੋ ਆਦਿ ਤੋਂ ਅੰਤ ਤਕ ਹਰਤਰਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ,ਵਿਸ਼ੇਸ਼ਤਾ ਵਾਲੀ ਗੱਲ ਇਕ ਹੋਰ ਇਹ ਹੈ ਕਿ ਇਸ ਹੱਥ ਲਿਖਤ ਪ੍ਰਤੀ ਵਿਚ ਭਾਈ ਗੁਰਦਾਸ ਦੀਆਂ ਕੇਵਲ ੪੦ ਵਾਰਾਂ ਹੀ ਦਿੱਤੀਆਂ ਹਨ ਤੇ ੪੧ਵੀਂ ਵਾਰ, ਜੋ ਦੂਜੇ ਭਾਈ ਗੁਰਦਾਸ (ਸ੍ਰੀ ਦਸਮੇਸ਼ ਜੀ ਦੇ ਦਰਬਾਰੀ) ਦੀ ਹੈ, ਇਸ ਵਿਚ ਕਿਤੇ ਦਰਜ ਨਹੀਂ ਹੈ ।

ਸਮਾਂ—ਪੁਸਤਕ ਡੇਢ ਸੌ ਸਾਲ ਤੋਂ ਵਧ ਪੁਰਾਣੀ ਜਾਪਦੀ ਹੈ । ਲਿਖਾਰੀ ਨਾ ਮਾਲੂਮ, ਜਿਸ ਨੇ ਕੋਈ ਸੰਨ-ਸੰਮਤ ਕਿਤੇ ਨਹੀਂ ਦਿੱਤਾ ।

ਅਰੰਭ—੧ ਓ ਸਤਿਗੁਰ ਪ੍ਰਸਾਦਿ । ਵਾਰਾ ਗਿਆਨ ਰਤਨਾਵਲੀ । ਭਾਈ ਗੁਰਦਾਸ ਭਲੇ ਕਾ ਬੋਲਣਾ । ਨਮਸਕਾਰ ਗੁਰਦੇਵ ਕਉ ।... (ਪਤ੍ਰਾ ੧)

ਅੰਤ—ਬਿਨ ਗੁਰ ਪੂਰੈ ਆਏ ਜਾਏ ।:੨੨॥੪੦॥ ਵਾਰਾ ਚਾਲੀ ॥੪੦॥੧॥ (ਪਤ੍ਰਾ ੩੫੨)

## (ਅ) ਬਾਣੀ ਗੁਰਦਾਸ ਭੱਲੇ ਜੀ ਕੀ (ਕਬਿੱਤ-ਸਵੈਯੇ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਬਾਣੀ ਭਾਈ ਗੁਰਦਾਸ ਭਲੇ ਜੀ ਕੀ ॥ ਸੋਰਠਾ ॥ ਆਦਿ ਪੁਰਖ ਆਦੇਸ, ਓਨਮ ਸ੍ਰੀ ਸਤਿਗੁਰ ਚਰਨ । (ਪਤ੍ਰਾ ੩੫੨)

ਅੰਤ— ...ਐਸੇ ਅਰਾਧਬੇ ਤੇ ਮੋਨਿ ਸੁਖਦਾਈ ਹੈ ॥੫੫੬॥ (ਪਤ੍ਰਾ ੫੪੩)

ਇਸ ਤੋਂ ਅੱਗੇ ਇਸੇ ਪਤ੍ਰੇ ਦੇ ਦੂਜੇ ਪਾਸੇ ਇਹ ਸਵੈਯਾ ਅੰਕਿਤ ਹੈ :

ਬੇਦ ਬਿਰੰਚ ਬਿਚਾਰੁ ਨ ਪਾਵਤ ਚਕ੍ਰਿਤ ਸੇਖ ਸਿਵਾਦ ਭਏ ਹੈਂ ।
ਜੋਗ ਸਮਾਧ ਅਰਾਧਤ ਨਾਰਦ, ਸਾਰਦ ਸਕ੍ਰ ਸਨਾਤਨ ਏ ਹੈਂ ।
ਆਦਿ ਅਨਾਦਿ ਅਗਾਧ ਅਗੋਚਰ ਨਾਮ ਨਿਰੰਜਨ ਜਾਪ ਜਏ ਹੈਂ ।
ਸ੍ਰੀ ਗੁਰ ਦੇਵ ਸੁ ਮੇਵ ਸੁ ਸੰਗਤਿ ਪੈਰੀ ਪਜੇ ਭਾਈ ਪੈਰੀ ਪਏ ਹੈਂ ॥

## ੧੯੨. ਵਾਰਾਂ ਭਾਈ ਗੁਰਦਾਸ (ਤੇ ਕਬਿੱਤ-ਸਵੈਯੇ) ਨੰ: ੭੩੯

ਲੇਖਕ—ਭਾਈ ਗੁਰਦਾਸ, ਭੱਲਾ ।

ਆਕਾਰ—$9\frac{1}{2}'' \times 6''$, ਲਿਖਤ $6\frac{3}{4}'' \times 5''$ ।

ਵੇਰਵਾ—ਪਤ੍ਰੇ ਵਾਰਾਂ ਗਯਾਨ ਰਤਨਾਵਲੀ ੨ ਤੋਂ ੨੧੮ (੨੧੭) ਅਤੇ ਕਬਿੱਤ-ਸਵੈਯੇ ਪਤ੍ਰੇ ੧੪੬, ਕੁੱਲ ਪਤ੍ਰੇ ੩੬੩; ਪ੍ਰਤਿ ਸਫ਼ਾ ੧੨ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦੀਆਂ ਲਕੀਰਾਂ ਵਾਲਾ; ਕਿਤੇ ਕਿਤੇ ਕੁਝ ਉਕਾਈਆਂ ਹਾਸ਼ੀਏ ਉਤੇ ਟੇਢ ਪਾ ਕੇ ਸੋਧੀਆਂ ਹੋਈਆਂ (ਦੇਖੋ, ਵਾਰਾਂ ਗਯਾਨ ਰਤਨਾਵਲੀ ਪਤ੍ਰਾ ੨੦੬ ਤੇ ਕਬਿੱਤ- ਸਵੱਯੇ ਪਤ੍ਰਾ ੪ ਦਾ ਦੂਜਾ ਪਾਸਾ) ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ— ੧੯ਵੀਂ ਸਦੀ ਬਿ.। ਲਿਖਾਰੀ–ਸ਼ਸ਼ਿ ਮ੍ਰਿਗਿੰਦ (ਬੁੱਧ ਸਿੰਘ, ਕਵੀ)।

ਆਰੰਭ—...ਦਰਿ ਤ੍ਰਿਭਵਣੁ ਸਾਰਾ। ਕਾਦਰ ਕਿਨੇ ਨ ਲਖਿਆ, ਕੁਦਰਤਿ ਸਾਜਿ ਕੀਆ ਅਵਤਾਰਾ।...ਕੁਦਰਤਿ ਏਕ ਕੇਤਾ ਪਾਸਾਰਾ ॥੪॥ (ਪਤ੍ਰਾ ੨)

ਅੰਤ— ...ਇਉਂ ਕਰ ਹੈ ਗੁਰਦਾਸ ਪੁਕਾਰਾ।
ਹੇ ਸਤਿਗੁਰ ! ਮੁਹਿ ਲੇਹੁ ਉਬਾਰਾ ॥੨੮॥੪੧॥
ਇਕਤਾਲੀ ਵਾਰਾਂ ਭਾਈ ਗੁਰਦਾਸ ਭੱਲੇ ਕੀਆ। ਇਦੰ ਪੁਸਤਕੰ ਲੇਖਕ ਸਸਿ ਮ੍ਰਿਗਿੰਦ, ਬੋਲੋ ਭਾਈ ਰਾਮ। (ਪਤ੍ਰਾ ੨੧੮)

## (ਅ) ਬਾਣੀ ਭਾਈ ਗੁਰਦਾਸ ਭੱਲੇ ਜੀ ਕੀ (ਕਬਿਤ-ਸਵੈਯੇ)

ਆਰੰਭ—੧ਓ ਸਤਿਗੁਰ ਪ੍ਰਸਾਦਿ।...
ਆਦਿ ਪੁਰਖ ਆਦੇਸੁ, ਓਨਮ ਸ੍ਰੀ ਸਤਿਗੁਰ ਚਰਨ।
ਘਟ ਘਟ ਕਾ ਪਰਵੇਸ; ਏਕ ਅਨੇਕ ਬਿਬੇਕ ਸਸਿ ॥੧॥
(ਪਤ੍ਰਾ ੧)

ਅੰਤ—ਜਾਨਤ ਉਸਤਤਿ ਕਰਤ ਨਿੰਦਿਆ ਅੰਧ ਮੂੜ,
ਐਸੇ ਆਰਾਧਬੇ ਤੇ ਮੋਨਿ ਸੁਖਦਾਈ ਹੈ ॥੫੭੧॥ਛਛ॥
(ਪਤ੍ਰਾ ੧੪੬)

ਵਿਸ਼ੇਸ਼–ਇਸ ਪੁਸਤਕ ਵਿਚ ਦਰ ਅਸਲ ਵਾਰਾਂ ਗਯਾਨ ਰਤਨਾਵਲੀ ਪਤ੍ਰਾ ੨੦੯ ਤੇ ਖ਼ਤਮ ਹੁੰਦੀ ਹੈ ਤੇ ਫੇਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਭਾਈ ਗੁਰਦਾਸ ਤੇ ਉਨ੍ਹਾਂ ਤੋਂ ਪਿਛੋਂ ਬਾਰ੍ਹਵੀਂ ਸਦੀ ਹਿਜਰੀ 'ਚ ਹੋਏ ਕਿਸੇ ਹੋਰ ਭਾਈ ਗਰਦਾਸ ਦੀ ਰਲੀ ਮਿਲੀ ਵਾਰ ਸ੍ਰੀ ਭਗਉਤੀ ਜੀ ਦੀ ਪਤ੍ਰਾ ੨੦੯ ਤੋਂ ਸ਼ੁਰੂ ਹੋ ਕੇ ੨੧੯ ਤਕ ਸਮਾਪਤ ਹੁੰਦੀ ਹੈ। ਇਸ ਤੋਂ ਬਾਦ ਫੇਰ ਪਹਿਲੇ ਭਾਈ ਗੁਰਦਾਸ ਦੇ ਕਬਿੱਤ-ਸਵੈਯੇ ੧੪੬ ਪਤ੍ਰਿਆਂ ਉਤੇ ਦਰਜ ਹਨ। ਲਿਖਾਰੀ ਨੇ ਅਨਜਾਣਪੁਣੇ

ਨਾਲ, ਜਿਵੇਂ ਕਿ ਪਤ੍ਰਾ ੨੧੮ ਤੋਂ ਪਤਾ ਲਗਦਾ ਹੈ, ਦੋਵੇਂ ਭਾਈ ਗੁਰਦਾਸ ਇੱਕੋ ਰੂਪ ਕਰ ਕੇ ਲਿਖੇ ਹਨ !

ਵਾਰਾ ਭਾਈ ਗੁਰਦਾਸ ਦਾ, ਸਹੀ ਨਾਮ 'ਵਾਰਾਂ ਗਜਾਨ ਰਤਨਾਵਲੀ' ਹੈ। ਪੁਰਾਣੀਆਂ ਹਥ-ਲਿਖਿਤ ਪੁਸਤਕਾਂ ਵਿਚ ਇਹੋ ਨਾਮ ਇਸ ਪੁਸਤਕ ਦਾ ਮਿਲਦਾ ਹੈ। (ਵੇਖੋ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵਲੋਂ ਪ੍ਰਕਾਸ਼ਿਤ ਪੰਜਾਬੀ ਹੱਥ-ਲਿਖਤਾਂ ਦੀ ਸੂਚੀ, ਭਾਗ ਪਹਿਲਾ, ੧੯੬੧, ਸਫ਼ੇ ੩੧੧-੧੨ ਤੇ ਭਾਗ ਦੂਜਾ, ੧੯੬੩, ਸਫ਼ਾ ੨੫੪)

੧੮੩. ਕਬਿੱਤ-ਸਵੈਯੇ (ਗੋਸ਼ਟਿ ਜਪੁ ਪਰਮਾਰਥ ਆਦਿ ਸਮੇਤ) ਨੰ: ੬੩੮੧

ਲੇਖਕ—ਭਾਈ ਗੁਰਦਾਸ, ਭੱਲਾ।

ਆਕਾਰ—$8\frac{1}{2}'' \times 5\frac{1}{2}''$, ਲਿਖਤ $7'' \times 4\frac{3}{4}''$।

ਵੇਰਵਾ—ਪਤ੍ਰੇ ਬਾਣੀ ਭਾਈ ਗੁਰਦਾਸ ਭੱਲੇ ਕੀ (ਕਬਿੱਤ-ਸਵੈਯੇ) ੧੫੮, ਗੋਸ਼ਟਿ ਜਪੁ ਕੇ ਪਰਮਾਰਥ ਕੀ (ਟੀਕਾਕਾਰ-ਨਾ ਮਾਲੂਮ) ੧੫੯-੨੧੪, ਵਾਰਾਂ ਗਜਾਨ ਰਤਨਾਵਲੀ (ਭਾਈ ਗੁਰਦਾਸ, ਭੱਲਾ) ੨੧੫-੪੨੦, ਵਾਰ ਸ੍ਰੀ ਭਗਉਤੀ ਜੀ ਕੀ (ਭਾਈ ਗੁਰਦਾਸ, ਦੂਜਾ) ੪੨੧-੨੯; ਪ੍ਰਤੀ ਸਫ਼ਾ ੧੦-੧੬ ਸਤਰਾਂ; ਕਾਗਜ਼ ਦੇਸੀ; ਲਿਖਤ ਪੁਰਾਣੇ ਢੰਗ ਦੀ ਸਾਫ਼ ਤੇ ਸ਼ੁੱਧ; ਕਿਤੇ ਕਿਤੇ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪਤ੍ਰੇ ਫਟਣ ਕਰਕੇ ਕਈ ਥਾਵੇਂ ਨਵੇਂ ਸਿਰਿਓਂ ਚੇਪੀਆਂ ਲਾ ਕੇ ਮੁਰੰਮਤ ਕੀਤੇ ਹੋਏ; ਪੁਸਤਕ ਸਜਿਲਦ, ਜੋ ਹਰਤਰ੍ਹਾਂ ਪੂਰਣ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਲਿਖਤ ਦੋ ਕੁ ਸਾਲ ਪੁਰਾਣੀ ਜਾਪਦੀ ਹੈ। ਲਿਖਾਰੀ-ਨਾ ਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਬਾਣੀ ਭਾਈ ਗੁਰਦਾਸ ਭਲੇ ਕੀ॥ ਸੋਰਠਾ॥ ਆਦਿ ਪੁਰਖੁ ਆਦੇਸੁ।... ... (ਪਤ੍ਰਾ ੧)

ਅੰਤ—...ਜੀਵਨ ਮੁਕਤਿ ਨਮੋ ਨਮੋ ਨਮੋ ਨਮ ਹੈ॥ ੩੪੬॥ (ਪਤ੍ਰ ੭੫)

## (ਅ) ਸਵੈਯੇ ਭਾਈ ਗੁਰਦਾਸ ਜੀ ਕੇ

ਆਰੰਭ—੧ ਓ ਸਤਿਗੁਰ ਪ੍ਰਸ਼ਾਦਿ। ਸਵੱਯੇ ਭਾਈ ਗੁਰਦਾਸ ਜੀ ਕੇ। ਕੰਚਨ ਅਸੁਧ ਜੈਸੇ ਭੂਮੜ ਕੁਠਾਰੀ ਬਿਖੈ... ... (ਪਤ੍ਰਾ ੭੫)

ਅੰਤ—ਪੰਚ ਬਾਰ ਗੰਗ ਜਾਇ ਬਾਰ ਪੰਚਾ ਹੀ ਪਿਰਾਗ ਨਾਇ,
ਤੈਸਾ ਹੀ ਪੁੰਨ ਹੈ ਏਕ ਸਿਖ ਕਉ ਨਵਾਏ ਕਾ।

ਸਿਖ ਕਉ ਪਿਲਾਇ ਪਾਣੀ ਭਾਉ ਕਰ ਕੁਲਖੇਤ੍ਰ ਜਾਇ ਅਸੁਮੇਧ ਜਗੁ ਕਰੇ;
ਤੈਸਾ ਈ ਫਲੁ ਏਕ ਗੁਰ ਸਿਖ ਕਉ ਜਿਵਾਏ ਕਾ।
ਜੈਸੇ ਸਪਤ ਮੰਦਰਹ ਕੰਚਨ ਤੇ ਉਸਾਰਿ ਦੀਨੇ ਕਾਹੂ ਕਉ;
ਤੈਸਾ ਈ ਪੁੰਨ ਏਕ ਗੁਰ ਸਿਖ ਕਉ ਸਬਦ ਕੇ ਸਿਖਾਏ ਕਾ।
ਜੈਸੇ ਬੀਸ ਮਰਾਤਾਬਾ ਕਾਹੂ ਸਾਧ ਕਾ ਦਰਸਨ ਕੀਆ ਹੋਇ,
ਤੈਸਾ ਈ ਪੁੰਨ ਏਕ ਗੁਰ ਭਾਈ ਕਉ ਚਾਪ ਕੈ ਸਵਾਏ ਕਾ ॥੩੩੧॥
੬੭੭॥ ਸ੍ਰੀ ਵਾਹਗੁਰੂ ਸਹਾਇ, ਭੂਲੇ ਚੂਕੇ ਵਾਧੇ ਘਾਟੇ ਬਕਸਿ ਲੈਣਾ। ਸਤਿਨਾਮੁ ਜੀ। (ਪਤ੍ਰਾ ੧੫੮)

## (ੲ) ਗੋਸ਼ਟਿ ਜਪ ਕੇ ਪਰਮਾਰਥ ਕੀ (ਟੀਕਾਕਾਰ-ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਗੋਸਟਿ ਜਪ ਕੇ ਪ੍ਰਮਾਰਥ ਕੀ ਲਿਖਤੇ। ਬੋਲਹੁ ਵਾਹਗੁਰੂ ਜੀ। ਮ: ੧॥ ਤਬ ਬਾਬੇ ਨਉ ਖੰਡ ਤੇ ਸਤਿ ਦੀਪ ਪ੍ਰਥੀ ਡਿਠੀ। ਫੇਰ ਸੁਮੇਰ ਤੇ ਜਾਇ ਚੜੇ। ਸਿਧਾ ਦਾ ਦਰਸਨੁ ਜਾਇ ਕੀਤਾ। (ਪਤ੍ਰਾ ੧੫੯)

ਅੰਤ—ਜਿਨਾ ਪਰਮੇਸਰ ਦਾ ਨਾਮੁ ਜਪਿਆ ਹੈ ਸੋ ਕਰਮਾ ਦੀ ਮਸਕਤ ਘਾਲਿ ਗਏ ਹੈਨਿ। ਗੁਰੂ ਨਾਨਕ ਜੀ ਕਹਦੇ ਹੈਨਿ ਉਨ੍ਹਾਂ ਮੁਖ ਉਜਿਆਲਾ ਦੇ ਪਿਛੇ ਕਈਆਂ ਦਾ ਛੁਟਕਾਰਾ ਹੋਦਾ ਹੈ। ਜਾ ਜਪ ਦੀ ਗੋਸਟਿ ਕੀਤੀ ਤਾ ਸਭਣਾ ਸਿਧਾ ਮਥਾ ਟੇਕਿਆ। ਬੋਲਹੁ ਭਾਈ ਵਾਹਗੁਰੂ ਜੀ ਸਤਿ। ਸੰਪੂਰਨੁ ਹੋਇਆ। ਗੋਸਟਿ ਜਪੁ ਦੀ ਸੰਪੂਰਣੰ। ਭੁਲੇ ਚੁਕੇ ਅਖਰੁ ਲਾਵ ਕਨਾ ਸੋਧ ਕੇ ਪੜਨਾ। ਬੋਲਹੁ, ਵਾਹਗੁਰੂ, ਵਾਹਗੁਰੂ ਜੀ ਸਤਿ। (ਪਤ੍ਰਾ ੨੧੪)

## (ਸ) ਵਾਰਾਂ ਗਿਆਨ ਰਤਨਾਵਲੀ (ਭਾਈ ਗੁਰਦਾਸ, ਭਲਾ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਵਾਰਾ ਗਿਆਨ ਰਤਨਾਵਲੀ। ਭਾਈ ਗੁਰਦਾਸ ਭਲੇ ਕਾ ਬੋਲਣਾ। ਨਮਸਕਾਰੁ ਗੁਰ ਦੇਵ ਕਉ ਸਤਿਨਾਮੁ ਜਿਸੁ ਮੰਤ ਸੁਣਾਇਆ।... (ਪਤ੍ਰਾ ੨੧੫)

ਅੰਤ—ਬਿਨੁ ਗੁਰ ਪੂਰੇ ਆਏ ਜਾਏ ॥੨੨॥੪੦॥ ਚਾਲੀਸ ਵਾਰਾ। ਸੰਪੂਰਣੰ ਸਮਾਪਤੰਮਸਤੁ ਸੁਭਮਸਤੁ। ਬੋਲਹੁ ਭਾਈ ਵਾਹਗੁਰੂ, ਵਾਹਗੁਰੂ, ਵਾਹਗੁਰੂ, ਵਾਹਗੁਰੂ, ਬਾਹਗੁਰੂ ਜੀ ਸਤਿ। ਬੋਲਹੁ ਵਾਹਗੁਰੂ ਜੀ ਕੀ ਫਤਹ ਹੈ। ਭੁਲਿਆ ਚੁਕਿਆ ਬਖਸਣਾ। (ਪਤ੍ਰਾ ੪੨੦)

## (ਹ) ਵਾਰ ਸ੍ਰੀ ਭਗਉਤੀ ਜੀ ਕੀ (ਭਾਈ ਗੁਰਦਾਸ, ਦੂਜਾ)

ਆਰੰਭ -੧ ੴ ਸਤਿਗੁਰ ਪ੍ਰਸਾਦਿ। ਵਾਰ ਸ੍ਰੀ ਭਗਉਤੀ ਜੀ ਸਹਾਇ।
ਪਾਤਸਾਹੀ ਦਸਵੀਂ ੧੦, ਬੋਲਣਾ ਭਾਈ ਗੁਰਦਾਸ ਜੀ ਕਾ ॥ ਪਉੜੀ॥
ਹਰਿ ਸਚਾ ਤਖਤੁ ਰਚਾਇਆ, ਸਤਿ ਸੰਗਤਿ ਮੇਲਾ।
ਨਾਨਕ ਨਿਰਭਉ ਨਿਰੰਕਾਰੁ ਵਿਚਿ ਸ਼ਿਧਾ ਖੇਲਾ।...
(ਪਤ੍ਰਾ ੪੨੧)

ਅੰਤ—ਇਉ ਕਰ ਹੈ ਗੁਰਦਾਸ ਪੁਕਾਰਾ।
ਹੇ ਸਤਿਗੁਰ ! ਮੋਹਿ ਲੇਹੁ ਉਬਾਰਾ ॥(੩੮॥)
ਸ੍ਰੀ ਵਾਹਗੁਰੂ ਜੀ ਸਹਾਇ। (ਪਤ੍ਰਾ ੪੨੯)

ਇਸ ਹੱਥ ਲਿਖਿਤ ਪ੍ਰਤੀ ਵਿਚ ਭਾਈ ਗੁਰਦਾਸ ਭੱਲੇ ਦੇ ਕੁਝ ਕਬਿੱਤ—ਸਵੈਯੇ ਵਾਧੂ ਹਨ ਜੋ ਆਮ ਛਪੀਆਂ ਹੋਈਆਂ ਪ੍ਰਤੀਆਂ ਵਿਚ ਨਹੀਂ ਮਿਲਦੇ।

## ੧੮੪. ਅਸ਼ਟਪਦੀਆਂ (ਅਨੁਭੈ ਪ੍ਰਕਾਸ਼ ਸਮੇਤ) ਨੰ: ੬੨੮੬

ਲੇਖਕ—ਸੋਢੀ ਮਿਹਰਵਾਨ।

ਆਕਾਰ—$6\frac{1}{2}'' \times 7\frac{1}{2}''$, ਲਿਖਤ $5\frac{1}{4}'' \times 6\frac{3}{4}''$ ।

ਵੇਰਵਾ—ਪਤ੍ਰੇ ਅਸ਼ਟਪਦੀਆਂ ੧੩–੫੮, ਮੰਤ੍ਰ ਬਾਬੇ ਨਾਨਕ ਕਾ ਪਤ੍ਰਾ ੧ ਅਤੇ ਅਨੁਭੈ ਪ੍ਰਕਾਸ਼ (ਲੇਖਕ–ਨਾ ਮਾਲੂਮ) ਪਤ੍ਰੇ ੨੯, ਅੱਗੇ ਪਤ੍ਰਾ ੩੦ ਵਾਂ ਗੁਮ ਤੇ ਫੇਰ ਅਧਿਆਤਮ ਪ੍ਰਕਾਸ਼ ਕ੍ਰਿਤ ਸੁਖਦੇਵ (ਅਧੂਰਾ) ਪਤ੍ਰੇ ੩੧–੩੫, ਕੁਲ ਪਤ੍ਰੇ ੩੪; ਪ੍ਰਤੀ ਸਫ਼ਾ ੧੨ ਸਤਰਾਂ; ਕਾਗ਼ਜ਼ ਖ਼ਸਤਾ ਵਿਲਾਇਤੀ, ਲਿਖਤ ਸਿੱਧੀ ਸਾਦੀ, ਜੋ ਬੜੀ ਅਸ਼ੁੱਧ ਹੈ; ਸਿਆਹੀ ਕਾਲੀ, ਨੀਲੀ ਤੇ ਲਾਲ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਮੁੱਢਲੇ ਪਤ੍ਰੇ ਅਸ਼ਟਪਦੀਆਂ ਦੇ ਗੁਮ ਤੇ ਅਨੁਭੈ ਪ੍ਰਕਾਸ਼ ਦਾ ਪਤ੍ਰਾ ਨੰ: ੩੦ ਗੁਮ, ਜਿਸ ਕਰਕੇ ਤਿੰਨੇ ਲਿਖਤਾਂ ਅਧੂਰੀਆਂ ਹਨ; ਮੁੱਢਲੇ ਪਤ੍ਰੇ ਹੇਠਲੇ ਪਾਸਿਓਂ ਕੁਝ ਭੁਰੇ ਹੋਏ; ਪੁਸਤਕ ਸਾਧਾਰਣ ਤੌਰ ਤੇ ਮੁਜੱਲਦ।

ਸਮਾਂ—੨੦ਵੀਂ ਸਦੀ ਈ:। ਲਿਖਾਰੀ- ਨਾ ਮਾਲੂਮ।

ਆਰੰਭ—...ਜੀ, ਜੋ ਅਬਿਨਾਸੀ ਪੁਰਖ ਹੈ ਤਿਸ ਕੇ ਵਿਖੇ ਦੇਹੀ ਭੀ ਅਰ ਮਨੁ ਭੀ ਅਰੁ ਬਿਸਨੁ ਕਾ ਪ੍ਰਿਤਬਿੰਬੁ ਭੀ ਨਿਰਗੁਨ ਰੂਪ ਹੈ। ਤੀਨੋਂ ਸਮਾਇ ਜਾਤੇ

ਹੈ ਅਰੁ ਏਕ ਸ੍ਰੀ ਕ੍ਰਿਸਨ ਚੰਦ ਅਬਿਨਾਸੀ ਹੈ—"ਨਾ ਮਰੈ ਨ ਆਵੈ ਨਾ ਜਾਏ।"

(ਪਤ੍ਰਾ ੧੩)

ਅੰਤ—ਨੀਰੁ ਖੀਰੁ ਮਾਇਆ ਬ੍ਰਹਮ, ਜਿਨ ਭਿੰਨ ਕੀਏ ਪਰਮ ਹੰਸੁ।
ਬ੍ਰਹਮੇ ਕਉ ਉਪਦੇਸਿਆ, ਅਵਤਾਰ ਲੀਓ ਹਰਿ ਅੰਸੁ।
ਜਨ ਨਾਨਕ ਸਬਦੂ ਬਾਹਰਾ, ਕਉਨੁ ਜਾਨੈ ਤੇਰਾ ਬੰਸੁ।
ਅਬ ਛੀਵੀ ਅਸਟਪਦੀ ਚਲੀ ਸ੍ਰੀ ਮੱਛ ਅਵਤਾਰ ਦੀ ॥ ਸਲੋਕ.।੧॥੧॥

(ਪਤ੍ਰਾ ੫੮)

ਇਸ ਤੋਂ ਅਗੇ ਪਾਠ ਦਰਜ ਨਹੀਂ ਹੈ ਤੇ ਇਸਤਰ੍ਹਾਂ ਆਦਿ-ਅੰਤ ਦੇ ਪਤ੍ਰੇ ਗੁਮ ਹੋਣ ਕਰਕੇ ਇਹ ਪੁਸਤਕ ਅਧੂਰੀ ਹੈ। ਮਾਲੂਮ ਹੁੰਦਾ ਹੈ ਕਿ ਇਹ ਅਸਟਪਦੀਆਂ ਦੀ ਪੁਸਤਕ, ਜਿਸ ਵਿਚ ਕੇਵਲ ਪੰਜ ਅਸਟਪਦੀਆਂ ਹੀ ਆਈਆਂ ਹਨ, ਉਹ ਵੀ ਅਧੂਰੀਆਂ, ਮਿਹਰਵਾਨ ਜੀ ਦੇ ਪੁਤ੍ਰ ਸੋਢੀ ਹਰਿ ਜੀ ਦੀ ਸੁਖਮਨੀ ਸਹੰਸ੍ਰ ਨਾਮ ਨਾਮੀ ਪੁਸਤਕ ਦਾ ਹੀ ਅਧੂਰਾ ਅੰਸ ਹੈ ਤੇ ਲੇਖਕ ਵੀ ਇਸ ਦਾ ਸੋਢੀ ਹਰਿ ਜੀ ਹੀ ਹੈ।

ਖਾਸ ਇਸ ਤੋਂ ਅੱਗੇ ਇਕ ਪਤ੍ਰੇ ਉਤੇ ਮੰਤ੍ਰ ਬਾਬੇ ਨਾਨਕ ਦਾ ਦਰਜ ਹੈ ਜੋ ਏਨੀ ਅਹਿਮੀਅਤ ਨਹੀਂ ਰਖਦਾ।

## (ਅ) ਅਨੁਭੈ ਪ੍ਰਕਾਸ਼ (ਲੇਖਕ—ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਅਥ ਅਨਭੈ ਪ੍ਰਕਾਸ਼ ਲਿਖਯਤੇ ॥
ਦੋਹਰਾ ॥ ਨਮੋ ਨਮੋ ਪ੍ਰਮਾਤਮਾ ਘਟਿ ਘਟਿ ਜਾਕੋ ਵਾਸ।... (ਪਤ੍ਰਾ ੧)
ਅੰਤ—ਹੇ ਪ੍ਰਭੁ ਜੀ। ਨਿਤ ਸੁਧ ਮੁਕਤਿ ਅਦੁਤੀ ਪੁਰਖ ਆਤਮਾ ਹੋ।
ਹੋ ਸੋਈ।... ...

(ਪਤ੍ਰਾ ੨੯)

ਅੱਗੇ ੩੦ਵਾਂ ਪਤ੍ਰਾ ਗੁਮ ਹੋਣ ਕਰਕੇ ਪੁਸਤਕ ਅਧੂਰੀ ਹੈ। ਇਸ ਤੋਂ ਬਾਦ ਪਤ੍ਰਾ ੩੧-੩੨ ਪਰ ੧੩-੧੪ ਛੰਦ ਅਧਿਆਤਮ ਪ੍ਰਕਾਸ਼ (ਕ੍ਰਿਤ ਕਵੀ ਸੁਖ ਦੇਵ) ਦੇ ਦਰਜ ਹਨ।

## ੧੯੫. ਸੁਖਮਨੀ ਸਹੰਸ੍ਰ ਨਾਮਾ (ਰਾਗ ਗਉੜੀ ਮ: ੮) ਨੰ: ੫੧੯੫

ਲੇਖਕ—ਸੋਢੀ ਹਰਿ ਜੀ।

ਆਕਾਰ—$9\frac{3}{4}'' \times 8\frac{1}{4}''$, ਲਿਖਤ $7\frac{3}{4}'' \times 7\frac{1}{4}$।

ਵੇਰਵਾ—ਪਤ੍ਰੇ ੫੦੮; ਪ੍ਰਤੀ ਸਫ਼ਾ ੧੫ ਸਤਰਾਂ; ਕਾਗ਼ਜ਼ ਦੇਸੀ; ਲਿਖਤ ਪੁਰਾਣੇ ਢੰਗ ਦੀ ਕੁਝ ਸ਼ਿਕਸਤਾ ਜਿਹੀ, ਪਰ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ

ਲਕੀਰਾਂ ਵਾਲਾ; ਜਿਲਦ ਸਾਜ਼ ਦੀ ਅਨਗਹਿਲੀ ਨਾਲ ਪਤ੍ਰਾ ੪੨੦ ਤੋਂ ੫੦੮ ਤਕ ਪਤ੍ਰੇ-ਉਪਰਲੇ ਪਾਸਿਓਂ ਵਧੇਰੇ ਕਟੇ ਹੋਏ ਜਿਸ ਕਰਕੇ ਕਈ ਥਾਵੇਂ ਅਸਲ ਇਬਾਰਤ ਵੀ ਕਟਾਈ ਵਿਚ ਆ ਗਈ ਹੈ ਜੋ ਸਾਫ਼ ਪੜ੍ਹੀ ਨਹੀਂ ਜਾਂਦੀ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—੧੯ਵੀਂ ਸਦੀ ਬਿ. । ਲਿਖਾਰੀ- ਨਾ ਮਾਲੂਮ ।

ਆਰੰਭ—(ਮੁੱਢ ਵਿਚ ਚਾਰ ਪਤ੍ਰੇ ਵਾਧੂ ਤਤਕਰੇ ਦੇ ਛੱਡ ਕੇ) ੧ੳ ਸ੍ਰੀ ਸਤਿਗੁਰੂ ਪ੍ਰਸਾਦਿ । ਰਾਗ ਗਉੜੀ ਮਹਲਾ ੮ ਸੁਖਮਨੀ ਸਹੰਸ੍ਰ ਨਾਮਾ ॥ ਸਲੋਕ ॥

ਸੁਖਮਨੀ ਹੋਵਹਿ ਸਰਬ ਸੁਖ, ਇਕ ਮਨਿ ਜਪੀਐ ਨਾਮੁ ।
ਜਨ ਨਾਨਕ ਪਾਵਹੁ ਸਚਖੰਡੁ, ਪੂਰਨ ਹੋਵਹਿ ਕਾਮੁ ॥੧॥

ਸੰਮਤ ੧੭੯੬ ਬੈਸਾਖ ਵਦੀ ੧ ਏਕਮ ਨੋ ਸੁਖਮਨੀ ਸਹੰਸ੍ਰ ਨਾਮਾ ਮਹਲਾ ੮ ਅਠਵੇ ਕਾ ਪਰਮਾਰਥ ਸਾਥਿ ਲਿਖਣੇ ਕਾ ਆਰੰਭੁ ਭੈਆ । ਸ੍ਰੀ ਸਤਿਗੁਰੂ ਮਿਹਰਵਾਨ ਜੀ ਦੀ ਆਗਿਆ ਸਾਥਿ ਹੋਇਆ ।

(ਪਤ੍ਰਾ ੧)

ਅੰਤ—ਪ੍ਰਿਥੁ, ਬਾਵਨ, ਭ੍ਰਿਗ ਪਤਿ, ਅੰਗਮੰ ਬਿਆਸ ਸਿਕਾ ਕਥਾ । ਸ੍ਰੀ ਕ੍ਰਿਸਨੇ ਹਲਧਰੋ ਬਉਧੋ ਕਲਕੀ ਭਗਤਿ ਹਿਤੇ ਰਥਾ । ਏਤਾਨਿ ਨਾਮਾਨਿ ਤਿਆਨਿ ਪਾਠੰ ਕੁਰਵਤਿ ਜੇ ਨਰਾ । ਤੇਪਿ ਮੁਕਤਾ ਜਨਾ ਨਾਨਕੰ ਸੰਸਾਰ ਸਾਗਰ ਦੁਤਰ ਤਰਾ ॥੧॥ ਬੋਲਹੁ ਭਾਈ ਜੀ ਵਾਹੁਗੁਰੂ ਮਿਹਰਵਾਨ, ਧੰਨ ਗੁਰੂ ਮਿਹਰਵਾਨ, ਸਤਿਗੁਰੂ ਮਿਹਰਵਾਨੁ ਸ੍ਰੀ ਰਾਮ ਕ੍ਰਿਸਨ, ਸ੍ਰੀ ਰਾਮ ਕ੍ਰਿਸਨ, ਸ੍ਰੀ ਰਾਮ ਕ੍ਰਿਸਨ, ਸ੍ਰੀ ਰਾਮ ਕ੍ਰਿਸਨ, ਸ੍ਰੀ ਰਾਮ ਸਤਿਗੁਰੂ... ਗੁਰੂ ਪ੍ਰਸਾਦਿ ॥੧॥ ਗੁਰੂ ਗੋਬਿੰਦ ਕਉ ਨਮਸਕਾਰੁ । ਸਗਲ ਸਾਧਾ ਕਉ ਨਮਸਕਾਰੁ । ਸੁਖਮੰਨ ਸਹੰਸ੍ਰ ਨਾਮਾ ਅਰਥਿ ਨਾਲਿ ਸੰਪੂਰਨੁ ਲਿਖਿਆ । ਸ੍ਰੀ ਸਤਿਗੁਰੂ ਜੀ ਕੇ ਪ੍ਰਸਾਦਿ । •ਜੇ ਕੋਈ ਇਸੁ ਸੁਖਮਨੀ ਸਹੰਸ੍ਰ ਨਾਮੇ ਕੰਉ ਪੜੇ, ਲਿਖੇ ਗਾਵੈ ਸੁਣੈ ਚਿਤੁ ਲਾਇ ਕੈ ਤਿਸ ਕੇ ਸਗਲੇ ਕਾਰਜ ਈਹਾਂ ਊਹਾਂ ਕੇ ਸਿਧਿ ਹੋਵਹਿਗੇ ਨਿਰਸੰਦੇਹੁ ਏਹੁ ਵਚਨੁ ਹੈ ਸ੍ਰੀ ਸਤਿਗੁਰੂ ਮਿਹਰਵਾਨ ਜੀ ਕਾ । ਅਖਰੁ ਭੁਲਾ ਚੁਕਾ ਸੋਧਿ ਵਾਚਣਾ, ਲਿਖਣ ਵਾਲਾ ਗੁਲਾਮ ਬਖਸਣਾ ਜੀ, ਸਦਕਾ ਬਿਰਦ ਕਾ । ਵਾਹੁਗੁਰੂ ਬਾਬਾ ਨਾਨਕੁ, ਧੰਨੁ ਗੁਰੂ ਬਾਬਾ ਨਾਨਕੁ, ਸਤਿਗੁਰੂ ਬਾਬਾ ਨਾਨਕੁ । (ਪਤ੍ਰੇ ੫੦੭-੦੮)

ਇਸ ਪੁਸਤਕ ਦੀਆਂ ਤਿੰਨ ਪ੍ਰਤੀਆਂ ਨੰ: ੬੯੨,੧੯੦੪ ਤੇ ੨੬੧੪ ਹੇਠ ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਵਿਚ ਸੁਰੱਖਿਅਤ ਹਨ ।

(ਦੇਖੋ, ਪੰਜਾਬੀ ਹੱਥਲਿਖਤਾਂ ਦੀ ਸੂਚੀ, ਭਾਗ ਪਹਿਲਾ, ੧੯੬੧, ਸਫੇ ੩੦੮-੧੦ ਤੇ ੪੦੭) ਪਰ ਉਨ੍ਹਾਂ ਦੇ ਪਾਠਾਂ ਦਾ ਇਸ ਪ੍ਰਤੀ ਨਾਲੋਂ ਕਈ ਥਾਵੀਂ ਕਾਫੀ ਫ਼ਰਕ ਹੈ ਜਿਵੇਂ ਕਿ ਆਦਿ-ਅੰਤ ਦੇ ਉਦਾਹਰਣਾਂ ਤੋਂ ਹੀ ਇਸ ਪਾਠ-ਭੇਦ ਦਾ ਪਤਾ ਲਗਦਾ ਹੈ। ਇਹ ਪੁਸਤਕ ਅਜੇ ਤਕ ਕਿਤੇ ਛਪੇ ਨਹੀਂ ਜਿਸ ਕਰਕੇ ਦੁਰਲੱਭ ਹੈ। ਵਿਸ਼ਾ ਇਸ ਪੁਸਤਕ ਦਾ ੨੪ ਅਵਤਾਰਾਂ ਦੀਆਂ ਕਥਾਵਾਂ ਉਤੇ ਆਧਾਰਿਤ ਹੋਣ ਕਰਕੇ ਪੁਰਾਣਿਕ ਹੈ।

ਇਸ ਪੁਸਤਕ ਦਾ ਲੇਖਕ ਸੋਢੀ ਹਰਿ ਜੀ ਸੋਢੀ ਪ੍ਰਿਥੀ ਚੰਦ (ਗੁਰੂ ਅਰਜਨ ਦੇਵ ਜੀ ਦੇ ਵੱਡੇ ਭਾਈ) ਦਾ ਪੋਤ੍ਰਾ ਤੇ ਸੋਢੀ ਮਨੋਹਰ ਦਾਸ ਉਰਫ ਮਿਹਰਵਾਨ ਦਾ ਪੁਤ ਸੀ। ਸੋਢੀ ਮਿਹਰਵਾਨ ਆਪਣੀ ਬਾਣੀ ਵਿਚ ਗੁਰੂ ਨਾਨਕ ਆਦਿ ਦੇ ਮੁਕਾਬਲੇ ਤੇ ਮਹਲਾ ੭ ਤੇ ਸੋਢੀ ਹਰਿ ਜੀ ਮਹਲਾ ੮ ਲਿਖਦਾ ਸੀ, ਜਿਵੇਂ ਕਿ ਇਸ ਪੁਸਤਕ ਦੇ ਮੁੱਢਲੇ ਪਾਠ ਤੋਂ ਹੀ ਪਤਾ ਲਗਦਾ ਹੈ। ਤੇ ਇਹ ਦੋਵੇਂ ਲੇਖਕ ਆਪਣੀ ਕਵਿ ਛਾਪ ਕ੍ਰਮ-ਅਨੁਸਾਰ ਦਾਸ ਨਾਨਕ ਜਾਂ ਨਾਨਕ ਦਾਸ ਤੇ ਜਨ ਨਾਨਕ ਲਿਖਦੇ ਸਨ। ਪੰਜਾਬੀ ਗੱਦ-ਰਚਨਾ ਦੇ ਨੁਕਤਾ ਨਿਗਾਹ ਤੋਂ ਪੰਜਾਬੀ ਸਾਹਿੱਤ ਵਿਚ ਸੋਢੀ ਮਿਹਰਵਾਨ ਦਾ ਦਰਜਾ ਜਨਮ ਸਾਖੀ ਭਾਈ ਬਾਲਾ ਆਦਿ ਤੋਂ ਪਿਛੋਂ ਦੂਜਾ ਹੈ ਤੇ ਸੋਢੀ ਹਰਿ ਜੀ ਦਾ ਦਰਜਾ ਤੀਜਾ। ਸੋਢੀ ਹਰਿ ਜੀ ਦਾ ਰਚਨਾ-ਕਾਲ ਅਠਾਰ੍ਹਵੀਂ ਸਦੀ ਬਿਕ੍ਰਮੀ ਹੈ।

## ੧੮੯. ਗੋਸ਼ਟਾਂ ਗੁਰੂ ਮਿਹਰਵਾਨ ਜੀ ਕੀਆਂ — ਨੰ: ੩੫੧੦

(ਸਾਖੀ ਮੱਛ ਕੀ ਆਦਿ ਸਮੇਤ)

ਲੇਖਕ—ਸੋਢੀ ਹਰਿ ਜੀ।

ਆਕਾਰ—6"×9½", ਲਿਖਤ 4"×7½"।

ਵੇਰਵਾ—ਪਤ੍ਰੇ ਗੋਸ਼ਟਾਂ ਮਿਹਰਵਾਨ ਜੀ ਕੀਆਂ,ਸਾਖੀ ਮੱਛ ਕੀ ੩੯੪-੫੦੬,ਸੰਤ ਦਾਸ ਦੀਆਂ ਮਾਝਾਂ ੫੦੭-੫੨੫,ਆਸਾਦੀ ਵਾਰ ੫੨੫-੫੪੯;ਗੀਤਾ ਸਾਰ ੫੫੦-੫੯,ਗੋਪੀਚੰਦ ਮੈਣਾਵੰਤੀ ੫੫੯-੬੧੫; ਪ੍ਰਤੀ ਸਫ਼ਾ ੧੨-੧੫ ਸਤਰਾਂ;ਕਾਗ਼ਜ਼ ਦੇਸੀ;ਲਿਖਤਕੁਝ ਸ਼ਿਕਸਤਾ, ਪਰ ਸਾਫ਼ ਤੇ ਸ਼ੁੱਧ;ਹਾਸ਼ੀਆ ਸਾਦਾ,ਕਿਤੇ ਰੰਗੀਨ ਕਿਤੇ ਕਾਲੀਆਂ ਲਕੀਰਾਂ ਵਾਲਾ; ਕਈ ਥਾਵੇਂ ਲਾਲ ਸਿਆਹੀ ਵੀ ਵਰਤੀ ਹੈ ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ। ਇਹ ਪੁਸਤਕ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਭਤੀਜੇ ਤੇ ਉਨ੍ਹਾਂ ਦੇ ਵੱਡੇ ਭਾਈ ਪ੍ਰਿਥੀ

ਚੰਦ ਦੇ ਪੁਤ੍ਰ ਸੋਢੀ ਮਨੋਹਰ ਦਾਸ ਉਰਫ਼ ਮਿਹਰਵਾਨ ਦਾ ਜੀਵਨ ਚਰਿਤ੍ਰ ਹੈ, ਜੋ ਮਿਹਰਵਾਨ ਦੇ ਪੁਤ੍ਰ ਸੋਢੀ ਹਰਿ ਜੀ ਦੀ ਕ੍ਰਿਤਿ ਹੈ । ਇਹ ਜੀਵਨ ਅਜੇ ਤਕ ਕਿਸ ਪ੍ਰਕਾਸ਼ਕ ਵਲੋਂ ਨਹੀਂ ਛਪਿਆ ਜਿਸ ਕਰਕੇ ਪੁਸਤਕ ਬੜੀ ਦੁਰਲੱਭ ਹੈ ।

ਸਮਾਂ—ਸੰਮਤ ੧੯੩੬ ਬਿ. । ਲਿਖਾਰੀ- ਭੋਲਾ ਰਾਮ ਬ੍ਰਾਹਮਣ ।ਸਥਾਨ-ਬੰਨੂੰ (ਪਾਕਿਸਤਾਨ) ।

ਆਰੰਭ—(ਪਹਿਲਾ ਪਤ੍ਰਾ ਵਿਸ਼ੇ- ਸੂਚੀ ਦਾ ਛੱਡ ਕੇ) ੧ ਓ ਸ੍ਰੀ ਸਤਿਗੁਰ ਪ੍ਰਸਾਦਿ। ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੰਭੂ ਸ੍ਰੀ ਸਤਿਗੁਰ ਪ੍ਰਸਾਦਿ। ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਦੀ ਬਾਣੀ ਲਿਖੇ ਪੜੇ ਸੁਣੇ ਗਾਵੈ ਚਿਤੁ ਲਾਇਕੇ ਤਿਸ ਦੀ ਪਰਮ ਗਤਿ ਹੋਵੈ ਵਚਨੁ ਹੈ ਗੁਰੂ ਦਾ ਸਤਿਗੁਰੂ ਪ੍ਰਸਾਦਿ ॥੧॥ ਗੋਸਟ ਪਹਲੀ ਚਲੀ । ਗੋਸਟ ਸ੍ਰੀ ਸਤਿਗੁਰੂ ਮਿਹਰਵਾਨਿ ਜੀ ਕੀ ਜਿ ਕੋਈ ਪ੍ਰੀਤ ਲਾਇ ਕਰਿ ਧਿਆਨ ਸਾਥਿ ਆਤਮਾ ਸੁਧ ਕਰਿ ਕਰਿ ਲਿਵ ਲਾਇ ਕਰਿ ਲਿਖੈ ਪੜੈ ਸੁਣੈ ਤਿਸ ਦਾ ਜੰਮਣੁ ਮਰਣੁ ਕਟੀਐ ।... ... (ਪਤ੍ਰਾ ੨)

ਅੰਤ— ...ਰੇ ਮਨ ਮੇਰੇ ! ਸਮਝ ਲੇ, ਏਹੁ ਪੂਰਨੁ ਬ੍ਰਹਮੁ ਬੀਚਾਰੁ ।
ਦਾਸੁ ਨਾਨਕਿ ਤਤੁ ਬੀਚਾਰਿਆ, ਜਾ ਕਾ ਅੰਤੁ ਨ ਪਾਰਾਵਾਰੁ ॥੧॥
ਬੋਲਹੁ ਭਾਈ, ਵਾਹਗੁਰੂ ਮਿਹਰਵਾਨੁ । ਧੰਨੁ ਗੁਰੂ ਮਹਰਵਾਨੁ । ਸਤਿਗੁਰੂ ਮਹਰਵਾਨੁ। ਗੁਰੂ ਗੁਰੂ ਗੁਰੂ ਗੁਰੂ ਗੁਰੂ ਹਰਿ ਹਰਿ ਹਰਿ ਹਰਿ ਹਰਿ । ਸਤਿਗੁਰੂ ਗੁਰੂ ਸਤਿ । ਸਤਿਨਾਮੁ ਕਰਤਾ ਪੁਰਖੁ ਸਤਿਗੁਰ ਪ੍ਰਸਾਦਿ ॥੪੭॥

ਗੋਸ਼ਟਾਂ ਗੁਰੂ ਮਿਹਰਵਾਨੁ ਜੀ ਕੀਆਂ ਪੂਰੀਆਂ ਹੋਈਆਂ ਸਤਿਗੁਰੂ ਕੇ ਪ੍ਰਸਾਦਿ ਸੰਮਤੁ ੧੯੩੬, ਭਾਦਰੋਂ ਦਿਨੇ ੧੮, ਲਿਖਤੰ ਭੋਲਾ ਰਾਮੁ ਬ੍ਰਾਹਮੁਣੁ ਪਠਨਾਰਥਿ ਰਾਝਾ ਬਬਿਲਾ ਪੋਥੀ ਲਿਖੀ ਬੰਨੂ ਵਿਚਿ ॥੧॥

(ਪਤ੍ਰਾ ੩੯੩)

ਇਸ ਪੋਥੀ ਦਾ ਤਤਕਰਾ ਹੇਠ ਲਿਖੇ ਅਨੁਸਾਰ ਹੈ:

੧ ਓ ਸ੍ਰੀ ਸਤਿਗੁਰੂ ਪ੍ਰਸਾਦਿ । ਤਤਿਕਰਾ ਪੋਥੀ ਕਾ ਲਿਖਿਆ—

(੪) ਆਸਾ ਦੀ ਵਾਰ ਮਹਿਲਾ ੧

(੫) ਸਾਰ ਗੀਤਾ ਲਿਖੀ

(੬) ਕਥਾ ਮੈਨਾ ਵੰਤੀ ਲਿਖੀ

ਇਸ ਸੂਚੀ ਦੇ ਅਨੁਸਾਰ ਗੋਸਟਾਂ ਮਿਹਰਵਾਨ ਜੀ ਕੀਆਂ ਤੋਂ ਬਾਦ ਬਾਕੀ ਪੁਸਤਕਾਂ ਦਾ ਸੰਖੇਪ ਵੇਰਵਾ, ਜੋ ਕਿ ਵੱਖੋ ਵੱਖ ਲਿਖਤਾਂ ਤੇ ਨੰਬਰਾਂ ਵਿਚ ਇਸੇ ਪੋਥੀ ਦੇ ਅੰਗ ਹਨ, ਕ੍ਰਮ-ਅਨੁਸਾਰ ਅੱਗੇ ਦਿੱਤਾ ਜਾਂਦਾ ਹੈ—

## (ਅ) ਸਾਖੀ ਮੱਛ ਦੀ (ਸੋਢੀ ਮਿਹਰਵਾਨ) ਨੰ: ੩੫੧੧

ਆਰੰਭ—੧ ਓ ਸ਼ਤਿਗੁਰ ਪ੍ਰਸਾਦਿ । ਸਾਖੀ ਮਛ ਕੀ ਚਲੀ । ਬੋਲਹੁ ਭਾਈ ਜੀ, ਵਾਹਗੁਰੂ, ਗੁਰੂ ਚਿਤ ਆਵੈ । ਮਨਿ ਵੰਛਿਤ ਫਲ ਪਾਵੈ । ੧॥ ਤਾ ਗੁਰੂ ਬਾਬਾ ਨਾਨਕੁ ਜੀ ਉਥੋ ਚਲਿਆ ਬਿਸਹਿਰ ਦੇਸ ਨੂੰ, ਸਮੁੰਦ੍ਰ ਦੇ ਟਾਪੂ ਵਿਚ ਉਹੁ ਦੇਸੁ ਆਹਾ । (ਪਤ੍ਰਾ ੩੯੪)

ਅੰਤ—ਤਬ ਖੁਰਮੇ ਸਹਿਰ ਹੋਇ ਕਰਿ ਸਤਗੁਰੂ ਬਾਬਾ ਨਾਨਕ ਭਾਈ ਬਾਲਾ ਮਰਦਾਨਾ ਪੰਜਾਬ ਦੀ ਧਰਤੀ ਕਰਤਾਰ ਪੁਰਿ ਆਏ ॥੧੨॥ ਬੋਲਹੁ ਭਾਈ ਜੀ ਵਾਹਗੁਰੂ । ਸਾਖੀ ਸਪੂਰਨ ਹੋਈ । ਭੁਲਿਆ ਚੁਕਿਆ ਬਖਿੰਸਦਿ ਗੁਰੂ । ਇਹ ਚਿਤ ਆਵੈ । ਸੰਮਤ ੧੯੩੬ ਮਿਤੀ ਕਾਤਕੇ ਦਿਨੇ ੧੧ ਲਿਖਤ ਭੋਲਾ ਰਾਮ ਬ੍ਰਹਮਣੁ ਪਠਿਨਾਰਥਿ ਰਾਝਾ ਬਬਿਲਾ, ਰਖਿਆ ਹੋਵੈ ਨਾਮ ਚਿਤਿ ।

(ਪਤ੍ਰਾ ੫੦੬)

## (ੲ) ਸੰਤ ਦਾਸ ਤਪੱਸੀ ਦੀਆਂ ਮਾਝਾਂ ਨੰ: ੩੫੧੨

ਆਰੰਭ—੧ ਓ ਸ੍ਰੀ ਸਤਿਗੁਰ ਪ੍ਰਸਾਦਿ । ਅਥਿ ਸੰਤਿ ਦਾਸਿ ਤਪਸੀ ਦੀਆ ਮਾਝਾ ਲਿਖਤੇ । ਅਜਿਬ ਤੂ ਅਜਾਇਬਿ ਤੂ, ਅਜਬਿ ਤੇਰੇ ਤਮਾਸੇ । ਇਕਿ ਘਰਿ ਬੈਠੇ ਦੁਧਿ ਪੀਵਾਲੇ, ਇਕ ਨਦੀਆ ਫਿਰਨਿ ਪਿਆਸੇ । ... ...

(ਪਤ੍ਰਾ ੫੦੭)

ਅੰਤ—ਸੰਤ ਦਾਸ ਇਸਕ ਭਲੇਰੀ ਵੇਦਨ, ਜਿਉ ਫਟੌਂ ਲੂਣੁ ਲਗਾਇਆ ॥੪੫॥ ਸੰਤ ਦਾਸ ਤਪਸੀ ਦੀਆ ਮਾਝਾ ਪੂਰਨ ਹੋਈਆ ॥੧॥੨॥੩॥

(ਪਤ੍ਰਾ ੫੨੫)

### (ਸ) ਆਸਾ ਦੀ ਵਾਰ ਮਹਲਾ ੧ (ਸੰਪਾਦਕ—ਸੋਢੀ ਹਰਿ ਜੀ)

ਆਰੰਭ—੧ ੴ ਸ੍ਰੀ ਸਤਿਗੁਰੂ ਕੀ ਪ੍ਰਸਾਦਿ । ਰਾਗੁ ਆਸਾ ਕੀ ਵਾਰਿ ਮਹਲੁ ੧, ਟੁੰਡੇ ਅਸ ਰਾਜੇ ਕੀ ਧੁਨੀ ਉਪਰਿ ਗਾਵਣੀ ॥ ਸਲੋਕੁ ॥ ਬਲਿਹਾਰੀ ਗੁਰ ਆਪਣੇ... ... (ਪਤ੍ਰਾ ੫੨੫)

ਅੰਤ—ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ।
ਸੋ ਕਰੇ ਜਿ ਤਿਸੇ ਰਜਾਇ ॥੨੭॥੧॥ (ਪਤ੍ਰਾ ੫੪੯)

ਇਸ ਵਾਰ ਵਿਚ, ਜੋ ਸ੍ਰੀ ਆਦਿ ਗ੍ਰੰਥ ਜੀ ਵਿਚੋਂ ਲਈ ਗਈ ਹੈ, ਸੋਢੀ ਮਿਹਰਵਾਨ ਨੇ ੨੪ ਦੀ ਥਾਵੇਂ ੨੭ ਪਉੜੀਆਂ ਬਣਾ ਕੇ ਕਈ ਥਾਵੇਂ ਨਵੇਂ ਵਾਧੇ ਕੀਤੇ ਹਨ ਤੇ ਆਪਣੀ ਕੱਚੀ ਬਾਣੀ ਦਰਜ ਕਰਕੇ ਇਸ ਨੂੰ ਵਿਗਾੜਿਆ ਹੈ, ਜਿਵੇਂ ਕਿ ੨੩ ਵੀਂ ਪਉੜੀ ਤੋਂ ਅੱਗੇ ਇਹ ਰਚਨਾਵਾਂ ਹਨ—

(੧) ਪਹਲਾ ਬਾਲਕੁ ਭੇਜਿਆ, ਪੀਛੇ ਆਇਆ ਆਪਿ ।
ਕਾਰਜ ਸਭੇ ਸਵਾਰਿਆ, ਬਾਬੇ ਨਾਨਕ ਕੀਤੇ ਰਾਸਿ ॥੧॥

(੨) ਗੁਰੂ ਅਮਰ ਦਾਸ ਤਉ ਵਡੇ, ਕੀਤਾ ਆਪ ਉਪਾਵਣਿ ਹਾਰੇ ।
ਗੁਰੂ ਅੰਗਦ ਨੂ ਤਉ ਥਾਪੀ ਦਿਤੀ, ਚਲਦਾ ਇਕਤੇ ਕਾਰੇ ।
ਜੀਆ ਤੂ ਸਭੁ ਕਿਛੁ ਜਾਣੇ, ਬਾਬਾ ਨਾਨਕ ਅਲਖ ਅਪਾਰੇ ॥੨॥

(੩) ਪਉੜੀ । ਇਹ ਵਾਰ ਕਰਤੇ ਪੁਰਖ ਦੀ, ਜਿਨ ਜੀਉ ਉਪਾਇਆ ।
ਭਨਣੁ ਘੜਨੁ ਸਮਰਥੁ ਪ੍ਰਭੁ, ਜਿਨ ਰਚਨੁ ਰਚਾਇਆ ।
ਸਭਨਾ ਘਟਾ ਕਾ ਮਾਲੁਕ, ਕਰਿ ਖੇਲੁ ਦਿਖਾਇਆ ।
ਗਾਵੈ ਸੁਣੈ ਧਿਆਨੁ ਧਰਿ, ਹਰਿ ਦਰਸ ਸਮਾਇਆ ।
ਦਾਸੁ ਨਾਨਕ ਪਹੁਤਾ ਜਾਇ ਧੁਰਿ, ਜਿਨ੍ਹਾ ਇਕੁ ਧਿਆਇਆ ॥੨੪।

(੪) ਸਲੋਕੁ ਮ: ੮ ॥
ਐਸੀ ਬਾਬੇ ਨਾਨਕ ਜੀ ਦੀ ਸੂਰਤਿ ।
ਬਾਬਾ ਨਾਨਕ ਪਾਰਬ੍ਰਹਮ ਦੀ ਮੂਰਤਿ ।...
(ਪਤੇ ੫੪੬-੪੭)

ਇਸ ਵਾਰ ਦੇ ਅੰਤ ਵਿਚ, ਇਕ ਵਾਧੂ ਪਤ੍ਰੇ ਉਤੇ, ਜੋ ਹੋਰ ਕਲਮ ਦਾ ਲਿਖਿਆ ਹੋਇਆ ਹੈ, ਸੋਢੀ ਮਿਹਰਵਾਨ ਦੇ ਕੁਝ ਸ਼ਬਦ ਵੀ ਦਰਜ ਹਨ ।

## (ਹ) ਗੀਤਾ ਸਾਰ

ਨੰ: ੩੫੧੩

**ਆਰੰਭ**—੧ ਓ ਸ੍ਰੀ ਸਤਿਗੁਰ ਪ੍ਰਸਾਦਿ । ਅਥ ਗੀਤਾ ਸਾਰ ਲਿਖਤੇ ਉਨਮੋ ਭਗਵਤੇ ਵਾਸਦੇਵਾਇ । ਉਨਮੋ ਪਰਮਾਤਮਨੇ ਨਮ: । ਅਰਜਨੋਵਾਚ । ਅਰਿਜਨ ਸ੍ਰੀ ਕ੍ਰਿਸਨ ਜੀ ਕੇ ਪ੍ਰਤਿ ਪ੍ਰਸਨ ਕਰੇ ਹੈ ਕਿ "ਹੇ ਪਰਮੇਸੁਰ ਜੀ । ਉਅੰਕਾਰ ਦਾ ਮਹਾਤਮੁ ਅਰੁ ਰੂਪੁ ਅਰੁ ਇਸਥਾਨੁ, ਤਿਸ ਕੇ ਸੁਣਨੇ ਕੀ ਮੇਰੀ ਵਾਂਛਾ ਹੈ । ਤੁਮ ਕਿਰਪਾ ਕਰਿ ਅਨਿਰੂਪਨ ਕਰੋ ਜੀ ।

(ਪਤ੍ਰਾ ੫੫੦)

ਅੰਤ—ਜੇ ਕੋਈ ਇਸ ਸਾਰ ਗੀਤਾ ਦਾ ਜਤਾ ਵਿਧ ਅਭਿਆਸੁ ਕਰਿਨ ਜਾਣੇ ਸੋ ਪਾਠ ਮਾਤ੍ਰ ਕਰੇ, ਸੋ ਭੀ ਵਿਸਨ ਕੇ ਵਿਦਮਾਨ ਜਾਇ ਪ੍ਰਾਪਤਿ ਹੋਵੈ । ਇਸ ਤੇ ਬਹੁਤਾ ਕਿਆ ਕਹੋ । ਇਤ ਸ੍ਰੀ ਭਗਵਿਤ ਗੀਤਾਸੁਪਨਖਤ ਸੋ ਮਹਾ ਪੁਰਾਣੇ ਸ੍ਰੀ ਕ੍ਰਿਸਨ ਅਰਜਨ ਸੰਵਾਦੇ ਗੀਤਾ ਸਾਰ ਸੰਪੂਰਣੰ । ਸਮਾਪਤਮ । ਸ੍ਰੀ ਰਾਮ ਜੀ । ਸ੍ਰੀ ਰਾਮ ਜੀ ।

(ਪਤ੍ਰਾ ੫੫੮)

## (ਕ) ਗੋਪੀ ਚੰਦ ਮੈਣਾਵੰਤੀ ਦੀ ਕਥਾ (ਸੋਢੀ ਮਿਹਰਵਾਨ)

ਆਰੰਭ—੧ ਓ ਸ੍ਰੀ ਸਤਿਗੁਰ ਪ੍ਰਸਾਦਿ । ਰਾਗੁ ਰਾਮੁਕਲੀ ।

ਏਕ ਸਮੇ ਗੋਪੀ ਚੰਦ ਦੇਖਿਆ, ਮਜਨੁ ਕਰਤਾ ਰਾਨੀ ।
ਰਾਨੀ ਕੇ ਮਨ ਚਿੰਤਾ ਉਪਜੀ, ਦੇਹੀ ਦੇਖ ਪਛੁਤਾਨੀ ॥੧॥

(ਪਤ੍ਰਾ ੫੫੯)

ਅੰਤ—ਜੀਵਤ ਮ੍ਰਿਤਿਕ ਹੋਇ ਰਹਿਆ, ਜਨੁ ਕਰ ਬਦਤਿ ਗੋਰਖ ਸੁਣ ਮੈਣਾਵੰਤੀ ਤੇਰਾ ਅਸਥਿਰ ਭਇਆ ਰਜਾਨ ॥੪੮੦॥੧॥੫੦੦॥ ਪੰਜ ਸੈ ਮੈਣਾਵੰਤੀ । ਸੰਪੂਰਣੁ ॥੪੮੦॥੫੦੦॥ ਬੋਲਹੁ ਜੀ ਵਾਹਗੁਰੂ, ਧੰਨਿ ਗੁਰੂ, ਸਤਿਗੁਰੂ ਜੀ ਸਤਿ ਸਤਿ । ਸੰਮਤ ੧੯੩੬ ਸਾਵਣੇ ਦਿਨੇ ੭, ਲਿਖਤੰ ਭੋਲਾ ਰਾਮੁ ਬ੍ਰਹਮਣੁ ਬੰਨੂ ਵਿਚ ਅਹਿਮਦਿਖਾਨ ਦੇ ਬਜਾਰਿ ਪੋਥੀ ਰਾਝੇ ਬਬਿਲੇ ਵਾਸਤੇ ਵਿਦਿਆਵਾਨ ਥੀਵਣ ਜੋਗ ॥

(ਪਤ੍ਰੇ ੬੧੪-੧੫)

## ੧੮੭. ਜਨਮ ਸਾਖੀ ਗੁਰੂ ਨਾਨਕ ਜੀ ਕੀ

ਨੰ: ੬੫੩੫

**(ਗੋਸ਼ਟਿ ਅਜਿੱਤੇ ਰੰਧਾਵੇ ਕੀ ਆਦਿ ਸਮੇਤ)**

ਲੇਖਕ—ਨਾ ਮਾਲੂਮ ।

ਆਕਾਰ—$12\frac{1}{2}'' \times 6\frac{3}{4}''$, ਲਿਖਤ $8\frac{3}{4}'' \times 5''$ ।

ਵੇਰਵਾ—ਪਤ੍ਰ ਜਨਮ ਸਾਖੀ ਗੁਰੂ ਨਾਨਕ ੩-੯੬, ਗੋਸ਼ਟਿ ਅਜਿਤੇ ਰੰਧਾਵੇ ਕੀ ੯੬-੧੩੬, ਮੱਕੇ ਕੀ ਗੋਸ਼ਟਿ ੧੩੬-੯੨, ਗੁਰੂ ਸ਼ਬਦ ੧੯੨-੯੩, ਗੋਸ਼ਟਿ ਮਦੀਨੇ ਕੀ ੧੯੩-੨੨੨, ਬਿਬੇਕ ਪਚੀਸੀ (ਲੇਖਕ-ਨਾ ਮਾਲੂਮ) ੨੨੨-੩੫, ਧਿਆਉ ਰਹਤ ਦਾ (ਪ੍ਰੇਮ ਸੁਮਾਰਗ ਗ੍ਰੰਥ, ਪਾਤਸ਼ਾਹੀ ੧੦, ਪਹਿਲਾ ਅਧਿਆਇ) ੨੩੫-੪੩, ਕਬੀਰ ਪਰਚੀ (ਅਨੰਤ ਦਾਸ) ੨੪੪-੫੪, ਗੋਸ਼ਟਿ ਆਤਮੇ ਪਰਮਾਤਮੇ ਕੀ, ਦੇਹੀ ਕਾ ਵਿਚਾਰ ੨੫੫-੬੦, ਬਾਣੀ ਭਾਈ ਬੋਦਲੇ ਦੀ ੨੬੧-੬੩, ਗੋਸਟਿ ਕਬੀਰ ਤਥਾ ਰਵਿਦਾਸ ਜੀ ਕੀ ੨੬੪-੭੧ ਸੁਦਾਮਾ ਚਰਿਤ੍ਰ (ਭਾਈ ਸਾਧੂ ਜਨ) ੨੭੧-੭੫, ਰਾਗ ਆਸਾ ਮੀਰਾ ਬਾਈ ਤੇ ਅਸਾ ਮਹਲਾ ੫ ਦੇ ਸ਼ਬਦ, ਪਤ੍ਰਾ ੨੭੫, ਗੋਸ਼ਟਿ ਰਾਜੇ ਨਿਰਮੋਹੀ ਕੀ ੨੭੫-੭੬, ਨਰਸੀ ਜੀ ਕੀ ਹੁੰਡੀ (ਗੋਪਾਲ ਦਾਸ) ੨੭੭-੭੮, ਆਸਾ ਸ਼ੇਖ਼ ਫ਼ਰੀਦ (ਸ਼ਬਦ) ੨੭੮-੭੯, ਗਰਭ ਗੀਤਾ ੨੭੯-੮੫, ਪੁਰਾਤਨ ਕਥਾ ਸਤਿਜੁਗ ਕੀ ੨੮੫-੩੦੧, ਗੋਸ਼ਟਿ ਰਾਜੇ ਜਨਕ ਜੀ ਕੀ ੩੦੧-੩੦੫; ਪ੍ਰਤੀ ਸਫ਼ਾ ੧੩ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਮਹਾਂ ਅਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ, ਪੁਸਤਕ ਸਜਿਲਦ, ਜੋ ਮੁੱਢਲੇ ਦੋ ਪਤ੍ਰੇ ਗੁਮ ਹੋਣ ਕਰਕੇ ਅਧੂਰੀ ਹੈ।

ਸਮਾਂ—ਸੰਮਤ ੧੮੭੩ ਬਿ., ਪਰ ਅੱਖਰਾਂ ਵਿਚ ਅਠਾਰਾਂ ਸੈ ਤਿਹੱਤਰ (੭੩) ਲਿਖਿਆ ਹੈ। ਲਿਖਾਰੀ—ਨਾ ਮਾਲੂਮ।

ਆਰੰਭ—...ਗਿਜਿ ਪੂਛਿਆ। ਜਾ ਉਸਿ ਬਲਾਇ ਪਾਸੋ ਦੂਰਿ ਗਇਆ ਤਾਂ ਉਸੀ ਬਲਾਇ ਪੂਛਿਆ ਜੋ "ਤੂ ਕਉਨ ਹੈ ਜੋ ਮੇਰੇ ਪਾਸੋ ਗਇਆ ਹੈ?" ਤਾਂ ਬਾਬੇ ਆਖਿਆ ਜੋ, "ਮੈਂ ਨਾਨਕ ਹਾਂ।" (ਪਤ੍ਰਾ ੩)

੧ਓ ਸਤਿਗੁਰ ਪ੍ਰਸਾਦਿ। ਜਨਮ ਸਾਖੀ। ਸ੍ਰੀ ਗੁਰੂ ਜੀ ਜਗਤ ਨਿਸਤਾਰਨ ਕਉ ਆਇਆ। ਕਲਿਜੁਗ ਵਿਚਿ ਬਾਬਾ ਨਾਨਕ ਹੋਇ ਜਨਮਿਆ। ਸੰਮਤ ੧੫੨੬ ਮਹੀਨੇ ਵੈਸਾਖ ਤ੍ਰਿਤੀਆ ਚਾਨਣੀ ਰਾਤ ਅੰਮ੍ਰਿਤਿ ਵੇਲੇ ਪਹਰ ਰਾਤ ਰਹਦੀ ਕਉ ਜਨਮਿਆ। ਅਨਹਦ ਸਬਦ ਪਰਮੇਸਰ ਕੇ ਦਰਬਾਰ ਵਜੇ। ਤੇਤੀਸ ਕਰੋੜੀ ਦੇਵਤਿਆ ਨਿਮਸਕਾਰ ਕੀਆ।...

(ਪਤ੍ਰਾ ੫)

ਅੰਤ—ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

ਜਬ ਸਲੋਕੁ ਪੜਿਆ। ਬਾਬਾ ਚਾਦਰਿ ਉਪਰਿ ਲੇ ਕਰਿ ਸੁਤਾ।

ਸੰਗਤੀ ਮਥਾ ਟੇਕਿਆ। ਜਬ ਚਾਦਰਿ ਉਠਾਵਨਿ ਤਾ ਦੇਖਿਣਿ ਤਾਂ ਬਾਬਾ ਉਥੇ ਨਾਹੀਂ। ਤਾਂ ਫਲ ਦੁਹਾ ਕੇ ਹਰੇ ਰਹੇ। ਹਿੰਦੂ ਆਪਣੇ ਲੈ ਗਏ ਅਤੇ ਮੁਸਲਮਾਨੁ ਆਪਿਣੇ ਲੈ ਗਏ। ਸਰਬਤਿ ਸੰਗਤਿ ਪੈਰੀ ਪਈ। ਬੋਲਹੁ ਭਾਈ ਜੀ ਵਾਹੁਗੁਰੂ ਜੀ। ਸੰਮਤੁ ੧੫ ਸੈਇ ੯੫, ਮਿਤੀ ਅਸੂ ਸੁਦੀ ਦਸਮੀ ੧੦, ਸ੍ਰੀ ਗੁਰੂ ਬਾਬਾ ਨਾਨਕ ਜੀ ਸਮਾਣੇ ਕਰਤਾਰਿ ਪੁਰਿ। ਬੋਲਣਾ ਹੋਆ। ਵਾਹੁਗੁਰੂ ਵਾਹੁਗੁਰੂ ਜੀ, ਧੰਨ ਗੁਰੂ ਜੀ, ਸਾਖੀ ਪੂਰਨਿ ਹੋਈ। ਅਭੁਲਿ ਗੁਰੂ ਹੈ। (ਪਤ੍ਰੇ ੯੫-੯੬)

## (ਅ) ਗੋਸ਼ਟਿ ਅਜਿੱਤੇ ਰੰਧਾਵੇ ਕੀ (ਲੇਖਕ-ਨਾ ਮਾਲੂਮ)

ਆਰੰਭ—੧ਓ ਸਤਿਗੁਰੂ ਪ੍ਰਸਾਦਿ। ਸਾਖੀ ਮਹਲਾ ੧ ਗੋਸਟਿ ਗੁਰੂ ਬਾਬੇ ਨਾਨਕ ਅਜਿਤੇ ਰੰਧਾਵੇ ਨਾਲਿ ਕੀਤੀ। ਨਗਰਿ ਕਰਤਾਰਿ ਪੁਰਿ ਵਿਚਿ ਹੋਈ। ਇਕਤ ਸਮੇ ਬਾਬਾ ਨਾਨਕ ਜੀ ਨਗਰ ਕਰਤਾਰਿ ਪੁਰਿ ਵਿਚਿ, ਧਰਮੁ ਸਾਲਾ ਵਿਚਿ, ਇਕੰਤ ਬੈਠਾ ਥਾ ਬਹੁਤੁ ਬੈਰਾਗ ਦੇ ਘਰਿ।... (ਪਤ੍ਰਾ ੯੬)

ਅੰਤ—ਸਬਦੁ ਮਾਰੁ ਜੋ ਪਾਈਐ ਛਿਨਵੈ ਹੋਇ ਉਧਾਰਿ। ਧੰਨ ਪ੍ਰਮਾਰਥ ਨਾਨਕਾ ਜਿਤੁ ਉਧਰੇ ਸੰਸਾਰੁ ॥੫੭॥ ਤਿਸਦਾ ਪ੍ਰਮਾਰਥੁ। ਭਾਈ ਅਜਿਤਿਆ। ਜੋ ਕੋਈ ਸਿਖ ਸੰਤੁ ਖਤ੍ਰੀ ਬ੍ਰਹਿਮਣੁ। ਸੂਦ੍ਰ ਵੈਸੁ ਹਿੰਦੂ ਮੁਸਲਮਾਣੁ, ਕੋਈ ਹੋਵੈ ਚਹੁ ਵਰਨਾ ਵਿਚਿ, ਜੋ ਕੋਈ ਸਬਦੁ ਕੋ ਖੋਜੇਗਾ, ਤਿਸ ਦਾ ਵੀਚਾਰੁ ਕਰਿਕੈ ਮੰਨਿ ਵਿਖੇ ਲਾਵੈਗਾ, ਤਿਸ ਕੇ ਉਤੇ ਅਮਲੁ ਕਰੈਗਾ ਤਿਸ ਕਾ ਉਧਾਰੁ ਤਤਿਕਾਲਿ ਹੋਵੈਗਾ ; ਮੁਕਤਿ ਜੁਗਤਿ ਕੋ ਪ੍ਰਾਪਤਿ ਹੋਇਗਾ। ਅਤੇ ਬਚਾ! ਧੰਨੁ ਉਹੁ ਪਰਮਾਰਥੁ ਜਿਤਿ ਸੁਣੇ ਤੇ ਸੰਸਾਰੁ ਤਰੇਗਾ ਅਤੇ ਹੋਰਨਾ ਕੋ ਭੀ ਤਾਰੇਗਾ। ਬੋਲੋ ਭਾਈ ਵਾਹੁਗੁਰੂ, ਏਹੁ ਸਾਖੀ ਸਿਖੀ ਦਾ ਮੂਲਿ ਹੈ, ਹਰਿ ਕਿਸੈ ਵੇਲੇ ਸਿਖਾ-ਸੰਤਾ ਦੇ ਕੰਮਿ ਆਵੇਗੀ। ਤਿਨਾ ਆਗੇ ਸਾਖੀ ਪੜਿਨੀ ਜਿਨਾ ਗੁਰੂ ਪਰਮੇਸਰਿ ਇਕ ਕਰਿ ਜਾਤਾ ਹੋਵੈ। ਸਬਦਿ ਦਾ ਖੋਜੀ ਹੋਵੈ; ਬਾਦੀ ਅਗੇ ਪੜਿਨੀ ਨਾਹੀ। ਸਾਖੀ ਪੂਰਨਿ ਹੋਈ। ਗੁਰੂ ਕਾ ਬੋਲਣਾ ਗੁਰੂ ਜਾਣੇ। ਵਾਹੁਗੁਰੂ ਜੀ। (ਪਤ੍ਰਾ ੧੩੬)

## (ੲ) ਮੱਕੇ ਦੀ ਗੋਸ਼ਟਿ (ਲੇਖਕ-ਨਾ ਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਸਾਖੀ ਮਕੇ ਦੀ ਗੋਸਟਿ ਨਸੀਹਤਿ ਨਾਮਾ ਕਾਜੀ ਰੁਕਨ ਦੀਨ ਨਾਲਿ ਬਾਬੇ ਨਾਨਕ ਜੀ ਕੀਤਾ। ਰਾਗ ਤਿਲੰਗ ਮਹਲਾ ੧,

ਘਰੁ ਰਸਾਲਾ। ਬਾਬੇ ਨਾਨਕ ਜੀ ਤਮਾਮ ਆਲਮ ਤਾਰਨੇ ਕੇ ਨਿਮਤਿ ਸਭਿ ਧਰਤੀ ਕਾ ਸੈਲੁ ਕੀਤਾ। ਸਭਨਾ ਠਉੜਾ ਬਿਖੇ ਆਪਣੇ ਆਸਣਿ ਮੁਕਾਮ ਬਾਂਧੇ।... (ਪਤ੍ਰਾ ੧੩੬)

ਅੰਤ— ..."ਅਜੀ, ਕਾਈ ਨਿਸਾਨੀ ਰਖੀਐ, ਮਕਾ ਭਿਸਤੁ ਕਰਾਇ।"
ਬਾਬੇ ਕਉਸਿ ਉਤਾਰੀ ਪਾਉ ਤੇ, ਰਖੀ ਨਿਸਾਨੀ ਏਹੁ।
"ਜੋ ਕਰੇਗੋ ਜਾਰਤਿ ਕਉਸਿ ਦੀ, ਫੇਰਿ ਨ ਜਨਮੁ ਧਰੇਹਿ ॥੧॥
ਗੋਸਟਿ ਪੂਰੀ ਹੋਈ। (ਪਤ੍ਰਾ ੧੯੨)

ਇਸ ਤੋਂ ਅੱਗੇ ਪਤ੍ਰਾ ੧੯੩ ਤਕ ਦੋ ਸ਼ਬਦ "ਜਾਕਉ ਮੁਸਕਲੁ ਅਤਿ ਬਣੈ'... ਤੇ ... "ਭੁਜ ਬਲਿ ਬੀਰ ਬ੍ਰਹਮ ਸੁਖ ਸਾਗਰ" ... ... ਦਰਜ ਹਨ।

## (ਸ) ਗੋਸ਼ਟਿ ਮਦੀਨੇ ਕੀ (ਲੇਖਕ—ਨਾ ਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਗੇ ਗੋਸਟਿ ਮਦੀਨੇ ਕੀ ਚਲੀ। ਤਬ ਬਾਬਾ ਨਾਨਕ ਮਕੇ ਵਿਚਿ ਬਰਸੁ ਇਕੁ ਰਹਿਆ। ਸਭਨਾ ਹਾਜੀਆ ਬਾਬੇ ਨਾਨਕ ਦੀ ਆਨ ਮਨੀ, ਮਕੇ ਦੇ ਹਾਜੀ ਨਿਵਾਇ ਕਰਿ ਬਾਬਾ ਮਦੀਨੇ ਕਉ ਚਲਿਆ ਸੀ। (ਪਤ੍ਰਾ ੧੯੩)

ਅੰਤ—ਮਨੀ ਖੂਨਿ ਦੀ ਬੂੰਦਿ ਟੁਕੁ ਲਾਗੇ ਕਪੜੇ ਨਾਲਿ।
ਕਪੜਾ ਹੋਇ ਨਪਾਕਿ ਤਬਿ ਸੁਣਹੁ ਇਮਾਮ ਕਮਾਲਿ ॥੩੩। ੮੦੮॥
ੳ ਅ ੲ ਸ ਹ। ਕ ਖ ਗ ਘ ਙ। ਚ ਛ ਜ ਝ ਞ। ਟ ਠ ਡ ਢ ਣ। ਤ ਥ ਦ ਧ ਨ। ਪ ਫ ਬ ਭ ਮ। ਯ ਰ ਲ ਵ ੜ। ਬੋਲ ਗੁਰੂ ਕਾ ਪਿਆਰਾ।... ...
(ਪਤ੍ਰਾ ੨੨੨)

## (ਹ) ਬਿਬੇਕ ਪਚੀਸੀ (ਲੇਖਕ—ਨਾ ਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਬਿਬੇਕ ਪਚੀਸੀ।
ਨਮੋ ਨਮੋ ਸ੍ਰੀ ਸਤਿਗੁਰੂ ਦੀਨਾ ਨਾਥ ਦਇਆਲ।
ਆਪੇ ਸਰਨੀ ਪਾਵਹੋ ਆਪ ਕਰੋ ਪ੍ਰਤਿਪਾਲ ॥੧॥ (ਪਤ੍ਰਾ ੨੨੨)

ਅੰਤ—ਨਮੋ ਨਮੋ ਗੁਰ ਪਰਮਾਨੰਦਾ। ਤੁਮਰੀ ਕ੍ਰਿਪਾ ਕਟੀਅਹਿ ਫੰਧਾ।
ਨਮੋ ਨਮੋ ਸਰਬਗ ਸਰਬੰਗੀ। ਅਨਨ ਭਗਤਿ ਦੀਜੈ ਅਨ ਮੰਗੀ ॥੪੩॥
ਸਲੋਕੁ ॥
ਭਗਤਿਦਾਨ ਅਣ ਮੰਗੁ ਦੇਹੁ, ਸਦਾ ਰਖੋ ਸਰਣਾਇ।

ਨਮੋ ਨਮੋ ਸ੍ਰੀ ਸਤਿਗੁਰੂ, ਨਾਮ ਭੀਖ ਸਦ ਪਾਇ ॥੧॥
ਮੈਂ ਨਿਰਗੁਨ ਕਛੁ ਨਾਹਿ ਗੁਨੁ, ਤੁਮਹੋ ਸਰਬ ਦਤਾਰ ।
ਦਾਸ ਦਇਆ ਕਰਿ ਤੁਮ ਰਖੋ, ਦੇਵਹੁ ਨਾਮ ਅਧਾਰੁ ॥੨॥...

(ਪਤ੍ਰਾ ੨੩੪)

ਇਸ ਤੋਂ ਅੱਗੇ ਪਤ੍ਰਾ ੨੪੩ ਤਕ ਗ੍ਰੰਥ ਪ੍ਰੇਮ ਸੁਮਾਰਗ ਪਾਤਸ਼ਾਹੀ ੧੦ ਦਾ ਪਹਿਲਾ ਅਧਿਆਇ ਲਿਖਿਆ ਹੋਇਆ ਹੈ ।

## (ਕ) ਕਬੀਰ ਕੀ ਪਰਚੀ (ਲੇਖਕ—ਅਨੰਤ ਦਾਸ)

ਆਰੰਭ—੧ ਓ ਪ੍ਰਸਾਦਿ । ਕੰਬੀਰ ਪਰਚੀ ॥ਚਉਪਈ॥
ਕਾਂਸੀ ਏਕ ਬ੍ਰਹਮਣੀ ਬਸੇ । ਵਿਧਵਾ ਨਾਰਿ ਰਾਮੁ ਰਸਿ ਰਸੇ ।
ਇਕ ਦਿਨ ਚਿਤ ਚਿਤਵਨਿ ਮਨਿ ਭਈ । ਰਾਮਾਨੰਦ ਕੇ ਦਰਸਨਿ ਗਈ ।
ਰੂਪ ਨਿਹਾਰ ਡੰਡਵਤ ਕੀਨੀ । ਮਹਾ ਪ੍ਰੇਮ ਆਨੰਦੁ ਸਿਉ ਭੀਨੀ ।
ਮਗਨੁ ਹੋਇ ਗੁਰ ਕੀਓ ਉਚਾਰਾ । "ਆਹੈ ਪੁਤ੍ਰਵੰਤੀ ਤੂ ਨਾਰਾ ।"
ਸਾਧਿ ਬਚਨਿ ਸੁਨਿ ਨਾਰਿ ਉਚਾਰੀ । "ਹਉ ਵਿਧਵਾ, ਨਹਿ ਭਰਤਾ ਧਾਰੀ ।
ਤੁਮ ਜੋ ਕਹੀ ਮੁਖੋ ਪੁਤ੍ਰ ਵੰਤੀ । ਯਹਿ ਨ ਟਰੇ ਜੁਗਿ ਜਾਹਿ ਅਨੰਤੀ ।
ਮੋ ਕਉ ਜਗਤਿ ਕੁਨਾਰੀ ਕਹੇ । ਸਾਬਿਧਿ ਕਹੋ ਜੋ ਪਤਿ ਮੋਹਿ ਰਹੇ ।"
ਤਬਿ ਗਿਆਨਵੰਤੁ ਰਾਮਾਨੰਦ ਭਾਖੇ । "ਤੁਮਰੀ ਮੇਰੋ ਪ੍ਰਭੁ ਪਤ ਰਾਖੇ ।
ਜਬਹਿ ਪੁਤ੍ਰ ਤੁਮਾਰੇ ਹੋਈ । ਬਾਹਿਰਿ ਡਾਰ ਦੀਜੀਉ ਸੋਈ ।"
ਤਾਹੀ ਦਿਨਿ ਤਿਹਿ ਭਇਉ ਅਧਾਨਾ । ਭਇਉ ਸੁਰਭੁ ਬਦਨੁ ਬਿਗਸਾਨਾ । ...

(ਪਤ੍ਰਾ ੨੪੪)

ਅੰਤ—ਬਿਦਿਆਹੀਨ ਬਿਦਿਆ ਪਾਵੈ । ਕਬੀਰੇ ਕੇ ਗੁਨ ਰੁਚੁ ਰੁਚੁ ਗਾਵੈ ।
ਕਬੀਰ ਨਹੀਂ ਕਰਤੇ ਦੀ ਕਲਾ । ਤਾ ਤੇ ਭਉਜਲੁ ਉਤਰਹਿ ਪਾਰਾ ।
ਗਿਰਿਵਰ ਜਾਲਿ ਬਾਲਿ ਮਸਿ ਦੀਨੀ । ਭਾਰਿ ਅਠਾਰਹਿ ਲੇਖਨਿ ਕੀਨੀ ।
ਬਸਉਧਾ ਜੋ ਕਾਗਤੁ ਕੀ ਹੋਤੀ । ਸਤਿ ਸਮੁੰਦ੍ਰ ਮਿਲ ਕੀਚੇ ਧੋਤੀ ।
ਸਾਰਦ ਲਿਖਨ ਨ ਆਵੈ ਅੰਤਾ । ਕਿਆ ਕਹਿ ਗਾਵੈ ਦਾਸਿ ਅਨੰਤਾ ।
ਬਿਸਿਰਾਮੁ ।
ਦਾਸਿ ਅਨੰਤਿ ਇਉ ਕਹੇ, ਹਰਿ ਦੀ ਕਥਾ ਅਪਾਰੁ ।
ਕਛੁ ਜਸੁ ਕੀਆ ਕਬੀਰ ਕਾ, ਸਤਿਗੁਰ ਕੇ ਉਪਕਾਰਿ ॥
ਬਿਸਰਾਮ ॥੧੨॥(ਪਤ੍ਰਾ ੨੫੪)
ਪਰਚੀ ਪੂਰਨੁ ਹੋਈ ।

ਇਸ ਤੋਂ ਅੱਗੇ ਪਤ੍ਰਾ ੨੬੦ ਤਕ ਗੋਸ਼ਟਿ ਆਤਮੇ ਪਰਮਾਤਮੇ ਦੀ ਦਰਜ ਹੈ।

## (ਖ) ਬਾਣੀ ਭਾਈ ਬੋਦਲੇ ਕੀ

ਆਰੰਭ—੧ ਓ ਸਤਿਗੁਰ ਪ੍ਰਸਾਦਿ। ਬਾਣੀ ਭਾਈ ਬੋਦਲੇ ਕੀ। ਪ੍ਰਿਥਮੇ ਗੁਰੂ ਗੁਰੂ ਪਰਿਮੇਸਰੁ ਸਰਬ ਜੀਆ ਸਮਾਇ ਰਹੀ। ਮੰਜੀ ਨਿਰੰਕਾਰੁ ਗੁਰੂ ਬਾਬਾ ਸ੍ਰਿ ਗੁਰੂ ਅੰਗਦੁ ਅੰਗਦੁ ਅੰਗੋਸੰਗਿ ਲੀਐ। ਗੁਰੂ ਅਮਰਿ ਦਾਸੁ ਬੈਠਾ ਪਤਿਸ਼ਾਹੀ ਪਸੂ ਪਰੇਤੋ ਦੇਉ ਕੀਐ।... (ਪਤ੍ਰਾ ੨੬੦)

ਅੰਤ—ਸਾਵਣਿ ਹਾੜ ਲਗਹਿ ਚਉਮਾਸਾ, ਜਲਿ ਥਲਿ ਨੀਰੁ ਦਿਸੀਦਾ।
ਤੂ ਸੁਣਿ ਬੋਦਿਲਿਆ ਚਲ ਗੁਰੂ ਕੇ ਦਰਸਨੁ,ਨਹੀ ਮਰਹਿ ਤਾ ਚੰਗਾ ਥੀਦਾ॥
ਬਾਣੀ ਭਾਈ ਦੀ ਪੂਰਨ ਹੋਈ, ਭੁਲਆ ਚੁਕਆ ਬਖਸਣਾ, ਗੁਰੂ ਗੁਰੂ ਜਪਣਾ।
(ਪਤ੍ਰਾ ੨੬੩)

## (ਗ) ਗੋਸ਼ਟਿ ਕਬੀਰ ਤਥਾ ਰਵਿਦਾਸ ਜੀ ਕੀ (ਲੇਖਕ-ਨਾ ਮਾਲੂਮ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਗੋਸਟਿ ਕਬੀਰ ਤਥਾ ਰਵਿਦਾਸਿ ਜੀ ਕੀ। ਸੁਨਿ ਕਬੀਰ ਰਵਿਦਾਸੁ ਕਹਤੁ ਹੈ, ਤੁਮ ਕਹੀਅਤੁ ਹੈ ਬ੍ਰਹਮੁ ਗਿਆਨੀ। ਬ੍ਰਹਮ ਬ੍ਰਹਮੁ ਕਰਿ ਭਰਮ ਬੁਲਾਨੇ,ਤਤੁ ਬਾਤਿ ਨਹੀਂ ਜਾਨੀ। (ਪਤ੍ਰਾ ੨੬੪)

ਅੰਤ—ਜਾ ਗੁਰ ਮਿਲੇ ਤਾ ਦੁਬਿਧਾ ਨਾਸੇ। ਅਨਹਦ ਬਾਜੇ ਤ ਇਹੁ ਮਨੁ ਲਾਗੇ, ਸੋਗ ਬਿਓਗੁ ਬਿਨਾਸੇ। ਕਹੇ ਕਬੀਰ ਸੁਨਹੁ ਰਵਿਦਾਸਾ, ਸਭ ਕਾਰਜ ਹੋਵਹਿ ਰਾਸੇ॥੭੧॥ ਗੋਸਟਿ ਪੂਰੀ ਹੋਈ। ਈਸਰੁ ਦੇਵੀ ਸਿਉ ਰਿਵਦਾਸੁ ਕਬੀਰੁ ਚਹੁ ਮਲਿ ਅੰਮ੍ਰਿਤੁ ਮਥਿਆ। ਕਾ ਕਹਿਤੇ ਪਵਿਤ੍ਰ ਸਨਤੇ ਪਵਿਤ੍ਰ ਜਪਿਆ ਕੁਲਿ ਤਾਰਿਇਆ। ਤਿਨਾ ਜਿਤਾ ਜਿਨਾ ਮਨੁ ਮਾਰਿਆ॥੭੨॥ ੧॥ ਗੋਸਟਿ ਪੂਰਨਿ ਹੋਈ। ਭੂਲੁ ਚਕੁ ਬਖਸਿ ਪੜਨਾ, ਅਭੁਲ ਗੁਰੂ ਹੈ।
(ਪਤ੍ਰਾ ੨੭੧)

ਸੁਦਾਮੇ ਕਉ ਪਰਨਾਈ। ਬਡੇ ਨਿਛਤ੍ਰ ਸੁਭ ਲਗਨ ਸੁਸੀਲਾ ਗ੍ਰਿਹਿ ਮੋ ਆਈ।
(ਪਤ੍ਰਾ ੨੭੧)

## (ਘ) ਸੁਦਾਮਾ ਚਰਿਤ੍ਰ (ਕਵੀ ਸਾਧੂ ਜਨ)

ਆਰੰਭ—੧ ਓ ਸ੍ਰੀ ਸਤਿਗੁਰ ਪ੍ਰਸਾਦਿ। ਸੁਦਾਮਾ ਚਲਿਤ੍ਰ। ਪਰਮ ਸੁਸੀਲਾ ਨਾਰ

ਅੰਤ—ਜੋ ਜਸੁ ਸੁਨੇ ਸੁਨਾਵੇ ਮਨਿ ਚਿੰਦੇ ਫਲੁ ਪਾਵੇ।

ਸੰਤ ਜਨਾ ਦੀ ਧੂਰਿ ਪਰਿ;ਜਨ ਸਾਧੂ ਬਲਿ ਜਾਵੈ ॥੪੦॥੧॥

(ਪਤ੍ਰਾ ੨੭੫)

ਇਸ ਤੋਂ ਅੱਗੇ ਪਤ੍ਰਾ ੨੭੬ ਤਕ ਮੀਰਾਂ ਬਾਈ, ਮ: ੫ ਦੇ ਸ਼ਬਦ, ਤੇ ਗੋਸ਼ਟਿ ਰਾਜੇ ਨਿਰਮੋਹੀ ਕੀ ਦਰਜ ਹਨ।

(ਙ) ਨਰਸੀ ਕੀ ਹੁੰਡੀ (ਗੋਪਾਲ ਦਾਸ)

ਆਰੰਭ—੧ ੴ ਸਤਿਗੁਰ ਪ੍ਰਸਾਦਿ। ਨਰਸੀ ਕੀ ਹੁੰਡੀ। ਏਕ ਸਮੇ ਮਥੁਰਾ ਪੁਰ ਤੇ ਇਕ ਸਾਧ ਚਲੇ ਹੈ। ਸੰਤ ਸੰਤੋਖੁ ਦਇਆਲ ਧਨੀ, ਸਚੁ ਸੀਲ ਭਲੇ ਹੈ।...

(ਪਤ੍ਰਾ ੨੭੭)

ਅੰਤ—ਹਮੁ ਤੁਮਰੇ ਸੰਗਿ ਇਉ ਬਸਹਿ, ਜਿਉ ਸੁਤ ਜਨਨੀ ਹਾਥਿ।
ਜਿਉ ਫੂਲਨਿ ਮਹਿ ਬਾਸਨਾ; ਤਿਉ ਹਮੁ ਤੁਮਰੇ ਸਾਥਿ ॥੧੫॥
ਜਾਪੈ ਸਾਵਲ ਸਾਹਿ ਕੀ ਕਰੁਣਾ ਹੋਤ ਰਸਾਲਿ।
ਸੰਤ ਜਨਾ ਕੀ ਪੈਜਿ ਕੋ, ਜਸ ਗਾਵਹਿ ਦਾਸੁ ਗੁਪਾਲਿ ॥੧੬॥

(ਪਤ੍ਰਾ ੨੭੮)

ਇਸ ਤੋਂ ਅੱਗੇ ਪਤ੍ਰਾ ੨੭੯ ਤਕ ਫੁਟਕਲ ਸ਼ਬਦ, ਫੇਰ ੨੭੯ ਤੋਂ ੨੮੫ ਤਕ ਗਰਭ ਗੀਤਾ (ਭਾਗਵਤ ਗੀਤਾ), ਉਸ ਤੋਂ ਪਿਛੋਂ ਪਤ੍ਰਾ ੨੮੫ ਤੋਂ ੩੦੧ ਤਕ ਪੁਰਾਤਨ ਕਥਾ ਸਤਿਜੁਗ ਕੀ, ਤੇ ਫੇਰ ਅੰਤ ਵਿਚ ੩੦੧ ਤੋਂ ੩੦੫ ਤਕ ਗੋਸ਼ਟਿ ਰਾਜੇ ਜਨਕ ਜੀ ਕੀ ਦਰਜ ਹਨ।

## ੧੮੮. ਜਨਮ ਸਾਖੀ ਗੁਰੂ ਨਾਨਕ (ਭਾਈ ਬਾਲੇ ਵਾਲੀ) ਨੰ: ੧੮੦੭

ਲੇਖਕ—ਭਾਈ ਪੈੜਾ ਮੋਖਾ।

ਆਕਾਰ—$11\frac{1}{4}'' \times 6\frac{1}{2}'$, ਲਿਖਤ $7\frac{1}{2}'' \times 4\frac{1}{2}''$।

ਵੇਰਵਾ—ਪਤ੍ਰੇ ੨੯੬; ਪ੍ਰਤੀ ਸਫ਼ਾ ੧੨ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ, ਸਾਦਾ, ਪੁਸਤਕ ਵਿਚ ਕਈ ਥਾਵੇਂ ਸਿਰਲੇਖ ਜਾਂ ਤੁਕਾਂ ਆਦਿ ਦੀ ਖ਼ੂਬਸੂਰਤੀ ਲਈ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੨੮ ਬਿ.। ਲਿਖਾਰੀ-ਭਾਈ ਸੁਰਤਾ ਸਿੰਘ, ਬ੍ਰਾਹਮਣ ਸਥਾਨ-ਧਰਮ ਸਾਲਾ, ਬੇਤਰਿ (?)।

ਆਰੰਭ—੧ ੴ ਸਤਿਗੁਰ ਪ੍ਰਸਾਦਿ। ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ

ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਜਨਮ ਪਤ੍ਰੀ ਬਾਬੇ ਨਾਨਕ ਜੀ ਕੀ। ਸੰਮਤ ੧੫੮੨ ਮਿਤੀ ਵੈਸਾਖ ਸੁਦੀ ਪੰਚਮੀ, ਪੋਥੀ ਲਿਖੀ ਪੈੜੇ ਮੋਖੇ ਸੁਲਤਾਨ ਪੁਰ ਕੇ ਖਤਰੇਟੇ, ਗੁਰੂ ਅੰਗਦਿ ਜੀ ਲਿਖਾਈ-ਪੈੜੇ ਲਿਖੀ, ਮੁਖਾਸਤਿ ਬਾਲੇ ਜਟਟੇ। (ਪਤ੍ਰਾ ੧)

ਸੰਮਤ ॥੧੫੨੦॥ ਮਿਤੀ ਕਤਕਿ ਸੁਦੀ ਪੂਰਨਮਾਸੀ ਨਾਨਕ ਜਨਮ ਲੀਤਾ, ਅਧੀ ਰਾਤਿ ਘੜੀ ਊਪਰਿ ਕਾਲੂ ਵੇਦੀ ਦੇ ਘਰਿ। ਕਾਲੂ ਵੇਦੀ ਦਾ ਕੁਲ ਪਰੋਹਿਤ ਹਰਿ ਦਿਆਲਾ ਬ੍ਰਾਹਮਣਿ ਆਹਾ, ਅਤੇ ਨਾਲੇ ਗੁਰਦੇਵ ਅਹਾ। (ਪਤ੍ਰਾ ੬)

ਅੰਤ—ਤਾਂ ਗੁਰੂ ਅੰਗਦਿ ਜੀ ਕਹਿਆ, "ਭਾਈ ਸਿਖੋ! ਭਾਈ ਬਾਲੇ ਅਤੇ ਗੁਰੂ ਨਾਨਕ ਵਿਚ ਭਿੰਨ ਭੇਦ ਕਿਛ ਨਾਹੀ ਅਹਾਂ। ਏਹੁ ਗੁਰੂ ਨਾਨਕ ਅਤੇ ਸਿਖਾਂ ਦਾ ਭੇਦ ਅਹਾ। ਬੋਲਹੁ ਭਾਈ ਜੀ ਵਾਹਿਗੁਰੂ ਜੀ। ਸਾਖੀ ਸੰਪੂਰਨ ਹੋਈ। ਸਤਿਗੁਰ ਪ੍ਰਸਾਦਿ। ਭੁਲਿ ਚੁਕ ਬਖਸਣੀ। ਵਾਧਾ ਘਾਟਾ ਸੋਧ ਪੜਨਾ। ਨਾਨਕ ਸਤਿ।...

ਦਸਤਖਤ ਭਾਈ ਜੀ ਸੁਰਤਾ ਸਿੰਘ ਬ੍ਰਾਹਮਣੇ ਲਿਖੀ ਹੈ, ਬੈਤਰਿ ਦੀ ਧਰਮ ਸਾਲਾ ਵਿਚ ਬੈਠ ਕੇ ਲਿਖੀ ਹੈ। ਸੰਮਤ ੧੯੨੯ ਮਿਤੀ ਸਾਵਣੇ ਦਿਨੇ ੨੬, ਵਾਰ ਛਨਿਛਰਿ ਪੂਰੀ ਹੋਈ।... (ਪਤ੍ਰਾ ੨੯੬)

## ੧੮੯. ਜਨਮ ਸਾਖੀ ਗੁਰੂ ਨਾਨਕ ਦੇਵ ਜੀ ਕੀ ਨੰ: ੫੬੬੦

(ਵਾਰ ਮਾਝ ਆਦਿ ਸਮੇਤ)

ਲੇਖਕ—ਭਾਈ ਪੈੜਾ ਮੋਖਾ।

ਆਕਾਰ—4"×5", ਲਿਖਤ 3"×3½"।

ਵੇਰਵਾ—ਪਤ੍ਰੇ-ਜਨਮ ਸਾਖੀ ਗੁਰੂ ਨਾਨਕ ਦੇਵ ਜੀ ਦੀ ੩੮੨–੪੧੩, ਰਾਗ ਮਾਝ ਦੀ ਵਾਰ ਆਦਿ ੪੧੪-੯੩ (ਕੁੱਲ ਪਤ੍ਰੇ ੧੧੧); ਪ੍ਰਤੀ ਸਫ਼ਾ ੧੪-੧੫ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਜੋ ਕਾਲੀ ਤੇ ਲਾਲ ਸਿਆਹੀ ਨਾਲ ਲਿਖੀ ਹੋਈ ਹੈ; ੩੮੨ ਤੋਂ ਪਹਿਲੇ ਪਤ੍ਰੇ ਗੁਮ; ਜਿਸ ਕਰਕੇ ਇਕ ਜਨਮ ਸਾਖੀ ਕਾਫ਼ੀ ਹੱਦ ਤਕ ਅਧੂਰੀ ਹੈ; ਪੁਸਤਕ ਸਜਿਲਦ ਤੇ ਹਾਲਤ ਸਧਾਰਣ।

ਸਮਾਂ—ਪੁਸਤਕ ਸੌ ਕੁ ਸਾਲ ਪੁਰਾਣੀ ਹੈ। ਲਿਖਾਰੀ-ਦਲਪਤ ਪੁਤ੍ਰ ਦਰਬਾਰੀ। ਸਥਾਨ-ਭਾਈ ਦਸੌਂਧਾ ਸਿੰਘ ਦਾ ਘਰ ?

ਆਰੰਭ— ...ਮੀ ਹੋਇ, ਸਭਸ ਦੀ ਮੁਕਤ ਹੋਇ।" ਤਬ ਫੇਰ ਗੁਰੂ ਬਾਬੇ ਅਗੇ ਗੁਰੂ ਅੰਗਦ ਬੇਨਤੀ ਕੀਤੀ ਜੋ, "ਜੀ, ਤੇਰੀ ਰਸਨਾ ਤੇ ਜੋ ਕਿਛੁ ਨਿਕਲਦਾਂ ਹੈ ਸੋ ਸਭ ਜਪੁ ਹੈ। ਅਜੀ! ਤੇਰਾ ਦਰਸਨ ਜਪੁ ਹੈ, ਸਚੇ ਸਾਹਿਬ ਜੀ! ਜੋ ਕੁਝ ਤੂੰ ਕਰਹਿ ਸੋ ਹੋਵੈ ਜੀ। ਜੋ ਕਛੁ ਕੀਤਾ ਲੋੜਹ ਸੋ ਕਰਹ, ਜੋ ਕਰਹ ਸੋ ਹੋਵੈ। ਜੀ, ਮਿਹਰਵਾਨ! ਤੇਰੇ ਹੀ ਵਚਨ ਮੁਕਤ।...

(ਪਤ੍ਰਾ ੩੯੨)

ਅੰਤ— ...ਸ੍ਰੀ ਗੁਰੂ ਜੀ ਆਖਿਆ, "ਮੇਰਿਆ ਸਿਖਾ ਪਾਸ ਲਾਲ ਹੈਨ। ਸਿਖਾਂ ਦੀ ਸੇਵਾ ਅਜੇਹੀ ਕਰਨੀ। ਜੋ ਕੋਈ ਭਾਉ ਕਰ ਕਰ ਸੇਵਾ ਕਰੇਗਾ ਤਾ ਫਲੁ ਪਾਏਗਾ।" ਸਾਖੀ ਪੂਰੀ ਹੋਈ। ਭੁਲ ਚੂਕ ਬਖਸਣੀ ਜਨਮ ਸਾਖੀ ਲਿਖੀ ਸਾਧ ਸੰਗਤ ਕੇ ਟਹਲੀਏ ਦਲਪਤ ਨੇ, ਦਾਸਾ ਕੇ ਦਾਸਾ ਕੇ ਦਾਸ ਨੇ, ਮੀਏ ਮਹਿਲ ਚੰਦ ਕੇ ਪੋਤ੍ਰੇ ਨੇ, ਅਰ ਦਰਬਾਰੀ ਕੇ ਪੁਤ ਨੇ। ਲਿਖੀ ਹੀਰ ਚੰਦ ਕੇ ਪਾਸ ਅਰੁ ਦਸੌਂਧਾ ਸਿਘ ਕੇ ਘਰ। ਗੁਰੂ ਨਾਨਕ, ਨਿਰੰਜਨ, ਨਿਰੰਕਾਰ, ਅਲੇਖ ਪੁਰਖ ਜੀ, ਸ੍ਰੀ ਕ੍ਰਿਸਨਾਇ ਨਮਹੁ। (ਪਤ੍ਰਾ ੪੧੩)

ਇਸ ਤੋਂ ਅੱਗੇ ਰਾਗੁ ਮਾਝ ਦੀ ਵਾਰ, ਮਲਾਰ ਦੀ ਵਾਰ, ਗੂਜਰੀ ਦੀ ਵਾਰ ਆਦਿ ਦਰਜ ਹਨ।

## ੧੯੦. ਪੁਰਾਤਨ ਜਨਮ ਸਾਖੀ ਗੁਰੂ ਨਾਨਕ ਕੀ ਨੰ: ਪ੪੬੨

ਲੇਖਕ—ਨਾ ਮਾਲੂਮ।

ਆਕਾਰ—$5\frac{1}{4}'' \times 7\frac{1}{4}''$ ਲਿਖਤ $3\frac{1}{2}'' \times 6\frac{1}{4}''$।

ਵੇਰਵਾ—ਪਤ੍ਰੇ ੧੬੪-੩੧੩ (੧੫੦), ਅੰਤ ਵਿਚ ੧੪ ਵਾਧੂ ਪਤ੍ਰੇ ਨਸੀਹਤ ਨਾਮਾ ਮ: ੧, ਗੋਸ਼ਟਿ ਖਿੰਥੜੇ ਕੀ ਬਾਬੇ ਨਾਨਕ ਨਾਲ ਅਤੇ ਸੀਹਰਫ਼ੀ ਮਹਲਾ ਪਹਿਲਾ ਦੀ, ਕੁਲ ਪਤ੍ਰੇ ੧੬੪, ਕਾਗ਼ਜ਼ ਪਤਲਾ ਕਸ਼ਮੀਰੀ; ਲਿਖਤ ਪੁਰਾਣੀ, ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪਹਿਲੀ ਸਾਖੀ ਦੇ ਸਾਰੇ ਤੇ ਦੂਜੀ ਸਾਖੀ ਦੇ ਪਹਿਲੇ ਪਤ੍ਰੇ ਗੁਮ ਹਨ, ਜਿਸ ਕਰਕੇ ਪੁਸਤਕ ਅਧੂਰੀ; ਪਤ੍ਰੇ ੧੬੪,੬੫ ਤੇ ੧੬੬ ਹੇਠੋਂ-ਉਤੋਂ ਫ਼ਟੇ ਹੋਏ, ਜਿਸ ਕਰਕੇ ਇਨ੍ਹਾਂ ਪਤ੍ਰਿਆਂ ਦੀ ਕੁਝ ਇਬਾਰਤ ਪੜ੍ਹੀ ਨਹੀਂ ਜਾਂਦੀ; ਪੁਸਤਕ ਸਜਿਲਦ, ਜੋ ਖ਼ਸਤਾ ਹਾਲਤ ਵਿਚ ਹੈ।

ਸਮਾਂ—ਪੁਸਤਕ ਢਾਈ ਕੁ ਸੌ ਸਾਲ ਪੁਰਾਣੀ ਜਾਪਦੀ ਹੈ। ਲਿਖਾਰੀ—ਨਾ ਮਾਲੂਮ।

ਆਰੰਭ— ...ਆ ਜੀ, ਹੁਣਿ ਮਹੂਰਤ ਭਲ... ...ਕਾ ਚਾਵਲ ਸੁਪਾਰੀ ਦਖਣਾ... ਏ

ਘਰਹੁ । ਪਾਧੇ ਦੇ ਪਾਸਿ ... ...ਪਟੀ ਲਿਖਿ ਕਰਿ ਦਿਤੀ । ... ... ਨਾਨਕ !
ਤੂ ਪੜੁ । ... ... (ਪਤ੍ਰਾ ੧੬੪)

ਅੰਤ—ਜਿਸ ਨੋ ਬਖਸੈ ਸਿਫਤਿ ਸਲਾਹ । ਨਾਨਕ ਪਾਤਿਸਾਹੀ ਪਾਤਿਸਾਹ । ਜਿਸ ਕੇ ਕਰਮ ਹੋਹਗੇ ਸੋਈ ਬਾਵੇ ਕੀ ਸਿਫਤਿ ਪੜੈ ਸੁਣੈਗਾ । ਪਰਮੇਸਰ ਕੀ ਕੁਦਰਤਿ ਕਾ ਉੜਕੁ ਕੋਈ ਨਾਹੀ । ਗੋਸਟਿ ਸਪੂਰਣ ਹੋਈ ॥੧॥੩੦॥ ਭੋਲਾ ਚੋਕਾ ਬਖਸਣਾ ਜੀ । ਅਖਰ ਸੋਧ ਪੜਣਾ ।

ਇਸ ਤੋਂ ਅੱਗੇ ੧੪ ਵਾਧੂ ਪਤ੍ਰਿਆਂ ਉਤੇ ਨਸੀਹਤ ਨਾਮਾ ਮ: ੧, ਗੋਸਟਿ ਖਿਥੜੇ ਕੀ ਗੁਰੂ ਬਾਬੇ ਨਾਨਕ ਨਾਲ, ਸੀਹਰਫ਼ੀ ਗੁਰੂ ਨਾਨਕ ਤੇ ਵਾਰ-ਫਲ ਕ੍ਰਮ ਅਨੁਸਾਰ ਦਰਜ ਹਨ। ਇਹ ਪੁਰਾਤਨ ਜਨਮ ਸਾਖੀ, ਜਿਸ ਦੀਆਂ ਕੁੱਲ ਸਾਖੀਆਂ ੩੦ ਹਨ, ਅੱਜ ਤਕ ਪ੍ਰਾਪਤ ਹੋਈਆਂ ਸਾਰੀਆਂ ਜਨਮ ਸਾਖੀਆਂ ਨਾਲੋਂ ਛੋਟੀ ਤੇ ਸੰਖੇਪ ਹੈ। ਪੁਰਾਤਨ ਜਨਮ ਸਾਖੀ ਵਿਲਾਇਤ ਵਾਲੀ, ਹਾਫ਼ਿਜ਼ਾਬਾਦ ਵਾਲੀ, ਸਿੰਘ ਸਭਾ ਲਾਹੌਰ ਵਾਲੀ, ਮਕਾਲਿਫ਼ ਵਾਲੀ ਤੇ ਖ਼ਾਲਸਾ ਸਮਾਚਾਰ ਅਮ੍ਰਿਤਸਰ ਵਾਲੀ ਇਸੇ ਜਨਮ ਸਾਖੀ ਦੇ ਹੀ ਪਰਿਵਰਧਿਤ ਰੂਪ ਹਨ।

## ੧੬੧. ਜਨਮ ਸਾਖੀ ਗੁਰੂ ਨਾਨਕ ਕੀ ਨੰ: ੫੪੬੪

(ਕੁਝ ਫੁਟਕਲ ਕੱਚੀ ਬਾਣੀ ਸਮੇਤ)

ਲੇਖਕ—ਭਾਈ ਪੈੜਾ ਮੋਖਾ ।

ਆਕਾਰ—$6\frac{1}{4}'' \times 11\frac{1}{2}''$, ਲਿਖਤ $4\frac{1}{4}'' \times 9''$ ।

ਵੇਰਵਾ—ਪਤ੍ਰੇ ਜਨਮ ਸਾਖੀ ਗੁਰ ਨਾਨਕ ਕੀ ੧੮੮, ਦੋ ਫ਼ੁਟਕਲ ਸ਼ਬਦ ਕੱਚੀ ਬਾਣੀ ਦੇ ਪਤ੍ਰਾ ੧੮੮ ਦੇ ਸਫ਼ੇ ੧॥ ਉਤੇ, ਟਿੱਕੇ ਦੀ ਵਾਰ ੧੮੯-੯੦, ਦੇਹ ਦੁਰਲਭਤਾ ਕੋ ਅੰਗ (ਸੁੰਦਰ ਦਾਸ, ਦਾਦੂ ਪੰਥੀ) ੧੯੦-੯੩, ਵਾਰ ਭਾਈ ਗੁਰਦਾਸ (੨੭ਵੀਂ) ੧੯੩-੯੫; ਭਗਤਾਉਲੀ ਭਾਈ ਗੁਰਦਾਸ ਜੀ, (ਵਾਰ ਦਸਵੀਂ) ੧੯੫-੯੯; ਸਾਖੀ ਭਾਈ ਲਾਲੂ ਜੀ ਮਹਲਾ ੩, ੧੯੯-੨੦੦, ਅਸਟਾਂਗ ਸ੍ਰੀ ਦ੍ਰੋਪਤੀ ਜੀ ਕਾ ਤੇ ਕਮਲ ਨੇਤ੍ਰ ਸਤੋਤ੍ਰ ਆਦਿ ੨੦੦-੨੦੧; ਪ੍ਰਤੀ ਸਫ਼ਾ ੨੫ ਸਤਰਾ; ਕਾਗਜ਼ ਦੇਸੀ ਮੋਟਾ, ਲਿਖਤ ਸਾਫ਼ ਤੇ ਸ਼ੁੱਧ, ਪਤ੍ਰੇ ੧੯੧ ਤੋਂ ੨੦੦ ਤਕ ਹੇਠਲੀਆਂ ਨੁਕਰਾਂ ਤੋਂ ਫਟੇ ਹੋਏ, ਜਿਸ ਕਰਕੇ ਲਿਖਤ ਸਾਫ਼ ਪੜ੍ਹੀ ਨਹੀਂ ਜਾਂਦੀ ਹਾਸ਼ੀਆਂ,ਸੁੰਦਰ ਰੰਗੀਨ ਲਕੀਰਾਂ ਵਾਲਾ; ਉਕਾਈਆਂ ਕਈ ਥਾਵੇਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਆਕਾਰ—$5\frac{1}{2}'' \times 8\frac{1}{2}''$, ਲਿਖਤ $4'' \times 7\frac{1}{2}''$ ।

ਵੇਰਵਾ—ਪਤੇ ੨੮੧; ਪ੍ਰਤੀ ਸਫ਼ਾ ੧੭ ਸਤਰਾਂ; ਕਾਗ਼ਜ਼ ਦੇਸ਼ੀ, ਲਿਖਤ ਸਿੱਧੀ ਸਾਦੀ. ਪਰ ਸਾਫ਼ ਅਤੇ ਸ਼ੁੱਧ; ਹਾਸ਼ੀਆ ਸਾਦਾ ਪਹਿਲੇ ਪਤ੍ਰੇ ਉਤੇ ਲਕੀਰਾਂ ਵਾਲਾ ਤੇ ਬਾਕੀ ਸਾਰੀ ਪੁਸਤਕ ਵਿਚ ਬਗ਼ੈਰ ਲਕੀਰਾਂ ਦੇ; ਪੁਸਤਕ ਸਜਿਲਦ, ਪਹਿਲਾ ਪਤ੍ਰਾ ਕੁਝ ਫਟਿਆ ਹੋਇਆ ਤੇ ਹਾਲਤ ਸਾਧਾਰਣ ।

ਸਮਾਂ—ਸੰਮਤ ੧੮੩੮ ਬਿ. । ਲਿਖਾਰੀ-ਨਾ ਮਾਲੂਮ ।

ਆਰੰਭ—੧ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੋਨੀ ਸੈਭੰ ਗੁਰ ਪ੍ਰਸਾਦਿ । ਜਨਮ ਪਤ੍ਰੀ ਬਬੇ ਨਾਨੇਕ ਜੀ ਕੀ ਲਿਖੀ ਸੰਮਤ ੧੫੮੨ ਪੰਦ੍ਰਹਿ ਸੈ ਬੈਆਸੀਆ ਮਿਤੀ ਵੈਸਾਖ ਸੁਦੀ ੫ ਪੰਚਮੀ ਪੋਥੀ ਲਿਖੀ ਪੈੜੇ ਮੋਖੇ ਸੁਲਤਾਨ ਪੁਰ ਕੇ ਵਸਨੀਕ ਖਤਰੇਟੇ । ਗੁਰੂ ਅੰਗਦਿ ਜੀ ਲਿਖਵਾਈ, ਪੈੜ ਲਿਖੀ । (ਪਤ੍ਰਾ ੧)

ਅੰਤ—ਹਸਲ ਬਹੁਤੁ ਖਰਚ ਕੁਛ ਨਾਹੀ, ਕਰੇ ਤਗੀਰ ਨ ਕੋਈ ।

ਨਾਨਕ ਅੰਸੀ ਉਮਦੀ ਖਿਜਮਤ ਬਿਨਾ ਭਾਗੁ ਕਿਉ ਹੋਈ ॥੪॥

ਏਹ ਸਬਦ ਤਲਵੰਡੀ ਵਿਚਿ ਹੋਇਆ ਆਹਾ । ਜਾਂ ਰਾਇ ਬੁਲਾਰ ਪਾਸੋ ਭਾਈ ਲਾਲੁ ਵੇਦੀ ਅਖਿਵਾਇਆ ਆਹਾ ਜੋ ਨਾਨਕ ਜੀ ਇਥੇ ਰਹੋ ਚਾਕਰੀ ਕਰਿ ॥੧॥੮੦॥ ਬੋਲੋ ਭਾਈ ਵਾਹਗੁਰੂ ਵਾਹਗੁਰੂ, ਧੰਨ ਗੁਰ ਧੰਨ ਗੁਰੂ । ਗੁਰੂ ਕੇ ਪ੍ਰਸਾਦ ਜਨਮਪਤ੍ਰੀ ਪੂਰਨਿ ਹੋਈ ਸੰਮਤ ੧੮੩੮ ਮਿਤੀ ਬੈਸਾਖ ਸੁਦੀ ਪੰਚਮੀ ੫, ਲਿਖ ਪਹੁਤੇ । ਵਾਹਗੁਰੂ ਜੀ ਦੀ ਫਤੇ । ਸਿਰੀ ਸਤਿਗੁਰੂ ਜੀ ਸਹਾਇ । ਭੁਲਿਆਂ ਚੁਕਿਆਂ ਬਖਸ ਲੈਣਾ ਸਦਕਾ ਸਾਧ ਸੰਗਤਿ ਦਾ । (ਪਤ੍ਰਾ ੨੮੧)

ਇਸ ਜਨਮ ਸਾਖੀ ਵਿਚ ਕੁਲ ਸਾਖੀਆਂ ੮੦ ਹਨ, ਜਿਸ ਤੋਂ ਪਤਾ ਲਗਦਾ ਹੈ ਕਿ ਇਹ ਜਨਮਸਾਖੀ ਲਗ ਭਗ ਹੋਰ ਸਾਰੀਆਂ ਦੇ ਮੁਕਾਬਲੇ ਤੇ ਛੋਟੀ ਤੇ ਪੁਰਾਣੀ ਹੈ ।

## ੧੯੩. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਨੰ: ੪੪੪੪

ਲੇਖਕ—ਭਾਈ ਪੈੜਾ ਮੋਖਾ ।

ਆਕਾਰ—$7'' + 8\frac{1}{4}''$, ਲਿਖਤ $4\frac{3}{4}'' \times 7''$ ।

ਵੇਰਵਾ—ਪਤ੍ਰੇ ੧੫-੩੮੨ (੩੬੮); ਪ੍ਰਤੀ ਸਫ਼ਾ ੧੭ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਾਖੀਆਂ ਦੇ

ਸਿਰ ਲੇਖ ਤੇ ਅੰਤਿਮ ਲਖ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਪਰ ਮੁੱਢ ਵਿਚ ਢਾਈ ਸਾਖੀਆਂ ਗੁੰਮ ਹਨ ਤੇ ਅੰਤ ਵਿਚ ੬੨ਵੀਂ ਸਾਖੀ ਦੇ ਬਾਕੀ ਪਤ੍ਰੇ ਨਹੀਂ ਮਿਲਦੇ, ਜਿਸ ਕਰਕੇ ਪੁਸਤਕ ਅਧੂਰੀ ਹੈ ।

ਸਮਾਂ—ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਹੈ । ਲਿਖਾਰੀ—ਨਾ ਮਾਲੂਮ ।

ਆਰੰਭ—ਤਬ ਰਾਇ ਬੁਲਾਰ ਖੇਤੀ ਵਾਲੇ ਨੂ ਛੂਠਾ ਕੀਤਾ । ਬਾਬਾ ਅਤੇ ਕਾਲੂ ਦੋਵੈ ਘਰਿ ਆਏ । ਪਰ ਬਾਬੇ ਦੀ ਉਦਾਸੀ ਮਿਟੇ ਨਾਹੀਂ । ਬਾਬਾ ਰਖੀ ਬਿਰਖੀ ਜਾਇ ਬਹੈ । ਉਦਾਸੀ ਹੀ ਰਹੈ । ਬੋਲੋ ਭਾਈ ਜੀ ਵਾਹਿਗੁਰੂ । ਸਾਖੀ ਪੂਰੀ ਹੋਈ ॥੩॥ (ਪਤ੍ਰਾ ੧੫)

ਅੰਤ—ਸਭ ਤੇਰੀ ਕੁਦਰਤਿ ਤੂੰ ਕਾਦਰ ਕਰਤਾ, ਪਾਕੀ ਨਾਈ ਪਾਕ ।
ਨਾਨਕ ਹੁਕਮੈ ਅੰਦਰ ਵਰਤੈ ਤਾਕੋ ਤਾਕੁ ॥੨॥
ਪਉੜੀ ॥ ਆ... (੬੨ਵੀਂ ਸਾਖੀ ਵਿਚੋਂ) (ਪਤ੍ਰਾ ੭੭੭)

## ੧੯੪. ਜਨਮ ਸਾਖੀ ਗੁਰੂ ਨਾਨਕ ਕੀ

ਨੰ: ੪੩੨੪

ਲੇਖਕ—ਭਾਈ ਪੈੜਾ ਮੋਖਾ ।

ਆਕਾਰ—$11\frac{3}{4}'' \times 9\frac{1}{2}''$, ਲਿਖਤ $8\frac{1}{2}'' \times 7''$ ।

ਵੇਰਵਾ—ਪਤ੍ਰੇ ੩੨੭; ਪ੍ਰਤੀ ਸਫ਼ਾ ੧੬ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਦੋਵੇਂ ਪਾਸੇ ਹਰੇਕ ਸਫ਼ੇ ਦੇ ਤੀਹਰੀਆਂ ਤੀਹਰੀਆਂ ਲਾਲ ਲਕੀਰਾਂ ਵਾਲਾ; ਅੱਖਰ ਆਮ ਲਿਖਤਾਂ ਨਾਲੋਂ ਕੁਝ ਮੁਟੇਰੇ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੨੩ ਬਿ: (ਦੇਖੋ ਪਤ੍ਰਾ ੩੨੦) । ਲਿਖਾਰੀ—ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਜਨਮ ਪਤ੍ਰੀ ਬਾਬੇ ਨਾਨਕ ਜੀ ਦੀ । ਸੰਮਤ ਪੰਦ੍ਰਾ ਸੈ ਬਿਆਸੀ ॥੧੫੮੨॥ ਮਿਤੀ ਵੈਸਾਖ ਸੁਦੀ ਪੰਚਮੀ ॥੫॥ ਪੋਥੀ ਲਿਖੀ ਪੈੜੇ ਮੋਖੇ ਸੁਲਤਾਨ ਪੁਰ ਕੇ ਖਤ੍ਰੀਟੇ । ਗੁਰੂ ਅੰਗਦ ਜੀ ਲਿਖਾਈ। ਪੈੜੇ ਲਿਖੀ । ਮੁਖ ਸਤ ਬਾਲੇ ਸੰਧੂ ਜਟੇਟੇ ਕੀ । ਰਾਇ ਭੋਇ ਦੀ ਤਿਲਵੰਡੀ-ਅਹੁ ਆਇਆ ਆਹਾ । ਗੁਰੂ ਅੰਗਦ ਨੂੰ ਢੂਢ ਲਧਾ ਆਹਾ । ਦੁਇ ਮਹੀਨੇ ਸਤਾਰਹ ਦਿਨ ਲਿਖਦਿਆ ਲਗੇ ਆਹੇ । ਜੋ ਜੋ ਹਕੀਕਤ ਆਹੀ । ਜਿਥੇ ਜਿਥੇ ਗੁਰੂ ਨਾਨਕ ਜੀ ਫਿਰੇ ਆਹੇ ਤਿਥੋਂ ਤਿਥੋਂ ਦੀ ਹਕੀਕਤ ਸਹਜਿ ਨਾਲ ਭਾਈ ਬਾਲੇ ਲਿਖਵਾਈ । ਭਾਈ ਬਾਲੇ ਉਪਰ ਗੁਰੂ ਅੰਗਦ ਜੀ ਬਹੁਤ ਖੁਸੀ ਹੋਇਆ । (ਪਤ੍ਰਾ ੧)

ਅੰਤ—ਤਾ ਗੁਰੂ ਅੰਗਦ ਜੀ ਆਖੇ, "ਭਾਈ ਸਿਖੋ! ਭਾਈ ਬਾਲੇ ਅਤੇ ਗੁਰੂ ਨਾਨਕ ਜੀ ਵਿਚਿ ਭੇਦ ਕੋਈ ਨਾ ਆਹਾ। ਏਹੋ ਗੁਰੂ ਅਤੇ ਸਿਖ ਦਾ ਭੇਦ ਆਹਾ ॥੫੨॥ ਬੋਲਹੁ ਭਾਈ ਜੀ ਵਾਹਗੁਰੂ। ਸਾਖੀ ਜਨਮ ਪਤ੍ਰੀ ਬਾਬੇ ਨਾਨਕ ਜੀ ਦੀ ਪੂਰਨ ਹੋਈ, ਪੜਤੇ ਸੁਣਤੇ ਸਰਬਤ ਸੰਗਤਿ ਜੋਗ। ਗੁਰੂ ਚਿਤਿ ਆਵੈ। ਬੋਲਹੁ ਸਤਿ ਕਰਤਾਰ ॥੧॥ ਗੁਰ ਪ੍ਰਸਾਦਿ ਪੋਥੀ ਲਿਖੀ ਸਮਤੁ ੧੯੨੩ (ਬਿ.) (ਪਤ੍ਰਾ ੩੨੦)

ਇਸ ਤੋਂ ਅੱਗੇ ਚਾਰ ਸਾਖੀਆਂ ਚਲਾਣੇ (ਗੁਰੂ ਨਾਨਕ ਦੇ ਜੋਤੀ ਜੋਤਿ ਸਮਾਉਣ) ਦੀਆਂ ਪਤ੍ਰਾ ੩੨੦ ਤੋਂ ੩੨੭ ਤਕ ਦਰਜ ਹਨ ਜੋ ਅਨੁਕ੍ਰਮਣਿਕਾ ਵਜੋਂ ਨਵੇਂ ਵਾਧੇ ਦੀਆਂ ਸੂਚਕ ਹਨ।

## ੧੯੫. ਜਨਮ ਸਾਖੀ ਮਹਲਾ ੧ (੨੮੪ ਸਾਖੀਆਂ ਵਾਲੀ) ਨੰ: ੪੩੧੮

ਲੇਖਕ—ਭਾਈ ਪੈੜਾ ਮੋਖਾ।

ਸੰਪਾਦਕ—ਸੋਢੀ ਮਿਹਰਵਾਨ।

ਆਕਾਰ—12''×10$\frac{1}{4}$", ਲਿਖਤ ੯$\frac{3}{4}$"×8"।

ਵੇਰਵਾ—ਪਤ੍ਰੇ ਤਤਕਰੇ ਸਮੇਤ ੩+੨੯੭=੩੦੦; ਪ੍ਰਤੀ ਸਫ਼ਾ ੨੩ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਬੜੀ ਸਾਫ਼ ਤੇ ਸ਼ੁੱਧ; ਹਾਸ਼ੀਆ ਚੌਕੋਰ, ਅਤਿ ਸੁੰਦਰ, ਰੰਗੀਨ ਲਕੀਰਾਂ ਵਾਲਾ; ਸਿਰਲੇਖ, ਵਿਸ਼ਰਾਮ-ਚਿੰਨ੍ਹ ਗਾਂ ਦੇ ਨਾਉਂ, ਰਹਾਉ ਤੇ ਭਰਥਰੀ, ਗੁਰੂ ਨਾਨਕ ਜੀ ਵਾਚ ਆਦਿ ਲਾਲ ਸਿਆਹੀ ਨਾਲ ਲਿਖੇ ਹੋਏ; ਅੰਤਲੇ ਪੰਜ ਪਤ੍ਰੇ ਭਿੱਜਣ ਕਰਕੇ ਕੁਝ ਖਰਾਬ ਤੇ ਸ਼ਿਕਸਤਾ ਹਾਲ, ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ। ਇਹ ਜਨਮ ਸਾਖੀ ਸਭ ਤੋਂ ਵੱਡੀ ਹੈ ਤੇ ਇਸ ਵਿਚ ਗੁਰੂ ਜੀ ਦੀਆਂ ੨੮੪ ਸਾਖੀਆਂ ਦਰਜ ਹਨ।

ਸਮਾਂ—ਸੰਮਤ ੧੯੯੨ ਬਿ.। ਲਿਖਾਰੀ- ਨਾ ਮਾਲੂਮ।

ਆਰੰਭ—(ਮੁੱਢਲੇ ਤਿੰਨ ਪਤ੍ਰੇ ਤਤਕਰੇ ਦੇ ਛੱਡ ਕੇ) ੧ਓ ਸਤਿਗੁਰ ਪ੍ਰਸਾਦਿ। ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਜਨਮ ਸਾਖੀ ਮਹਲਾ ੧। ਅਮਰ ਕਥਾ। ਜੋ ਕੋ ਅਮਰ ਕਥਾ ਦੀ ਪੋਥੀ ਹਿਤ ਚਿਤ ਲਾਇ ਕੈ ਪੜੈ ਸੁਣੈਗਾ ਤਿਸ ਕੀ ਮੁਕਤਿ ਹੋਵੈਗੀ। ਅਮਰ ਹੋਵੈਗਾ। ਮ੍ਰਿਤ ਨ ਤਿਸ ਕੋ ਗ੍ਰਾਸੈਗੀ। ਸ੍ਰੀ ਨਿਰੰਕਾਰ ਜੀ ਬਚਨ ਕੀਤਾ; ਜੋ, "ਹੇ ਨਾਨਕ ਜੀ! ਜੋ ਕੋਈ ਤੇਰੇ ਨਾਮ ਕੀ ਅਮਰ ਕਥਾ ਸੁਣੈਗਾ, ਤਿਸ ਕਾ ਦੁਖ ਦਰਿਦ੍ਰ ਦੂਰ ਹੋਵੈਗਾ।... (ਪਤ੍ਰਾ ੧)

ਇਸ ਤੋਂ ਅੱਗੇ ਪਤ੍ਰਾ ੨ ਪਰ ਸਾਖੀ ਚਹੁੰ ਜੁਗਾਂ ਦੇ ਪਸਾਰੇ ਕੀ, ਸਾਖੀ ਚਹੁੰ ਬੇਦਾਂ ਕੀ,ਪਤ੍ਰਾ ੬ ਪਰ ਸੁਖਦੇਉ ਜੀ ਕਾ ਬ੍ਰਿਤੰਤ, ਪਤ੍ਰਾ ੧੫ ਪਰ ਕਥਾ ਰਾਜੇ ਪਰੀਛਤ ਕੀ, ਪਤ੍ਰਾ ੧੬ ਪਰ ਸੱਚ ਖੰਡ ਕੀ ਕਥਾ, ਫੇਰ ਪਤ੍ਰਾ ੧੭ ਪਰ ਸਾਖੀ ਰਾਜਾ ਜਨਕ ਤੇ ਪਤ੍ਰਾ ੨੪ ਪਰ ਕਥਾ ਕਲਿਜਗ ਕੀ ਦਰਜ ਹੈ। ਇਸ ਤੋਂ ਬਾਦ ਪਤ੍ਰਾ ੨੬ ਤੋਂ ਗੁਰੂ ਨਾਨਕ ਜੀ ਦੀ ਜਨਮ ਸਾਖੀ ਸ਼ੁਰੂ ਹੁੰਦੀ ਹੈ— 'ਆਗੇ ਗੁਰੂ ਨਾਨਕ ਜੀ ਕੀ ਜਨਮ ਪਤ੍ਰੀ ਦਾ ਬਿਰਤੰਤ ਚਲਿਆ।...

ਅੰਤ—ਗੁਰੂ ਬਾਬਾ ਨਾਨਕ ਜੀ ਸਣ ਦੇਹੇ ਹੀ ਬੈਕੁੰਠ ਧਾਮ ਸਚਖੰਡ ਕਉ ਸਿਧਾਰੇ ॥੨੮੪॥ ਬੋਲੋ ਭਾਈ ਜੀ ਵਾਹਗੁਰੂ। ਜਨਮ ਪਤ੍ਰੀ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਸੰਪੂਰਨ ਹੋਈ। (ਪਤ੍ਰਾ ੨੯੬)

ਢਾਢੀ ਜਪ ਸੁਖੁ ਪਾਇਆ ਚਰਨ ਕਮਲ਼ ਲਿਵ ਲਾਇ।
ਨਾਨਕ ਦਾਸ ਕੀ ਬੇਨਤੀ, ਮੋਹਿ ਰਾਖ ਲੇਹੁ ਸਰਨਾਇ* ॥੧॥

ਬੋਲ ਭਾਈ ਜੀ ਵਾਹਗੁਰੂ। ਧੰਨ ਗੁਰੂ ਨਾਨਕ ਨਿਰੰਕਾਰੀ। ਗੁਰੂ ਗੁਰੂ ਜਪਣਾ। ਜਨਮ ਸਵਾਰਣਾ। ਭੂਲ ਚੁਕ ਸਤਿਗੁਰੂ ਬਾਬਾ ਨਾਨਕ ਜੀ ਬਖਸਿੰਦੁ। ਲਿਖਾਰੂ ਭੁਲੰਤ, ਤਾਰੂ ਡਬੰਤੁ। ਅਭੁਲ ਸਾਚਾ ਕਰਤਾਰੁ। ਸਤਿਗੁਰੂ ਸਹਾਇ। ਸੰਮਤ ੧੮੯੨, ਮਿਤੀ ਕਤਕੋ ਦਿਨੇ ਪੰਦ੍ਰਵੇ, ਥਿਤ ਅਸ਼ਟਮੀ ਦਿਨੇ ਪੋਥੀ ਸਮਾਪਤ ਕਰੀ, ਭੁਲ ਚੁਕ ਬਖਸਣੀ। (ਪਤ੍ਰਾ ੨੯੭)

## ੧੯੬, ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਨੰ: ੪੨੫੭

ਲੇਖਕ—ਭਾਈ ਪੈੜਾ ਮੋਖਾ।

ਆਕਾਰ—$5\frac{3}{4}'' \times 8''$, ਲਿਖਤ $4'' \times 6''$।

ਵੇਰਵਾ—ਪਤ੍ਰੇ ੧੮-੨੦੦ (੧੮੨); ਪ੍ਰਤੀ ਸਫ਼ਾ ੧੪ ਸਤਰਾਂ; ਕਾਗ਼ਜ਼ ਕਸ਼ਮੀਰੀ (ਪਤਲਾ); ਲਿਖਤ ਸਾਫ਼ ਤੇ ਸ਼ੁੱਧ, ਹਰੇਕ ਸਫ਼ੇ ਉਤੇ ਦੂਹਰਾ ਸੁਨਹਿਰੀ ਹਾਸ਼ੀਆ ਤੇ ਹਰੇਕ ਸਤਰ ਦੂਹਰੀਆਂ-ਚੌਹਰੀਆਂ ਸੁਨਹਿਰੀ ਲਕੀਰਾਂ ਦੇ ਵਿਚਕਾਰ ਹਲਕਾ ਰੱਖ ਕੇ ਲਿਖੀ ਹੋਈ,ਵਿਸ਼ਾਮ-ਚਿੰਨ੍ਹ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ ਤੇ ਆਦਿ-ਅੰਤ ਦੇ ਪਤ੍ਰੇ ਗੁੰਮ ਹੋਣ ਕਰਕੇ ਅਧੂਰੀ ਅਤੇ ਪਤ੍ਰਾ ੧੬੯ ਤੋਂ ੧੮੨ ਤਕ ਕੁਝ ਪਤ੍ਰੇ ਦੀਪਕ ਲੱਗਣ ਕਰਕੇ ਵਿਚਕਾਰੋਂ ਛੇਕਦਾਰ ਤੇ ਫਟੇ ਹੋਏ ਹਨ।

ਸਮਾਂ—ਪੁਸਤਕ ਡੇਢ ਸੌ ਸਾਲ ਤੋਂ ਵੱਧ ਪੁਰਾਣੀ ਹੈ।

---

* ਇਹ ਸ਼ਬਦ ਸੋਢੀ ਮਿਹਰਬਾਨ ਦੀ ਰਚਨਾ ਹੈ। (ਦੇਖੋ, ਜਨਮ ਸਾਖੀ ਗੁਰੂ ਨਾਨਕ ਕ੍ਰਿਤ ਸੋਢੀ ਮਿਹਰਬਾਨ ਹਰੇਕ ਸਾਖੀ ਦੇ ਅੰਤਲੇ ਸ਼ਬਦ)।

ਆਰੰਭ— ... (ਸ) ਮਝਿਆ ਹੈ ॥ ਤਾਂ ਨਾਨਕ ਕਹਿਆ, "ਸੁਣ, ਮਹੰਤੁ ਜੀ ! ਮੈਨੂੰ ਬਾਪ ਕਹਿਆ ਹੈ ਜੋ ਖਰਾ ਕਰਿ ਲੈ ਆਵੈ । ਸੋ ਖਰਾ ਸਉਦਾ ਏਹੋ ਹੈ, ਹੋਰ ਸਉਦਾ ਸਭ ਖੋਟਾ ਹੈ ।" (ਪਤ੍ਰਾ ੧੮)

ਅੰਤ—ਬਸਤ੍ਰ ਬ੍ਰਹਮ ਪਛਾਲਿਆ ਕਾਇਆ ਕੇ ਸੰਗ ।
ਲਖ ਚਉਰਾਸੀ ਏਕ ਹੈ, ਹੁਏ ਨਿਰਭੰਗ ॥੩॥
ਨਾਨਕ ਕਹੇ ਰਾਜਿੰਦ੍ਰ ਜੂ, ਸਭ ਝੂਠ ਪਸਾਰਾ ।
ਦ੍ਰਿਸ਼ਟ ਮਾ... ... (ਪਤ੍ਰਾ ੨੦੦)

ਇਸ ਪੁਸਤਕ ਵਿਚ, ਜਿਵੇਂ ਕਿ ਉਪਰੋਕਤ ਉਦਾਹਰਣਾਂ ਤੋਂ ਪਤਾ ਲਗਦਾ ਹੈ, ਪਹਿਲੀ ਸਾਖੀ ਸੱਚੇ ਸਉਦੇ ਦੀ ਹੈ ਤੇ ਅੰਤਲੀ ਸਾਖੀ ਰਾਜੇ ਮਧੁਰ ਬੈਨ ਦੀ, ਜਿਸ ਤੋਂ ਮਾਲੂਮ ਹੁੰਦਾ ਹੈ ਕਿ ਇਹ ਜਨਮ ਸਾਖੀ ਗੁਰੂ ਨਾਨਕ ਦੀ ਪਹਿਲੀ ਉਦਾਸੀ ਉਤੇ ਹੀ ਸਮਾਪਤ ਹੋ ਜਾਂਦੀ ਹੈ ਤੇ ਗੁਰੂ ਜੀ ਦੀਆਂ ਬਾਕੀ ਤਿੰਨ ਉਦਾਸੀਆਂ ਦੇ ਹਾਲ ਇਸ ਵਿਚ ਦਰਜ ਨਹੀਂ ਹਨ, ਜਿਸ ਕਰਕੇ ਇਹ ਬਹੁਤ ਅਧੂਰੀ ਹੈ ।

## ੧੯੭. ਜਨਮ ਸਾਖੀ ਗੁਰੂ ਨਾਨਕ ਕੀ ਨੰ; ੭੩੭੩

(ਸੱਚਖੰਡ ਪੋਥੀ)

ਲੇਖਕ—ਸੋਢੀ ਮਿਹਰਵਾਨ ।

ਆਕਾਰ—$9'' \times 12\frac{3}{4}''$, ਲਿਖਤ $6\frac{1}{2} \times 10\frac{1}{4}''$ ।

ਵੇਰਵਾ—ਮੁੱਢ ਵਿਚ ੭ ਪਤ੍ਰੇ ਜਪੁਜੀ ਸਾਹਿਬ ਤੇ ੯ ਪਤ੍ਰੇ ਤਤਕਰੇ ਦੇ ਇਕ ਵਾਧੂ ਪਤ੍ਰੇ ਸਮੇਤ ਬਾਕੀ ਮੂਲ ਪੁਸਤਕ ਦੇ ਪਤ੍ਰੇ ੬੪੩, ਕੁਲ ਪਤ੍ਰੇ ੬੫੯; ਪ੍ਰਤੀ ਸਫ਼ਾ ੧੬ ਸਤਰਾਂ, ਕਾਗ਼ਜ਼ ਦੇਸ਼ੀ; ਲਿਖਤ ਸਾਫ਼ ਤੇ ਸ਼ੁੱਧ, ਜੋ ਕੁਝ ਸ਼ਿਕਸਤਾ ਤੇ ਕਾਫ਼ੀ ਪੁਰਾਣੇ ਢੰਗ ਦੀ ਹੈ; ਸ਼ਬਦਾਂ,ਸਾਖੀਆਂ ਦੇ ਸਿਰਲੇਖ ਤੇ ਕਈ ਥਾਂਵੇਂ ਕੁਝ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਹਾਸ਼ੀਆ ਸਾਦਾ ਲਕੀਰਾਂ ਵਾਲਾ, ਜਿਸ ਵਿਚ ਇਕ ਇਕ ਲਾਲ ਲਕੀਰਾਂ ਵੀ ਹੈ, ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਇਹ ਹੱਥ ਲਿਖਿਤ—"ਸਚਖੰਡ ਪੋਥੀ" ਜਨਮ ਸਾਖੀ ਗੁਰੂ ਨਾਨਕ ਕ੍ਰਿਤ ਸੋਢੀ ਮਿਹਰਬਾਨ ਦਾ ਪਹਿਲਾ ਭਾਗ ਹੈ ਜੋ ਖ਼ਾਲਸਾ ਕਾਲਜ ਅੰਮ੍ਰਿਤਸਰ ਵਲੋਂ ਛਪ ਚੁਕੀ ਹੈ । ਇਸ ਤੋਂ ਬਿਨਾ ਇਸ ਜਨਮ ਸਾਖੀ ਦੇ ਚਾਰ ਭਾਗ ਹੋਰ ਹਨ ਜੋ ਅਜੇ ਤਕ ਕਿਤੇ ਛਪੇ ਨਹੀਂ ਤੇ ਉਹ ਭਾਗ ਅਜਿਹੀਆਂ ਦੋ ਜਿਲਦਾਂ ਵਿਚ ਹਨ, ਪਰ ਇਸ ਲਾਇਬ੍ਰੇਰੀ ਵਿਚ ਇਹ ਉਸ ਦਾ ਪਹਿਲਾ

ਭਾਗ ਹੀ ਹੈ। ਇਸ ਦੀਆਂ ਕੁੱਲ ਗੋਸ਼ਟਾਂ ਅਥਵਾ ਸਾਖੀਆਂ ੧੫੩ ਹਨ।

ਸਮਾਂ—ਸੰਮਤ ੧੮੧੧ ਬਿ.। ਲਿਖਾਰੀ-ਨਾ ਮਾਲੂਮ।

ਆਰੰਭ—(ਮੁੱਢ ਵਿਚ ਜਪੁਜੀ ਤੇ ਤਤਕਰੇ ਦੇ ੧੫ ਪਤ੍ਰੇ ਛੱਡ ਕੇ) ੧ਓ ਸ੍ਰੀ ਸਤਿਗੁਰੂ ਪ੍ਰਸਾਦਿ ਸਚੇ ਖੰਡ ਕੀ ਪੋਥੀ ਨਾਮੁ। ਪੋਥੀ ਲਿਖਣੇ ਦਾ ਅਰੰ(ਭ) ਭੈਆ। ਮਿਤੀ ਭਧ੍ਰੋ ੧੮, ਸੰਮਤ ੧੮੧੧ ਵਿਚ ਲਿਖਣੇ ਦਾ ਅਰੰਭ ਭਿਆ। ਗੁਰੂ ਬਾਬੈ ਨਾਨਕ ਸਹੀ ਵਾਕ ਸ੍ਰੀ ਗੁਰੂ ਮਿਹਰਵਾਨੁ ਜੀ ਕੈ ਸਤਿਗੁਰੂ ਬਾਬੈ ਨਾਨਕ ਜੀ ਕੈ ਜੇ ਕੋਈ ਇਸੁ ਪੋਥੀ ਨੂ ਸੁਣੇ ਪੜੇ ਗਾਵੈ ਤਿਸ ਕੀ ਪਰਮ ਗਤਿ ਹੋਵੈ। ਵਚਨੁ ਹੈ ਸ੍ਰੀ ਸਤਿਗੁਰੂ ਮਿਹਰਵਾਨ ਕਾ, ਜੇ ਕੋਈ ਸਚਖੰਡ ਪੋਥੀ ਪੜੇ ਸੋ ਮੁਕਤਾ ਹੋਇ, ਪ੍ਰੀਤੁ ਲਾਇ ਕਰ ਪੜੇ ਸੋ ਬਾਬੇ ਜੀ ਪਾਸ ਜਾਇ ਨਿਰਸੰਦੇਹੇ, ਬੋਲੋ ਭਾਈ ਵਾਹਿਗੁਰੂ ਬਾਬ ਨਾਨਕੁ, ਧਨੁ ਗੁਰੂ ਬਾਬਾ ਨਾਨਕੁ, ਸਤਿਗੁਰੂ ਬਾਬਾ ਨਾਨਕ ਵਾਹਗੁਰੂ (ਮੁਢਲੇ ਵਾਧੂ ਪਤ੍ਰੇ ਉਤੋਂ) ੧ਓ ਸ੍ਰੀ ਸਤਿਗੁਰ ਪ੍ਰਸਾਦਿ। ਗੋਸਟਿ ਰਾਜੇ ਜਨਕ ਕੀ। ਤ੍ਰੈਤੈ ਜੁਗ ਮਹਿ ਰਾਜਾ ਜਨਕੁ ਹੂਆ ਅਰੁ ਮਿਥੁਲਾ ਨਗਰੀ ਮਹਿ ਰਹੈ। ਪਰ ਬਡਾ ਧਰਮਿ ਆਤਮਾ ਰਾਜਾ ਜਨਕੁ, ਰਾਜੁ ਭੀ ਕਰੈ ਅਰੁ ਜੋਗੁ ਭੀ ਕਰੈ।...

(ਪਤ੍ਰਾ ੧)

ਅੰਤ—ਕੁਦਰਤਿ ਕਰਿ ਦਿਖਲਾਈਆ ਹਿੰਦੂ ਮੁਸਲਮਾਨੁ।
ਪਾਕੀ ਨਾਈ ਪਾਕੁ ਤੂ ਆਪਿ ਰਾਮੁ ਰਹਿਮਾਨੁ।
ਸਭੁ ਕਿਛੁ ਤੇਰੈ ਵਸਿ ਹੈ, ਦਾਸ ਨਾਨਕ ਕੇ ਮਿਹਰਵਾਨੁ ॥ ੧੫੩ ॥
ਬੋਲਹੁ ਭਾਈ ਜੀ ਵਾਹਗੁਰੂ ਧੰਨਗੁਰੂ, ਸਤਿਗੁਰੂ ਰਮੁ, ਸਤਿਗੁਰੂ ਸਤਿ,
ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ। (ਪਤ੍ਰਾ ੬੪੩)

## ੧੯੮. ਗੋਸ਼ਟਾਂ ਗੁਰੂ ਨਾਨਕ ਦੀਆਂ

ਨੰ: ੧੧੫੫

ਲੇਖਕ—ਸੋਢੀ ਮਿਹਰਵਾਨ।

ਆਕਾਰ—$5\frac{1}{2}'' \times 7\frac{3}{4}''$, ਲਿਖਤ $4'' \times 6\frac{3}{4}''$।

ਵੇਰਵਾ—ਪਤ੍ਰੇ ੪੭੦ ਤੋਂ ੪੯੪ ਤਕ (੨੫); ਪ੍ਰਤੀ ਸਫ਼ਾ ੧੭ ਸਤਰਾਂ; ਕਾਗ਼ਜ਼ ਦੇਸੀ ਖ਼ਸਤਾ, ਜੋ ਪੁਰਾਣਾ ਹੋਣ ਕਰ ਕੇ ਕਈ ਥਾਵੇਂ ਪਤ੍ਰੇ ਭਰੇ ਹੋਏ ਹਨ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ; ਇਹ ਪੁਸਤਕ ਗੁਰੂ ਨਾਨਕ ਦੀ ਜਨਮ ਸਾਖੀ (ਸੋਢੀ ਮਿਹਰਵਾਨ) ਦਾ ਅੰਤਲਾ ਭਾਗ ਜਾਪਦਾ ਹੈ; ਇਸ

ਵਿਚੋਂ ਪਹਿਲੇ ਪਤ੍ਰੇ ੪੬੯ ਗੁਮ ਹੋਣ ਕਰਕੇ ਇਹ ਪੁਸਤਕ ਅਧੂਰੀ ਹੈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਨਹੀਂ ਹੈ ।

ਸਮਾਂ—੧੯ਵੀਂ ਸਦੀ ਬਿਕ੍ਰਮੀ । ਲਿਖਾਰੀ-ਨਾ ਮਾਲੂਮ ।

ਆਰੰਭ— ...ਇ ਜੀਉ ॥੩॥ ੧ ੴ ਸਤਿਗੁਰ ਪ੍ਰਸਾਦਿ ।

ਚਹੁ ਕਾ ਸੰਗੀ ਚਹੁ ਕਾ ਮੀਤੁ ।
ਜਾਮੇ ਚਾਰਿ ਹੰਢਾਵੈ ਨੀਤੁ ।
ਨਾ ਮਲੁ ਲਾਗੈ ਨਾ ਹੋਹਿ ਪੁਰਾਣੇ ।
ਨਾਨਕ ਦਰਗਹ ਪੈਨਿ ਸਿਧਾਣੇ ।

ਤਿਸ ਕਾ ਪ੍ਰਮਾਰਥ । ਚਹੁ ਕਾ ਸੰਗੀ ਕਉਣੁ ਕਹੀਐ,ਸਤਿ ॥੧॥ ਸੰਤੋਖੁ ॥੨॥ ਬਿਬੇਕ ॥੩॥ ਗਿਆਨ ॥੪॥ ਚਾਰੇ ਮੀਤ ਕਉਣੁ ਕਹੀਐ : ਜਪੁ ੧॥ ਤਪੁ(੨)॥ ਸੰਜਮੁ (੩)।. ਧੀਰਜੁ ॥੪॥ ਚਾਰੇ ਜਾਮੇ ਕਉਣੁ ਕਹੀਐ: ਬੁਧਿ ॥ ੧॥ ਦਇਆ ॥ (੨) ਖਿਮਾ (॥੩॥) ਸੇਵਾ ॥੪॥ ਏਹੁ ਚਾਰੇ ਜਾਮੇ ਹੈ ।
(ਪਤ੍ਰਾ ੪੭੦)

ਅੰਤ—ਜੇ ਕਰਿ ਉਹੁ ਅੰਦਰਿ ਹੈ ਨੀ ਅੰਦਰਿ ਤਾ ਤੂ ਅਸ ਨੂ ਪਹਿਰੁ ਅਰ ਨਾਹੀ ਤਾਨ ਤਾ ਫਿਰ ਦਰਗਹ ਖੁਦਾਇ ਕੀ ਸੂਮਿੰਦਾ ਹੋਵੈਗਾ ਅਰੁ ਹਾਵੀਏ ਦੋਜਕਿ...
(ਪਤ੍ਰਾ ੪੯੪)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਇਹ ਪੁਸਤਕ ਅਧੂਰੀ ਹੈ । ਇਸ ਪੁਸਤਕ ਵਿਚ ਹੇਠਲੀਆਂ ਪੰਜ ਗੋਸ਼ਟਾਂ ਹਨ : (੧) ਨਸੀਹਤ ਅਥਵਾ ਉਪਦੇਸ਼, (੨) ਗੋਸ਼ਟਿ ਬਾਬੇ ਨਾਨਕ ਜੀ ਕੀ ਰਾਮ ਜਨਾ ਨਾਲ (ਪਤ੍ਰਾ ੪੭੦), (੩) ਇਕ ਇਸੇ ਸਿਰਲੇਖ ਵਾਲੀ ਗੋਸ਼ਟਿ ਹੋਰ (ਪਤ੍ਰਾ ੪੭੬), (੪) ਤੇ ਤੀਜੀ ਇਸੇ ਸਿਰਲੇਖ ਦੀ ਇਕ ਹੋਰ ਗੋਸ਼ਟਿ (ਪਤ੍ਰਾ ੪੮੪), (੫) ਗੋਸ਼ਟਿ ਫ਼ਕੀਰਾਂ (ਮੁਸਲਿਮ ਸੂਫ਼ੀਆਂ) ਨਾਲ (ਪਤ੍ਰਾ ੪੯੪), ਜੋ ਅੰਤਲੇ ਪਤ੍ਰੇ ਗਵਾਚੇ ਹੋਣ ਕਰ ਕੇ ਅਧੂਰੀ ਹੈ ।

## ੧੯੯. ਗੁਰੂ ਨਾਨਕ ਦੀ ਜੀਵਨ-ਕਥਾ ਨੰ: ੧੯੨੩

(ਉਸਤਤਿ ਦੇਵੀ ਜੀ ਕੀ ਆਦਿ ਸਮੇਤ)

ਲੇਖਕ—ਸੰਤ ਦਾਸ, ਛਿੱਬਰ ।

ਆਕਾਰ—$6\frac{3}{4}'' \times 8\frac{1}{4}''$, ਲਿਖਤ $5\frac{1}{4}'' + 7''$ ।

ਵੇਰਵਾ—ਪਤ੍ਰੇ ਜੀਵਨ ਕਥਾ ਗੁਰੂ ਨਾਨਕ ੯੭ ਤੋਂ ੨੨੭ ਤਕ(੧੩੦)ਉਸਤਤਿ ਦੇਵੀ

ਜੀ ਕੀ ੨੨੮-੩੦, ਗੋਸ਼ਟਿ ਬਾਬੇ ਨਾਨਕ ਜੀ ਕੀ ੨੩੦-੩੩, ਧਿਆਉ ਵਾਹੁ ਵਾਹੁ ਕਾ ੨੩੪-੩੮, ਜੁਗਾਵਲੀ ੨੩੯-੪੪, ਗੋਸਟਿ ਕਬੀਰ ਤਥਾ ਰਵਿਦਾਸ ਕੀ ੨੪੪-੫੨, ਗੋਸ਼ਟਿ ਸ੍ਰੀ ਗੁਸਾਈ ਰਾਮਾਨੰਦ ਕਬੀਰ ਕੀ ੨੫੨-੫੬, ਭਾਈ ਸੰਤ ਸਿੰਘ ਨੂੰ ਦਸ਼ਮੇਸ਼ ਦਰਸ਼ਨ ੨੫੬-੬੦, ਗਿਆਨ ਕਾਂਡ ਦੀ ਸਾਖੀ ੨੬੦-੬੪, ਮਨਸਮਦਸਮਦ ੨੬੪-੬੭ (ਵਿਚਕਾਰੋਂ ੨੬੫ਵਾਂ ਪਤ੍ਰਾ ਗੁਮ), ਸਾਖੀ ਰਾਜੇ ਜਨਕ ਕੀ ੨੬੭-੭੪, ਜਗਤ ਵਿਸਥਾਰ ੨੭੪-੭੫, ਸਾਖੀ ਮੂਲੇ ਦੀ ੨੭੬-੦, ਗੋਸ਼ਟਿ ਫ਼ਕੀਰੀ ਕੀ ੨੭੬-੭੮, ਓਅੰਕਾਰ ਦਾ ਪਸਾਰਾ ੨੭੮-੮੦; ਪ੍ਰਤੀ ਸਫ਼ਾ ੧੮ ਸਤਰਾਂ; ਕਾਗ਼ਜ਼ ਕਸ਼ਮੀਰੀ (ਪਤਲਾ), ਪਹਿਲਾ ਪਤ੍ਰਾ ਕਝ ਕਿਰਮ ਖ਼ੁਰਦਾ, ਜਿਸ ਕਰਕੇ ਛੇਕ ਪਏ ਹੋਏ; ਪੁਸਤਕ ਦੀ ਖ਼ੂਬਸੂਰਤੀ ਵਧਾਉਣ ਲਈ ਕਈ ਥਾਵੇਂ ਲਾਲ ਸਿਆਹੀ ਵੀ ਵਰਤੀ ਹੈ; ਹਾਸ਼ੀਆ ਸਾਦਾ ਚੌਕੋਰ ਦੂਹਰੀਆਂ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੩੪ ਬਿ. । ਲਿਖਾਰੀ—ਨਾ ਮਾਲੂਮ ।

ਆਰੰਭ— ...ਲ । ਪਾਛੇ ਮਗ ਮੈ ਬੁਰੀ ਬਲਾਇ । ਹਮ ਸੰਗਤ ਆਗਨ ਇਕ ਛਿਨ ਜਾਇ ।... (ਪਤ੍ਰਾ ੯੭)

ਅੰਤ—ਚੇਤ ਸੁ ਦਿਨ ਥਿਤ ਸਪਤਮੀ, ਪੁਖ ਨਿਖਤ੍ਰ ਸਸਿਵਾਰ ।
ਸੰਤ ਦਾਸ ਛਿਬਰ ਲਿਖੀ, ਪੋਥੀ ਸੁਧਾ ਸਵਾਰ ।।੧।।
ਸੰਮਤ ਅਠ ਦਸ ਸੈ ਚਤ੍ਰੈਤੀਸ । ਸਾਕਾ ਲਿਖਤੇ ਬਿਕ੍ਰਮ ਜੀਤ ।
ਕਾਸਮੀਰ ਸੁ ਦੇਵੀ ਕਾ ਅਸਥਾਨ । ਅਸਟ ਦਸ ਭੁਜਾ ਸਾਰ ਕਾ ਜਾਨ ।।
੬੯।। ਰਾਮ ਜੀ, ਬੋਲੋ ਭਾਈ ਜੀ ! ਸਾਖੀ ਪੂਰੀ ਹੋਈ । ਰਾਮ ।
(ਪਤ੍ਰਾ ੨੨੭)

ਇਸ ਤੋਂ ਅੱਗੇ, ਜਿਵੇਂ ਕਿ ਉਪਰ ਵੇਰਵਾ ਦਿੱਤਾ ਗਿਆ ਹੈ, ਕ੍ਰਮ ਅਨੁਸਾਰ ਉਸਤਤਿ ਦੇਵੀ ਜੀ ਕੀ, ਗੋਸ਼ਟਿ ਬਾਬੇ ਨਾਨਕ ਜੀ ਕੀ ਆਦਿ ਗੱਦ-ਪੱਦ ਫੁਟਕਲ ਰਚਨਾਵਾਂ ਦਰਜ ਹਨ । ਇਨ੍ਹਾਂ ਵਿਚੋਂ ਗੁਰੂ ਨਾਨਕ ਦੀ ਜੀਵਨ-ਕਥਾ ਪਹਿਲੇ ੯੬ ਪਤ੍ਰੇ ਗੁਮ ਹੋਣ ਕਰਕੇ ਅਧੂਰੀ ਹੈ ।

## ੨੦੦. ਜਨਮ ਸਾਖੀ ਸ੍ਰੀ ਗੁਰੂ ਨਾਨਕ ਸ਼ਾਹ ਜੀ ਕੀ ਨੰ: ੫੦੭੫
### (ਉਸਤਤਿ ਦੇਵੀ ਜੀ ਕੀ ਸਮੇਤ)

ਲੇਖਕ—ਕਵੀ ਸੰਤ ਦਾਸ, ਛਿੱਬਰ ।

ਆਕਾਰ—7″×8″, ਲਿਖਤ 4½″×6″।

ਵੇਰਵਾ ਪਤ੍ਰੇ ਜਨਮ ਸਾਖੀ ਗੁਰੂ ਨਾਨਕ ੧-੩੮੦, ਉਸਤਤਿ ਦੇਵੀ ਜੀ ਕੀ ੩੮੧-੮੭ ਪ੍ਰਤੀ ਸਫ਼ਾ ੧੩ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ ਹਾਸ਼ੀਆ ਪਤ੍ਰਾ ੧੦੦ ਤਕ ਲਾਲ ਲਕੀਰਾਂ ਵਾਲਾ ਤੇ ਬਾਕੀ ਪਤ੍ਰਿਆਂ ਦਾ ਸਾਦਾ ਬਗ਼ੈਰ ਲਕੀਰਾਂ ਦੇ; ਸਿਰਲੇਖ ਤੇ ਛੰਦ—ਅੰਕ ਕਈ ਥਾਵੇਂ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਪੂਰੀ ਹੈ ਤੇ ਅੰਤਲਾ ਪਤ੍ਰਾ ਕੁਝ ਸ਼ਿਕਸਤਾ ਹਾਲ ਹੈ।

ਸਮਾਂ- ਸੰਮਤ ੧੮੩੪ ਬਿ। ਲਿਖਾਰੀ-ਨਾ ਮਾਲੂਮ।

ਸਥਾਨ-ਦੇਵੀ ਦ੍ਵਾਰਾ (ਕਸ਼ਮੀਰ)।

ਆਰੰਭ—॥ ੧ ਓ ਸਤਿਗੁਰ ਪ੍ਰਸਾਦਿ॥ ਸਾਖੀ ਜਨਕੁ ਭਗਤਿ ਕੀ ਚਲੀ। ਤ੍ਰੇਤੈ ਜੁਗ ਮਹਿ ਰਾਜਾ ਜਨਕ ਹੂਆ। ਮਿਥਰਾ ਕਾ ਰਾਜ ਰਾਜਾ ਜਨਕੁ ਕਰਦਾ ਥਾ। ਤ੍ਰੇਤੇ ਜੁਗਿ ਮੈ ਬਡਾ ਧਰਮਾਤਮਾ ਰਾਜਾ ਥਾ। ਰਾਜੁ ਭੀ ਕਰੈ ਅਰੁ ਜੋਗੁ ਭੀ ਕਰੈ।... (ਪਤ੍ਰਾ ੧)

੧ ਓ ਸਤਿਗੁਰ ਪ੍ਰਸਾਦਿ। ਜਨਮ ਸਾਖੀ ਸ੍ਰੀ ਸਤਿਗੁਰ ਨਾਨਕੁ ਸਾਹ ਜੀ ਕੀ ਲਿਖਿਅਤੇ॥ ਦੋਹਰਾ॥

ਪ੍ਰਭੁ ਅਨੰਤੁ ਗੁਣ ਬਾਹਰੇ, ਤਿਸੁ ਕਿਆ ਬਰਨੋ ਨਾਮੁ।
ਸਤਿ ਚਿਤਿ ਆਨੰਦੁ ਜੋ ਪ੍ਰਭੁ, ਤਾ ਕਉ ਕਰੋ ਪਰਨਾਮੁ॥੧॥

(ਪਤ੍ਰਾ ੧੧)

ਅੰਤ—ਦੋਹਰਾ॥ ਚੇਤਰ ਸੁਧ ਥਿਤ ਸਪਤਮੀ, ਪੁਖ ਨਖੱਤ੍ਰ ਸਸਿਵਾਰ।
ਸੰਤ ਦਾਸ ਛੇਬਰ ਲਿਖੀ, ਪੋਥੀ ਸੁਧਾ ਸਵਾਰ॥੧੪॥
ਸੰਮਤ ਅਠ ਦਸ ਸੈ ਚਉਤੀਸ। ਸਾਕਾ ਲਿਖਤੇ ਬਿਕ੍ਰਮ ਜੀਤ।
ਕਾਸ਼ਮੀਰ ਸੁਭ ਦੇਸ ਸੁਹਾਯੋ। ਕੱਸਪ ਰਿਖੀਸੁਰ ਕੇ ਮਨ ਭਾਯੋ।
ਤਹਾਂ ਸੁ ਦੇਵੀ ਕਾ ਅਸਥਾਨ। ਅਠ ਦਸ ਭੁਜਾ ਸਾਰ ਕਾ ਜਾਨ॥੧੫॥੮੦
ਸਾਖੀ ਸੰਪੂਰਨ ਹੋਈ। (ਪਤ੍ਰੇ ੩੮੦-੮੧)

ਇਸ ਜਨਮ ਸਾਖੀ ਵਿਚ, ਜਿਵੇਂ ਕਿ ਇਸ ਦੇ ਅੰਤਲੇ ਪਤ੍ਰੇ ਦੀ ਲਿਖਤ ਤੋਂ ਪਤਾ ਲਗਦਾ ਹੈ ਗੁਰੂ ਨਾਨਕ ਦੀਆਂ ਕੁਲ ੮੦ ਸਾਖੀਆਂ ਹਨ ਤੇ ਇਹ ਜਨਮ ਸਾਖੀ ਭਾਈ ਬਾਲੇ ਦੀ ਸਾਖੀ ਦੇ ਅਨੁਸਾਰ, ਬਲਕਿ ਉਸ ਦਾ ਹੀ ਛੰਦ ਬੱਧ ਅਨੁਵਾਦ ਹੈ, ਜਿਵੇਂ ਕਿ ਕਵੀ ਸੰਤ ਦਾਸ ਦਾ ਕਥਨ ਹੈ—

ਬਾਲੇ ਜੋ ਸਾਖੀ ਕਹੀ ਤੇ ਸਭ ਅਮੀ ਤਲਾਉ ।
ਦਾਸੁ ਜੋ ਅਬ ਬਰਨਤਿ ਕਰੈ, ਏ ਭੀ ਤਾਸੁ ਪਰਵਾਉ ॥੧॥੮॥
(ਪਤਾ ੧੨)

## (ਅ) ਉਸਤਤਿ ਦੇਵੀ ਜੀ ਕੀ (ਸੰਤ ਦਾਸ, ਛਿੱਬਰ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਉਸਤਤਿ ਦੇਵੀ ਜੀ ਕੀ ॥ਛੰਦ॥
ਸਦਾ ਸਤਿ ਅਬਿਗਤਿ ਹੈ ਨਿਤ ਤੇਰੀ । ਗੁਨੀ ਕਉਨ ਸੋ ਜਾਸ ਪੈ ਜਾਇ ਹੇਰੀ ।
(ਪਤ੍ਰਾ ੩੮੧)

ਅੰਤ—ਨਉ ਨਿਧ ਗੁਲਾਮ ਦਾਸ ਮਾਂਗੈ ਇਕ ਨਾਮ ਦਾਨ ,
ਦਸੋ ਏਕ ਮੂਰਤਿ ਸਤਿਗੁਰੂ ਸਿੰਘ ਗੋਬਿੰਦ ਹੈ ॥੧੦॥ (ਪਤ੍ਰਾ ੩੮੭)

ਇਸ ਪੁਸਤਕ ਦੀ ਦੂਜੀ ਪ੍ਰਤੀ ਇਸੇ ਪੁਸਤਕਾਲੇ ਵਿਚ ਨੰ: ੧੯੭੩ ਹੇਠ ਹੈ, ਜੋ ਅਧੂਰੀ ਹੈ ਤੇ ਇਸ ਦੀ ਤੀਜੀ ਪੂਰੀ ਪ੍ਰਤੀ ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਵਿਚ (ਨੰ: ੨੭੩੭) ਸੁਰੱਖਿਅਤ ਹੈ । (ਦੇਖੋ, ਪੰਜਾਬੀ ਹੱਥ ਲਿਖਤਾਂ ਦੀ ਸੂਚੀ,ਭਾਗ ਪਹਿਲਾ, ੧੯੬੧, ਸਫੇ ੩੬੧-੬੨) ਸਿੱਖ ਰੈਫ੍ਰੈਂਸ ਲਾਇਬ੍ਰੇਰੀ ਦੀ ਇਸ ਪ੍ਰਤੀ ਵਿਚ ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਦੀ ਪ੍ਰਤੀ ਦੇ ਮੁਕਾਬਲੇ ਤੇ ਕੁਝ ਪਾਠ-ਭੇਦ ਵੀ ਹਨ ਜੋ ਖੋਜ ਦੇ ਨੁਕਤੇ ਤੋਂ ਦੇਖਣ ਤੇ ਵਿਚਾਰਨ ਜੋਗ ਹਨ ।

# ਸਿੱਖ-ਇਤਿਹਾਸ

### ਹੋਰ ਗੋਸ਼ਟਾਂ ਤੇ ਸਾਖੀਆਂ

## ੨੦੧. ਗੋਸ਼ਟਿ ਸਿੱਧਾਂ ਨਾਲ (ਪ੍ਰਾਣ ਸੰਗਲੀ ਸਮੇਤ) ਨੰ. ੭੨੪੦

ਲੇਖਕ—ਨਾਮਾਲੂਮ ।

ਆਕਾਰ—$3\frac{1}{2}'' \times 3\frac{3}{4}''$, ਲਿਖਤ $2\frac{3}{4}'' \times 3\frac{1}{4}''$ ।

ਵੇਰਵਾ—ਪਤ੍ਰੇ ਗੋਸ਼ਟਿ ਸਿਧਾਂ ਨਾਲ ੪੪, ਵਾਧੂ ਪਤ੍ਰੇ ੨, ਪ੍ਰਾਣ ਸੰਗਲੀ ੧੭-੩੯੦ (੩੭੪), ਕੁਲ ਪਤ੍ਰੇ ੪੧੯; ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਦੇਸੀ; ਅੰਤਲੇ ਪਤ੍ਰੇ ਪੁਰਾਣੇ ਹੋਣ ਕਰਕੇ ਫਟੇ ਤੇ ਭੁਰੇ ਹੋਏ,ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਜਿਲਦ ਉੱਖੜੀ ਤੇ ਪਤ੍ਰੇ ਫਟੇ ਹੋਣ ਕਰਕੇ ਸਾਧਾਰਣ ਹਾਲਤ ਵਿਚ ਹੈ ਤੇ ਕਈ ਹੱਥਾਂ ਦੀ ਲਿਖੀ ਜਾਪਦੀ ਹੈ ।

ਸਮਾਂ—ਸੰਮਤ ੧੭੭੨ ਬਿ. (ਗੋਸ਼ਟਿ ਸਿੱਧਾਂ ਤੋਂ ਪਿੱਛੋਂ ਲੱਗੇ ਹੋਏ ਇਕ ਵਾਧੂ ਪਤ੍ਰੇ ਦੇ ਅਨੁਸਾਰ) । ਲਿਖਾਰੀ ਤੇ ਸਥਾਨ-ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਗੋਸਟਿ ਹੋਈ ਇਕੰਤ ਕੈ ਸਮੈ, ਬੈਠਿ ਕੈ ਕੀਤੀ । ਖੁਸੀ ਨਾਲਿ ਜੋਗ ਜੁਗਤਿ ਕੀ ਮਿਰਜਾਦਾ, ਬੈਰਾਗ ਕੇ ਕਰਮ, ਉਦਾਸ ਕੀ ਰਹਤ, ਪੀਰੀ ਫਕੀਰੀ ਕੇ ਲਖਣ, ਖਟ ਦਰਸਨ ਕੀ ਬਾਰਿਤਾ ਕਹੀ ॥ ਸਲੋਕ ॥ ਜੋਗ ਜੁਗਤਿ ... ... (ਪਤ੍ਰਾ ੧)

ਅੰਤ—ਸੁਨਿਹੋ ਅਉਧੂ ਨਾਨਕ ਪ੍ਰਣਵੈ, ਹਮਰੈ ਇਹੀ ਅਧਾਰੇ ।
ਹਮ ਜਿਸ ਕਉ ਮਿਲਤੇ ਤਿਸ ਕਉ ਕਹਤੇ ਸਚ ਨਾਮੁ ਕਰਤਾਰੋ ॥
੬੩॥੧॥੨੧॥ (ਪਤ੍ਰਾ ੪੪)

ਇਸ ਤੋਂ ਅੱਗੇ ਦੋ ਵਾਧੂ ਪਤ੍ਰਿਆਂ ਉਤੇ ਅਤਿ ਪੁਰਾਣੀ ਲਿਖਤ ਵਿਚ ਪ੍ਰਾਨ ਸੰਗਲੀ ਦੀ ਵਿਸ਼ੇ ਸੂਚੀ ਤੇ ਇਸ ਪੁਸਤਕ ਦੇ ਲਿਖਣ ਦਾ ਸਮਾਂ ਸੰਮਤ ੧੭੭੨ ਚੇਤ ਵਦੀ ਪਚਮੀ ਲਿਖਿਆ ਹੈ ।

## (ਅ) ਪ੍ਰਾਣ ਸੰਗਲੀ (ਗੁਰੂ ਨਾਨਕ)

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ਪ੍ਰਾਣ ਸੰਗਲੀ । ਰਾਗੁ ਆਸਾ । ਮਹਲੁ ਪਹਲਾ ॥੧॥ ਸੁੰਨ ਮੰਡਲ ਕੀ ਕਥਾ । ਨਿਰੰਕਾਰ ਕਾ ਧਿਆਨੁ । ਗੁਰ ਕੀ ਬਾਣੀ, ਬਾਬੇ ਕਾ ਬੋਲਨਾ । ਪ੍ਰਾਣ ਪਿੰਡ ਕਾ ਮਥੰਤੁ । ਸਮੁਦ੍ਰ ਕੇ ਪਾਰਿ ਹੋਈ । ਰਾਜੇ ਸਿਵਨਾਭ ਕੀ ਨਗਰੀ । ਤਦਹ ਬਾਬਾ ਨਾਨਕ ਪਵਨ ਅਹਾਰੀ ਥਾ । ਸਮੁਦਰ ਕੇ ਪਾਰਿ ਕੀਤੀ । ਉਹੁ ਪੈੜੇ ਮੋਖੇ ਆਦੀ । ਧਿਆਉ ਪਹਲਾ ॥ ਸਲੋਕੁ ॥ ਅਗਮ ਨਿਗਮ ਕੋ ਕਥਾ ਕੋ ਮੋਹਿ ਸੁਣਾਵੈ ਆਇ । ਜਿਨਿ ਕੀਆ ਪ੍ਰਗਾਸੁ ਸੁੰਨ ਤੇ ਨਾਨਕ ਰੰਗ ਬਨਾਇ ॥੧॥ (ਪਤ੍ਰਾ ੧੭)

ਅੰਤ—ਆਤਮਾ ਪਰਾ ਆਤਮਾ ਏਕੋ ਭਏ ਸਿਲਲੇ ਸਲਲੁ ਮਿਲਾਉ ।
ਗੁਰ ਗੋਵਿੰਦੁ ਗੁਰੁ ਨਾਨਕ ਏਕਹਿ ਨਾੜੇ ॥੩॥ ਧਿਆਉ ।
(ਪਤ੍ਰਾ ੩੯੦)

## ੨੦੨. ਗੋਸ਼ਟਿ ਗੁਰੂ ਬਾਬੇ ਜੀ ਕੀ ਬਾਬੇ ਲਾਲ ਨਾਲ ਨੰ: ੧੭੦੦

(ਸੁਖਨ ਫ਼ਕੀਰਾਂ ਆਦਿ ਸਮੇਤ)

ਲੇਖਕ—ਨਾ ਮਾਲੂਮ ।

ਆਕਾਰ—5″×$3\frac{3}{4}$″, ਲਿਖਤ $3\frac{1}{2}$″×$2\frac{1}{2}$″ ।

ਵੇਰਵਾ—ਪਤ੍ਰੇ ਗੋਸ਼ਟਿ ਗੁਰੂ ਬਾਬੇ ਜੀ ਕੀ ਬਾਬੇ ਲਾਲ ਨਾਲ ੧੮, ਸੁਖਨ ਫ਼ਕੀਰਾਂ ਦੇ ੧੯-੫੨, ਬ੍ਰਹਮ ਗਿਆਨ (ਸਰਬੰਗੀ) ੫੨-੧੮੧, ਸੁਆਮੀ ਦਾਦੂ

ਜੀ ਕਾ ਗ੍ਰੰਥ ੧੯੧-੨੩੫, ਤੇ ਪਰਚੀ ਦਾਦੂ ਦਿਆਲ ਜੀ ਕੀ ੨੩੬-੩੦੨; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਸਿਆਲ ਕੋਟੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ; ਪਤ੍ਰਾ ੨੯੯ ਦੇ ਦੂਜੇ ਪਾਸੇ ਤੋਂ ਪਤ੍ਰਾ ੩੦੨ ਤਕ ਸਫੇ ਹੋਰ ਕਲਮ ਦੇ ਲਿਖੇ ਹੋਏ।

ਸਮਾਂ—ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਹੈ। ਲਿਖਾਰੀ-ਨਾ ਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਗੋਸਟਿ ਗੁਰੂ ਬਾਬੇ ਜੀ ਕੀ ਬਾਬੇ ਲਾਲ ਨਾਲਿ ਹੋਈ, ਫਕੀਰੀ ਕੀ। ਆਦਿ ਫਕੀਰੀ ਕਾ ਕਿਆ ਹੈ ਅਰੁ ਅੰਤ ਫ਼ਕੀਰੀ ਕਾ ਕਿਆ ਹੈ। ਆਦਿ ਫਕੀਰੀ ਨਾਸੁ ਹੋਣਾ ਅਰੁ ਅੰਤ ਫਕੀਰੀ ਕਾ ਸਤ ਹੋਣਾ।... ... (ਪਤ੍ਰਾ ੧)

ਅੰਤ—...ਪਕੜਨਾ ਧਿਆਨ ਅਰੁ ਛੋੜਨਾ ਸਮਾਧ ॥੧॥ ਗੋਸਟਿ ਸੰਪੂਰਣੰ। (ਪਤ੍ਰਾ ੧੮)

## (ਅ) ਸੁਖ਼ਨ ਫ਼ਕੀਰਾਂ ਦੇ (ਲੇਖਕ-ਨਾ ਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਸਖਨ ਫਕੀਰਾਂ ਦੇ ਲਿਖੇ। ਇਕੁ ਸਾਈ ਲੋਕੁ ਕਹਦਾ ਸੀ ਜੋ ਜਬ ਜਗਿਆਸੀ ਬਚਨ ਸਾਂਈ ਲੋਕਾਂ ਦੇ ਸੁਣਦਾ ਹੈ ਫੇਰਿ ਉਨ੍ਹਾਂ ਦੇ ਅਨੁਸਾਰ ਕਰਤਤ ਕਰਦਾ ਹੈ ਤਾਂ ਲਾਭ ਪ੍ਰਕਾਸ ਉਨਾ ਵਚਨਾ ਦਾ ਉਸ ਨੂ ਪਹੁਚਦਾ ਹੈ। (ਪਤ੍ਰਾ ੧੯)

ਅੰਤ—ਬਚਨੁ ਹੈ ਜੋ ਏਹ ਅਸਚਰਜੁ ਨਾਹੀ ਜੋ ਦੁਖ ਨਾਲਿ ਹੋਵੈ ਤਿਸ ਵਿਚ ਸਬਰੁ ਕਰੇ। ਅਸਚਰਜੁ ਏਹੁ ਹੈ ਜੋ ਦੁਖ ਨਾਲਿ ਲਪੇਟਿਆ ਹੈ ਅਤੇ ਰਾਜੀ ਹੈ ॥੧੦੩॥ (ਪਤ੍ਰਾ ੫੨)

## (ੲ) ਬ੍ਰਹਮ ਗਿਆਨ (ਸਰਬੰਗੀ)

ਆਰੰਭ-੧ਓ ਸਤਿਗੁਰ ਪ੍ਰਸਾਦਿ। ਬ੍ਰਹਮ ਗਿਆਨ ਸਰਬੰਗੀ। ੧ਓ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਸਲੋਕੁ ॥ ਗੁਰ ਦਾਤਾ ਗੁਰ ਹਿਵੈ ਘਰੁ...। (ਪਤ੍ਰਾ ੫੨)

ਅੰਤ—ਸਰਬੰਗੀ ਸੰਪੂਰਨ ਥੀਆ। ਬ੍ਰਹਮ ਗਿਆਨ ਕਾ ਵਰਨਨੁ ਕੀਆ। ਸਭ ਸੰਤਨ ਮਿਲ ਕੀਆ ਮਥੰਤੁ। ਜੋ ਜਗਿਆਸੀ ਹੋਇਗਾ ਸੋ ਲੇਇਗਾ ਸਾਚਾ ਬ੍ਰਿਤੰਤੁ। ਨਿਰਾਕਾਰ ਨਿਰਮਲੁ ਹੈ ਮੰਤੁ। ਕਿਆ ਜਾਨੈ ਬਿਖਈ ਜੋ ਜੰਤੁ ॥ ਸੰਪੂਰਣ ਸਮਾਪਤਿ ॥ (ਪਤ੍ਰੇ ੧੮੦-੮੧)

## (ਸ) ਸੁਆਮੀ ਦਾਦੂ ਜੀ ਕਾ ਗ੍ਰੰਥ (ਦਾਦੂ ਦਿਆਲ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਰਾਮ ਜੀ ਸਤਿ, ਸਕਲ ਸਾਧ ਜੀ ਸਤਿ । ਸੁਆਮੀ ਦਾਦੂ ਜੀ ਕਾ ਗ੍ਰੰਥ ਮਾਂਡਿਆ । ਗੁਰਦੇਵ ਕਾ ਅੰਗ । ਦਾਦੂ ਦੇਖ ਦਇਆਲ ਕੀ... ... (ਪਤ੍ਰਾ ੧੮੧)

ਅੰਤ—ਬਾਦ ਹੀ ਜਨਮ ਗਵਾਇਆ, ਕੀਏ ਬਹੁਤ ਬਿਕਾਰ ।
ਯਹ ਮਨ ਅਸਥਿਰ ਨਾ ਭਇਆ ,... (ਪਤ੍ਰਾ ੨੩੫)

## (ਹ) ਪਰਚੀ ਦਾਦੂ ਦਿਆਲ ਜੀ ਕੀ

ਆਰੰਭ—੧ ਓ ਸਤਿਗੁਰ ਪ੍ਰਸਾਦਿ । ਪਰਚੀ ਦਾਦੂ ਦਿਆਲ ਜੀ ਕੀ ॥
ਚੌਪਈ ॥ ਨਮੋ ਨਿਰੰਜਨ ਦੇਵ ਗੁਸਾਂਈ । ਗੁਰਪ੍ਰਸਾਦੀ ਤਿਸੈ ਧਿਆਂਈ... (ਪਤ੍ਰਾ ੨੩੬)

ਅੰਤ—ਗਰਭਿ ਗਲੇ ਕੀ ਹਤਿਆ ਹੋਈ । ਦੋਸੁ ਦੇਸ ਕਉ ਲਾਗੈ ਸੋਈ ।
ਅਉਰ ਬਚਨ ਸੁਆਮੀ ਉਚਾਰਾ । ਬਿਖ ਕਾ ਨਾਮ ਅੰਮ੍ਰਿਤ ਕਹਿ ਡਾਰਾ ।
ਅੰਮ੍ਰਿਤੁ ਕਹਿ ਬਿਖਿਆ ਖਾਵਹਿ । (ਪਤ੍ਰਾ ੩੦੨)

## ੨੦੩. ਗੋਸ਼ਟਿ ਦੱਤਾ ਤ੍ਰੇਯ ਆਦਿ ਦੀ ਨੰ: ੭੨੫੮

(ਜਪੁ ਪਰਮਾਰਥ ਆਦਿ ਸਮੇਤ)

ਲੇਖਕ—ਸੋਢੀ ਮਿਹਰਵਾਨ ।

ਆਕਾਰ—$8\frac{1}{4}'' \times 8\frac{1}{4}''$, ਲਿਖਤ $6\frac{1}{4}'' \times 6\frac{1}{2}''$ ।

ਵੇਰਵਾ—ਪਤ੍ਰੇ ਗੋਸ਼ਟਿ ਦੱਤਾ ਤ੍ਰੇਯ, ਗੋਰਖ ਨਾਥ ਮਛੰਦ੍ਰ ਨਾਥ ਕੀ ੨੪੫-੨੪੮, ਜਪੁ ਪਰਮਾਰਥ (ਟੀਕਾ) ੨੪੯-੨੮੭, ਸੋਹਿਲੇ ਕਾ ਅਰਥ ੨੮੮-੨੯੩, ਗੋਸ਼ਟਿ ਗੁਰੂ ਬਾਬੇ ਜੀ ਕੀ, (ਦੱਖਣੀ) ਓਅੰਕਾਰ ਕਾ ਅਰਥ (ਟੀਕਾ) ੨੯੩-੩੨੩, ਸਿੱਧ ਗੋਸ਼ਟਿ ਪਰਮਾਰਥ (ਟੀਕਾ) ੩੨੪-੩੭੦, ਪਰਮਾਰਥ ਆਸਾ ਦੀ ਵਾਰ ਮਹਲਾ ੧, ੩੭੦-੩੭੮, ਸਾਖੀ ਖਾਣੀਆਂ ਕੀ ੩੮੦, ਧਿਆਉ ਬਿਹੰਗਮ ਕਾ ੩੮੧-੪੧੪, ਗੋਸ਼ਟਿ ਰਾਜੇ ਜਨਕ ਕੀ ੪੧੪-੪੨੨, ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ ੪੨੩—੪੩੪, ਗੋਰਖ ਦੱਤ ਕੀ ਮਾਤ੍ਰਾ ੪੩੪, ਸਾਖੀ ਬਾਬੇ ਨਾਨਕ ਜੀ ਕੀ ਸਿੱਧਾਂ ਨਾਲ ੪੩੫—੪੩੮, ਸਾਖੀ ਮਹਲੇ ਪਹਿਲੇ ਕੀ ੪੩੯—੪੪੨, ਸਲੋਕ ਸਹਸ

ਕ੍ਰਿਤੀ (ਮਹਲਾ ੧ ਤੇ ੫) ੪੪੩-੪੫੦, ਫੁਨਹੇ ਮਹਲਾ ੫, ੪੫੦-੪੫੨; ਚਉਬੋਲੇ ਮਹਲਾ '੫, ੪੫੨, ਸ਼ਲੋਕ ਵਾਰਾਂ ਤੇ ਵਧੀਕ ੪੫੩-੪੬੫, ਸਲੋਕ ਮਹਲਾ ੯, ੪੬੫-੪੬੮, ਮੁੰਦਾਵਣੀ ਮਹਲਾ ੫, ੪੬੮, ਸ਼ਲੋਕ ਕਬੀਰ ਜੀਉ ਕੇ ੪੬੮-੪੭੦, ਸ਼ਲੋਕ ਸ਼ੇਖ਼ ਫਰੀਦ ਜੀ ਕੇ (ਅਧੂਰੇ) ੪੮੦-੪੮੫, ੪੮੬ਵਾਂ ਪਤ੍ਰਾ ਗੁੰਮ, ਸਵੈਯੇ ਮਹਲਾ ੫ ਕੇ (ਅਧੂਰੇ) ੪੮੭-੪੮੮, ਕੁੱਲ ਪਤ੍ਰੇ ੨੪੨; ਪ੍ਰਤੀ ਸਫ਼ਾ ੧੬ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਜੋ ਸ਼ੁੱਧ; ਹਾਸੀਆ ਰੰਗੀਨ ਲਕੀਰਾਂ ਵਾਲਾ, ਸ਼ਬਦ ਸ਼ਲੋਕਾਂ ਦੇ ਅੰਕ, ਵਿਸ਼੍ਰਾਮ-ਚਿੰਨ੍ਹ ਆਦਿ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ ਜੋ ਅੱਛੀ ਹਾਲਤ ਵਿਚ ਹੈ, ਪਰ ਪਤ੍ਰਾ ੨੪੫ ਤੋਂ ਸ਼ੁਰੂ ਹੋਣ ਕਰ ਕੇ ਕਿਸੇ ਹੋਰ ਪੁਸਤਕ ਦਾ ਭਾਗ ਜਾਪਦੀ ਹੈ।

ਸਮਾਂ—੧੯ਵੀਂ ਸਦੀ ਬਿ: । ਲਿਖਾਰੀ–ਨਾ ਮਾਲੂਮ ।

ਆਰੰਭ—ਰਾਗੁ ਰਾਮਕਲੀ ਮਹਲਾ ੧, ੧ ੴ ਸਤਿਗੁਰ ਪ੍ਰਸਾਦਿ । ਗੋਸਟਿ ਦਤਾ ਤ੍ਰੇਵ ਗੋਰਖ ਨਾਥ ਮਛਿੰਦ੍ਰ ਨਾਥਿ ਸਾਥਿ ਬਾਬੇ ਨਾਨਕ ਕੀਤੀ। ਏਕੋ ਚੀਰਾ ਸੋ ਹੋਵੈ ਜੋਗੀ। ਕਰਮ ਮਾਇਆ ਤੇ ਰਹੈ ਅਰੋਗੀ। (ਪਤ੍ਰਾ ੨੪੫)

ਅੰਤ—...ਦਤਿ ਕਹਿਆ, "ਵਾਹੁ ਵਾਹੁ ਭਾਰਾ ਅਤੀਤੁ ਹੈ; ਵਾਹੁ ਵਾਹੁ ਭਾਰਾ ਫਕੀਰੁ ਹੈ, ਮਹਾ ਪੁਰਖ ਹੈ-ਤੋਲਣੇ ਕਾ ਨਾਹੀ ॥ ੧ ॥ ਸਾਖੀ ਪੂਰੀ ਹੋਈ। (ਪਤ੍ਰਾ ੨੪੮)

## (ਅ) ਜਪੁ ਪਰਮਾਰਥ (ਕ੍ਰਿਤ ਸੋਢੀ ਮਿਹਰਵਾਨ)

ਆਰੰਭ—੧ ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ । ਜਪੁ ਅਰਥਾ ਨਾਲਿ ਮਹਲਾ ੧, ਅਨੂਪ ਮੰਤ੍ਰ। ਗੋਸਟਿ ਗੁਰੂ ਬਾਬੇ ਨਾਨਕ ਜੀ ਕੀ। ਇਕ ਦਿਨ ਪੰਜਾਬ ਕੀ ਧਰਤੀ ਨਗਰ ਕਰਤਾਰ ਪੁਰੁ ਬਾਬਾ ਬੈਠਾ ਥਾ... ... (ਪਤ੍ਰਾ ੨੪੯)

ਅੰਤ—ਜਪੁ ਬਾਬੇ ਨਾਨਕ ਕਾ ਹੈ, ਉਸਤਤਿ ਬਾਬੇ ਨਾਨਕ ਕੀਤੀ ਪਰਮੇਸਰ ਕੀ। ਵਾਹੁਗੁਰੂ, ਵਾਹੁਗੁਰੂ, ਵਾਹੁਗੁਰੂ ਜੀ। (ਪਤ੍ਰਾ ੨੮੭)

## (ੲ) ਸੋਹਲੇ ਕਾ ਪਰਮਾਰਥ (ਸੋਢੀ ਮਿਹਰਵਾਨ)

ਆਰੰਭ—ਸਾਖੀ ਗੁਰੂ ਬਾਬੇ ਨਾਨਕ ਜੀ ਕੀ ਪਾਰਬ੍ਰਹਮ ਪਰਮੇਸਰ ਨਾਲਿ ਹੋਈ। ਸੋਹਲੇ ਕਾ ਪਰਮਾਰਥ। ਇਕ ਦਿਨ ਬਾਬਾ ਨਾਨਕ ਜਾ ਦੇਖੈ ਤਬ ਸੰਸਾਰ

ਨੂੰ ਕਿਛ ਖਬਰ ਨਾਹੀ ਜਿ ਕਿਆ ਵਰਤਦਾ ਹੈ ਦਰਗਾਹ ਵਿਚਿ ... (ਪਤ੍ਰਾ ੨੮੮)

ਅੰਤ—ਤਬ ਏਵੀ ਕਮਾਈ ਬਾਬੇ ਨਾਨਕ ਜੀ ਕੀ ਥਾਇ ਪਾਈ। ਵਹੁਗੁਰੂ ਬਾਬਾ ਨਾਨਕ, ਧੰਨ ਗੁਰੂ ਬਾਬਾ ਨਾਨਕ, ਕੀਰਤਿ (ਸੋਹਲੇ) ਕਾ ਪਰਮਾਰਥ ਪੂਰਨ ਹੋਆ। ਭੂਲਾ ਚੁਕਾ ਬਖਸਣਾ। (ਪਤ੍ਰੇ ੨੯੨-੯੩)

## (ਸ) ਦੱਖਣੀ ਓਅੰਕਾਰ ਸਟੀਕ (ਸੋਢੀ ਮਿਹਰਵਾਨ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਗੋਸਟਿ ਗੁਰੂ ਬਾਬੇ ਨਾਨਕ ਜੀ ਕੀ। ਓਅੰਕਾਰ ਕਾ ਅਰਥੁ। ਤਬ ਜਦਿ ਚੋਆ ਚੰਦਨੁ ਪਾਨ ਫੂਲੁ ਜਬ ਰਾਖੇ ਤਬ ਰਾਜੇ ਸ਼ਿਵਨਾਭ ਕੇ ਜਿ ਬਾਲਕ ਪੜ੍ਹਤੇ ਥੇ ਆਨਿ ਪਾਵਹੁ ਬਾਹੇ। ਰਾਜੇ ਸਾਥਿ ਹੀ ਉਨ ਕਾ ਪੰਡਿਤ ਥਾ ਪਾਧਾ ਓਹੁ ਭੀ ਪਾਵਹੁ ਲਾਗਾ। (ਪਤ੍ਰਾ ੨੯੩)

ਅੰਤ— ... ਨਾਨਕ ਸੋ ਪੜਿਆ ਸੋ ਪੰਡਿਤ ਬੀਨਾ, ਜਿਸੁ ਰਾਮ ਨਾਮ ਗਲਹਾਰ। ੫੪ ॥ ... ਜਿ ਰਾਮ ਰਾਮ ਰਾਮ ਰਾਮ ਰਾਮ ਏਹ ਮਾਲਾ ਫੇਰੀ, ਇਹੀ ਸਿਖਾਵੈ, ਇਹੀ ਸਮਝਾਵੈ, ਸੋਈ ਪੰਡਿਤੁ ਪਾਧਾ ਕਹੀਐ ॥ ੧੦੮ ॥ ਤਬ ਉਹੁ ਪੰਡਿਤੁ ਸਿਖੁ ਹੂਆ, ਓਹੁ ਚਟਸਾਲ ਜਿਤਨੀ ਥੀ ਸਭੁ ਸਿਖੁ ਹੂਏ। ਪਾਧੇ ਕੀ ਸਿਖ ਭੁਲਿ ਗਈ ਨਾਮੁ ਦਾਨੁ ਇਸਨਾਨੁ ਦ੍ਰਿੜਿਆ ਸੀਲੁ ਸੰਜਮੁ ਦਇਆ। ਸੰਸਾਰ ਕੀ ਚਟਸਾਲੁ ਜਹਾ ਮਨੁਖੁ ਪੜ੍ਹਾਇ ਕਰਿ ਪਾਧਾ ਕਰਹਿ। ਗੁਰੂ ਬਾਬੇ ਕੀ ਧਰਮ ਸਾਲਾ ਜਹਾ ਸਿਖ ਪੜਿ ਕਰਿ ਸੁਕ੍ਰਿਤੁ ਕਰਹਿ। ਸਿ ਧੰਨਿ ਹੋ ਬਾਬਾ ਨਾਨਕ ਵੇਦੀ। ਵਾਹੁਗੁਰੂ ਜੀ। ... (ਪਤ੍ਰਾ ੩੨੩)

## (ਹ) ਸਿੱਧ ਗੋਸ਼ਟਿ ਪਰਮਾਰਥ (ਸੋਢੀ ਮਿਹਰਵਾਨ)

ਆਰੰਭ—ਸਿਧ ਗੋਸਟਿ ਪਰਮਾਰਥ ਨਾਲਿ ਮਹਲਾ ੧ ਪਹਿਲਾ ੧ ਓ ਸਤਿਗੁਰ ਪ੍ਰਸਾਦਿ। ਰਾਗੁ ਰਾਮਕਲੀ ਸਾਖੀ। ਸ੍ਰੀ ਗੁਰੂ ਬਾਬਾ ਨਾਨਕ ਸਿਉ ਰਾਤਿ ਕੇ ਦਿਨਿ ਮੇਲੇ ਨੂੰ ਅੰਚਲਿ (ਅਚਲ ਵਟਾਲੇ) ਆਇਆ। ਸਾਥਿ ਗੁਰੂ ਅੰਗਦੁ ਸੇਵਕੁ ਪੂਰਾ। ਜਬਿ ਗੁਰੂ ਬਾਬਾ ਜਾਇ ਬੈਠਿਆ ਅਚਲ ਤਬਿ ਨਾਨਕੁ ਹੀ ਨਾਨਕ ਹੋਇ ਗਇਆ। ... (ਪਤ੍ਰਾ ੩੨੩)

ਇਹੋ ਪਾਠ ਇਸ ਤੋਂ ਅਗਲੇ ਪਤ੍ਰੇ '੩੨੪' ਅ ਪਰ ਵੀ ਥੋੜਾ ਜਿਹਾ ਪਾਠਾਂਤਰ ਰਖ ਕੇ ਦਿੱਤਾ ਹੈ।

ਅੰਤ—ਨਾਨਕ ਸਭ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ ॥੮੧॥ ਤਿਸ ਕਾ ਪਰਮਾਰਥੁ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੁ, "ਸਿਧੋ ਜੀ! ਆਪਨੀ ਕੀਮਤਿ ਆਪੇ ਪਰਮਸੁਰ ਜਾਣੇ, ਹੋਰੁ ਦੂਸਰ ਕੋਈ ਨਾਹੀ ਜਾਣਿਦਾ ...

ਸਭਨਾ ਜੁਗਾਂ ਵਿਚਿ ਆਪੇ ਵਰਤਦਾ ਹੈ ਹੋਰੁ ਦੂਜਾ ਕੋਈ ਨਾਹੀ, ਨ ਹੋਇਆ ਹੈ ਨ ਹੋਵੈਗ' ॥੧੬੨॥ ਤਬ ਸਿਧੋ ਕਹਿਆ ਜੁ, 'ਏ ਨਾਨਕ ਜੀ! ਤੁਮ ਕਉ ਹਮਾਰਾ ਨਮਸਕਾਰੁ ਹੈ!' ਤਬ ਸਿਧੋ ਸਭ ਹੂੰ ਗੁਰੂ ਬਾਬੇ ਨਾਨਕ ਜੀ ਕਉ ਨਮਸਿਕਾਰੁ ਕੀਆ ਅਰ ਕਹਿਆ ਜੁ "ਧੰਨੁ ਹੋ ਨਾਨਕ! ਧੰਨੁ ਧੰਨੁ ਹੋ ਨਾਨਕ!' ਧੰਨੁ! ਗੋਸਟਿ ਸਪੂਰਨ ਹੋਈ। ਵਾਹਗੁਰੂ ਜੀ, ਗੁਰੂ ਗੁਰੂ ਗੁਰੂ ਜੀ ॥੧॥੩॥ (ਪਤ੍ਰਾ ੩੭੦)

## (ਕ) ਪਰਮਾਰਥ ਆਸਾ ਕੀ ਵਾਰ (ਸੋਢੀ ਮਿਹਰਵਾਨ)

ਆਰੰਭ—ਪਰਮਾਰਥ ਆਸਾ ਕੀ ਵਾਰ ਮਹਲਾ ੧, ੧ਓ ਸਤਿਗੁਰ ਪ੍ਰਸਾਦਿ। ਆਪੀਨੈ ਆਪੁ ਸਾਜਿਆ ਆਪੀਨੈ ਰਚਿਓ ਨਾਉ।... (ਪਤ੍ਰਾ ੩੭੦)

ਅੰਤ—ਬਾਬੇ ਨਾਨਕ ਕਹਿਆ ਜਿ, "ਸੇਖ ਜੀਉ! ਅਸਾ ਪਹਿਲੇ ਹੀ ਜਾਗਤਿ ਕਰਿ ਕੈ ਇਥੈ ਆਏ। ਜਾ ਤੁਸਾਂ ਸੁਬਹ ਨਾਲਿ ਵੁਜੂ ਨੇਵਾਜ ਕੀ ਆਹੀ... ਸੇਖ ਹੈਰਾਨੁ ਹੋਵਾ ਜੋ ਸੇਖ ਦੀਆ ਦਿਲ ਦੀਆਂ ਗਲਾਂ ਕੀਤੀਓਸੁ, ਸੁ ਸੇਖ ਨਾਲਿ ਮਿਲਿ ਕਰਿ ਬਾਬਾ ਰਮਿਆ ॥੨੪॥ ਸਲੋਕ ਆਖਿ ਕਰਿ:

ਜਾ ਮੂੰ ਦੇਖਾ ਨਜਰਿ ਭਰਿ, ਦੁਨੀਆ ਸਵਾਈ ਕੂੜੁ।
ਹਭੇ ਗਾਲੀਂ ਕੁੜਿਆ (ਕੂੜੀਆ) ਹਿਕੁ ਨਾਨਕ ਸਹਿਬੁ ਸਚੁ ॥੧॥

ਵਾਹਗੁਰੂ। (ਪਤ੍ਰਾ ੩੭੯)

ਇਹ ਪਰਮਾਰਥ ਚੋਣਵੇਂ ਸ਼ਲੋਕਾਂ ਤੇ ਪਉੜੀਆਂ ਦਾ ਹੋਣ ਕਰ ਕੇ ਬੜਾ ਸੰਖੇਪ ਹੈ। ਇਸ ਤੋਂ ਅੱਗੇ ਪਤ੍ਰਾ ੩੮੦ ਤਕ ਸਾਖੀ ਖਾਣੀਆਂ ਕੀ ਮਹਲਾ ੧, ਪਤ੍ਰਾ ੩੮੧ ਤੋਂ ੪੧੪ ਤਕ ਬਿਹੰਗਮ ਬਾਣੀ ਪਤ੍ਰਾ ੪੧੪ ਤੋਂ ੪੨੨ ਤਕ ਤਿੰਨ ਗੋਸ਼ਟਾਂ ਰਾਜੇ ਜਨਕ ਦੀਆਂ, ਪਤ੍ਰਾ ੪੧੫ ਤੋਂ ੪੪੨ ਤਕ ਗੁਰੂ ਨਾਨਕ ਦੀਆਂ ੪ ਫੁਟਕਲ ਗੋਸ਼ਟਾਂ ਅਤੇ ਪਤ੍ਰਾ ੪੪੩ ਤੋਂ ੪੭੮ ਤਕ ਸ੍ਰੀ ਆਦਿ ਗ੍ਰੰਥ ਜੀ ਦੀਆਂ ਫੁਟਕਲ ਬਾਣੀਆਂ ਸ਼ਲੋਕ ਸਹਸਕ੍ਰਿਤੀ, ਗਾਥਾ, ਫੁਨਹੇ ਆਦਿ ਦਰਜ ਹਨ।

## ੨੦੪. ਸਾਖੀ ਮੱਕੇ ਦੀ ਗੋਸ਼ਟਿ ਨੰ: ੬੮੫੯

(ਗੋਸ਼ਟਿ ਮਦੀਨੇ ਕੀ ਸਮੇਤ)

ਲੇਖਕ—ਨਾ ਮਾਲੂਮ।

ਆਕਾਰ—8″×6¼″, ਲਿਖਤ 5¾″×4½″।

ਵੇਰਵਾ—ਪਤੇ ਮੱਕੇ ਦੀ ਗੋਸ਼ਟਿ ੧੧੯, ਮਦੀਨੇ ਦੀ ਗੋਸ਼ਟਿ ੧੧੯-੧੬੦;

ਜੋਗਨੀ ਕਾ ਵੀਚਾਰ ਤੇ ਨੁਸਖ਼ੇ ੧੯੦-੧੯੨; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਹਰਾ ਵਿਲਾਇਤੀ; ਲਿਖਤ ਸਾਧਾਰਣ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਸਿਰਲੇਖ ਤੇ ਅੰਕ ਕਈ ਥਾਵੀਂ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—ਪੁਸਤਕ ੭੦-੮੦ ਵਰ੍ਹੇ ਪੁਰਾਣੀ ਹੈ। ਲਿਖਾਰੀ—ਨਾ ਮਾਲੂਮ।

ਆਰੰਭ—੧ੴ ਸਤਿਗੁਰ ਪ੍ਰਸਾਦਿ। ਸਾਖੀ ਮੱਕੇ ਕੀ ਗੋਸਟਿ। ਨਸੀਹਤਿ ਨਾਮਾ ਕਾਜੀ ਰੁਕਨਲ ਦੀਨ ਨਾਲ ਹੋਇਆ। ਬਾਬੇ ਨਾਨਕ ਜੀ ਕੀਤਾ। ਰਾਗ ਤਿਲੰਗ ਮਹਲਾ ੧, ਰਸਾਲਾ। ਬਾਬੇ ਨਾਨਕ ਜੀ ਤਮਾਮ ਆਲਮ ਤਾਰਨੇ ਕੇ ਨਿਮਿਤ ਸਭ ਧਰਤੀ ਕਾ ਸੈਲ ਕੀਤਾ। ਸਭਣਾ ਠਉੜਾ ਵਿਖੇ ਅਪਨੇ ਅਸਥਾਨ ਮੁਕਾਮ ਥਾਪੇ।... (ਪਤ੍ਰਾ ੧)

ਅੰਤ—ਜੋ ਕਰੇਗੋ ਜਾਰਤਿ ਕਉਸ ਦੀ ਸੋ ਫੇਰਿ ਨ ਜਨਮ ਧਰੇਇ॥ ੨੬੭॥ ਗੋਸਟਿ ਪੂਰੀ ਹੋਈ ਮਕੇ ਦੀ, ਅਗੇ ਮਦੀਨੇ ਕੀ ਚਲੀ। ਸਤਿਨਾਮ... (ਪਤ੍ਰਾ ੧੧੯)

## (ਅ) ਗੋਸ਼ਟਿ ਮਦੀਨੇ ਕੀ (ਲੇਖਕ—ਨਾ ਮਾਲੂਮ)

ਆਰੰਭ—੧ੴ ਸਤਿਗੁਰ ਪ੍ਰਸਾਦਿ। ਗੋਸਟਿ ਬਾਬੇ ਜੀ ਕੀ ਮਦੀਨੇ ਹੋਈ। ਤਬ ਬਾਬਾ ਨਾਨਕ ਜੀ ਮਕੇ ਵਿਚਿ ਬਰਸੁ ਇਕ ਰਹਿਆ। ਸਭ ਹਾਜੀਆਂ ਕਾਜੀਆਂ ਬਾਬੇ ਨਾਨਕ ਜੀ ਕੀ ਆਨਿ ਮਾਨੀ। (ਪਤ੍ਰਾ ੧੧੯)

ਅੰਤ—ਕਾਲ ਭਇਆ ਬਹੁ ਰੂਪੀਆ, ਘਟਿ ਘਟਿ ਰਹਿਆ; ਸਮਾਇ।
ਨਾਨਕ ਜਹਿ ਜਹਿ ਦੇਖਹਿ ਧਿਆਨੁ ਧਰਿ, ਪੂਰਿ ਰਹਿਆ ਸਭ ਜਾਇ॥ ੭॥
(ਪਤ੍ਰਾ ੧੮੮)

ਇਸ ਤੋਂ ਅੱਗੇ ਪਤ੍ਰਾ ੧੯੦ (ੳ) ਤਕ ਕਬੀਰ ਜੀ ਦੇ ਸ਼ਬਦ ਤੇ ਫੇਰ ਪਤ੍ਰਾ ੧੯੦ (ਅ) ਤੋਂ ੧੯੨ ਤਕ ਜੋਗਨੀ ਕਾ ਵੀਚਾਰ, ਵੈਦਕ ਦੇ ਫੁਟਕਲ ਨੁਸਖ਼ੇ ਤੇ ਇਕ ਯੰਤ੍ਰ ਦਰਜ ਹਨ।

## ੨੦੫. ਸਾਖੀ ਮੱਕੇ ਦੀ ਗੋਸ਼ਟਿ ਨੰ: ੬੧੩੭

ਲੇਖਕ—ਨਾ ਮਾਲੂਮ।

ਆਕਾਰ—$7\frac{3}{4}'' \times 5\frac{1}{4}''$, ਲਿਖਤ $4\frac{3}{4}'' \times 4''$।

ਵੇਰਵਾ—ਪਤ੍ਰੇ ੧੬੪; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਸ਼ਲੋਕਾਂ ਅਥਵਾ

ਪਤ੍ਰਿਆਂ ਦੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ ।

ਸਮਾਂ—ਸਮਤ ੧੯੩੨ ਬਿ. । ਲਿਖਾਰੀ—ਭਾਈ ਉੱਤਮ ਸਿੰਘ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸਾਖੀ ਮਕੇ ਕੀ ਗੋਸਟ ਮਹਲਾ ੧। ਬਾਬੇ ਨਾਨਕ ਜੀ ਤਮਾਮ ਆਲਮ ਤਾਰਨੇ ਕੀ ਨਮਿਤ ਸਭ ਧਰਤੀ ਕਾ ਸੈਲ ਕੀਆ । ਸਭਨਾ ਠੌੜਾ ਬਿਖੈ ਆਪਣੇ ਆਸਣ ਮੁਕਾਮ ਥਾਪੇ । ਇਕ ਦਿਨ ਸਹਰ ਬਿਦਰ ਬਾਬੇ ਨਾਨਕ ਮਰਦਾਨੇ ਰਬਾਬੀ ਜੋਗ ਕਹਿਆ, "ਅਸਾਂ ਤ੍ਰਿਹੁ ਕੁੰਟਾ ਦਾ ਸੈਲੁ ਕੀਤਾ ਹੈ ਅਤੇ ਸਭੇ ਦੇਸ ਡਿਠੇ : ਉਤਰ, ਪੂਰਬ; ਦਖਨ-ਚਉਥੀ ਕੁੰਟ ਪਛਮ ਕੀ ਰਹੀ ਹੈ—ਤਿਲੰਗ ਦੇਸ—ਜਹਾ ਮਕੇ ਮਦੀਨੇ ਦੀ ਹਜਿ ਹੈ ਅਤੇ ਇਕ ਦੁਇ ਸੁਖਨ ਰੁਕਨਲ ਆਲਮ ਨਾਲਿ ਮਜਹਬ ਕੇ ਭੀ ਕਰਨੇ ਹੈਨਿ ।" ਤਾਂ ਮਰਦਾਨੇ ਆਖਿਆ, 'ਭਲਾ ਹੋਵੇ ਜੀ, ਅਸਾਡੀ ਮੁਰਾਦ ਪੂਰੀ ਹੋਈ ।' ਤਾਂ ਬਾਬਾ ਅਤੇ ਮਰਦਾਨਾ ਨਗਰ ਦੁਆਰਕਾ ਤੇ ਹੋਇ ਕਰਿ ਪਛਮ ਦਿਸਾ ਕਉ ਗਵਣ ਕੀਤਾ । ਤਾ ਬਾਬਾ ਅਤੇ ਮਰਦਾਨਾ ਰਬਾਬੀ ਹਜ ਮਕੇ ਕਉ ਜਾਇ ਪਹੁਤੇ । (ਪਤ੍ਰੇ ੧-੨)

ਅੰਤ—ਬਾਬੇ ਕਉਸ ਉਤਾਰੀ ਪਾਵ ਤੇ ਰਖੀ ਨਿਸਾਨੀ ਏਹੁ । ਜੋ ਕਰੇਗੁ ਜਾਰਤ ਕਉਸ ਕੀ ਫੇਰਿ ਨ ਜਨਮੁ ਧਰੇਹੁ ।।੧੬੭।। ਗੋਸਟਿ ਮਕੇ ਦੀ ਪੂਰੀ ਹੋਈ । (ਪਤ੍ਰਾ ੧੬੪)

ਇਸ ਤੋਂ ਅੱਗੇ ਇਸੇ ਪਤ੍ਰੇ ਦੇ ਦੂਜੇ ਪਾਸੇ ਲਿਖਾਰੀ ਵਲੋਂ ਹੋਰ ਕਲਮ ਨਾਲ ਇਹ ਸ਼ਬਦ ਲਿਖੇ ਹੋਏ ਹਨ—

੨ ੩ ੯ ੧

।। ਦੋਹਰਾ ।। ਸੰਮਤ ਬਿਕ੍ਰਮ ਨੈਨ ਗੁਣ ਗ੍ਰਹਿ ਸਸੀਯਰ ਜਿਯ ਜਾਨ ।
ਤ੍ਰਿਤੀਯ ਸੁਕਲ ਵੈਸਾਖ ਦੀ, ਭਯੋ ਸੰਪੂਰਨ ਮਾਨ ।।੧।।
ਯਤ ਅਖਯਰ ਭੂਲਯੋ ਰਹਯੋ, ਮਾਤ੍ਰਾ ਕਮਿ ਜੁ ਲਖੇਹੁ ।
ਉਤਮ ਸਿੰਘ ਕੀ ਬੇਨਤੀ ਤਾਂ ਪਰ ਛਿਮਾਂ ਕਰੇਹੁ ।।੨।।

## ੨੦੯. ਗੋਸ਼ਟਿ ਮੱਕੇ-ਮਦੀਨੇ ਕੀ — ਨੰ: ੧੧੯੨

ਲੇਖਕ—ਨਾ ਮਾਲੂਮ ।

ਆਕਾਰ—$7\frac{1}{2}'' \times 5''$, ਲਿਖਤ $5\frac{1}{4}'' \times 3\frac{1}{2}''$ ।

ਵੇਰਵਾ—ਪਤੇ ਪਾਕ ਨਾਮਾ ਸਾਖੀ ਮਕੇ ਕੀ ੧੯੪, ਗੋਸ਼ਟਿ ਮਦੀਨੇ ਕੀ ਪਤ੍ਰੇ

੧੯੫-੩੯੭; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ, ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—੧੯ਵੀਂ ਸਦੀ ਬਿ.। ਲਿਖਾਰੀ-ਨਾ ਮਾਲੂਮ।

ਆਰੰਭ - ੧ਓ ਸਤਿਗੁਰ ਪ੍ਰਸਾਦਿ। ਪਾਕ ਨਾਮਾ ਸਾਖੀ ਮਕੇ ਕੀ। ਨਸੀਹਤ ਨਾਮਾ ਬਾਬੇ ਨਾਨਕ ਜੀ ਕਾ, ਸਾਹ ਸਰਫ ਤਥਾ ਰੁਕਨ ਦੀਨ ਨਾਲਿ ਹੋਆ ਮਕੇ ਦੇ ਰਾਹ ਤਥਾ ਮਕੇ ਮਦੀਨੇ ਵਿਚਿ ਰਾਗੁ ਤਿਲੰਗ ਮਹਲਾ ੧। ਘਰਿ ਰਿਸਾਲਿਆ ਦੇ ਗਾਵਣਾ। ਬਾਬੇ ਨਾਨਕ ਤਮਾਮ ਆਲਮ ਤਾਰਨੇ ਕੇ ਨਮਿਤਿ ਭੇਖ ਉਦਾਸੀ ਦਾ ਧਰਿ ਕਰਿ ਸਭਿ ਧਰਤੀ ਕਾ ਸੈਲਿ ਕੀਤਾ।...

(ਪਤ੍ਰਾ ੧)

ਅੰਤ—ਬਾਬੇ ਮਕਾ ਤਾਰਿਆ, ਕਾਜ਼ੀ ਤੇ ਉਲਮਾਇ।
ਪੀਰ ਫਕੀਰ ਮਸ ਦਿਕਾ ਸਭ ਚਰਨੀ ਲਈ ਲਾਇ ॥੧੮੬॥
ਗੋਸਟ ਮਕੇ ਦੀ ਸੰਪੂਰਨ ਹੋਈ। (ਪਤ੍ਰਾ ੧੯੪)

## (ਅ) ਗੋਸ਼ਟਿ ਮਦੀਨੇ ਕੀ (ਲੇਖਕ-ਨਾ ਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਆਗੈ ਗੋਸਟ ਮਦੀਨੇ ਕੀ ਚਲੀ। ਤਬ ਬਾਬਾ ਨਾਨਕ ਮਕੇ ਵਿਚ ਬਰਸੁ ਇਕ ਰਹਿਆ, ਸਭਨਾ ਹਾਜੀਆਂ ਬਾਬੇ ਨਾਨਕ ਦੀ ਆਨ ਮੰਨੀ।... (ਪਤ੍ਰਾ ੧੯੫)

ਅੰਤ—ਕਾਨਹੁ ਚੁਗਲੀ ਸੁਣੇ ਜੋ ਹਾਕਮ ਰਾਸਤ ਦਰੋਗੁ ਬੀਚਾਰੇ।
ਜੇੜੀ ਚੇਹਲ ਜੁਗਾ ਗੁਜਾਰੇ ਸਾਹਦਿ। ੧੪੭॥ (ਪਤ੍ਰਾ ੩੯੭)

## ੨੦੭. ਗੋਸ਼ਟਿ ਮੱਕੇ-ਮਦੀਨੇ ਕੀ

ਨੰ: ੩੧੯੭

ਲੇਖਕ— ਨਾ ਮਾਲੂਮ।

ਆਕਾਰ— 8″×8½″, ਲਿਖਤ 6″×4″।

ਵੇਰਵਾ—ਪਤ੍ਰੇ ੧੫੪ ਤੋਂ ੪੭੩ (੩੧੯); ਪ੍ਰਤੀ ਸਫ਼ਾ ੮ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਚੋਕੋਰ ਰੰਗੀਨ ਲਕੀਰਾਂ ਵਾਲਾ; ਸਿਰਲਖ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਪਰ ਮੁੱਢਲੇ ਪਤ੍ਰੇ ਗੁਮ ਤੇ ਅੰਤਲਾ ੪੭੪ਵਾਂ ਪਤ੍ਰਾ ਫਟਿਆ ਹੋਣ ਕਰਕੇ ਅਧੂਰੀ ਹੈ।

ਸਮਾਂ—ਸੰਮਤ ਇਸ ਦਾ ਅੰਤਲਾ ਪਤ੍ਰਾ ਫਟਿਆ ਹੋਣ ਕਰਕੇ ਪੜ੍ਹਿਆ ਨਹੀਂ ਜਾ ਸਕਦਾ।
ਲਿਖਾਰੀ-ਨਾ ਮਾਲੂਮ। ਇਹ ਪੁਸਤਕ ਗਾਲਬਨ ਮਹਾਰਾਜਾ ਸ਼ੇਰ ਸਿੰਘ ਦੇ ਸਮੇਂ ਵਿਚ ਲਿਖੀ ਗਈ ਸੀ।

ਆਰੰਭ—...ਇਆਂ ਹਥ ਤਿਨਾਂਹ ਦੇ ਡੋਰ।
ਲਹਣਾ ਦੇਣਾ ਨਾ ਛੁਟੇ, ਲਡ ਲਡ ਲੇਸਨ ਬੋਰ। (ਪਤ੍ਰਾ ੧੫੪)

ਅੰਤ—ਏਤਾ ਤਾਣੁ ਹੋਵੈ ਮਨ ਅੰਦਰਿ, ਕਰੀ ਭਿ ਆਖਿ ਕਰਾਈ।
ਜੇ ਵਡ ਸਾਹਿਬ ਤੇ ਵਡਾ ਦਾਤੀ ਦੇਦੇ... (ਪਤ੍ਰੇ ੪੭੩-੭੪)

ਇਸ ਤੋਂ ਅਗਲਾ ਪਾਠ ਪਤ੍ਰਾ ਫਟਿਆ ਹੋਣ ਕਰਕੇ ਪੜ੍ਹਿਆ ਨਹੀਂ ਜਾਂਦਾ। ਇਸ ਹੱਥ ਲਿਖਿਤ ਪ੍ਰਤੀ ਵਿਚ ਮੱਕੇ ਦੀ ਗੋਸ਼ਟਿ ਪਤ੍ਰਾ ੧੫੪ ਤੋਂ ੨੧੮ ਤਕ ਤੇ ਗੋਸ਼ਟਿ ਮਦੀਨੇ ਦੀ ਪਤ੍ਰਾ ੨੧੯ ਤੋਂ ੪੭੩ ਤਕ ਦਰਜ ਹੈ। ਮੱਕੇ ਦੀ ਗੋਸ਼ਟਿ ਦੇ ਕੁੱਲ ਛੰਦ-ਅੰਕ ੨੧੦ ਹਨ ਤੇ ਮਦੀਨੇ ਦੀ ਗੋਸ਼ਟਿ ਦੇ ਛੰਦ-ਅੰਕ ੧੮੭। ਇਸ ਤੋਂ ਪਾਠਕ ਇਸ ਪ੍ਰਤੀ ਦਾ ਹੋਰ ਪ੍ਰਤੀਆਂ ਨਾਲ ਟਾਕਰਾ ਕਰ ਕੇ ਸਾਰਾ ਫ਼ਰਕ ਸਹਿਜੇ ਹੀ ਸਮਝ ਸਕਦੇ ਹਨ।

## ੨੦੮. ਗੋਸ਼ਟਿ ਅਜਿੱਤੇ ਰੰਧਾਵੇ ਦੀ — ਨੰ: ੬੫੭੬

(ਤਨਖ਼ਾਹ ਨਾਮਾ ਆਦਿ ਸਮੇਤ)

ਲੇਖਕ—ਨਾ ਮਾਲੂਮ।

ਆਕਾਰ—6″×3½″, ਲਿਖਤ 4¼″×2½″।

ਵੇਰਵਾ—ਪਤ੍ਰੇ ਗੋਸ਼ਟਿ ਅਜਿਤੇ ਰੰਧਾਵੇ ਦੀ ੧੫੯, ਤਨਖ਼ਾਹਿ ਨਾਮਾ (ਭਾਈ ਨੰਦ ਲਾਲ) ੮, ਚਲਿਤ੍ਰ ਜੋਤੀ ਜੋਤ ਸਮਾਵਣ ਕਾ ੮-੧੦, ਦੋ ਗੁਰ ਪ੍ਰਣਾਲੀਆਂ ਦਸਾਂ ਪਾਤਸ਼ਾਹੀਆਂ ਦੀਆਂ ੧੦-੧੩, ਕੁੱਲ ਪਤ੍ਰੇ ੭੨; ਪ੍ਰਤੀ ਸਫ਼ਾ ੬-੭ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ ਵੱਖੋ ਵੱਖ ਦੋ ਹੱਥਾਂ ਦੀ ਲਿਖੀ ਹੋਈ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ-ਸੰਮਤ ੧੭੯੮ ਬਿ.। ਲਿਖਾਰੀ-ਸਹਿਜ ਰਾਮ। ਸਥਾਨ-ਪੰਚ ਬਟੀ (ਦੱਖਣ)।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਗੋਸਟ ਭਾਈ ਅਜਿਤੇ ਰੰਧਾਵੇ ਨਾਲਿ ਹੋਈ ਮ: ੧।
ਇਕ ਦਿਨ ਬਾਬਾ ਨਾਨਕ ਜੀ ਨਗਰ ਕਰਤਾਰ ਪੁਰ ਧਰਮ ਸਾਲ ਵਿਚਿ ਇਕੰਤ ਬੈਠਾ ਥਾ, ਬਹੁਤੁ ਬੈਰਾਗ ਦੇ ਘਰਿ ਵਿਚਿ, ਤਿਤ ਸਮੇ ਸ੍ਰੀ ਰਾਗੁ

ਵਿਚਿ ਸਬਦ ਗਾਵਦਾ ਸੀ।... (ਪਤ੍ਰਾ ੧)

ਅੰਤ—ਹਰਿ ਧਨੁ ਅਖੁਟ ਭੰਡਾਰੁ ਹੈ। ਗੋਸਟਿ ਸੰਪੂਰਨ ਹੋਈ। ਭੁਲਿਆਂ ਚੁਕਿਆਂ ਬਖਸਣਾ, ਅਖਰੁ ਸੋਧ ਪੜਨਾ। ਪੋਥੀ ਪੂਰੀ ਹੋਈ। ਪ੍ਰਿਵਿਸਟੇ ਚੌਥੇ ਲਿਖੀ ਭਾਈ ਸਹਿਜਿ ਰਾਮ। ਪੰਜੁ ਬਟੀ ਲਿਖੀ। (ਪਤਾ ੧੫੯)

## (ਅ) ਤਨਖ਼ਾਹਿ ਨਾਮਾ (ਭਾਈ ਨੰਦ ਲਾਲ)

ਆਰੰਭ—ੴ ਸਤਿਗੁਰ ਪ੍ਰਸਾਦਿ। ਤਨਖਾਹਿ ਨਾਮਾ। ਪ੍ਰਸਨ ਕਰਨਾ ਭਾਈ ਨੰਦ ਲਾਲ ਕਾ ਵਾਕ ਗੁਰੂ ਗੋਬਿੰਦ ਸਿੰਘ ਜੀ ਕੇ ॥ ਦੋਹਰਾ॥ ਪ੍ਰਸਨ ਕੀਆ ਨੰਦ ਲਾਲ ਜੀ... ... (ਪਤ੍ਰਾ ੧)

ਅੰਤ—ਰਾਜਿ ਕਰੈਗਾ ਖਾਲਸਾ, ਆਕੀ ਰਹੈ ਨ ਕੋਇ।
ਖੁਆਰ ਹੋਇ ਸਭਿ ਮਿਲੈਗੀ, ਬਚੇ ਸਰਨਿ ਜੋ ਹੋਇ॥
ਇਤਿ ਸ੍ਰੀ ਤਨਖਾਹ ਨਾਮਾ ਸੰਪੂਰਨਿ। ਪੜੇ ਸੁਣੇ ਮੋਖੁ ਮੁਕਤੁ ਪਾਵੈ। (ਪਤ੍ਰਾ ੮)

ਇਸ ਤੋਂ ਅੱਗੇ ਪਤ੍ਰਾ ੮ ਤੋਂ ੧੦ ਤਕ ਚਲਿਤ੍ਰ ਦਸਾਂ ਪਾਤਸ਼ਾਹੀਆਂ ਦੇ ਜੋਤੀ ਜੋਤਿ ਸਮਾਵਣ ਦੇ ਦਰਜ ਹਨ ਤੇ ਫੇਰ ਪਤ੍ਰਾ ੧੦ ਤੋਂ ੧੩ ਤਕ ਛੋਟੀਆਂ ਛੋਟੀਆਂ ਦੋ ਗੁਰ ਪ੍ਰਣਾਲੀਆਂ ਦਿੱਤੀਆਂ ਹੋਈਆਂ ਹਨ।

## ੨੦੯. ਗੋਸ਼ਟਿ ਅਜਿੱਤੇ ਰੰਧਾਵੇ ਦੀ ਨੰ: ੬੧੩੮
(ਗੋਸ਼ਟਿ ਮੱਕੇ ਦੀ ਸਮੇਤ)

ਲੇਖਕ—ਨਾ ਮਾਲੂਮ।

ਵੇਰਵਾ—ਪਤ੍ਰੇ ਗੋਸ਼ਟਿ ਅਜਿੱਤ ਰੰਧਾਵੇ ਦੀ ੧੨੫, ਗੋਸ਼ਟਿ ਮੱਕੇ ਦੀ ੨੩੫, ਕੁੱਲ ਜੋੜ ੩੬੦; ਪ੍ਰਤੀ ਸਫ਼ਾ ਗੋਸ਼ਟਿ ਅਜਿੱਤੇ ਰੰਧਾਵੇ ਦੀ ੭ ਸਤਰਾਂ; ਗੋਸ਼ਟਿ ਮੱਕੇ ਦੀ ੯-੧੦ ਸਤਰਾਂ, ਕਾਗਜ਼ ਦੇਸੀ; ਹਾਸ਼ੀਆ ਦੋਹਾਂ ਗੋਸ਼ਟਾਂ ਦਾ ਸਾਦਾ ਲਕੀਰ ਵਾਲਾ; ਲਿਖਤ ਪਹਿਲੀ ਗੋਸ਼ਟਿ ਦੀ ਬੜੀ ਸਾਫ਼ ਤੇ ਸ਼ੁਧ ਅਤੇ ਦੂਜੀ ਗੋਸਟਿ ਦੀ ਸਿੱਧੀ ਸਾਦੀ, ਜੋ ਅਨੇਕ ਥਾਵੀਂ ਅਸ਼ੁੱਧ ਵੀ ਹੈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਹੱਥ ਲਿਖਤ ਡੇਢ ਕੁ ਸੌ ਸਾਲ ਪੁਰਾਣੀ ਹੈ। ਲਿਖਾਰੀ—ਨਾ ਮਾਲੂਮ।

ਆਰੰਭ—ੴ ਸਤਿਗੁਰ ਪ੍ਰਸਾਦਿ। ਗੋਸਟਿ ਭਾਈ ਅਜਿਤੇ ਰੰਧਾਵੇ ਨਾਲਿ ਹੋਈ ਮਹਲਾ ੧। ਇਕ ਦਿਨਿ ਬਾਬਾ ਨਾਨਕ ਨਗਰ ਕਰਤਾਰਿ ਪੁਰਿ ਦੀ ਧਰਮ

ਸਾਲਾ ਵਿਚਿ ਇਕੰਤਿ ਬੈਠਾ ਥਾ, ਬਹੁਤੁ ਬੈਰਾਗਿ ਕੇ ਘਰਿ ਵਿਚਿ ਆਇਆ ।... (ਪਤ੍ਰਾ ੧)

ਅੰਤ—ਅਮਰ ਬਚਨੁ ਗਰ ਦੇਵ ਕੇ, ਜਿਹ ਜਨ ਰਿਦੇ ਬਸਾਹਿ ।
ਮੁਕਤਿ ਜੁਗਤੁ ਅਰੁ ਮਾਲੁ ਧੰਨੁ; ਜੁਗਾ ਜੁਗੰਤਰਿ ਖਾਹਿ ।
ਸਬਦੁ ਅਛਰੁ ਜਿਸ ਮਨਿ ਬਸੈ, ਛਿਨ ਮਾਹਿ ਹੋਇ ਉਧਾਰਿ ।
ਧੰਨ ਪ੍ਰਮਾਰਥੁ ਨਾਨਕਾ, ਜਿਤ ਗਲਿ (ਲਗਿ) ਤੇਰੇ ਸੰਸਾਰੁ ॥੫੨॥

ਤਿਸ ਕਾ ਪਰਮਾਰਥੁ । ਭਾਈ ਅਜਿਤਿਆ ! ਜੋ ਕੋਈ ਸਬਦੁ ਖੋਜੈਗਾ ਅਤੇ ਮਨ ਵਸਾਏਗਾ ਤਿਸ ਕਾ ਉਧਾਰੁ ਤਤਕਾਲ ਹੋਵੈਗਾ । ਭਾਵੈ ਬ੍ਰਹਮਣਿ, ਖਤ੍ਰੀ, ਸੂਦਰ ਬੈਸੁ ਭਾਵੈ ਚੰਡਾਲੁ । ਜੋ ਸਬਦੁ ਖੋਜੇਗਾ ਸਬਦੁ ਪਰਿ ਚਲੈਗਾ ਤਿਸ ਕਾ ਉਧਾਰੁ ਕਰੇਗਾ । ਅਤੇ ਬਚਾ ! ਉਹੁ ਪਰਮਾਰਥੁ ਭੀ ਧੰਨ ਹੈ ਜਿਤੁ ਲਗਿ ਸੰਸਾਰੁ ਤਰੈਗਾ । ਏਹ ਹਥਿ ਧੰਨੁ ਜੁਗਾ ਜੁਗੰਤਰਿ ਨਿਖੁਟੇਗਾ ਨਾਹੀ, ਹਰਿ ਧੰਨੁ ਅਖੁਟ ਭੰਡਾਰ ਹੈ । ਗੋਸਟਿ ਪੂਰੀ ਹੋਈ, ਏਹ ਬਚਨ ਬਹੁਤ ਦੁਰਲਭ ਹੈਨਿ । ਏ ਤਿਨਾ ਆਗੇ ਪੜਣੇ ਜਿਨਾ ਗੁਰੂ ਪਰਮੇਸਰੁ ਇਕੁ ਕਰਿ ਜਾਤਾ ਹੋਵੈ । ਸਬਦ ਕਾ ਖੋਜੀ ਹੋਵੈ, ਜੋ ਗੁਰੂ ਸਬਦੁ ਕਾ ਮਰਮੁ ਜਾਣਦਾ ਹੋਵੈ, ਰੀਝਿ ਕਰਿ ਕੇ ਸੁਣੇ ਤਿਸਕਉ ਸੁਣਾਵਣੀ । ਬਹੁਤ ਜਾਹਿਰ ਨਾਹੀ ਕਰਣੀ । ਏ ਗੁਰੂ ਕੇ ਬਚਨ ਹੈਨਿ । ਮਨਿ ਨਾਲਿ ਰਖੇ ਕਮਾਵਣੇ ਤਿਸ ਕਉ ਆਦਿ ਅੰਤਿ ਕੰਮ ਆਵਹਿਗੇ । ਸਾਖੀ ਸਪੂਰਨਿ ਹੋਈ । ਭੁਲੇ ਚੁਕੇ ਬਖਸਿ ਲੈਣਾ । ਬੋਲਹੁ ਭਾਈ ਵਾਹਿਗੁਰੂ, ਧੰਨਿ ਗੁਰੂ ਜੀ, ਸਤਿਗੁਰੂ ਜੀ । (ਪਤ੍ਰੇ ੧੨੩-੨੫)

## (ਅ) ਸਾਖੀ ਮੱਕੇ ਕੀ ਗੋਸ਼ਟਿ ਮਹਲਾ ੧

ਆਰੰਭ—੧ ਓ ਸਤਿਗੁਰ ਪ੍ਰਸਾਦਿ । ਸਾਖੀ ਮਕੇ ਕੀ ਗੋਸਟਿ ਮਹਲਾ ੧; ਬਾਬੇ ਨਾਨਕ ਜੀ ਤਮਾਮ ਆਲਮ ਤਾਰਨੇ ਕੀ ਨਿਮਿਤਿ ਸਭ ਧਰਤੀ ਕਾ ਸੈਲੁ ਕੀਆ ।... (ਪਤ੍ਰਾ ੧)

ਅੰਤ—ਬਾਬੇ ਕਉਸ ਉਤਾਰੀ ਪਾਂਵ ਤੇ, ਰਖੀ ਨਿਸਾਨੀ ਏਹੁ । ਜੋ ਕਰੇਗੁ ਜਾਰਤ ਕਉਸ ਦੀ, ਫੇਰਿ ਨ ਜਨਮੁ ਧਰੇਹੁ ॥੧੬੬॥ ਗੋਸਟਿ ਮਕੇ ਕੀ ਪੂਰੀ ਹੋਈ । ਅਗੇ ਮਦੀਨੇ ਕੀ ਗੋਸਟਿ ਚਲੀ । (ਪਤ੍ਰਾ ੨੩੫)

ਇਸ ਤੋਂ ਅੱਗੇ ਮਦੀਨੇ ਦੀ ਗੋਸ਼ਟਿ ਦੇ ਪਤ੍ਰੇ ਇਸ ਸੰਗ੍ਰਹਿ ਵਿਚ ਨਹੀਂ ਹਨ, ਜਿਸ ਕਰ ਕੇ ਇਹ ਪੁਸਤਕ ਅਧੂਰੀ ਹੈ ।

## ੨੧੦. ਗੋਸ਼ਟਿ ਗੁਸਾਈਂ ਕਬੀਰ ਜੀਉ ਕੀ ਨੰ: ੧੮੦੮

ਲੇਖਕ—ਸੋਢੀ ਮਿਹਰਵਾਨ ।

ਆਕਾਰ—$14\frac{1}{4}'' \times 8\frac{3}{4}''$, ਲਿਖਤ $10\frac{1}{2}'' \times 6''$ ।

ਵੇਰਵਾ—ਪਤ੍ਰੇ ੨੦੧; ਪ੍ਰਤੀ ਸਫ਼ਾ ੧੫ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਲਾਲ ਲਕੀਰਾਂ ਵਾਲਾ, ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—੧੯ਵੀਂ ਸਦੀ ਬਿ: । ਲਿਖਾਰੀ—ਨਾ ਮਾਲੂਮ ।

ਆਰੰਭ—੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਗੋਸਟਿ ਸ੍ਰੀ ਗੁਸਾਈ ਕਬੀਰ ਜੀਉ ਕੀ। ਏਕ ਦਿਨ ਗੁਸਾਈ ਕਬੀਰ ਰਾਮਾਨੰਦ ਪਹਿ ਗਇਆ । ਜਾਇ ਚਰਨ ਬੰਧਨਾ ਕਰੀ। ਪਰਦਖਨਾ ਕੀਨੀ। ਲੰਬੀ ਡੰਡੌਤ ਕਰੀ। ਤਬ ਗੁਸਾਈ ਰਾਮਾ ਨੰਦ ਜੀ ਕਹਿਆ ਜੇ, "ਭਲੇ ਹਉ ਪੂਤ ਕਬੀਰ ! ਕਲਿਆਨ ਹੈ ਜੀ ?" ਕਹੈ "ਜੀ, ਅਜ ਭਲੇ ਹਉ ਜੀ; ਗੁਰ ਦੇਵ ਜੀ ! ਤੇਰੇ ਦਰਸਨ ਦੇਖਿਆ ਕਲਿਆਨ ਹੈ ਜੀ।" (ਪਤ੍ਰਾ ੧)

ਅੰਤ—ਤਬ ਉਹਿ ਗੋਬਿੰਦ ਲੋਕ ਉਨ ਸ੍ਰੀ ਕਬੀਰ ਗੁਸਾਈ ਜੀ ਕੀ ਚਰਨੀ ਲਾਗੇ, ਕਬੀਰ ਗੁਸਾਈ ਜੀ ਕੇ ਸਿਖ ਭਏ । ਕ੍ਰਿਸਨ ਕਬੀਰ, ਕ੍ਰਿਸਨ ਕਬੀਰ ਲਾਗੇ ਜਪਣੇ। ਬੋਲੋ ਰਾਮ, ਕੇਵਲ ਰਾਮ, ਨਿਰਭਉ ਰਾਮ, ਸਤਿ ਰਾਜਾ ਰਾਮ। ਜੈ ਰਘਵੰਸ ਮਣਿ ਤੇਰੀ ਸਦਾ ਹੀ ਜੈ ॥੯੬॥ (ਪਤ੍ਰਾ ੨੦੧)

## ੨੧੧. ਗੋਸ਼ਟਿ ਗੁਸਾਈਂ ਕਬੀਰ ਜੀਉ ਕੀ ਨੰ: ੪੪੭੨

ਲੇਖਕ—ਸੋਢੀ ਮਿਹਰਵਾਨ ।

ਆਕਾਰ—$13'' \times 6\frac{3}{4}''$, ਲਿਖਤ $10\frac{3}{4}'' \times 4\frac{3}{4}''$ ।

ਵੇਰਵਾ—ਪਤ੍ਰੇ ੨੮੨; ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਦੇਸੀ, ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਧਾਰਣ ਲਕੀਰਾਂ ਵਾਲਾ; ਸਿਰਲੇਖ ਤੇ ਅੰਤਮ ਲੇਖ ਕਈ ਥਾਵੇਂ ਲਾਲ ਸਿਆਹੀ ਨਾਲ ਲਿਖੇ ਹੋਏ, ਤੇ ਕੁਝ ਤੁਕਾਂ ਵੀ ਕਈ ਥਾਵੀਂ ਲਾਲ ਸਿਆਹੀ ਨਾਲ ਲਿਖੀਆਂ ਹੋਈਆਂ, ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੨੦ ਬਿ: । ਲਿਖਾਰੀ- ਨਾ ਮਾਲੂਮ । ਇਹ ਪੁਸਤਕ ਕੈਮਲਪੁਰ

(ਸੂਬਾ ਸਰਹੱਦ) ਦੇ ਨਿਰੰਕਾਰੀ ਗੁਰਦੁਆਰੇ ਵਿਚੋਂ ਪਾਕਿਸਤਾਨ ਬਣਨ ਸਮੇਂ ਆਈ ਸੀ।

ਆਰੰਭ—੧ ਓ ਸਤਿਗੁਰ ਪ੍ਰਸਾਦਿ। ਗੋਸਟਿ ਸ੍ਰੀ ਗੁਸਾਈ ਕਬੀਰ ਜੀਉ ਕੀ। ਏਕ ਦਿਨ ਗੁਸਾਈ ਕਬੀਰ ਰਾਮਾਨੰਦ ਪਹਿ ਗਇਆ, ਜਾਇ ਚਰਨ ਬੰਦਨਾ ਕਰੀ-ਪ੍ਰਦਖਨਾ ਦੀਨੀ। (ਪਤ੍ਰਾ ੧)

ਅੰਤ—ਤਬ ਉਹਿ ਗੋਬਿੰਦ ਲੇਕ ਉਠ ਕਬੀਰ ਗੁਸਾਈ ਜੀ ਕੀ ਚਰਨੀ ਲਾਗੇ। ਕਬੀਰ ਗੁਸਾਈ ਜੀ ਕੇ ਸਿਖ ਭਏ। ਰਾਮ ਨਾਮ ਲਾਗੇ ਸਿਮਰਨੇ। ਕਹਿਣੇ ਲਾਗ ਜੇ, "ਵਾਹੁ ਕਬੀਰ, ਧੰਨ ਕਬੀਰ, ਸਤ ਕਬੀਰ, ਕ੍ਰਿਸਨ ਕਬੀਰ, ਕ੍ਰਿਸਨ ਕਬੀਰ, ਰਾਮ ਕਬੀਰ ਲਾਗੇ ਜਪਣ। ਬੋਲੋ ਰਾਮ ਰਾਮ... ਸਤਿ ਨਾਮ ਕਰਤਾ ਪੁਰਖ ਸਤਿਗੁਰ ਪ੍ਰਸਾਦਿ ॥੧੭੧॥ ਤੂੰ ਹੀ ਨਿਰੰਕਾਰ। ਤੂੰ ਹੀ ਨਿਰੰਕਾਰ। ਨਿਰੰਕਾਰ। ਸਤਿ ਨਿਰੰਕਾਰ ੯੯। ਧੰਨ ਧੰਨ ਧੰਨ ਸ੍ਰੀ ਸਤਿਗੁਰੂ ਦਿਆਲ ਅਬਨਾਸੀ ਸਚਾ ਪਾਤਸਾਹਾ ਜੀ, ਭੁਲਿਆ ਚੁਕਿਆ ਬਖਸ ਲੈਣਾ, ਬਖਸ ਲੈਣਾ। ਪੋਥੀ ਸੰਪੂਰਨ ਹੋਈ। ਸੰਮਤ ੧੯੨੦ ਕਾ (ਕਤਕ) ਵਿਚ, ਮਿਤੀ ਵੈਸਾਖੋ ਦਿਨੇ ੧੩ ਸ਼ੁਕਰਵਾਰ।

(ਪਤ੍ਰਾ ੨੮੨)

ਇਸ ਗੋਸ਼ਟਿ ਵਿਚ ਕਬੀਰ ਜੀ ਦੀਆਂ ੯੯ ਸਾਖੀਆਂ ਹਨ।

## ੨੧੨. ਗੋਸ਼ਟਿ ਸ੍ਰੀ ਕਬੀਰ ਗੁਸਾਈ ਕੀ — ਨੰ ੪੪੭੩

ਲੇਖਕ—ਸੋਢੀ ਮਿਹਰਵਾਨ।

ਆਕਾਰ—$12\frac{1}{2}'' \times 8\frac{1}{4}''$, ਲਿਖਤ $10\frac{1}{4}'' \times 6\frac{3}{4}''$।

ਵੇਰਵਾ—ਪਤ੍ਰੇ ੧੮੭; ਪ੍ਰਤੀ ਸਫ਼ਾ ੧੫ ਸਤਰਾਂ; ਕਾਗਜ਼ ਕਸ਼ਮੀਰੀ; ਲਿਖਤ ਬੜੀ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਮੁੱਢਲਾ ਪਤ੍ਰਾ ਲਾਲ-ਕਾਲੀ ਸਿਆਹੀ ਦੇ ਬੇਲ-ਬੂਟਿਆਂ ਤੇ ਅਖਰਾਂ ਨਾਲ ਸੁਸੱਜਿਤ; ਇਸ ਤੋਂ ਅੱਗੇ ਚੱਲ ਕੇ ਕਈ ਥਾਂਵ ਸਾਖੀਆਂ ਦੇ ਅੰਕ ਤੇ ਮੰਗਲ ਲਾਲ ਸਿਆਹੀ ਨਾਲ ਅੰਕਿਤ; ਅੰਤਲੇ ਸਫ਼ੇ ਉਤੇ ਵੀ ਲਾਲ ਸਿਆਹੀ ਨਾਲ ਫੁੱਲ ਤੇ ਵਿਸ਼ਰਾਮ-ਚਿੰਨ੍ਹ ਸਾਦੇ ਢੰਗ ਨਾਲ ਚਿਤ੍ਰੇ ਹੋਏ; ਪੁਸਤਕ ਸਜਿਲਦ, ਜੋ ਆਪਣੇ ਆਪ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੪੪ ਬਿ.। ਲਿਖਾਰੀ—ਨਾ ਮਾਲੂਮ। ਸਥਾਨ—ਬਾਬਾ ਰੱਤਾ ਜੀ ਦਾ ਦਰਬਾਰ, ਅਖੋੜੀ; ਜ਼ਿਲਾ ਕੈਮਲ ਪੁਰ (ਸੂਬਾ ਸਰਹੱਦ), ਜਿਥੇ ਇਹ ਪੁਸਤਕ ਲਿਖੀ ਗਈ।

ਆਰੰਭ—ਧੰਨ ਨਿਰੰਕਾਰ । ਧੰਨ ਨਿਰੰਕਾਰ ... ੧ ਓ ਸਤਿਗੁਰ ਪ੍ਰਸਾਦਿ । ਧੰਨ ਅਬਨਾਸੀ ਸਾਹਿਬ ਸਚਾ ਪਾਤਸਾਹਿ ਜੀ । ਧੰਨ ਧੰਨ ਸ੍ਰੀ ਸਤਿਗੁਰੂ ਦਇਆਲ ਨਿਰੰਕਾਰ ਅਬਨਾਸੀ ਸਾਹਿਬ ਸਚਾ ਪਾਤਸ਼ਾਹੁ ਜੀ । ਧੰਨ ਧੰਨ ਸ੍ਰੀ ਸਤਿਗੁਰੂ ਦਰਬਾਰਾ ਸਿੰਘ ਸਾਹਿਬ ਸਚੇ ਪਾਤਸਾਹਿ ਜੀ । ਧੰਨ ਧੰਨ ਸ੍ਰੀ ਸਤਿਗੁਰੂ ਸਾਹਿਬ ਰਤਾ ... ਸਚੇ ਪਾਤਸਾਹਿ ਜੀ । ਗੋਸਟਿ ਸ੍ਰੀ ਕਬੀਰ ਗੁਸਾਈ ਸਾਹਿਬ ਜੀ ਕੀ । ਆਦਿ ਕਥਾ ਪੂਰਬਲੀ ਪਿਛਲੇ ਜਨਮ ਕੀ । ਜਿਸ ਕਾ ਮਨ ਇਸ ਕਥਾ ਮਹਿ ਲਾਗੇਗਾ ਤਿਸੁ ਕਾ ਜਨਮ ਜਰਾ ਮਰਣ ਕਟੀਐਗਾ । ਜੋ ਪੜੈ ਜੋ ਸਿਖਹਿ ਜੁ ਲਿਖਹਿ ਜੋ ਸੁਣੈ ਜੋ ਗਾਵਹਿ ਸੁ ਈਹਾਂ ਊਹਾਂ ਨਿਹਾਲ ਹੋਇ । ਤਬ ਸ੍ਰੀ ਕਬੀਰ ਕਹਿਆ ਹੈ ਆਦਿ ਪੂਰਬਲੀ ਕਥਾ ਮਹਿ, ਪਿਛਲੇ ਜਨਮ ਮਹਿ ॥੧॥ (ਪਤ੍ਰਾ ੧)

ਅੰਤ—ਕਬੀਰ ਭਗਤ ਕਉ ਦੇਹੀ ਸਮੇਤ ਸ੍ਰੀ ਠਾਕਰ ਜੀ ਸਚਖੰਡ ਲੈ ਗਏ । ਬੋਲਹੁ ਰਾਮ, ਕੇਵਲ ਰਾਮ, ਨਿਰਭਉ ਰਾਮ, ਪਤਤ ਉਧਾਰਨ ਰਾਮ ।... ਪੋਥੀ ਸੰਪੂਰਨਿ ਹੋਈ । ਸੰਮਤ ੧੯੪੪, ਮਿਤੀ ਜੇਠੇ ਦਿਨੇ ੧੪, ਵਾਰ ਵੀਰ, ਲਿਖੀ ਸਤਿਗੁਰੂ ਸਾਹਿਬ ਰਤੇ ਦੇ ਦਰਬਾਰ ਅਖੋੜੀ ਵਾਲੇ । ਧੰਨ ਧੰਨ ਨਿਰੰਕਾਰ, ਧੰਨ ਧੰਨ ਸ੍ਰੀ ਸਤਿਗੁਰ ਦਇਆਲ ਜੀ । (ਪਤ੍ਰੇ ੧੮੬-੮੭)

ਇਸ ਗੋਸ਼ਟਿ ਵਿਚ ਕਬੀਰ ਜੀ ਦੀਆਂ ੯੫ ਸਾਖੀਆਂ ਰੂਪ ਗੋਸ਼ਟਾਂ ਹਨ ।

## ੨੧੩. ਸਾਖੀਆਂ ਗਿਆਨ ਉਪਦੇਸ਼ (ਅਧੂਰੀਆਂ) ਨੰ: ੪੬੮੬

ਲੇਖਕ—ਕਵੀ ਸ਼ੋਂਧਾ ।

ਆਕਾਰ—$5\frac{3}{4}'' \times 8\frac{3}{4}''$, ਲਿਖਤ $4\frac{1}{4}'' \times 8''$ ।

ਵੇਰਵਾ—ਪਤ੍ਰੇ ੧੭੭-੨੨੨ (੪੫), ਜਿਨ੍ਹਾਂ ਵਿਚੋਂ ਪਤ੍ਰੇ ੨੧੪-੧੫ ਤੇ ੨੧੭-੧੮, ੨੧੯-੨੦, ਗੁਮ ਹਨ ਪ੍ਰਤੀ ਸਫ਼ਾ ੨੩ ੨੪ ਸਤਰਾਂ, ਕਾਗ਼ਜ਼ ਦੇਸੀ, ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ ਤੇ ਅਸ਼ੁੱਧੀਆਂ ਦੀ ਸੁਧਾਈ ਕਈ ਥਾਵੇਂ ਹਾਸ਼ੀਏ ਉਤੇ ਕੀਤੀ ਹੋਈ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਕਾਗ਼ਜ਼ ਕੁਝ ਕਿਰਮ ਖ਼ੁਰਦਾ, ਜਿਸ ਕਰਕੇ ਕਈ ਥਾਵੀਂ ਪਤ੍ਰਿਆਂ ਉਤੇ ਕੁਝ ਛੇਕ ਪਏ ਹੋਏ, ਪੁਸਤਕ ਬਗ਼ੈਰ ਜਿਲਦ ਤੇ ਹਾਲਤ ਸ਼ਿਕਸਤਾ; ਇਸ ਪੁਸਤਕ ਦੀ ਦੂਜੀ ਪ੍ਰਤੀ ਕਿਤੇ ਦੇਖਣ ਵਿਚ ਨਹੀਂ ਆਈ ।

ਸਮਾਂ—ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਹੈ । ਲਿਖਾਰੀ ਨਾ-ਮਾਲੂਮ ।

ਆਰੰਭ—...ਆ ਕੰਨਿਆ ਦੇਖਿ ਕੁਆਰੀ।
ਜਸੁ ਜੋ ਕਾਰੁ ਕਰੇ ਦਿਨ ਰਾਤੀ ਤਾ ਕਾ ਪ੍ਰਿਥਵੀ ਸਾਰੀ। (ਪਤ੍ਰਾ ੧੭੭)

ਅੰਤ—ਰਾਮ ਦਾਸ ਗੁਰ ਪ੍ਰਗਟ ਹੋਇਆ ਜਗ ਮਹਿ ਚੋਥੀ ਵਾਰੀ।
ਰਾਮ ਦਾਸ ਪੁਰ ਪੁਰੀ ਬਨਾਈ ਸੁਰਗਾ ਪੁਰ ਤੇ ਭਾਰੀ।
ਜਨਮ ਲੀਆ ਸੋਢੀ ਕੀ ਕੁਲ ਮਹਿ, ਰਘੁਬੰਸੀ ਜਗੁ ਜਾਣੇ।
ਸੂਰਜ ਕੀ ਕੁਲ ਤੇ ਰਘੁ ਹੋਇਆ ਐਸੇ ਬੇਦ ਬਖਾਣੇ।
ਗੁਰ ਅਰਜਨ ਤਾਂ ਕੇ ਘਰਿ ਆਏ ਨਿਸਚੇ ਹਰਿ ਹੀ ਜਾਣੇ।
ਹਰਿ ਔ ਗੁਰ ਮਹਿ ਭੇਦੁ ਨ ਕੋਈ, ਹਰਿ ਤੇ ਅਧਿਕ ਪਛਾਣੇ।
ਹਰਿ ਗੁਰ ਜੋਊ ਹਾਦਿਰ ਹੋਇ ਵਹਿ ਕਾਕੀ ਸਰਨੀ ਆਵੇ।
ਕਹੁ ਸੋਧਾ ਗੁਰ ਚਰਨੀ ਲਾਗਹੁ ਜੋ ਹਰਿ ਕੋ ਦਿਖਰਾਵੇ॥
ਸਿਖਨ ਕੇ ਨਿ... (ਪਤ੍ਰਾ ੨੨੨)

ਇਸ ਤੋਂ ਅੱਗੇ ਪਤ੍ਰੇ ਗੁੰਮ ਹੋਣ ਕਰ ਕੇ ਬਾਕੀ ਪਾਠ ਇਸ ਪੁਸਤਕ ਦਾ ਨਹੀਂ ਮਿਲਦਾ।

## ੨੧੪. ਫੁਟਕਲ ਸਾਖੀ-ਸੰਗ੍ਰਹ ਨੰ: ੫੯੮੧

ਸੰਗ੍ਰਹ ਕਰਤਾ—ਸਾਧੂ ਤਖ਼ਤ ਸਿੰਘ, ਛੱਤੇ ਵਾਲਾ।

ਆਕਾਰ—$6\frac{1}{4}'' \times 7\frac{3}{4}''$, ਲਿਖਤ $4\frac{3}{4}'' \times 6\frac{1}{4}''$।

ਵੇਰਵਾ—ਪਤ੍ਰੇ ੧੨੧; ਪ੍ਰਤੀ ਸਫ਼ਾ ੧੩-੧੫ ਸਤਰਾਂ; ਕਾਗ਼ਜ਼ ਦੇਸੀ (ਪਤਲ ਤੇ ਖ਼ਾਕੀ, ਸਾਧਾਰਣ ਕਾਪੀਆ ਵਾਲਾ); ਸਿਆਹੀ ਫਿੱਕੀ ਕਾਲੀ; ਲਿਖਤ ਵੱਖੋ ਵੱਖ ਕਲਮਾਂ ਨਾਲ ਇਕੋ ਲਿਖਾਰੀ ਦੀ ਲਿਖੀ ਹੋਈ; ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ ਤੇ ਬਿਨਾ ਲਕੀਰਾਂ ਦੇ ਦੋਵੇਂ ਤਰ੍ਹਾਂ ਦਾ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—ਸੰਮਤ ੧੯੬੦-੬੯ ਬਿ.। ਲਿਖਾਰੀ-ਸੰਗ੍ਰਹ ਕਰਤਾ ਖ਼ੁਦ।

ਆਰੰਭ—੧ਓ ਅਬ ਪ੍ਰਸੰਗ ਬੀਬੀ ਭਾਨੀ ਜੀ ਕਾ॥ਦੋ.॥
ਬਾਵਨ ਚੰਦਨ ਸਤਿਗੁਰੂ ਹੋਵੈ ਜਿਸ ਬਨ ਦੇਸ।... (ਪਤ੍ਰਾ ੧)

ਅੰਤ—...ਗੁਰੁ ਅਮਰ ਅਮਰ ਮੁਖ ਜਾਪ ਕਰ, ਆਪ ਗਇਉ ਪੁਰ ਮਾਹਿ।
ਸੰਪੂਰਨ। ਸੰਤ ਤਖਤ ਸਿੰਘ ਜੀ ਛਤੇ ਵਾਲੇ। (ਪਤ੍ਰਾ ੧੭੩)
ਜਬ ਹਮ ਕਰਮ ਧਰਮ ਮੇ ਆਏ।
ਦੇਵ ਲੋਕ ਕੋ ਪਿਤਾ ਸਿਧਾਏ॥੧ ਸੰਪੂਰਣ

ਤਖਤ ਸਿੰਘ ਸਾਧ ਛਤੈ ਵਾਲੇ। (ਪਤ੍ਰਾ ੧੨੧)

ਇਸ ਸਾਖੀ-ਸੰਗ੍ਰਹ ਵਿਚ ਕ੍ਰਮ-ਅਨੁਸਾਰ ਪ੍ਰਸੰਗ ਬੀਬੀ ਭਾਨੀ, ਗੁਰੂ ਅੰਗਦ, ਗੁਰੂ ਤੇਗ ਬਹਾਦੁਰ, ਪ੍ਰਸੰਗ ਮੰਡੀ ਵਾਲੇ ਰਾਜੇ ਕਾ, ਪ੍ਰਸੰਗ ਗੁਰੂ ਅਮਰ ਦੇਵ ਜੀ ਦਾ, ਪ੍ਰਸੰਗ ਅਕਲ ਪ੍ਰੇਮ ਕਾ, ਭਗਤ ਕਬੀਰ, ਪੰਜਾ ਸਾਹਿਬ (ਗੁਰੂ ਨਾਨਕ), ਧ੍ਰੂਵ ਭਗਤ ਤੇ ਮੀਰਾ ਬਾਈ ਦਾ ਪ੍ਰਸੰਗ, ਸੈਨ ਨਾਈ, ਧੰਨਾ ਭਗਤ, ਭਾਈ ਪ੍ਰੇਮਾ, ਭਾਈ ਤਿਲੋਕਾ, ਮਾਤਾ ਕੌਲਾਂ, ਰਾਜਾ ਨਿਰਮੋਹੀ, ਭਗਤ ਨਾਮਦੇਵ, ਕਰਮਾਬਾਈ ਮਖਣ ਸ਼ਾਹ ਲੁਬਾਣਾ, ਪ੍ਰਸੰਗ ਕਬੀਰ ਦੀ ਮਾਟੀ ਵਾਲਾ, ਮਾਈ ਸੁਲਖਣੀ (ਚੱਬੇ ਵਾਲੀ) ਤੇ ਬਚਿਤ੍ਰ ਨਾਟਕ ਵਿਚੋਂ ਸ੍ਰੀ ਦਸ਼ਮੇਸ਼ ਜੀ ਦੀ ਜੀਵਨ-ਕਥਾ ਸ਼ਾਮਲ ਹਨ।

## ੨੧੫. ਸਾਖੀਆਂ (ਫੁਟਕਲ ਸਾਖੀ-ਸੰਗ੍ਰਹ) ਨੰ: ੬੧੩੬

ਲੇਖਕ--ਨਾ ਮਾਲੂਮ।

ਆਕਾਰ--$5\frac{3}{4}'' \times 3\frac{3}{4}''$, ਲਿਖਤ $4\frac{1}{2}'' \times 3''$।

ਵੇਰਵਾ—ਪਤ੍ਰੇ ੯੬; ਪ੍ਰਤੀ ਸਫ਼ਾ ੧੦-੧੬ ਸਤਰਾਂ; ਕਾਗ਼ਜ਼ ਸਾਧਾਰਣ ਦੇਸੀ; ਲਿਖਤ ਸਿੱਧੀ ਸਾਦੀ, ਪਰ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਸਿਰਲੇਖ ਤੇ ਸਾਖੀਆਂ ਦਾ ਅਗ ਪਤ੍ਰਾ ੧੪ ਪਰ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ ਤੇ ਕੁੱਲ ਸਾਖੀਆਂ ਦੀ ਗਿਣਤੀ, ਜੋ ਇਸ ਵਿਚ ਦਰਜ ਹਨ, ੧੦੮ ਹੈ।

ਸਮਾਂ—ਪੁਸਤਕ ਸੌ ਕੁ ਸਾਲ ਪੁਰਾਣੀ ਹੈ। ਲਿਖਾਰੀ—ਨਾ ਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥ ਸਾਖੀਆਂ ਲਿਖਜਤੇ। ਸਾਖ ਆਦਿ ਸ੍ਰਿਸਟਿ ਉਪਜੀ ਤਿਸ ਸਮੇ ਮੋਹ ਤ ਬਿਬੇਕ ਭੀ ਉਪਜੇ। ਤਬ ਮੋਹ ਨੈ ਹਰਿ ਪੈ ਬਿਨੌ ਕਰੀ ਜੁ 'ਹੇ ਪ੍ਰਭੁ, ਸਤਜੁਗੀ ਏਹ ਮੇਰੇ ਪਾਸ ਤੇ ਆਕੀ ਰਹੇ। ਮੋਹੇ ਨਹੀਂ ਜੀ ਜਾਤੇ, ਬਡੇ ਬਿਬੇਕੀ ਹੈਨ।' ਤੌ ਹਰਿ ਜੀ ਨੈ ਕਹਜਾ, "ਤੇਰੇ ਉਪਰਾਲੇ ਕੋ ਕਲਿਜੁਗੁ ਭੇਜਾਂਗੇ ਜੋ ਸਭਨਾਂ ਜੀਵਾਂ ਕੋ ਤੇਰੇ ਵਸਿ ਕਰੇਗਾ।" ਤਬ ਬਿਬੇਕ ਨੈ ਬਿਨੌ ਕੀਤੀ ਜੋ 'ਹੇ ਪ੍ਰਭ ਜੀ! ਤਬ ਮੈ ਕਹਾਂ ਰਹਾਂਗਾ। ਮੁਝ ਕੋ ਭੀ ਤਾਂ ਤੇਰੀ ਹੀ ਸਰਨ ਹੈ।" ਤਬ ਹਰਿ ਜੀ ਨੈ ਕਹਿਆ, "ਹੇ ਬਿਬੇਕ! ਤੇਰੇ ਵਾਸਤੇ ਤਿਸ ਸਮੈ ਮੈ ਗੁਰ ਨਾਨਕ ਕਾ ਔਤਾਰ ਧਾਰਾਂਗਾ, ਤੇਰੀ ਰਛਾ ਵਾਸਤ। ਸੋ ਜਹਾਂ ਜਹਾਂ ਉਹੁ ਚਰਣ ਧਾਰੈਂਗੇ ਅਰੁ ਜੋ ਕੋਈ ਉਨ ਕੇ ਦਰਸਨ ਲਗੇਗਾ ਤੇ ਉਪਦੇਸ ਸੁਣੇ

ਮੰਨੇਗਾ ਤਿਨ ਕ ਕਲਜੁਗ ਤੇ ਮੋਹੁ ਨ ਬਿਆਪੇਗਾ । ਅੰਤ ਕੋ ਮੁਕਤਿ ਹੋਵੇਗੀ" ॥੧॥ [ਪਤ (੧)

ਅੰਤ—ਸਾਖੀ ਹੋਰ ਤੁਰੀ । ਇਕ ਸਮੇਂ ਸਾਈਂ ਲੋਕ ਬਾਲਾ ਜੀਂਦ ਜੀ ਤੁਰੇ ਜਾਂਦੇ ਥੇ । ਅਗੋਂ ਕੁਤਾ ਆਇ । ਤਾਂ ਬਸਤ੍ਰ ਸਮੇਟਿ ਸੰਕੋਚ ਲੰਘੇ । ਤਾਂ ਕੁਤੇ ਕਹਿਆ ਜੋ "ਮੈ ਭਿਜਾ ਹੋਆ ਡਰਿ ਰੇ । ਮੈਂ ਤਾਂ ਸੁਕਾਸਾ, ਕਛੁ ਜਲ ਨਹੀਂ ਸੀ ਲਗਾ ਹੂਆ । ਅਰੁ ਜੇ ਮੈਂ ਬਾਹਰੋਂ ਭਿਜਾ ਹੋਵਾਂ ਤਾ ਨਾ ਪਾਕੁ ਹੋਆ ਅਰੁ ਜੇ ਅੰਦਰਹੁ ਭਿਜੇ ਹੈਨ ਬਾਦ ਈਰਖਾ ਕਰਕੈ ਤਿਨ ਕਾ ਇਲਾਜ ਕਜਾ ।" ਤਾਂ ਬਾਲਾ ਜੀਂਦ ਜੀ ਕਹਜਾ, "ਤੂੰ ਧੰਨ ਹੈਂ । ਹੇ ਸਗ ! ਮੈ ਹੀ ਪਲੀਤ ਹਾ ਹਉਮੈ ਕਰ । ਮੈ ਹੋਰ ਕੋ ਦੋਸੁ ਧਰਦਾ ਹਾਂ ਆਪਾ ਮਲੂਮ ਨਹੀ ਹੁੰਦਾ" ॥੧੦੮॥... (ਪਤ੍ਰਾ ੯੬)

## ੨੧੬. ਸਾਖੀ-ਸੰਗ੍ਰਹ ਨੰ: ੬੧੩੯

ਲੇਖਕ--ਨਾ ਮਾਲੂਮ ।

ਆਕਾਰ—10"×6", ਲਿਖਤ $8\frac{1}{4}$"×5" ।

ਵੇਰਵਾ—ਪਤ੍ਰੇ ੫੪; ਪ੍ਰਤੀ ਸਫ਼ਾ ੧੪-੧੯ ਸਤਰਾਂ, ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਸਿੰਧੀ ਸਦੀ, ਜੋ ਕਈ ਥਾਵੀਂ ਅਸ਼ੁੱਧ ਵੀ ਹੈ; ਹਾਸ਼ੀਆ ਸਾਦਾ ਲਕੀਰਾਂ ਵਾਲ; ਉਕ੍ਰਾਈਆਂ ਦੀ ਸੋਧ-ਸੁਧਾਈ ਕਈ ਥਾਵੀਂ ਹਾਸ਼ੀਏ ਉਤੇ ਕੀਤੀ ਹੋਈ; ਪਤ੍ਰਾ ੪੭ ਤੋਂ ਅੱਗੇ ੫੪ ਤਕ ਸਾਰੇ ਪਤ੍ਰੇ $8$"×$5\frac{3}{4}$" ਸਾਈਜ਼ ਦੇ ਛੋਟੇ, ਪੁਸਤਕ ਸਜਿਲਦ, ਪਰ ਸਾਧਾਰਣ ਹਾਲਤ ਵਿਚ ਹੈ ।

ਸਮਾਂ— ੧੯ਵੀਂ ਸਦੀ ਬਿ. । ਲਿਖਾਰੀ- ਨਾ ਮਾਲੂਮ ।

ਆਰੰਭ--੧ਓ ਸਤਿਗੁਰ ਪ੍ਰਸਾਦਿ । ਇਕ ਸਮੇ ਗੁਰੂ ਚੌਥੀ ਪਾਤਸਾਹੀ ਅਮ੍ਰਿਤਸਰ ਜੀ ਸੇ । ਸੋ ਇਸਤ੍ਰੀ ਨੋ ਤੇ ਬਾਲਕ ਨੋ ਮੁਖ ਨ ਸੀ ਲਗਣ ਦਿੰਦੇ । ਇਸ ਕਰ ਕੇ ਤੀਸਰੇ ਬੇਟੇ ਨੋ ਅਰਜਨ ਦੇਵ ਜੀ ਨੂ ਹਜੂਰ ਆਵਣ ਦਾ ਹੁਕਮੁ ਨ ਸੀ, ਕਿਉਂ ਜੋ ਕੁਮਾਰ ਅਵਸਥਾ ਸੀ ਇਨ ਕੀ । ਤਬ ਇਨ ਕੋ ਪ੍ਰੇਮ ਆਗਮਨ ਜੋ ਭਯਾ ਹੈ ਦਰਸਨ ਕਾ ਤਬ ਲਹੌਰ ਤੇ ਹੀ ਅਰਦਾਸ ਲਿਖੀ—ਸਬਦ ਦੀ ਪਹਿਲੀ ਪੌੜੀ ! "ਮੇਰਾ ਮਨੁ ਲੋਚੈ ਗੁਰ ਦਰਸਨ ਤਾਈਂ ।" (ਪਤ੍ਰਾ ੧)

ਅੰਤ—(ਰਾਜੇ ਨੇ) ਉਰਬਸੀ ਕੋ ਬਰਾ, ਬਹੁਤ ਭੋਗ ਕੀਆ ਚਿਰ ਲੌ, ਸੰਤੋਖ ਨ ਆਇਆ—ਇੰਦ੍ਰੀਆਂ ਰਜੀਆਂ ਨਾ ਤਾਂ ਬੈਰਾਗ ਨ੍ਰਿਪਤਿ ਮਨ ਆਇਆ ਸ੍ਰੀ

ਨਾਰਾਇਣ ਕੋ ਬਿਸਾਰਾ ਮੈ, ਵਿਖਜੋਂ ਮੈ ਜਨਮੁ ਗਵਾਇਓ । ਤਬ ਉਰਬਸੀ ਕੋ ਛੋਡ ਬਨ ਕੋ ਚਲ ਤਪ ਕਰਾ—"ਹਰਿ ਪਦ ਸੋ ਨ੍ਰਿਪ ਧਿਆਨ ਲਗਾਇਓ । ਮਿਥਜਾ ਤਨ ਕੋ ਮੋਹੁ ਭੁਲਾਜੋ । ਹਰਿ ਪ੍ਰਸਾਦ ਪਾਯੋ ਨਿਰਬਾਨ । ਤਾਂ ਤੇ ਬੁਧ ਤਿਯ ਸੰਗਤ ਤਜੈ । ਸ੍ਰੀ ਨਾਰਾਇਣ ਕੋ ਨਿਤ ਭਜੈ ।" (ਪਤ੍ਰਾ ੫੪)

ਇਸ ਸਾਖੀ-ਸੰਗ੍ਰਹ ਵਿਚ ਗੁਰੂ ਰਾਮਦਾਸ ਗੁਰੂ ਅਰਜਨ ਆਦਿ ਤੋਂ ਬਿਨਾ ਹੋਰ ਬਹੁਤ ਸਾਰੀਆਂ ਪੁਰਾਣਿਕ ਤੇ ਲੌਕਿਕ ਸਾਖੀਆਂ ਅਥਵਾ ਕਥਾ-ਕਹਾਣੀਆਂ ਵੀ ਹਨ । ਪੁਸਤਕ ਸਾਰੀ ਦੀ ਸਾਰੀ ਪੰਜਾਬੀ ਗੱਦ ਵਿਚ ਹੈ, ਜੋ ਅਜੇ ਤਕ ਕਿਤੇ ਨਹੀਂ ਛਪੀ ।

੨੧੭. ਸ੍ਰੀ ਗੁਰੂ ਨਾਨਕ ਪ੍ਰਕਾਸ਼ (ਗੁਰੂ ਨਾਨਕ ਦੀ ਜੀਵਨ-ਕਥਾ) ਨੰ: ੨੩੨੯

ਲੇਖਕ —ਭਾਈ ਸੰਤੋਖ ਸਿੰਘ ।

ਅਕਾਰ— 13"×9¼", ਲਿਖਤ 9"×6½" ।

ਵੇਰਵਾ—ਪਤ੍ਰੇ ੪੦੮; ਪ੍ਰਤੀ ਸਫ਼ਾ ੧੮ ਸਤਰਾਂ; ਕਾਗ਼ਜ਼ ਸਿਆਲ ਕੋਟੀ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਲਿਖਤ ਸਾਫ਼ ਤੇ ਸ਼ੁੱਧ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਪੂਰਣ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੨੬ ਬਿ: । ਲਿਖਾਰੀ- ਨਾ ਮਾਲੂਮ । ਸਥਾਨ—ਦੇਹੁਰਾ ਸਾਹਿਬ, ਲਾਹੌਰ (ਪਾਕਿਸਤਾਨ)

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਸ੍ਰੀ ਨਾਨਕ ਪ੍ਰਕਾਸ ਗ੍ਰੰਥ ਲਿਖਯਤੇ ॥ ਦੋਹਰਾ ॥ ਏਕੰਕਾਰਾ ਸਤਿਗੁਰੂ, ਤਿਹਿ ਪ੍ਰਸਾਦਿ ਸਚੁ ਹੋਇ ।... (ਪਤ੍ਰਾ ੧)

ਅੰਤ—ਹੰਤਾ ਲੇਤ ਦਾਸਨ ਦੀ ਅਹੰਬ੍ਰਹਮ ਦੇਤਿ ਤਿਹਿ,
ਮਨ ਲੇਤ ਚਰਨ ਮੈਂ ਮੁਕਤਿ ਕੋ ਦੇਤ ਹੈਂ ॥੧੧੩॥

ਇਤਿ ਸ੍ਰੀ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ ਸ੍ਰੀ ਗੁਰੂ ਨਾਨਕ ਜੀ ਸਚਖੰਡ ਗਮਨ ਬਰਨਨੰ ਨਾਮ ਸਪਤ ਪੰਚਾਸਮੋ ਧਯਾਇ ॥੫੭॥ ਸਮਾਪਤ ਮਸਤ ਸੁਭਮਸਤ । ਨਾਨਕ ਪ੍ਰਕਾਸ ਸੰਪੂਰਨੰ । ਸਮਤ ੧੯੨੬ ਮਿਤੀ ਅਸੂ ਵਦੀ ੧੦ ਬ੍ਰਿਹਸਪਤ ਵਾਰ ਸ੍ਰੀ ਨਾਨਕ ਪ੍ਰਕਾਸ ਸ੍ਰੀ ਗੁਰੂ ਅਰਜਨ ਸਾਹਿਬ ਜੀ ਕੇ ਡੇਹਰੇ ਜੀ ਸਾਹਿਬ ਸੰਪੂਰਣ ਹੋਯਾ ਸ੍ਰੀ ਗੁਰੂ ਜੀ ਕੀ ਕ੍ਰਿਪਾ ਸੇ,

ਗੋਬਿੰਦ ਭਜਨ ਕਰਣਾ...ਜਨਮ ਸੰਰੇਗਾ । (ਪਤ੍ਰਾ ੪੦੮)

ਇਸ ਪੁਸਤਕ ਦੇ ਦੋ ਭਾਗ ਹਨ - ਪੂਰਬਾਰਧ ਤੇ ਉੱਤਰਾਰਧ। ਇਸ ਦਾ ਪੂਰਬਾਰਧ (ਪਹਿਲਾ ਅੱਧ) ੨੧੪ ਪਤ੍ਰੇ ਪਰ ਸਮਾਪਤ ਹੋਇਆ ਹੈ ਤੇ ਉੱਤਰਾਰਧ (ਪਿੱਛਲਾ ਅੱਧ) ਪਤ੍ਰੇ ੪੦੮ ਪਰ । ਦੋਹਾਂ ਭਾਗਾਂ ਦੇ ਕ੍ਰਮ-ਅਨੁਸਾਰ ੭੩×੫੭=੧੩੦ ਅਧਿਆਇ ਹਨ ।

## ੨੧੮. ਸ੍ਰੀ ਗੁਰੂ ਨਾਨਕ ਪ੍ਰਕਾਸ਼ ਨੰ: ੬੬੫੧

ਲੇਖਕ—ਭਾਈ ਸੰਤੋਖ ਸਿੰਘ ।

ਆਕਾਰ—$13\frac{1}{2}'' \times 8\frac{3}{4}''$ ਲਿਖਤ $10'' \times 6\frac{1}{2}''$ ।

ਵੇਰਵਾ—ਪਤ੍ਰੇ ਪੂਰਬਾਰਧ ਭਾਗ ੨੯੫ ਤੇ ਉੱਤਰਾਰਧ ਭਾਗ ੨੩੦, ਕੁੱਲ ਪਤ੍ਰੇ ੫੨੫; ਪ੍ਰਤੀ ਸਫ਼ਾ ੧੩-੧੫ ਸਤਰਾਂ; ਕਾਗ਼ਜ਼ ਸਿਆਲ ਕੋਟੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਉੱਤਰਾਰਧ ਭਾਗ ਪਤ੍ਰੇ ੨੨੯ ਤੋਂ ਅੱਗੇ ਅੰਤਲਾ ਪਤਾ ਫਟਿਆ ਹੋਣ ਕਰ ਕੇ ਪੁਸਤਕ ਅਧੂਰੀ ਹੈ ਤੇ ਇਸ ਤੋਂ ਪਹਿਲਾਂ ੨੨੯ਵਾਂ ਪਤ੍ਰਾ ਵੀ ਕੁਝ ਫਟਿਆ ਹੋਇਆ; ਪੁਸਤਕ ਵੈਸੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੧੦ ਬਿ: ਦੇ ਨੇੜੇ ਤੇੜੇ । ਲਿਖਾਰੀ—ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਸ੍ਰੀ ਨਾਨਕ ਪ੍ਰਕਾਸ਼ ਲਿਖਯਤੇ ॥ ਦੋਹਰਾ ॥
ਏਕੰਕਾਰਾ ਸਤਿਗੁਰੂ ਤਿਹ ਪ੍ਰਸਾਦਿ ਸਚੁ ਹੋਇ ॥
ਵਾਹਿਗੁਰੂ ਜੀ ਕੀ ਫਤੇ ਬਿਘਨ ਬਿਨਾਸਨ ਸੋਇ ॥ ੧ ॥ (ਪਤ੍ਰਾ ੧)

ਅੰਤ—ਦੇਵਾ ਸਿੰਘ ਪਿਤ ਤੇ ਜਨਮ......॥ ੭੭ ॥ ਇਤਿ ਸ੍ਰੀ ਨਾਨਕ (ਪ੍ਰਕਾਸ਼, ਸਪਤ ਪੰਚਾ)ਸਮੋ ਧਯਾਇ ॥ ੫੭ ॥ (ਪਤ੍ਰਾ ੨੩੦)

## ੨੧੯. ਸ੍ਰੀ ਗੁਰੂ ਨਾਨਕ ਪ੍ਰਕਾਸ਼ (ਉੱਤਰਾਰਧ-ਨਾ ਮੁਕੰਮਲ) ਨੰ: ੪੦੭੪

ਲੇਖਕ—ਭਾਈ ਸੰਤੋਖ ਸਿੰਘ ।

ਆਕਾਰ—$8\frac{1}{2}'' \times 6''$, ਲਿਖਤ $7'' \times 4\frac{1}{2}''$ ।

ਵੇਰਵਾ—ਪਤ੍ਰੇ ੬-੪੦੭ (੪੦੨); ਪ੍ਰਤੀ ਸਫ਼ਾ ੧੨ ਸਤਰਾਂ; ਕਾਗਜ਼ ਦੇਸੀ; ਮੁੱਢਲੇ ਸਫ਼ੇ ਕਿਰਮ ਖ਼ੁਰਦਾ ਹੋਣ ਕਰ ਕੇ ਉਪਰੋਂ ਕੁਝ ਉਡੇ ਹੋਏ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਅਤਿ ਸੁੰਦਰ ਰੰਗੀਨ ਲਕੀਰਾਂ ਵਾਲਾ; ਸਿਰਲੇਖ

ਅਤਮ ਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਲਿਖੇ ਹੋਏ: ਪੁਸਤਕ ਸਜਿਲਦ ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੦੫ ਬਿ: । ਲਿਖਾਰੀ-ਨਾ ਮਾਲੂਮ ।

ਸਥਾਨ-ਸ਼੍ਰੀ ਅਮ੍ਰਿਤਸਰ (ਪੰਜਾਬ) ।

ਆਰੰਭ—...ਅਧਿਕ ਹਰਖਾਈ । ਸਬਹਨ ਕੋ ਸੁਧ ਜਾਇ ਜ(ਨਾਈ) । ਸ੍ਰੀ ਨਾਨਕ ਜਿਨ ਕੀ ਸੁਭ ਬਾਤਾ । ਕਰਤ ਹੁਤੇ ਕਬ ਕਬ ਮਿਲ ਤਾਤਾ ॥੮॥ (ਵ ਪ੍ਰਥਮੁ ਧ੍ਯਾਇ ।) (ਪਤ੍ਰਾ ੬)

ਅੰਤ—ਹੈਤਾ ਲੇਤਿ ਦਾਸਨ ਕੀ ਅਹੰ ਬ੍ਰਹਮ ਦੇਤਿ ਤਿਹ,

ਮਨ ਲੇਤਿ ਚਰਨ ਮੇ ਮੁਕਤਿ ਕੋ ਦੇਤਿ ਹੈਂ ॥ ੧੧੩ ॥

ਇਤਿ ਸ੍ਰੀ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ ਸਚਖੰਡ ਪ੍ਰਸਥਾਨ ਬ੍ਰਨਨੰ ਨਾਮ ਸਪਤ ਪਚਾਸਮੋ ਧ੍ਯਾਇ ॥ ੫੭ ॥ ਸਮਾਪਤੰ ਸੁਭ ਮਸਤੁ । ਪੋਥੀ ਸਪੂਰ(ਨ) ਹੋਈ ਸ੍ਰੀ ਅੰਮ੍ਰਿਤੁਸਰੁ ਵਿਚੁ । ਸੰਮਤੁ ੧੯੦੫, ਮਘਰੁ ਵਦੀ ੧੪, ਵਾਰ ਸੁਕਰ । ਹਰੇ ਰਾਮ, ਹਰੇ ਰਾਮ, ਹਰੇ ਰਾਮ, ਹਰੇ ਰਾਮ, ਹਰੇ ਰਾਮ, ਹਰੇ ਰਾਮ, ਹਰੇ... (ਪਤ੍ਰਾ ੪੦੭)

## ੨੨੦. ਗੁਰ ਪ੍ਰਤਾਪ ਸੂਰਜ (ਰਾਸ ੩ ਤੋਂ ਰਾਸ ੪ ਤਕ) ਨੰ: ੨੦੬੬

ਲੇਖਕ—ਭਾਈ ਸੰਤੋਖ ਸਿੰਘ ।

ਆਕਾਰ—$9\frac{1}{8}'' \times 7''$, ਲਿਖਤ $7'' \times 5''$ ।

ਵੇਰਵਾ—ਪਤ੍ਰੇ ੫੫੧; ਪ੍ਰਤੀ ਸਫ਼ਾ ੧੩ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਏ ਉਤੇ ਤੇ ਸਫ਼ਿਆਂ ਦੇ ਵਿਚਕਾਰ ਅਨੇਕ ਥਾਵੀਂ ਹੋਰ ਕਲਮ ਨਾਲ ਫ਼ੁਟ ਨੋਟ ਤੇ ਔਖੇ ਸ਼ਬਦਾਂ ਦੇ ਅਰਥ ਲੱਗੇ ਹੋਏ; ਅੰਤਮ ਲੇਖ, ਕਈ ਥਾਵੀਂ ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੧੦ ਬਿ: ਦੇ ਲਗਭਗ । ਲਿਖਾਰੀ-ਨਾ ਮਾਲੂਮ ।

ਆਰੰਭ—੧ ਓ ਸਤਿਗੁਰ ਪਸਾਦਿ । ਵਾਹਗੁਰੂ ਜੀ ਕੀ ਫਤੇ । ਅਥ ਤ੍ਰਿਤੀਆ ਰਾਸਰ ਕਥਨੰ ॥ ਦੋਹਰਾ ॥

ਸਾਰਸੁਤੀ ਸਰਿਤਬਾਹੋ, ਬਾਕ ਤਰੰਗ ਬਿਚਾਰ ।... (ਪਤ੍ਰਾ ੧)

ਅੰਤ—ਸੁੰਦਰ ਬਿਸਾਲ ਕੀਨੇ ਪ੍ਰਕਾਸ । ਜਿਸ ਪਠਤਿ ਸੁਨਰਿ ਸਭਿ ਪਾਪ ਨਾਸ । ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ ਸ੍ਰੀ ਹਰਿ ਗੋਵਿਦ ਦੁਰਗ ਨਿਕਸਨਿ ਪਸੰਗ ਬ੍ਰਨਨੰ ਨਾਮ ਖਟ ਸਸੀ ਅਸੂ ॥ ੬੬ ॥

ਕਵਿ ਸੰਤੋਖ ਸਿੰਘ ਬਿਰਚਿਤਾਯਾਂ ਭਾਖਾਯਾਂ ਸਮਾਪਤੰ । ਚਤੁਰਥ ਰਾਸ ਸਮਾਪਤੰ ॥ ੧ ॥ ੩ ॥ ੫ ॥ ੬ ॥ ੭ ॥ ਸ੍ਰੀ ਕ੍ਰਿਸਨ । ਬਿਸਨ । ਮਾਧੋ ਗੁਪਾਲ ਸਰਨਾਗਤ ਸ੍ਰੀ ਰਾਮ ਜੀ । (ਪਤ੍ਰਾ ੫੫੧)

## ੨੨੧. ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ (ਰਾਸ਼ਿ ੪, ੫ ਤੇ ੬) ਨੰ: ੧੧੦੪

ਲੇਖਕ—ਭਾਈ ਸੰਤੋਖ ਸਿੰਘ ।

ਆਕਾਰ--10″× 7″, ਲਿਖਤ $7\frac{1}{4}$″× $4\frac{1}{2}$″ ।

ਵੇਰਵਾ—ਪਤ੍ਰੇ ੬੨੩; ਪ੍ਰਤੀ ਸਫ਼ਾ ੧੩ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ, ਜਿਸ ਕਰ ਕੇ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਅੰਤਿਮ ਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੦੦ ਬਿ: । ਲਿਖਾਰੀ–ਨਾ ਮਾਲੂਮ ।

ਆਰੰਭ—੧ ੳ ਸਤਿਗੁਰ ਪ੍ਰਸਾਦਿ । ਅਥ ਚਤੁਰਥ ਰਾਸ ਲਿਖਜਤੇ ।
ਦੋਹਰਾ ॥ ਬੀਨ ਦੰਡਿ ਪਾਣੀ ਨਮਹਿ ਸਰਬੋਤਮ ਪ੍ਰਬੀਨ ।... (ਪਤ੍ਰਾ ੧)

ਅੰਤ--. . .ਸੋ ਗੁਰ ਹੋਇ ਸਹਾਇ ਹਮਾਰੇ ॥ ੪੩ ॥ ਇਤਿ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਖਸਟਮਿ ਰਾਸੇ ਸ੍ਰੀ ਅਟਲ ਰਾਇ ਪ੍ਰਸੰਗ ਬਰਨਨੰ ਨਾਮ ਸ੍ਰੀ ਗੁਰ ਮਹਾਤਮ ਕਵਿ ਸੰਤੋਖ ਸਿੰਘ ਬਿਰਚਿਤਾਯੰ ਭਾਖਾਯਾਂ ਖਸਟਮਿ ਰਾਸੇ ਸਮਾਪਤੰ, ਨਾਮ ਏਕੋਨਸਸਟੀ ਅੰਸੂ ॥ ੫੯ ॥ (ਪਤ੍ਰਾ ੬੨੩)

ਇਹ ਪੁਸਤਕ ੧੨ ਰਾਸਾਂ, ੬ ਰੁੱਤਾਂ ਤੇ ਦੋ ਅਯਨਾਂ ਵਿਚ ਸੰਪੂਰਣ ਹੋਈ ਹੈ, ਜਿਸ ਕਰਕੇ ਇਹ ਪ੍ਰਤੀ ਸਿਰਫ਼ ੪, ੫ ਤੇ ੬ ਰਾਸ਼ਿ ਤਕ ਸੀਮਿਤ ਹੋਣ ਕਰਕੇ ਅਧੂਰੀ ਹੈ । ਸ੍ਰੀ ਗੁਰੂ ਨਾਨਕ ਪ੍ਰਕਾਸ਼, ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਦਾ ਦੋ ਹਿੱਸਿਆ (ਪੂਰਬਾਰਧ ਤੇ ਉੱਤਰਾਰਧ) ਦੇ ਰੂਪ ਵਿਚ ਇਹ ਪਹਿਲਾ ਭਾਗ ਹੈ ।

## ੨੨੨. ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ ਨੰ: ੬੨੦੧
(ਪੰਚਮ ਰਾਸ਼ਿ ਤੋਂ ਅਸ਼ਟਮ ਰਾਸ਼ਿ ਤਕ)

ਲੇਖਕ—ਭਾਈ ਸੰਤੋਖ ਸਿੰਘ ।

ਆਕਾਰ—$13\frac{1}{2}$″×10″, ਲਿਖਤ $9\frac{1}{2}$″×$6\frac{1}{2}$″ ।

ਵੇਰਵਾ—ਪਤ੍ਰੇ ੪੫੭; ਪ੍ਰਤੀ ਸਫ਼ਾ ੧੫-੧੬ ਸਤਰਾਂ; ਕਾਗਜ਼ ਦੇਸੀ; ਲਿਖਤ ਸਾਧਾਰਣ, ਪਰ ਸਾਫ਼, ਤੇ ਕਈ ਥਾਵੀਂ ਅਸ਼ੁੱਧ; ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆਂ ਸਾਦਾ ਲਕੀਰਾਂ ਵਾਲਾ, ਮੁੱਢਲਾ ਪਤ੍ਰਾ ਸਾਧਾਰਣ ਤੌਰ ਤੇ ਲਾਲ ਸਿਆਹੀ ਦੇ ਬੂਟਿਆਂ ਨਾਲ ਸਜਿਆ ਹੋਇਆ; ਸਿਰਲੇਖ, ਅੰਤਿਮ ਲੇਖ, ਛੰਦਾਂ ਦੇ ਨਾਂ ਤੇ ਵਿਸ਼ਾਮ-ਚਿੰਨ੍ਹ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—ਸੰਮਤ ੧੯੩੯ ਬਿ: । ਲਿਖਾਰੀ—ਭਾਈ ਅਤਰ ਸਿੰਘ ।

ਸਥਾਨ—ਸੈਦਪੁਰ ( ? )

ਆਰੰਭ—ੴ ਸਤਿਗੁਰ ਪ੍ਰਸਾਦਿ । ਅਥ ਪੰਚਮ ਰਾਸ ਕਥਨੰ ॥੫॥
ਸ੍ਰੀ ਵਾਹਿਗੁਰੂ ਜੀ ਕੀ ਫਤੇ ॥ ਦੋਹਿਰਾ ॥
ਤਾਰ ਲਗੀ ਉਰ ਪ੍ਰੇਮ ਕੀ, ਸਿਮਰ ਨਾਮ ਕਰਤਾਰੁ ।
ਤਾਰਨ ਕੋ ਸਮਰਥ ਸੋ, ਨਮੋ ਸੰਤ ਅਵਤਾਰੁ ॥੧॥
(ਪਤ੍ਰਾ ੧)

ਅੰਤ—ਦਸਮੇ ਪਾਤਸਾਹੁ ਲਗ ਜੀਵਾ । ਧਨੀ ਬੇਸਾਲ ਦੇਗ ਕੋ ਥੀਵਾਂ ।
ਕਛ ਪ੍ਰਸੰਗ ਇਸ ਆਗੇ ਕਹਜੋ । ਜਿਸ ਬਿਧ ਸੁਨ ਸੰਗਤਿ ਤੇ ਲਹਜੋ ॥੫੮॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸਟਮ ਰਾਸੇ ਭਾਈ ਫੇਰੂ ਪ੍ਰਸੰਗ ਬਰਨਨੰ ਨਾਮ ਸਸਟੀ ਅੰਸੂ ॥ ੬੦ ॥ ਸਮਤਿ ੧੯੩੯ ਮਿਤੀ ਮਘਰੋ ਦਿਨੇ ॥੨॥ ਲਿਖੀ ਭਾਈ ਅਤਰ ਸਿੰਘ, ਭਾਈ ਟਹਿਲ ਵਾਲਾ ਗੁਰੂ ਕਾ, ਸੈਦ ਪੁਰ ਵਿਚ ਧਰਮ ਸਾਲਾ ਕੇ, ਅਸਟਮ ਰਾਸ ਸਮਾਪਤ ਹੋਈ ਸਮਸਤ ਸੁਭਮਸਤ । ਵਾਹਿਗੁਰੂ ਜੀ । (ਪਤ੍ਰਾ ੪੫੭)

## ੨੨੩. ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ (ਰਾਸਿ ੭ ਤੋਂ ੯ ਤਕ) ਨੰ: ੪੩੨੩

ਲੇਖਕ—ਭਾਈ ਸੰਤੋਖ ਸਿੰਘ ।

ਆਕਾਰ—$13'' \times 9\frac{1}{2}''$, ਲਿਖਤ $9\frac{3}{4}'' \times 6\frac{3}{4}''$, ।

ਵੇਰਵਾ—ਪਤ੍ਰੇ ੩੬੭ ; ਪ੍ਰਤੀ ਸਫ਼ਾ ੧੭ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਸਿਰਲੇਖ; ਅੰਤਿਮ ਲੇਖ ਤੇ ਛੰਦਾਂ ਦੇ ਨਾਉਂ ਲਾਲ ਸਿਆਹੀ ਨਾਲ ਲਿਖੇ ਹੋਏ ਮੁੱਢਲੇ ਪਤੇ ਦਾ ਹਾਸ਼ੀਆ ਦੂਹਰਾ ਲਾਲ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੦੪ ਬਿ. ਦੇ ਨੇੜੇ ਤੇੜੇ । ਲਿਖਾਰੀ, ਨਾ ਮਾਲੂਮ ।

ਆਰੰਭ—ੴ ਸਤਿਗੁਰ ਪ੍ਰਸਾਦਿ । ਸ੍ਰੀ ਵਾਹਿਗੁਰੂ ਜੀ ਕੀ ਫਤੇ ।
ਅਥ ਸਪਤਮ ਰਾਸ ਲਿਖ੍ਯਤੇ ॥ ਦੋਹਰਾ ॥
ਮਾਯਾ ਕੇ ਸਵਲਜ ਭਯੋ ਜਿਤ ਕਿਤ ਬਯਾਪ ਸਮਾਨ ।
ਸਾਰ ਅਸਾਰੁ ਸੰਸਾਰੁ ਕਰਿ ਸਚਿਦਾਨੰਦ ਮਹਾਨ ॥੧॥

(ਪਤ੍ਰਾ ੧)

ਅੰਤ—ਕਵਿ ਸੰਤੋਖ ਸਿੰਘ ਗਹਿ ਗੁਰ ਚਰਨੀ । ਮਤਿ ਅਨੁਸਾਰ ਕਥਾ ਗੁਰ ਬਰਨੀ ।
ਗੁਰ ਜਸ ਪਾਵਨ ਕਰਤਾ ਕਹਜੋ । ਹੈ ਬਿਅੰਤੁ ਪਰ ਜੇਤਕੁ ਲਹਜੋ ॥੫੨॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ ਸ੍ਰੀ ਰਾਮਰਾਇ ਪ੍ਰਸੰਗੁ
ਬਰਨਨੰ ਨਾਮ ਕਵਿ ਸੰਤੋਖ ਸਿੰਘ ਬਿਰਚਿਤਾਯਾਂ ਭਾਖ੍ਯਾ ਨਵਮੀ ਰਾਸ
ਸੰਪੂਰਨਮਸਤੁ ਸੁਭਮਸਤੁ ਨਾਮ ਸਸਟੀ ਅੰਸੂ ॥੬੦॥

(ਪਤ੍ਰਾ ੩੬੭)

੨੨੪.ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ(੯ ਵੀਂ ਰਾਸ਼ਿ ਤੋਂ ੧੨ ਵੀਂ ਰਾਸ਼ਿ ਤਕ) ਨੰ: ੬੫੩੬

ਲੇਖਕ—ਭਾਈ ਸੰਤੋਖ ਸਿੰਘ ।
ਆਕਾਰ—$13\frac{1}{4}'' \times 8\frac{3}{4}''$, ਲਿਖਤ $9\frac{1}{2}'' \times 6\frac{1}{2}''$ ।
ਵੇਰਵਾ-- ਪਤ੍ਰੇ ੪੮੯; ਪ੍ਰਤੀ ਸਫ਼ਾ ੧੫ ਸਤਰਾਂ: ਕਾਗਜ਼ ਦੇਸੀ (ਸਿਆਲ ਕੋਟੀ); ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆਂ ਸਾਦਾ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਵਿਸ੍ਰਾਮ-ਚਿੰਨ੍ਹ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੩੯ ਬਿ: । ਲਿਖਾਰੀ- ਭਾਈ ਅਤਰ ਸਿੰਘ ।

ਆਰੰਭ—ੴ ਸਤਿਗੁਰੁ ਪ੍ਰਸਾਦਿ । ੴ ਸ੍ਰੀ ਵਾਹਿਗੁਰੂ ਜੀ ਫਤੇ ।
ਅਥ ਨਵਮ ਰਾਸ ਲਿਖ੍ਯਤੇ ॥ ਸਵੈਯਾ ॥ ਸ੍ਰੀ ਪੁਰਸੋਤਮ ਪੂਰਨ ਹੈ
ਪਰਮਾਤਮ ਪਾਲਕ ਲੇਪ ਨ ਮਾਯਾ ।... (ਪਤ੍ਰਾ ੧)

ਅੰਤ- ਸਾਰਦ ਚੰਦ ਬਦਨ ਬਰ ਸਾਰਦ । ਬੰਦੋ ਪਦ ਅਰਬਿੰਦਨ ਸਾਰਦ ।
ਪਾਰ ਬ੍ਰਹਮ ਸਤਗੁਰ ਦਸ ਧਿਆਇ। ਬੰਦੋ ਬਾਰ ਬਾਰ ਸਿਰ ਨਿਆਇ॥(੪੧ ॥)
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਆਦਸ ਰਾਸੇ ਗੁਰ ਪ੍ਰਤਾਪ ਸੂਰਜ ਗ੍ਰਿੰਥੇ
ਅਸਟ ਸਸਟੀ ਅੰਸੂ ॥੬੮ ॥ ਦੁਆਦਸ ਰਾਸ ਸਮਾਪਤੰ ॥੧੨॥ ਸੁਭਮਸਤ

ਸ੍ਰੀ ਵਾਹਿਗੁਰੂ ਜੀ ਫਤੇ । ਗ੍ਰਿੰਥ ਸਮਾਪਤ ਕੀਤਾ ਭਾਈ ਅਤਰ ਸਿੰਘ ਗੁਰੂ ਕੇ ਟਹਲੀ ਵਾਲੇ ਸੰਮਤ ੧੯੩੯,ਮਿਤੀ ਵਸਾਖ ਦਿਨੇ ॥੨॥(ਪਤ੍ਰਾ ੪੯੯)

ਟ੨੫. ਸ੍ਰੀ ਕਲਗੀਧਰ ਪ੍ਰਬੰਧ-ਪੂਰਬਾਰਧ ਨੰ: ੨੩੦੩

(ਗੁਰ ਪ੍ਰਤਾਪ ਸੂਰਜ)

ਲੇਖਕ —ਭਾਈ ਸੰਤੋਖ ਸਿੰਘ ।

ਆਕਾ:-- $12\frac{3}{4}'' \times 8\frac{1}{2}''$, ਲਿਖਤ $9\frac{1}{4}'' \times 5\frac{1}{2}''$ ।

ਵੇਰਵਾ—ਪਤ੍ਰੇ ੫੮੯; ਪ੍ਰਤੀ ਸਫ਼ਾ ੧੩ ਸਤਰਾਂ; ਕਾਗਜ਼, ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆਂ ਲਾਲ ਲਕੀਰਾਂ ਵਾਲਾ; ਸਿਰਲੇਖ, ਅਧਿਆਵਾਂ ਦੇ ਅੰਤਮ ਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ;ਪੁਸਤਕ ਸਜਿਲਦ: ਜੋ ਆਪਣੇ ਆਪ ਵਿਚ ਹਰ ਤਰ੍ਹਾਂ ਪੂਰਣ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—੨੦ ਵੀਂ ਸਦੀ ਬਿਕ੍ਰਮੀ । ਲਿਖਾਰੀ- ਨਾ ਮਲੂਮ ।

ਆਰੰਭ--੧ਓ ਸਤਿਗੁਰ ਪ੍ਰਸਾਦਿ । ੧ਓ ਵਾਹਿਗੁਰੂ ਜੀ ਕੀ ਫ਼ਤੇ । ਸ੍ਰੀ ਭਗਵਤੀ ਸਹਾਇ । ਅਥ ਕਲਗੀਧਰ ਪ੍ਰਬੰਧ ਕਥਨੰ ॥ਦੋਹਰਾ॥

ਤੀਨੋ ਕਾਲ ਅਲਿਪਤ ਰਹਿ, ਖੋਜਹਿ ਜਾਹਿ ਪ੍ਰਬੀਨ ।
ਬਿਨਤੀ ਸਚਿਦਾ ਨੰਦ ਤ੍ਰੈ ਜਾਨਹਿ ਮਰਮਰ ਤੀਨ ॥੧॥

(ਪਤ੍ਰਾ ੧)

ਅੰਤ— ਅਭਿਲਾਖਾ ਨਿਜ ਪੂਰਨ ਕਰੀ । ਦੁਸਟਨਿ ਕੀ ਮਤਿ ਕਿਛ ਨਾਹੀਂ ਅਰੀ । ॥੪੯॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ ਸਤਿਗੁਰ ਕਥਾ ਬਿਰਚਿਤਾਯੰ ਭਾਖਾਯੰ ਕਵਿ ਸੰਤੋਖ ਸਿੰਘ ਜਥਾਮਤਿ ਬਰਨਨੰ ਨਾਮ ਏਕ ਪੰਚਾਸ ਅੰਸੂ ॥੫੧॥ ਚੌਥੀ ਰਾਸ (ਰੁਤ) ਸਮਾਪਤੰ । (ਪਤ੍ਰਾ ੫੮੯)

ਸ੍ਰੀ ਗੁਰ ਪ੍ਰਤਾਪ ਸੂਰਜ ਦਾ ਇਹ ਭਾਗ ਜਿਸ ਦਾ ਨਾਮ ਕਲਗੀਧਰ ਪ੍ਰਬੰਧ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਪੂਰਬਾਰਧ ਅਥਵਾ ਪਹਿਲਾਂ ਅੱਧ ਹੈ । ਇਸ ਤੋਂ ਅੱਗੇ ਉੱਤਰਾਰਧ ਭਾਗ, ਜਿਸ ਵਿਚ ਪਹਾੜੀ ਤੇ ਮੁਗਲੇਈ ਫ਼ੌਜਾਂ ਨਾਲ ਗੁਰੂ ਜੀ ਦੇ ਕਈ ਜੰਗ ਅਨੰਦ ਪੁਰ,ਚਮਕੌਰ ਆਦਿ ਥਾਵੀਂ ਕਰਨੇ ਲਿਖੇ ਹਨ ਤੇ ਫੇਰ ਮਾਲਵੇ ਦਾ ਚਕ੍ਰ ਅਤੇ ਦੱਖਣ ਦੀਆਂ ਸਾਖੀਆਂ ਦਰਜ ਹਨ, ਇਸ ਜਿਲਦ ਵਿਚ ਸ਼ਾਮਲ ਨਹੀਂ ਹੈ ।

## ੨੨੬. ਸ੍ਰੀ ਕਲਗੀਧਰ ਪ੍ਰਬੰਧ-ਉੱਤਰਾਰਧ ਨੰ: ੨੩੦੪

(ਗੁਰ੍ ਪ੍ਰਤਾਪ ਸੂਰਜ ਗ੍ਰੰਥ)

ਲੇਖਕ— ਭਾਈ ਸੰਤੋਖ ਸਿੰਘ।

ਆਕਾਰ— $12\frac{3}{4}'' \times 8\frac{3}{4}''$, ਲਿਖਤ $9\frac{1}{2}'' \times 6\frac{1}{2}''$।

ਵੇਰਵਾ—ਪਤ੍ਰੇ ੪੨੭; ਪ੍ਰਤੀ ਸਫ਼ਾ ੧੭ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ, ਜਿਸ ਕਰਕੇ ਕਈ ਥਾਵੀਂ ਸੁਧਾਈਆਂ ਕੀਤੀਆਂ ਹੋਈਆਂ ਹਨ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੧੩ ਬਿ.। ਲਿਖਾਰੀ- ਨਾ ਮਾਲੂਮ। ਸਥਾਨ-ਅਮ੍ਰਿਤਸਰ।

ਆਰੰਭ -੧ਓ ਸਤਿਗੁਰ ਪ੍ਰਸਾਦਿ। ਸ੍ਰੀ ਵਾਹਿਗੁਰੂ ਜੀ ਕੀ ਫਤੇ। ਅਥ ਪੰਚਮ ਰੁਤ ਕਥਨੰ॥ ਦੋਹਰਾ॥

ਗਜਾਨੀ ਧਜਾਨੀ ਸਕਲ ਜਨ, ਸਿਮਰੈ ਨਾਮ ਬਿਅਤ।

ਜਿਨ ਜਾਨਜੋ ਬੁਧਿ ਸੂਛ ਤੇ, ਪਰੇ ਪਾਰ ਭਵ ਸੰਤ ॥੧॥ (ਪਤ੍ਰਾ ੧)

ਅੰਤ—ਸਤਿਗੁਰ ਆ ਬੇਰੀ ਕਟੋ, ਨਿਜ ਬੇਰੀ ਪਰ ਚਾਰ।

ਏਹ ਬੇਰੀ ਹੁਇ ਭਵ ਸਫਲ, ਬਿਨ ਬੇਰੀ ਕਰ ਪਾਰ॥੩੪॥

ਇਤਿ ਸ੍ਰੀ ਗੁਰ(ਪ੍ਰਤਾਪ)ਸੂਰਜ ਗ੍ਰਿੰਥੇ ਉਤ੍ਰ ਐਨੇਕਵੀ ਸੰਤੋਖ ਸਿੰਘ ਬਿਰਚਿਤਾਯ, ਗ੍ਰਿੰਥੇ ਸਮਾਪਤੀ ਬਰਨਨੰ ਕਵਿ ਭਾਖਯਾ ਨਾਮ ਖਸਟ ਤ੍ਰਿੰਸਤੀ ਅੰਸੂ ॥੩੬॥ ਸਮਾਪਤੰ। ਗ੍ਰਿੰਥ ਸੰਪੂਰਨੰ ਭਯਾ ਸਤਿਗੁਰੋਂ ਦੀ ਕ੍ਰਿਪਾ ਕਰ, ਸ੍ਰੀ ਅੰਮ੍ਰਿਤਸਰ ਜੀ ਮੈਂ, ਸੰਮਤ ੧੯੧੩, ਅਸੂ ਦਿਨ ਪਹਿਲਾ। (ਪਤ੍ਰਾ ੪੨੭)

## ੨੨੭ ਗੁਰ ਬਿਲਾਸ ਪਾਤਸ਼ਾਹੀ ੬ ਨੰ: ੭੩੭੪

ਲੇਖਕ—ਕਵਿ ਸੋਹਨ।

ਆਕਾਰ—$13\frac{3}{4}'' \times 10''$, ਲਿਖਤ $10\frac{3}{4}'' \times 7\frac{1}{4}''$।

ਵੇਰਵਾ—ਪਤ੍ਰੇ ੨੨੯, ਪ੍ਰਤੀ ਸਫ਼ਾ ੨੨ ਸਤਰਾਂ; ਕਾਗਜ਼ ਦੇਸੀ; ਲਿਖਤ ਨਿਹਾਇਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ, ਅੰਕ ਤੇ ਕਈ ਥਾਵੀਂ ਵਿਸ੍ਰਾਮ-ਚਿੰਨ੍ਹ ਲਾਲ ਸਿਆਹੀ ਨਾਲ ਲਿਖੇ ਹੋਏ; ਕੁਝ ਉਕਾਈਆਂ ਕਿਤੇ ਕਿਤੇ ਹਾਸ਼ੀਏ ਉਤੇ ਸੋਧੀਆਂ ਹੋਈਆਂ; ਮੁੱਢਲੇ ਤਿੰਨ ਪਤ੍ਰ

ਉੱਪਰਲੇ ਪਾਸਿਓਂ ਵਿਚਕਾਰੋਂ ਕੁਝ ਕਟੇ ਹੋਏ; ਪੁਸਤਕ ਜਿਲਦ ਤੋਂ ਬਗ਼ੈਰ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ— ਰਚਨਾ ਕਾਲ: ਸੰਮਤ ੧੭੭੫ ਬਿ:,ਨਕਲ: ਸੰਮਤ ੧੮੦੫ ਬਿ.। ਲਿਖਾਰੀ ਤੇ ਸਥਾਨ–ਨਾ ਮਾਲੂਮ।

ਆਰੰਭ-- ੧ੴ ਸਤਿਗੁਰ ਪ੍ਰਸਾਦਿ। ਸ੍ਰੀ ਭਗਉਤੀ ਜੀ ਸਹਾਇ। ਅਥ ਗੁਰ ਬਿਲਾਸ ਗ੍ਰੰਥ ਲਿਖ੍ਯਤੇ ਛਪੈ ਛੰਦ ॥ ਪ੍ਰਿਥਮ ਪਾਰ ਬ੍ਰਹਮ ਗੁਰ ਨਾਨਕ ਸੁਖ ਸਾਗਰ।... ... (ਪਤ੍ਰਾ ੧)

ਅੰਤ—ਪ੍ਰਤਖ ਹੋਤ ਗੁਰ ਦੇਵ ਕੇ ਸੇਵਕ 'ਸੋਹਨ' ਨਾਮ।
ਤਾਂ ਤੇ ਜਾਨੋ ਦਾਸ ਕਵਿ ਸੰਤ ਪੂਰ ਮਮ ਕਾਮ ॥੬੯੨॥
ਮਾਂਗੋ ਬਰੁ ਸਭ ਸੰਤ ਤੇ, ਮੋਕੋ ਦਾਸੁ ਪਛਾਨ।
ਦੇ ਅਸੀਸ ਮਮ ਦਾਸ ਕੋ, ਸਿਦਕ ਗੁਰੂ ਪਗ ਧ੍ਯਾਨ ॥੬੯੩॥
ਬਾਰ ਥਾਰ ਮੋਰੀ ਬਿਨੈ, ਸੰਤ ਸਦਾ ਬਰਦਾਇ।
ਕਿੰਕਰੁ ਆਪਨਾ ਜਾਨ ਕੈ, ਕੀਜੋ ਅੰਤ ਸਹਾਇ ॥ ੬੯੪ ॥
ਇਤਿ ਸ੍ਰੀ ਗੁਰ ਬਿਲਾਸ ਸ੍ਰੀ ਗੁਰ ਹਰਿ ਗੁਬਿੰਦ ਜੀ ਜੋਤੀ ਜੋਤ ਸਮਾਏ ਬਰਨਨੰ ਨਾਮੁ ਇਕੀਸਵੋ ਧ੍ਯਾਇ ਸਮਾਪਤਮਸਤੁ ਸੁਭਮਸਤੁ ॥੨੧॥
ਸੰਮਤੁ ੧੭੭੫ ਹੋਈ। ਸੰਮਤੁ ੧੮੦੫ ਕਥਾ ਲਿਖੀ ਪੋਥੀ ॥ਸੋਰਠਾ॥
ਪੋਥੀ ਲਿਖੀ ਬਿਚਾਰ, ਸਾਵਣ ਦਿਨ ਪੰਝੀ ਗਏ।
ਭੋਗ ਪਾਇ ਸਸਿ[1] ਵਾਰ, ਗੁਰ ਬਿਲਾਸ ਕੀ ਗਾਥ ਕਾ ॥੧॥
(ਪਤ੍ਰਾ ੨੨੯)

## ੨੨੮, ਗੁਰ ਬਿਲਾਸ ਪਾਤਸ਼ਾਹੀ ੬ ਨੰ: ੭੧੪੪

ਲੇਖਕ—ਕਵਿ ਸੋਹਨ।

ਆਕਾਰ—$9\frac{3}{4}'' \times 7\frac{1}{4}''$, ਲਿਖਤ $7'' \times 5\frac{1}{2}''$।

ਵੇਰਵਾ—ਪਤ੍ਰੇ ੬੬੫; ਪ੍ਰਤੀ ਸਫ਼ਾ ੧੪ ਸਤਰਾਂ, ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ,ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਆਦਿ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ

---

੧ ਸ਼ਸ਼ਿ = ਚੰਦ੍ਰ (ਸੋਮ)।

ਤੇ ਅੱਛੀ ਹਾਲਤ ਵਿਚ ਹੈ, ਪਰ ਅੰਤਲਾ ਪਤ੍ਰਾ ਹੇਠੋਂ ਕੁਝ ਫਟਿਆ ਹੋਇਆ ।

ਸਮਾਂ—ਸੰਮਤ ੧੯੦੫ ਬਿ., ਜੋ ਹੋਰ ਕਿਸੇ ਨਵੀਂ ਕਲਮ ਤੋਂ ਹੋਣ ਕਰਕੇ ਭਰੋਸੇ ਜੋਗ ਨਹੀਂ ਹੈ । ਲਿਖਾਰੀ-ਨਾ ਮਾਲੂਮ ।

ਆਰੰਭ—੧ੴ ਸਤਿਗੁਰ ਪ੍ਰਸਾਦਿ । ਸ੍ਰੀ ਭਗਉਤੀ ਜੀ ਸਹਾਇ । ਅਥ ਗੁਰ ਬਿਲਾਸ ਲਿਖਯਤੇ । ਛਪੈ ਛੰਦ । ਪ੍ਰਥਮ ਬੰਦੋ ਪਾਰਬ੍ਰਹਮ ਗੁਰੂ ਨਾਨਕ ਸੁਖ ਸਾਗਰ ।... ... (ਪਤ੍ਰਾ ੧)

ਅੰਤ —ਬਾਰਬਾਰ ਮੋਰੀ ਬਿਨੈ, ਸੰਤ ਦਾਸ ਬਰੁ ਦਾਇ ।
ਕਿੰਕਰ ਅਪਨਾ ਜਾਨ ਕੈ ਕੀਜੋ ਅੰਤ ਸਹਾਇ ॥੬੯੫॥
ਇਤਿ ਸ੍ਰੀ ਗੁਰ ਬਿਲਾਸ (ਸ੍ਰੀ ਗੁਰੂ ਹਰਿ) ਗੋਬਿੰਦ ਜੀ ਜੋਤੀ ਜੋਤ ਸਮਾਏ ਬਰਨਨੰ ਨਾਮ... ੨੧ ਸਮਾਪਤੰਮਸਤ ਸੁਭਮਸਤ । ਸੰਪੂਰਣੰ ਗੁਰ ਬਿਲਾਸ ਜੀ । ਸਰਬ ਸੰਤਾ ਨਿਮਸਕਾਰੰ ਵਾਰੰ ਵਾਰੰ । ਬੋਲੋ ਵਾਹਿਗੁਰੂ ਜੀ ਸਤਿ । (ਪਤ੍ਰੇ ੬੬੪-੬੫)ਸੰਮਤ ੧੯੦੫ ਬਿ. । ਅੰਤ ਵਿਚ ਇਹ ਸੰਮਤ ਹੋਰ ਕਲਮ ਦਾ ਲਿਖਿਆ ਹੋਣ ਕਰਕੇ ਬਣਾਉਟੀ ਜਾਪਦਾ ਹੈ ।

## ੨੨੯. ਗੁਰ ਬਿਲਾਸ ਪਾਤਸ਼ਾਹੀ ੬ (ਸਚਿਤ੍ਰ) ਨੰ: ੧੧੬੪

ਲੇਖਕ- ਕਵੀ ਸੋਹਨ ।

ਆਕਾਰ —9″×6½″, ਲਿਖਤ 7″×5¼″ ।

ਵੇਰਵਾ--ਪਤ੍ਰੇ ੫੫੪; ਪ੍ਰਤੀ ਸਫ਼ਾ ੧੪ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਮੋਟੀਆਂ ਰੰਗੀਨ ਲਕੀਰਾਂ ਵਾਲਾ; ਮੁੱਢਲੇ ੩੨ ਪਤ੍ਰੇ ਜਿਲਦ ਸਾਜ਼ ਦੀ ਅਨਗਹਿਲੀ ਦੇ ਕਾਰਣ ਹੇਠਲੇ ਪਾਸਿਓਂ ਵਧੇਰੇ ਕੱਟੇ ਹੋਏ, ਜਿਸ ਕਰਕੇ ਇਨ੍ਹਾਂ ਸਫ਼ਿਆਂ ਦੀਆਂ ਹੇਠਲੀਆਂ ਸਤਰਾਂ ਦੇ ਅੱਖਰ ਵੀ ਕੱਟੇ ਗਏ ਹਨ, ਜੋ ਸਾਫ਼ ਪੜ੍ਹੇ ਨਹੀਂ ਜਾਂਦੇ; ਸਿਰਲੇਖ,ਛੰਦਾਂ ਦੇ ਨਾਂ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਸਾਧਾਰਣ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੬੬ ਬਿ. । ਲਿਖਾਰੀ-ਨਾਮਾਲੂਮ । ਸਥਾਨ-ਸ੍ਰੀ ਅਮ੍ਰਿਤਸਰ (ਪੰਜਾਬ) ।

ਆਰੰਭ—੧ੴ ਸਤਿਗੁਰ ਪ੍ਰਸਾਦਿ । ਸ੍ਰੀ ਭਗਉਤੀ ਜੀ ਸਹਾਇ । ਸ੍ਰੀ ਅਕਾਲ ਜੀ

ਸਹਾਇ। ਅਥ ਗਰ ਬਿਲਾਸ ਗ੍ਰੰਥ ਲਿਖ੍ਯਤੇ ॥ਦੋਹਰ॥
ਨਮਸਕਾਰ ਸ੍ਰੀ ਗੁਰੂ ਕੋ, ਬੰਦੋ ਬਾਰੰਬਾਰ ।
ਜਾ ਕੀ ਕ੍ਰਿਪਾ ਕਟਾਖ ਤੇ, ਉਤਰੋ ਸਾਗਰ ਪਾਰ ॥ ੧ ॥
ਛਪੈ ਛੰਦ ॥ ਪ੍ਰਥਮ ਬੰਦੋ ਪਾਰ ਬ੍ਰਹਮ, ਗੁਰੂ ਨਾਨਕ ਸੁਖ ਸਾਗਰ ।...

(ਪਤ੍ਰਾ ੧)

ਅੰਤ—ਬਾਰ ਬਾਰ ਮੋਰੀ ਬਿਨੈ, ਸੰਤ ਸਦਾ ਬਰਦਾਇ ।
ਕਿੰਕਰ ਅਪਨਾ ਜਾਨ ਕ, ਕੀਜੈ ਸਦਾ ਸਹਾਇ ॥੬੯੭॥
ਇਤਿ ਸ੍ਰੀ ਗੁਰ ਬਿਲਾਸ ਸ੍ਰੀ ਗੁਰੂ ਹਰਿਗੁਬਿੰਦ ਜੀ ਜੋਤੀ ਜੋਤਿ ਸਮਾਏ ਬਰਨਨੰ ਨਾਮ ਇਕੀਸਮੋ ਧਿਆਇ...॥੨੧॥ ਸੰਮਤ ੧੭੭੫ ਹੋਈ ।(ਲਿਖਾਰੀ ਵਲੋਂ-) ਸੰਮਤ ੧੮੯੬ ਵਿਚ ਲਿਖਿਆ ਸ੍ਰੀ ਅੰਮ੍ਰਿਤਸਰ ਜੀ ਵਿਚੁ,ਮਿਤੀ ਕਤਿਕ ਸੁਦੀ ਤ੍ਰਿਉਦਸੀ ਵਾਲੇ ਦਿਨ ਸੰਪੂਰਨ ਹੋਇਆ । ਭੁਲ ਚੁਕ ਬਖਸ ਲੇਣੀ । ਸਾਧ ਸੰਮਤ ਜੀ, ਵਾਧਾ ਘਾਟਾ ਸੋਧ ਪੜਣਾ ।

(ਪਤ੍ਰਾ ੫੫੪)

ਇਸ ਪ੍ਰਤੀ ਵਿਚ ਹੋਰ ਪ੍ਰਤੀਆਂ ਨਾਲੋਂ ਮੁੱਢਲਾ ਦੋਹਰਾ ਵੱਧ ਹੈ, ਜੋ ਇਕ ਵਿਸ਼ੇਸ਼ਤਾ ਵਾਲੀ ਗੱਲ ਹੈ । ਇਹ ਦੋਹਰਾ ਹੋਰ ਕਿਸੇ ਪ੍ਰਤੀ ਵਿਚ ਨਹੀਂ ਮਿਲਦਾ ।

## ੨੩੦. ਗੁਰ ਬਿਲਾਸ ਪਾਤਸ਼ਾਹੀ ੬ ਨੰ: ੫੨੪

ਲੇਖਕ —ਕਵੀ ਸੋਹਨ ।

ਆਕਾਰ—$13\frac{1}{4}''\times 9''$, ਲਿਖਤ $11''\times 7\frac{1}{2}''$ ।

ਵੇਰਵਾ—ਪਤ੍ਰੇ ੨੮੧; ਪ੍ਰਤੀ ਸਫ਼ਾ ੧੮-੧੯ ਸਤਰਾਂ; ਕਾਗਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆਂ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਲਾਲ ਲਿਖੇ ਹੋਏ;ਕਈ ਥਾਵੀਂ ਪਤ੍ਰਿਆਂ ਉਤੇ ਉਰਦੂ ਦੀ ਚਪਟੀ ਰੰਗੀਨ ਮੋਹਰ ਲੱਗੀ ਹੋਈ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੭੭੫ ਬਿ., ਨਕਲ: ਸੰਮਤ ੧੯੪੨ ਬਿ: । ਸਥਾਨ-ਛਾਉਣੀ ਡੇਰਾ ਇਸਮਾਈਲ ਖ਼ਾਨ (ਪਾਕਿਸਤਾਨ)। ਲਿਖਾਰੀ-ਨਾ ਮਾਲੂਮ ।

ਆਰੰਭ—ੴ ਸਤਿਗੁਰ ਪ੍ਰਸਾਦਿ । ਸ੍ਰੀ ਭਗਉਤੀ ਜੀ ਸਹਾਇ । ਅਥ ਗੁਰ ਬਿਲਾਸ

ਗ੍ਰੰਥ ਲਿਖਯਤੇ । ਛਪੈ ਛੰਦ । ਪ੍ਰਥਨ ਬੰਦੋ ਪਾਰ ਬ੍ਰਹਮ ਗੁਰ ਨਾਨਕ ਮੁਖ ਸਾਗਰ......(ਪਤ੍ਰਾ ੧)

ਅਤ—ਬਾਰ ਬਾਰ ਮੋਰੀ ਬਿਨੈ, ਸੰਤ ਸਦਾ ਬਰਦਾਇ ।
ਕਿੰਕਰ ਅਪਨਾ ਜਾਨ ਕੈ, ਕੀਜੈ ਅੰਤ ਸਹਾਇ ॥੬੯੬॥
ਇਤਿ ਸ੍ਰੀ ਗੁਰ ਬਿਲਾਸ ਸ੍ਰੀ ਗੁਰ ਹਰਿ ਗੁਬਿੰਦ ਜੀ ਜੋਤੀ ਜੋਤ ਸਮਾਏ ਬਰਨਨੰ ਨਾਮੁ ਇਕੀਸਵੋ ਧਯਾਇ ਸਮਾਪਤਮਸਤੁ ਸੁਭਮਸਤੁ ॥ ੨੧ ॥ ਗੁਰ ਬਿਲਾਸ ਸੰਪੂਰਨ ਹੋਇਆ, ਛਾਉਣੀ ਡੇਰਾ ਸਮੰਲ ਖਾਂ ਦੀ, ਸੰਮਤੁ ੧੯੪੨, ਸਾਮਣ ਸੋਲਾਂ ਦਿਨ ਗਏ, ਬੁਧਵਾਰ । (ਪਤ੍ਰਾ ੨੮੧)

## ੨੩੧. ਗੁਰ ਬਿਲਾਸ ਪਾਤਸ਼ਾਹੀ ੬ (ਅਧੂਰਾ) ਨੰ: ੧੮੧੧

ਲੇਖਕ—ਕਵੀ ਸੋਹਨ ।

ਆਕਾਰ—$13\frac{1}{4}''$,×$9\frac{1}{4}''$.× ਲਿਖਤ $9''\times7''$ ।

ਵੇਰਵਾ—ਪਤ੍ਰੇ ੩੮੩; ਪ੍ਰਤੀ ਸਫ਼ਾ ੧੪-੧੫ ਸਤਰਾਂ; ਕਾਗਜ਼ ਦੇਸੀ; ਲਿਖਤ ਸਿਧੀ ਸਾਦੀ, ਜੋ ਕਿਤੇ ਕਿਤੇ ਅਸ਼ੁੱਧ ਵੀ ਹੈ; ਹਾਸ਼ੀਆ ਸਾਦਾ ਲਾਲ ਲਕੀਰਾਂ ਵਾਲਾ ਛੰਦਾਂ ਦੇ ਨਾਂ ਤੇ ਸਿਰਲੇਖ ਲਾਲ ਸਿਆਹੀ ਨਾਲ ਲਿਖੇ ਹੋਏ; ਖ਼ਤ ਦੋ ਤ੍ਰੈ ਕਿਸਮ ਦਾ ਵੱਖੋ ਵੱਖ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ; ਮੁੱਢਲੇ ਪਤ੍ਰੇ ਦਾ ਹਾਸ਼ੀਆਂ ਦੂਹਰਾ, ਜੋ ਸਾਧਾਰਣ ਤੌਰ ਤੇ ਰੰਗੀਨ ਹੈ ।

ਸਮਾਂ--ਪੁਸਤਕ ਸੱਤਰ-ਬਹੱਤਰ ਵਰ੍ਹੇ ਪੁਰਾਣੀ ਜਾਪਦੀ ਹੈ । ਲਿਖਾਰੀ-ਨਾ ਮਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸਤਿਨਾਮੁ ਕਰਿਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤ ਅਜੂਨੀ ਸੈਭੰ ਗੁਰ ਪ੍ਰਸਾਦਿ । ਸ੍ਰੀ ਭਗਉਤੀ ਜੀ ਸਹਾਇ । ਅਥੁ ਗੁਰ ਬਿਲਾਸ ਗਰੰਥ ਲਿਖਯਤੇ ॥ ਛਪੈ ਛੰਦ ॥ ਪ੍ਰਿਥਮ ਬੰਦਨਾ ਪਾਰ ਬ੍ਰਹਿਮ ਗੁਰੂ ਨਾਨਕ ਸੁਖ ਸਾਗਰ ... ...(ਪਤ੍ਰਾ ੧)

ਅੰਤ—ਬਾਰ ਬਾਰ ਮੋਰੀ ਬਿਨੈ, ਸੰਤ ਸਦਾ ਬਰ ਦਾਇ ।
ਕਿੰਕਰ ਅਪਨਾ ਜਾਨ ਕੈ, ਕੀਜੈ ਸਦਾ ਸਹਾਇ ॥੬੬੫॥ (ਪਤ੍ਰਾ ੩੮੩)
ਇਸ ਤੋਂ ਅੱਗੇ ਇਕ ਪਤ੍ਰਾ ਗੁੰਮ ਹੋਣ ਕਰਕੇ ਪੁਸਤਕ ਅਧੂਰੀ ਹੈ ।

## ੨੩੨. ਗੁਰ ਬਿਲਾਸ ਪਾਤਸ਼ਾਹੀ ੬ (ਅਧੂਰਾ) ਨੰ ੧੮੧੦

ਲੇਖਕ—ਕਵੀ ਸੋਹਨ ।

ਆਕਾਰ — $11\frac{1}{2}''\times 6\frac{3}{4}''$, ਲਿਖਤ $9\frac{1}{2}''\times 5''$ ।

ਵੇਰਵਾ—ਪਤ੍ਰੇ ੪੮੬; ਪ੍ਰਤੀ ਸਫ਼ਾ ੧੨ ਸਤਰਾਂ; ਕਾਗਜ਼ ਸਿਆਲ ਕੋਟੀ; ਲਿਖਤ ਸਿੱਧੀ ਸਾਦੀ, ਪਰ ਸਾਫ਼ ਤੇ ਕਿਤੇ ਕਿਤੇ ਕੁਝ ਅਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਛੰਦਾਂ ਦੇ ਨਾਮ ਕੁਝ ਵਿਸ਼੍ਰਾਮ-ਚਿੰਨ੍ਹ ਤੇ ਸਿਰਲੇਖ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਵੈਸੇ ਸਾਧਾਰਣ ਹਾਲਤ ਵਿਚ ਹੈ ।

ਸਮਾਂ--੮੦ ਕੁ ਸਾਲ ਪੁਰਾਣੀ ਲਿਖਤ ਹੈ । ਲਿਖਾਰੀ—ਨਾਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ । ਅਥ ਗੁਰ ਬਿਲਾਸ ਲਿਖਜਤੇ । ਗੁਰ ਹਰਿ ਗੁਬਿੰਦ ਸਹਾਇ ।...... ਛਪੈ ਛੰਦ । ਪ੍ਰਿਥਮ ਬੰਦੋ ਪਾਰ ਬ੍ਰਹਮ... ।

(ਪਤ੍ਰਾ ੧)

ਅੰਤ—ਮਨੀ ਸਿੰਘ ਸੁਾਮੀ ਕਾ ਦਾਸ । ਧਰਮ ਸਿੰਘ ਜੀ ਬੁਧ ਪ੍ਰਗਾਸ ।
ਤਾ ਕੋ ਭਜੋ ਦਾਸ ਹੋ ਜਾਇ।ਤਿਨ ਮਮ ਕੀਨੀ ਅਧਿਕ ਸਹਾਇ।।੬੮੧।।(ਪਤ੍ਰਾ੧)
ਇਸ ਤੋਂ ਅੱਗੇ ੪੮੭ ਵਾਂ ਪਤ੍ਰਾ ਫਟਿਆ ਹੋਣ ਕਰਕੇ ਬਾਕੀ ਅਗਲਾ ਪਾਠ ਨਹੀਂ ਮਿਲਦਾ,ਜਿਸ ਕਰਕੇ ਪੁਸਤਕ ਅਧੂਰੀ ਹੈ ।

## ੨੩੩. ਸ੍ਰੀ ਗੁਰੁ ਹਰਿ ਗੋਬਿੰਦ-ਕੌਲਾਂ ਕਥਾ (ਨੰ: ੫੩੪੫-੫੮)

(ਜੰਗ ਭੰਗਾਣੀ ਆਦਿ ਸਮੇਤ)

ਲੇਖਕ—ਕਵੀ ਧਿਆਨ ਸਿੰਘ, ਭੂੰਦੜ ਵਾਲਾ ।

ਆਕਾਰ—$11''\times 8\frac{3}{4}''$, ਲਿਖਤ $8\frac{1}{2}''\times 6\frac{3}{4}''$, । (ਬਾਕੀ ਅੱਗੇ ਦੇਖੋ, ਅੰਕ 'ਘ')

ਵੇਰਵਾ—ਪਤ੍ਰੇ ਸ੍ਰੀ ਗੁਰੂ ਹਰਿ ਗੋਬਿੰਦ-ਕੌਲਾਂ ਕਥਾ ੨੦, ਜੰਗ ਭੰਗਾਣੀ ੩੧, ਜੰਗ ਨਦੌਣ ੧੯, ਜੰਗ ਚਮਕੌਰ ੧੯, ਜੰਗ ਮੁਕਤਸਰ ੧੯, ਜੰਗ ਆਨੰਦ ਪੁਰ ਪਹਿਲਾ ੫੦,ਜੰਗ ਆਨੰਦਪੁਰ ਛੱਡਣ ਦਾ ੩੬, ਨੌਰੰਗਿ ਜ਼ੁਲਮ ੩੬, ਅੰਮ੍ਰਿਤ ਧੁਨਿ ੨੪, ਗੁਰੂ ਦਸ਼ਮੇਸ਼ ਬਾਲ—ਚਰਿਤ ੧੬, ਪ੍ਰਸੰਗ ਨੂਪ ਕੌਰ ੧੩, ਗੁਰੂ ਤੇਗ ਬਹਾਦੁਰ ੩੬-੪੭, ਜੰਗ ਨਾਮਾ ਗੁਰੂ ਹਰਿ ਗੋਬਿੰਦ ਜੀ ੩੩, ਭੂੰਦੜ ਗੁਰੂ ਸਰ ਤਵਾਰੀਖ ੧੪—੮੩, ਕੁੱਲ ਜੋੜ-੩੬੧ ਪਤ੍ਰੇ; ਪ੍ਰਤੀ ਸਫ਼ਾ ੧੭ ਸਤਰਾਂ; ਕਾਗਜ਼ ਪਤਲਾ ਖ਼ਾਕੀ; ਸਿਆਹੀ ਫਿੱਕੀ ਕਾਲੀ; ਹਾਸ਼ੀਆ ਸਾਦਾ, ਕਿਤੇ ਲਾਲ ਤੇ ਕਿਤੇ ਕਾਲੀਆਂ ਲਕੀਰਾਂ ਵਾਲਾ; ਲਿਖਤ ਸਾਫ਼ ਪਰ, ਅਸ਼ੁੱਧ;ਕਈ ਥਾਵੀਂ ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਸਾਧਾਰਣ ਤੇ ਸ਼ਿਕਸਤਾ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੭੩ ਬਿ. ਤੋਂ ੧੯੮੨ ਬਿ. ਤਕ । ਲਿਖਾਰੀ-ਲਖਕ ਖ਼ੁਦ ।

ਸਥਾਨ -ਪਿੰਡ ਭੂੰਦੜ, ਤਹਿਸੀਲ ਤੇ ਜ਼ਿਲਾ ਲੁਦਿਹਾਨਾ ।

ਆਰੰਭ—੧ ਓ ਸਤਿਨਾਮਿ ਕਰਿਤਾ ਪੁਰਖਿ ਗੁਰਪ੍ਰਸਾਦਿ ॥੧॥ਦੋਹਿਰਾ।
ਸਿੰਮਰਿ ਸਿੰਮਰਿ ਅਕਾਲਿ ਮਨਿ ਗੁਹਿ ਨਾਨਕਿ ਦੇਵੀਸਿ ।
ਬਿਗਨਿ ਹਰਿਨਿ ਮੰਗਿਲਿ ਕਰਿਨਿ,ਜਲਿ ਥਲਿ ਰਮੇ ਧਰੀਸਿ ॥੧॥ (ਪਤ੍ਰਾ ੧)

ਅੰਤ—ਦੋਹਿਰਾ ॥ ਹਰਿ ਗੋਬਿੰਦ ਕੋਲਾਂ ਕਥਾ ਜੋ ਨਰਿ ਸੁਨੈਂ ਸੁਨਾਇ ।
ਮੁਕਿਤਿ ਭੁਗਿਤਿ ਵਰਿ ਦੇਤਿ ਹੈ, ਅੰਤਿ ਪ੍ਰਮਿ ਗਤਿ ਪਾਇ ॥੩੦੨॥
ਛੰਦ । ਸੰਪੂਰਿਨੰ ਸੁਧਿ ਸੋਧੋ ਗੁਰ ਜੀ । ਵਾਹਿਗੁਰੂ ਵਾਹਿਗੁਰੂ...
(ਪੈਂਸਿਲ ਨਾਲ)ਸੰਨ ੧੯੭੩ ਵਿਚ ਕੋਲਾਂ ਗ੍ਰੰਥਿ ਰਚਾ ਕ੍ਰਿਤ ਧਿਆਨਿ ਸਿੰਘ
ਦੋਹਿਰਾ[1]॥ ਸੈਰਿ ਸੇਵਕੰ ਗੰਗਿ ਸਿੰਘ ਜਿਉਣ ਸਿੰਘ ਬ੍ਰਮਾਨਿ ।
ਭੂੰਦੜਿ ਗ੍ਰਾਮਿ ਅਨੂੰਪਿ ਬਸਿ, ਜਿਲਾ ਤਸੀਲਿ ਲੁਦਾਨਿ[2]॥ (ਪਤ੍ਰਾ ੨੦)

(ੲ) ਜੰਗ ਭੰਗਾਣੀ

ਆਰੰਭ—੧ਓ ਸਤਨਾਮ ਵਾਹਿਗੁਰੂ ਗੁਰ ਪ੍ਰਸਾਦਿ ॥ ਦੋਹਿਰਾ ॥
ਹੇਗੁਰਿ ਨਾਨਕ ਜਗਤਿ ਗੁਰਿ... (ਪਤ੍ਰਾ ੧)

ਅੰਤ–ਧਿਆਨਿ ਹਰੀ ਗੁਰਿ ਸਿਮਰਿ ਦਸਿਮੇਸਿ ਨਾਮੰ;
ਫਤੇ ਖਾਲਿਸੇ ਚਿਤਿ ਪ੍ਰਚਾਇ ਲੀਆ ॥
ਅਗਿਲੇ ਪਿਛਲੇ ਛੰਦ ਅੰਗ ੧੮੪,
ਇਤਿ ਸਿਰੀ ਭੰਗਾਣੀ ਜੰਗਿ ਸਾਪੂਰਨੰ ।...
ਦੋਹਿਰਾ ॥ ਸੇਰਿ ਸੇਵਕੰ ਗੰਗਿ ਸਿੰਘ, ਜਿੰਉਣਿ ਸਿੰਘ ਬ੍ਰਮਾਨਿ ।
ਭੂੰਦੜਿ ਗ੍ਰਾਮਿ ਅਨੂੰਪ ਬਸਿ, ਜ਼ਿਲਾ ਤਸੀਲਿ ਲੁਦਾਨਿ ॥
((ਪਤ੍ਰਾ ੩੧)

(ੲ) ਨਦੋਣਿ ਜੰਗ ਦਸਮੇਸ ਗੁਰੂ ਦਾ

ਆਰੰਭ–ਨਾਦੌਣਿ ਜੰਗਿ । ੧ਓ ਸਤਿਨਾਮਿ ਗੁਰਪ੍ਰਸਾਦਿ ॥ ਦੋਹਿਰਾ ॥
ਵਾਹਿਗੁਰੂ ਸਤਿਨਾਮਿ ਹਰਿ, ਨਾਨਕ ਗੁਰ ਦਸਿਮੇਸਿ ।......
(ਪਤ੍ਰਾ ੧)

---

੧ ਇਹ ਦੋਹਰਾ ਇਸ ਲੇਖਕ ਦੀ ਲਗਭਗ ਹਰੇਕ ਰਚਨਾ ਦੇ ਪਿੱਛੇ ਲਿਖਿਆ ਹੋਇਆ ਹੈ । ੨ ਲੁਦਿਹਾਨਾ ।

ਅੰਤ— ਗੁਰੂ ਕੱਰੇ ਬਾਲਾਸਿ ਜੋ ਗੁਰੂ ਜਾਣੇ,ਧਿਆਨਿ ਸਿੰਘ ਸੋ ਫੱਤੇ ਬੋਲਾਇ ਲੀਆ।। ੪੨ ॥ ਇਤਿ ਸ੍ਰੀ ਨਾਦੌਣਿ ਜੰਗਿ ਬ੍ਰਨਿਤੇ ਗੁਰੂ ਦਸਿਮੇਸਿ ਸਾਪੂਰਨੰ । ਸ੍ਰੀ ਵਾਹਿਗੁਰੂ ਫਤੇ ਹੈ । ...... (ਪਤ੍ਰਾ ੧੯)

(ਸ) ਜੰਗ ਚਮਕੌਰ

ਆਰੰਭ—੧ੳ ਸਤਿਨਾਮਿ ਗੁਰ ਪ੍ਰਸਾਦਿ ॥ ਦੋਹਿਰਾ ॥ ਸੋ ਗੁਰ ਨਾਨਕਿ ਦਸਮਿ ਗੁਰਿ (ਪਤ੍ਰਾ ੧)

ਅੰਤ--ਗੁਰੂ ਜੰਗਿ ਚਮਕੌਰਿ ਕ੍ਰ ਮਾਛੀ ਬਾੜੇ ਆਇ ।
ਅੱਗੇ ਜੰਗਿ ਕ੍ਰ ਮੁਕਤਿਸਰਿ,ਸੈਰਿ ਅਕਾਲਿ ਮਨਾਇ ॥ ੫੧ ॥
ਇਤਿ ਸ੍ਰੀ ਜੰਗਿ ਚਮਿਕੌਰਿ ਸਪੂਰਨੰ । ਭੁਲਿ ਚੁਕਿ ਮਾਫਿ ਕਰੋ । ਸਤਿਨਾਮਿ ੧੦੦੦੦੦ । ਵਾਹਿਗੁਰੂ ੧੦੦੦੦੦ । ...... (ਪਤ੍ਰਾਂ ੨੯)

(ਹ) ਜੰਗ ਮੁਕਤਸਰ

ਆਰੰਭ—੧ੳ ਸਤਿਨਾਮਿ ਗੁਰ ਪ੍ਰਸਾਦਿ ॥ ਦੋਹਿਰਾ ॥ ਸਿਮਰਿ ਸਿਮਰਿ ਦਸਿਮੇਸਿ ਗੁਰ ......... (ਪਤ੍ਰਾ ੧)

ਅੰਤ—ਭੁਲਿ ਚੁਕਿ ਮਾਫਿ ਕ੍ਰ ਲੈਣੀ ਸੋ ਸੈਰਿ ਬੀਰੇ ਗੁਰੂ ਖੇਡਿਦੇ ਅੰਤਿ ਨਾ ਆਮਿਦੇ ਨਿ ।...... ਧੰਨ ਗੁਰੂ ਨਾਨਕ ਗੋਬਿੰਦ ਸਿੰਘ । ਧੰਨਿ ਅੱਜਿ ਦਿਹਾੜਾ ਸੰਨਿ ੧੯੮੨ ਪੌਲਾ ਦਿਣਿ ਗ੍ਰੰਥਿ ਪੂਰਾ ਹੋਆ ।......
(ਪਤ੍ਰਾ ੧੯)

(ਕ) ਆਨੰਦਪੁਰ ਦਾ ਪਹਿਲਾ ਜੰਗ

ਆਰੰਭ—੧ੳ ਸਤਿਨਾਮਿ ਗੁਰ ਪ੍ਰਸਾਦਿ ॥ ਦੋਹਿਰਾ ॥ ਹੇ ਸਤਿਨਾਮ ਅਕਾਲ ਗੁਰ......
(ਪਤ੍ਰਾ ੧)

ਅੰਤ—ਸਤਿਰਾ ਸੈ ਸਠਿ ਬੀਤਿਗਾ, ਅਗੈ ਸੁ ਕਾਟਾ ਆਇ ।
ਗੁਰ ਪਰਖੂਗਾ ਖਾਲਿਸਾ, ਭੁਖਿ ਜੰਗਿ ਸਕਤਾਇ ।...... (ਪਤ੍ਰਾ ੫੦)

(ਖ) ਜੰਗ ਆਨੰਦਪੁਰ ਛੱਡਣ ਦਾ

ਆਰੰਭ — ੧ੳ ਸਤਿਨਾਮਿ ਗੁਰ ਪ੍ਰਸਾਦਿ ॥ ਦੋਹਿਰਾ ॥

ਸਤਿਗੁਰਿ ਨਾਨਕਿ ਦਸਮਿ ਗੁਰਿ...... (ਪਤ੍ਰਾ ੧)

ਅੰਤ—ਗੁਰੂ ਸਾਹਿਬਿ ਚਮਿਕੌਰਿ ਮੈ, ਤੁਰਕਾਂ ਖਵਰ ਨ ਕਾਇ।
ਛੋਰਿ ਗੁੱਜਾ ਨਹਿ ਝੱਲਿ ਰਹੇ, ਕਰੂ ਜੰਗਿ ਕਵਿ ਗਾਇ॥ ੯੨॥
ਇਤਿ ਸਿਰੀ ਅਨੰਦ ਪੁਰ ਛੱਡਣਿ ਜੰਗ ਸਾਪੂਰਨੰ।...... (ਪਤ੍ਰਾ ੩੬)

(ਗ) ਨੌਰੰਗਿ ਜ਼ੁਲਮ

ਆਰੰਭ—੧ੳ ਸਤਿਨਾਮੁ ਗੁਰਪ੍ਰਸਾਦਿ॥ ਦੋਹਿਰਾ॥
ਸਤਿ ਸਿਰੀ ਅਕਾਲ ਗੁਰਿ, ਨਾਨਕ ਵਾਹਿਗੁਰੂ।
ਸੌਰਿ ਨਮੋ ਲਖਿਵਾਰਿ ਹੈ, ਵਾਣੀ ਕਰੋ ਸ਼ੁਰੂ॥੧॥ (ਪਤ੍ਰਾ ੧)

ਅੰਤ—ਅਠਿਮੇ ਗੁਰੂ ਦੀ ਵਾਤਿ ਕਹੀ ਸੋ ਧਿਆਨਿ ਹਰਿ। ਨੌ ਮੇ ਗੁਰੂ ਵਾਰਿਤ
ਸੁਨਾਊਂ ਸੁਨੋ ਭਾਇ ਜੀ॥੭੩॥ ਕ੍ਰਿਤ ਧਿਆਨ ਸਿੰਘ ਸੌਰਿ।

(ਘ) ਅਮ੍ਰਿਤ ਧੁਨਿ

ਆਕਾਰ—$8\frac{1}{2}'' \times 6\frac{3}{4}''$, ਲਿਖਤ $7'' \times 5\frac{1}{2}''$।

ਆਰੰਭ—੧ੳ ਸਤਿਨਾਮਿ ਗੁਰਪ੍ਰਸਾਦਿ॥ ਦੋਹਿਰਾ॥ ਆਦਿ ਗੁਰੂ ਦਸਮੇਸਿ ਕੋ...
(ਪਤ੍ਰਾ ੧)

ਅੰਤ—ਦੋਹਿਰਾ॥ ਪੱਚੀ ਨਿਗਿਰੇ ਸੁਧਰਿਗੇ, ਅੰਮਰਤਿ ਧੁਨਿ ਸੁਨਿ ਕਾਨਿ।
ਅੰਮੀ ਪੀਆ ਗੁਰਿਮੁਖਿ ਵਨੇ, ਸੰਗਤਿ ਵਿਢਿ ਵੰਮਾਨਿ॥੭੫॥
ਇਤਿ ਸ੍ਰੀ ਦੂਜਾ ਦੰਮਾਨਿ ਅੰਮਰਤਿ ਧੁਨਿ ਸਪੂਰਨਿ ਵਸਰਾਮ ਦੂਜਾ। ਅਗਲੇ
ਪਿਛਲੇ ਅੰਗ ੨੨੦। ਵਾਹਿਗੁਰੂ ਵਾਹਿਗੁਰੂ... (ਪਤ੍ਰਾ ੨੪)

(ਙ) ਸ਼੍ਰੀ ਦਸਮੇਸ਼ ਬਾਲ-ਚਰਿਤ

ਆਰੰਭ—੧ੳ ਸਤਿਗੁਰ ਪ੍ਰਸਾਦਿ॥ਦੋਹਿਰਾ॥ ਸਤਿਗੁਰ ਪਰਖਿਆ ਕਾਲ ਕੋ......
(ਪਤ੍ਰਾ ੧)

ਅੰਤ—ਬਾਲਿ ਚਰਿਤਿ ਦਸਿਮੇਸ਼ਿ ਗੁਰਿ, ਤੁਛਿ ਭੁ ਦਏ ਸੁਨਾਇ।
ਕਰਨਿ ਭੰਗਾਣੀ ਜੰਗਿ ਜ਼ਿੰਮੇ, ਅਗੇ ਕਥਾ ਸੋ ਆਇ॥੨੩੩॥
ਇਤਿ ਸ੍ਰੀ ਬਾਲਿ ਕਥਾ ਸਾਪੂਰਨੰ। ਰਚੀ ਸੌਰਿ ਨੇ ਸੰਨਿ ਬਿਕ੍ਰਮੀ ਉਨੀ ਸੋ

ਕਿਆਸੀ ਦੀਵਾਲੀ ਨੂੰ ।...... (ਪਤ੍ਰਾ ੧੬)

(ਚ) ਪ੍ਰਸੰਗ ਨੂਪ ਕੌਰ ਦਾ

ਆਰੰਭ—੧ਓ ਸਤਿਨਾਮਿ ਕਰਿਤਾ ਪੁਰਖ ਗੁਰੁਪ੍ਰਸਾਦਿ ॥ਦੋਹਿਰਾ॥
ਸਤਿਗੁਰਿ ਦਸਿਮੇ ਗੁਰਿ ਨਮੋ ਜਿੰਨਿ ਹਿੰਦਿ ਧ੍ਰਮਿ ਉਵਾਰਿ।..... (ਪਤ੍ਰਾ ੧)

ਅੰਤ—ਕ੍ਰਲਿ ਸੈਰਿ ਵੰਦਿਨਾ ਹੁਮਾਰੀ ਭੁਲਿ ਮਾਫਿ ਕਰੋ, ਧਿਆਨਿ ਸਿੰਘ ਸੇਰਿ ਫਤੇ ਸਭਿ ਕੋ ਵਲਾਮਿਦੇ ॥੨੮੩॥ ਸੇਵਾ ਕਰਿ ਸਾਧਿ ਦੀ। ਭਜਨਿ ਕਰਿ ਰਾਮਿ ਦਾ। ਛੋਡਿ ਹੰਕਾਰਿ ਨੂੰ। ਮਾਰਿ ਮਨਿ ਆਪਿ ਦਾ। ਵਾਹਿਗੁਰੂ ਵਾਹਿਗੁਰੂ......

(ਛ) ਗੁਰੂ ਤੇਗ ਬਹਾਦੁਰ

ਆਰੰਭ—੧ਓ ਸਤਿਨਾਮਿ ਗੁਰ ਪਸਾਦਿ ॥ ਦੋਹਿਰਾ॥
ਸਤਿਗੁਰਿ ਤੇਗਿ ਵਹਾਦਰੰ ਨਮੋ ਕਰੂੰ ਲਖਿ ਪੈਰਿ।
ਬਿਗਨਿ ਹਰੋ ਮੰਗਲਿ ਕਰੋ, ਵਰਿ ਦੀਜੇ ਬੁਧਿ ਸੈਰਿ ॥੧॥ (ਪਤ੍ਰਾ ੩੬)

ਅੰਤ—ਦੋਹਿਰਾ ॥ ਸੈਰਿ ਨਮੋ ਗੁਰਿ ਦਸਮਿ ਕੋ, ਜੋ ਈਸਨ ਕੇ ਈਸਿ।
ਪੜਤਿ ਸੁਨਤਿ ਸਭਿ ਕੋ ਨਮੋ ਵਖਿਸੋ ਭੂਲਿ ਕਵੀਸਿ ॥੫੪॥ ਦੋਹਿਰਾ ॥
ਗੁਰੂ ਨਾਮਿ ਸਾਰਿ ਹੈ ! ਝੂਠਾ ਸਨਿਸਾਰਿ ਹੈ। ਮੇਰਿ ਤੇਰੀ ਕੂਰਿ ਹੈ। ਅਕਾਲਿ ਸਤਿਸੂਰਿ ਹੈ ॥੫੫॥ ਸਾਰੇ ਅੰਗ ੧੫੫॥ ਗੁਰੂ ੯॥ ਇਤਿ ਸਿਰੀ ਵਸਰਾਮਿ।...

(ਜ) ਜੰਗ ਨਾਮਾ ਸ੍ਰੀ ਗੁਰੂ ਹਰਿ ਗੋਬਿੰਦ ਜੀ।

ਆਰੰਭ--੧ਓ ਸਤਿਗੁਰਿ ਪ੍ਰਸਾਦਿ। ਧ੍ਰਮਿ ਜੰਗਿ ਹਰ ਗੁਬਿੰਦ ਛੀਮ ਗੁਰੂ ॥ ਦੋਹਿਰਾ ।:
ਸਤਿ ਅਕਾਲਿ ਉਪਾਧਿ ਵਿਨਿ ਸਵਿ ਦੇਵਨਿ ਕੇ ਈਸਿ।...
(ਪਤ੍ਰਾ ੧)

ਅੰਤ—ਦੋਹਿਰਾ ॥ ਇਤਿ ਸਿਰੀ ਸਾਪੂਰਿਨੰ, ਧ੍ਰਮਿ ਜੰਗਿ ਵਾਲਾਸਿ।
ਪੜੇ ਸੁਣੇ ਕੁਲਿ ਮੋਖਿ ਹੋ, ਗੁਰੂ ਪੁਜਾਵੇ ਆਸਿ ॥੧੨॥
ਸਤਿ ਰਾਮਿ ਨਾਮਿ ਹੈ। ਹੋਰਿ ਝੂਠਿ ਕਾਮਿ ਹੈ। ਸੁਰਗਿ ਸਾਧਿ ਸੰਗਿ ਹੈ।
ਨਰਕਿ ਦੁਨੀ ਕੰਮਿ ਹੈ ॥੧੩॥ ਵਾਹਿਗੁਰੂ। ਵਾਹਿਗੁਰੂ।...... (ਪਤ੍ਰਾ ੩੩)
ਛੰਦ ਅੰਗਿ ਸਭਿ ੪੯੮।

(ਝ) ਛੀਵੇਂ ਗੁਰੂ ਸਰ ਭੂੰਦੜ ਤਵਾਰੀਖ

ਆਰੰਭ—ਛੀਮੇ ਗੁਰੂ ਥਾਨ ਕਾ। ੧ ੴ ਸਤਿਨਾਮਿ ਗੁਰਪ੍ਰਸਾਦਿ॥ ਚੌਪਈ॥
ਹੇ ਗੁਰਿ ਨਾਨਕਿ! ਤੂ ਨਿਰੰਕਾਰੀ। ਸੰਰਿ ਨਮੋ ਬੁਧਿ ਵਖਿਸੋ ਸਾਰੀ।......
(ਪਤ੍ਰਾ ੧੪)

ਅੰਤ—ਫਤੇ ਕਹੀ ਸਵਿ ਖਾਲਿਸੇ, ਨਮੋ ਕਰੀ ਗੁਰਿ ਪੈਰਿ।
ਗੁਰੂ ਆਸਿਰਾ ਸੈਰਿ ਕੋ, ਜੇ ਰਬਿ ਰਾਖੇ ਖੈਰਿ॥੧੦੩॥
ਸਤਿ ਸਿਰੀ ਅਕਾਲਿ ਹੈ। ਦੁਨੀ ਕਾਲਿ ਮਾਲਿ ਹੈ। ਵਾਹਿਗੁਰੂ ਰੰਗਿ ਹੈ।
ਜਗਿ ਕੂੜਿ ਸੰਗਿ ਹੈ। ਜਕਾਰਾ ਗਜਿਕੇ ਵੋਲਿਣਾ ਸਤਿ ਸਿਰੀ ਅਕਾਲਿ।
ਇਤਿ ਸ੍ਰੀ ਛੀਮੇ ਗੁਰੂ ਗੁਰਸਰ ਪ੍ਰਸੰਗਿ ਸਪੂਰਿਨੰ। ਵਾਹਿਗੁਰੂ।
ਦੋਹਿਰਾ॥ ਸੈਰਿ ਸੇਵਕੰ ਗੰਗਿ ਸਿੰਘ, ਜਿਉਣ ਸਿੰਘ ਬ੍ਰਮਾਨਿ।
ਭੂੰਦੜਿ ਗਾਮਿ ਅਨੂੰਪਿ ਬਸਿ, ਜਿਲਾ ਤਸੀਲਿ ਲੁਦਾਨਿ॥
(ਪਤ੍ਰਾ ੮੩)

੨੩੪. ਸ੍ਰੀ ਸਾਹਿਬ ਹਰਿਕ੍ਰਿਸ਼ਨ ਜੀ ਦਾ ਚਰਿਤ੍ਰ ਨੰ: ੫੨੫
(ਤੇ ਗੁਰੂ ਤੇਗਬਹਾਦੁਰ ਜੀ ਦੀ ਸ਼ਹੀਦੀ ਆਦਿ ਸਮੇਤ)

ਲੇਖਕ—ਕਵਿ ਗੁਲਾਬ ਸਿੰਘ।

ਆਕਾਰ—$5\frac{1}{2}'' \times 4''$। ਲਿਖਤ $4'' \times 3''$।

ਵੇਰਵਾ—ਪਤ੍ਰੇ ੩੭; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ ਪਰ ਸਿੱਧੀ ਸਾਦੀ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ; ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੯੧ ਬਿ.। ਲਿਖਾਰੀ—ਨਾਮਾਲੂਮ।

ਆਰੰਭ—੧ੴ ਸਤਿਗੁਰ ਪ੍ਰਸਾਦਿ। ਸ੍ਰੀ ਸਾਹਿਬਿ ਹਰ ਕ੍ਰਿਸਨ ਜੀ ਕਾ ਚਰਿਤ੍ਰ ਬਪੁ ਤਿਆਗ ਤੇਗ ਬਹਾਦੁਰ ਜੀ ਕਾ ਆਗੇ ਲਿਖਿਆ॥ ਦੋਹਰਾ॥
ਦੇਵੀ ਮਾਤਾ ਸਾਰਦਾ, ਸਿਮਰਤ ਹੋ ਕਰ ਜੋਰ।

ਧਿਖਨਾ ਕਰੋ ਪ੍ਰਕਾਸ ਮਮ, ਕੁਮਤਿ ਜਾਲ ਕਟਿ ਕੋਰ ॥ ੧ ॥

(ਪਤ੍ਰਾ ੧)

ਅੰਤ—ਸੀਪੀ ਸਮ ਮਮ ਵਾਕ ਹੈ, ਮਹਿਮਾ ਮੋਤੀ ਜਾਨ ।
ਯਾ ਮੈਂ ਸ਼ੰਕਾ ਕਛੁ ਨਹੀਂ, ਕਵਿ ਜਨ ਕੀਨ ਵਖਾਨ ॥੨੧੩॥
ਸੰਮਤ ਠਾਰਾ ਸੈ ਗਏ, ਨੱਬੇ ਏਕ ਪ੍ਰਮਾਨ ।
ਗੁਲਾਬ ਸਿੰਘ ਕਵਿ ਦਾਸ ਗੁਰੁ ਉਸਤਤਿ ਕਰੀ ਸੁਜਾਨ ॥੨੧੪॥
ਸਭ ਸੰਤਨ ਕੋ ਬੰਦਨਾ, ਕਰ ਹੋ ਮਨ ਚਿਤੁ ਲਾਇ ।
ਖਿਮਾ ਕਰੋ ਸਿਸੁ ਜਾਨ ਕੈ, ਹੂਜੋ ਸਦਾ ਸਹਾਇ ॥੨੧੫॥
ਹਰ ਗੁਰੁ ਮੈਨੂੰ ਦੀਜਿਯੇ, ਦਯਾ ਛਿਮਾ ਸੰਤੋਖੁ ।
ਵੈਰ ਭਾਉ ਕਛੁ ਨਾ ਰਹੈ, ਮਨ ਬੁਧ ਉਠੈ ਨ ਦੋਖੁ ॥੧੧੪॥
ਕਜਾ ਮੁਖ ਲੈ ਬਿਨਤੀ ਕਰੋ, ਲਜ ਆਵਤਿ ਹੈ ਮੋਹਿ ।
ਤੈਂ ਦੇਖਤ ਔਗਨ ਕੀਏ, ਕੈਸੇ ਭਾਊ ਤੋਹਿ ॥੨੧੭॥
ਤਵ ਲਗ ਮੇਰੋ ਆਸਰੋ, ਤਵਲਗ ਮੇਰੀ ਦੌਰ ।
ਜੈਸੇ ਕਾਗ ਜਹਾਜ ਕੋ ਸੂਝਤਿ ਅਵਰ ਨ ਠੌਰ ॥੨੧੮॥
ਇਤਿ ਸ੍ਰੀ ਗੁਰੂ ਹਰ ਕ੍ਰਿਸਨ ਗੁਰੂ ਤੇਗ ਬਹਾਦਰ ਜੀ ਕਾ ਬਪੁ ਤਿਯਾਗ
ਚਰਿਤ੍ਰਉ ਸਤ੍ਰ ਸਪੂਰਨੰ । (ਪਤ੍ਰੇ ੩੨-੩੩)

## (ਅ)ਉਸਤਤਿ ਸ੍ਰੀ ਸਾਹਿਬ ਜਾਦੇ ਉੱਤਮ ਸਿੰਘ ਜੀ ਕੀ

(ਕਵੀ ਗੁਲਾਬ ਸਿੰਘ)

ਆਰੰਭ—ਕਬਿਤੁ । ਓਅੰਕਾਰ ਰੂਪ ਜਾ ਕੇ ਚਿਤ੍ਰੈ ਮੈਂ ਬਿਰਾਜਮਾਨ......

(ਪਤ੍ਰਾ ੩੩)

ਅੰਤ—ਚੌਪਈ । ਦਾਦਾ ਤੁਮਰੇ ਬਖਸ ਜੁ ਕੀਨੀ । ਪਿਤਾ ਤੁਮਾਰੇ ਨੈ ਲਿਖ ਦੀਨੀ ।
ਤਾ ਮੈਂ ਬਿਘਨ ਪਰਜੋ ਕਛੁ ਨਾਹੀ । ਸੋਧ ਲੇਹੁ ਨੀਕੇ ਚਿਤੁ ਲਾਈ ॥੧੪॥
ਇਤਿ ਸ੍ਰੀ ਸਾਬਿ ਉਤਮ ਸਿੰਘ ਜੀ ਕਾ ਬਪੁ-ਤਿਯਾਗ ਚਰਿਤ੍ਰ ਸਮਾਪਤੰ ॥

(ਪਤ੍ਰਾ ੩੭)

## ੨੩੫. ਸਿੱਖਾਂ ਦੀ ਭਗਤਮਾਲ ਨੰ: ੬੨੪੦

ਲੇਖਕ—ਭਾਈ ਮਨੀ ਸਿੰਘ, ਸ਼ਹੀਦ ।

ਆਕਾਰ—$10\frac{1}{2}$",×$6\frac{1}{4}$", ਲਿਖਤ $7\frac{1}{2}$"×$5\frac{1}{4}$"।

ਵੇਰਵਾ—ਪਤ੍ਰੇ ਸਿੱਖਾਂ ਦੀ ਭਗਤ ਮਾਲ ੧੧੫, ਸ੍ਰੀ ਅੰਮ੍ਰਿਤਸਰ ਮਹਾਤਮ (ਸੰਤ ਦਾਸ, ਛਿੱਬਰ) ੧੧੬-੨੮; ਪ੍ਰਤੀ ਸਫ਼ਾ ੧੪ ਸਤਰਾਂ; ਕਾਗ਼ਜ਼ ਦੇਸੀ ਖੁਰਦਰਾ, ਧੱਬੇਦਾਰ ਜੋ ਤਿੱਬਤੀ ਕਾਗ਼ਜ਼ ਦੀ ਕਿਸਮ ਦਾ ਹੈ; ਲਿਖਤ ਸਾਫ਼ ਤੇ ਸ਼ੁੱਧ ਅਤੇ ਉਕਾਈਆਂ ਹਾਸ਼ੀਏ ਉੱਤੇ ਸੋਧੀਆਂ ਹੋਈਆਂ; ਹਾਸ਼ੀਆਂ ਸਾਦਾ ਲਕੀਰਾਂ ਵਾਲਾ; ਪਤ੍ਰੇ ੧ ਤੋਂ ੬੦ ਤਕ ਸਿਉਂਕ ਦੇ ਚੱਟੇ ਹੋਏ ਹੋਣ ਕਰਕੇ, ਛੇਕਦਾਰ; ਇਸੇ ਤਰ੍ਹਾਂ ਅੰਤਲੇ ਕੁਝ ਪਤ੍ਰੇ ਵੀ ਕਿਰਮ ਖ਼ੁਰਦਾ ਤੇ ਛੇਕਦਾਰ; ਪੁਸਤਕ ਸਜਿਲਦ, ਜੋ ਹੋਰ ਹਰਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—੧੯ ਵੀਂ ਸਦੀ ਬਿ.। ਲਿਖਾਰੀ-ਨਾਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਸਾਖੀ ਭਾਈ ਗੁਰਦਾਸ ਜੀ ਕੀ ਵਾਰ ਯਾਰ੍ਹਵੀਂ ਸਿਖਾਂ ਦੀ ਭਗਤਿ ਮਾਲਾ। ਏਕ ਸਮੇ ਭਾਈ ਮਨੀ ਸਿੰਘ ਜੀ ਪੁਛਿਆ। ਅਰਦਾਸ ਕੀਤੀ ਜੁ, "ਭਾਈ ਗੁਰਦਾਸ ਜੀ ਨੇ ਜੁ ਸਿਖਾਂ ਦੇ ਪਰਥਾਇ ਵਾਰ ਕੀਤੀ ਹੈ ਤੇ ਸਭਸ ਦੇਸ ਦੇ ਸਿਖਾਂ ਦੇ ਨਾਮ ਲਿਖੇ ਹੈਨਿ। ਉਨਾਂ ਦੀਆਂ ਰਹਿਤਾਂ ਤੇ ਕਰਤੂਤਾਂ ਅਸਾ ਨੂ ਮਲੂਮ ਕਰਾਵੇ।... (ਪਤ੍ਰਾ ੧)

ਅੰਤ—ਜੋ ਸਿਖ ਆਪਣਾ ਅਭਮਾਨੁ ਕਿਰਿਆ ਦਾ ਛਡਦੇ ਹੈਨਿ, ਸੋਈ ਗੁਰਮੁਖ ਹੁੰਦੇ ਹੈਨਿ ॥੧੪੩॥ ਬੋਲਹੁ ਭਾਈ ਵਾਹਿਗੁਰੂ, ਸਾਖੀਆਂ ਪੂਰੀਆਂ ਹੋਈਆਂ, ਸਮਾਪਤੁਮਸਤ ਸੁਭਮਸਤੁ। ... ... (ਪਤ੍ਰਾ ੧੧੫)

ਇਸ ਤੋਂ ਅੱਗੇ ਪਾਤਸ਼ਾਹੀ ਪਹਿਲੀ, ਦੂਜੀ ਦੇ ਕ੍ਰਮ-ਅਨੁਸਾਰ ੧੪੩ ਸਾਖੀਆਂ ਦਾ ਤਤਕਰਾ ਆਦਿ ੮ ਸਤਰਾਂ ਵਿਚ ਦਿੱਤਾ ਹੈ ਤੇ ਪਾਠਕਾਂ ਪਾਸੋਂ ਲਿਖਾਰੀ ਨੇ ਆਪਣੀ ਭੁੱਲਾਂ ਦੀ ਮਾਫ਼ੀ ਮੰਗੀ ਹੈ।

(ਅ) ਸ੍ਰੀ ਅਮ੍ਰਿਤਸਰ ਮਹਾਤਮ (ਸੰਤ ਦਾਸ, ਛਿੱਬਰ)

ਆਰੰਭ—੧ਓ ਸ੍ਰੀ ਗਣੇਸਾਇ ਨਮਹ ॥ਦੋਹਰਾ॥

ਗੁਰ ਗਣੇਸ ਅਰੁ ਸਾਰਦਾ, ਬੰਦੋ ਹਿਤ ਚਿਤ ਲਾਇ।
ਜਾ ਕੀ ਕ੍ਰਿਪਾ ਬਲੇਸ ਤੇ ਉਤਮ ਮਤਿ ਕੋ ਪਾਇ ॥੧॥

(ਪਤ੍ਰਾ ੧੧੬)

ਅੰਤ—ਭਿੰਨ ਭਿੰਨ ਇਹ ਸਭ ਕਹਜੋ ਮਤਿ ਪੁਰਾਨ ਦੀ ਸੋਇ।

ਨਾਰਾਇਣ ਜਪਿ ਰਾਮ ਕੌ ਮੁਕਤਿ ਪਰਮਪਦ ਹੋਇ ॥੨੯।
ਇਤ ਸ੍ਰੀ ਭਵਿਖਜਤ ਪੁਰਾਣੇ ਉਮਾ ਮਹੇਸਰ ਸੰਬਾਦੇ ਅੰਮ੍ਰਿਤਸਰ ਮਹ ਤਮੇ ਨਾਮ ਅਸਟਮੋ ਧਿਆਇ ਸੰਪੂਰਨ ਸੁਭਮਸਤ ॥੮॥੧੯੯॥(ਪਤ੍ਰੇ ੨੭-੨੮)
ਇਸ ਤੋਂ ਅੱਗੇ ਬਾਰੀਕ ਅੱਖਰਾਂ ਵਿਚ ਹੋਰ ਕਲਮ ਨਾਲ ਭਾਈ ਅਤਰ ਸਿੰਘ ਸੰਗਰੂਰ ਦੇ ਦਸਤਖਤਾਂ ਹੇਠ ਇਸ ਪੁਸਤਕ ਦੀ ਮਾਲਕੀ ਆਦਿ ਦਾ ਸੰਖੇਪ ਵੇਰਵਾ ਦਿੱਤਾ ਹੋਇਆ ਹੈ।

੨੩੬. ਗੁਰਸਿਖਾਂ ਦੀ ਭਗਤ ਮਾਲ (ਨਾ ਮੁਰੰਮਲ) ਨੰ: ੭੫੧

ਲੇਖਕ—ਭਾਈ ਮਨੀ ਸਿੰਘ।

ਆਕਾਰ—7″×4″, ਲਿਖਤ 4¾″×3″।

ਵੇਰਵਾ—ਪਤ੍ਰੇ ੩੩ ਤੋਂ ੩੭੧ ਤਕ (੩੩੯); ਪ੍ਰਤੀ ਸਫ਼ਾ ੮ ਸਤਰਾਂ, ਕਾਗ਼ਜ਼ ਦੇਸੀ, ਲਿਖਤ ਸਾਫ਼, ਸਿੱਧੀ ਸਾਦੀ, ਪਰ ਕਿਤੇ ਕਿਤੇ ਅਸ਼ੁੱਧ, ਲਗਭਗ ਸਾਰੇ ਹੀ ਪਤ੍ਰੇ ਕੀੜਾ ਲੱਗਣ ਕਰਕੇ ਨੁੱਕਰਾਂ ਤੋਂ ਖਾਧੇ ਹੋਏ, ਜਿਸ ਕਰਕੇ ਅੰਤਲੇ ਪਤ੍ਰੇ ੩੨੮ ਤੋਂ ੩੧੨ ਤਕ ਹੇਠੋਂ ਕੁਝ ਲਿਖਤ ਦੇ ਕਿਰਮ ਖ਼ੁਰਦਾ ਹੋਣ ਕਰਕੇ ਪੜ੍ਹੇ ਨਹੀਂ ਜਾਂਦੇ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ ਵਿਸ਼੍ਰਾਮ-ਚਿੰਨ੍ਹ, ਤੇ ਕ੍ਰਮ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅਧੂਰੀ ਹੋਣ ਤੇ ਵੀ ਪਾਠਾਂ ਦੀ ਸੁਧਾਈ ਲਈ ਲਾਭਦਾਇਕ ਸਾਬਤ ਹੋ ਸਕਦੀ ਹੈ।

ਸਮਾਂ—ਪੁਸਤਕ ਡੇਢ ਸੌ ਸਾਲ ਪੁਰਾਣੀ ਹੈ। ਲਿਖਾਰੀ-ਨਾਮਾਲੂਮ।

ਆਰੰਭ—ਗੁਰਮਤ ਰੂਪੀ ਵਾਸਨਾ ਸਿਖਾ ਨੂੰ ਦੇ ਕੇ ਹੋਰਨਾ ਪਾਪੀਆਂ ਧਰਮੀਆ ਸਭਸ ਦਾ ਕਲਿਆਨ ਕਰ ਦੇਤਾ ਹੈ।... ... (ਪਤ੍ਰਾ ੩੩)

ਅੰਤ—...ਸਾਖੀਆਂ ਪੂਰੀਆਂ ਹੋਈਆਂ ॥੧੬੨॥ ਸਮਾਪਤ ਸੁਭ ਮਸਤ। ਸਾਖੀਆਂ ਦਾ ਤਤਕਰਾ ਪਾਤਸਾਹੀ ੧, ਪਾਤਿਸਾਹੀ ੨, ਪਾਤਿਸਾਹੀ ੩, ਪਾਤਿਸਾਹੀ ੪, ਪਾਤਿਸਾਹੀ ੫, ਪਾਤਿਸਾਹੀ ੬, ਪਾਤਿਸਾਹੀ ੭, ਪਾਤਿਸਾਹੀ ੮, ਪਾਤਿਸਾਹੀ ੯, ਪਾਤਿਸਾਹੀ ੧੦, । ਇਕ ਸੌ ਬਾਹਠ ਸਾਖੀਆਂ ਪੂਰੀਆਂ ਹੋਈਆਂ, ਬੋਲ... ਕੀ ਹ ਹੈ। (ਪਤ੍ਰਾ ੩੭੧)

੨੩੭. ਜਾਪ ਪਾਤਸਾਹੀ ੧੦ (ਅਕਾਲ ਉਸਤਤਿ ਆਦਿ ਸਮੇਤ) ਨੰ: ੩੩੯੮

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਆਕਾਰ—6½"×4¼", ਲਿਖਤ 5"×3¼", ।

ਵੇਰਵਾ—ਪਤ੍ਰੇ ਜਾਪ (ਪਾਤਸ਼ਾਹੀ ੧੦) ੧੫, ਅਕਾਲ ਉਸਤਤਿ(ਪਾ: ੧੦)੧੫-੬੧, ਚਉਬੀਸ ਅਵਤਾਰ (ਪਾ:੧੦)੬੧ -੭੨,ਸਵੇਯੇ (ਪਾ: ੧੦)੭੨-੭੪, ੩੨ ਸਵੇਯੇ ਪਾ: ੧੦,੭੪-੮੨,ਜੋ ਕਛੁ ਲੇਖ ਲਿਖ੍ਯੋ ਬਿਧਨਾ...(ਪਾ: ੧੦)੮੨-੮੭,ਪ੍ਰੀਛਿਆ ਮਹਲਾ ੫,੮੭-੯੮,ਪ੍ਰੀਛਿਆ ਪਾਤਸ਼ਾਹੀ ੧੦,੯੮ ੧੦੯,ਧ੍ਰੂਹ ਭਗਤ ਦੀ ਵਾਰ (ਭਾਈ ਗੁਰਦਾਸ) ੧੦੯-੧੧੯; ਵਾਰ ਭਾਈ ਗੁਰਦਾਸ ਜੀ ਦੀ ੨੭ ਵੀਂ ੧੨੦-੧੩੩, ਵਾਰ ਭਾਈ ਗੁਰਦਾਸ (ਦੂਜੇ) ਦੀ ੧੩੩-੧੩੭, ਆਦਿ ਗ੍ਰੰਥ ਵਿਚੋਂ ਗੁਰਬਾਣੀ ਦੇ ਸ਼ਬਦ ੬੮-੧੦੦, ਜ਼ਫ਼ਰ ਨਾਮਾ (ਪਾਤਸ਼ਾਹੀ ੧੦- ਬੈਤ-ਅੰਕ ੮੨੩, ੮੫੧ ਅਧੂਰਾ)੧੦੧- ੧੦੩, ਜ਼ਿੰਦਗੀ ਨਾਮਾ (ਭਾਈ ਨੰਦ ਲਾਲ) ੧੦੩-੧੪੦, ਦੀਵਾਨ ਗੋਯਾ ਭਾਈ ਨੰਦ ਲਾਲ ੧੪੦-੧੬੯ ਕੁੱਲ ਪਤ੍ਰੇ ੧੩੭+੧੬੭,=੩੦੪, ਪ੍ਰਤੀ ਸਫ਼ਾ ੯ ਸਤਰਾਂ, ਕਾਗਜ਼ ਦੇਸ਼ੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆਂ ਰੰਗੀਨ ਲਕੀਰਾਂ ਵਾਲਾ; ਅਤਲੇ ਦੋ ਪਤ੍ਰੇ ਕੁਝ ਫਟੇ ਤੇ ਵਿਚਕਾਰੋਂ ਉਡੇ ਹੋਏ, ਪੁਸਤਕ ਸਜਿਲਦ, ਲਾਲ ਸਿਆਹੀ ਦੇ ਅੱਖਰ ਕਈ ਥਾਵੀਂ ਪਾਣੀ ਲੱਗਣ ਕਰਕੇ ਜਾਂ ਉਂਜ ਹੀ ਸਿਲ੍ਹ ਦੇ ਕਾਰਣ ਚਿੱਧ ਮਿੱਧ ਹੋ ਕੇ ਮਿਟੇ ਹੋਏ ।

ਸਮਾਂ—ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਜਾਪਦੀ ਹੈ । ਲਿਖਾਰੀ-ਨਾਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ ।।ਜਾਪੁ।। ਸ੍ਰੀ ਮੁਖ ਵਾਕ ਪਾਤਸਾਹੀ ੧੦ ।।
ਛਪੈ ਛੰਦ ।। ਤ੍ਵ ਪ੍ਰਸਾਦਿ ।। ਚਕ੍ਰ ਚਿਹਨ ਅਰੁ ਬਰਨ... (ਪਤ੍ਰਾ ੧)

ਅੰਤ—ਬਜ਼ੇਰ ਸਾਯਹ ਤੂ ਬਾਹ ਮੁਰਾਦਹਾ ਯਾਬੀ ।
ਬਜ਼ੇਰਿ ਸਾਯਹੇ ਮਰਦਾਨਿ ਗੋਯਾ ਖ਼ੁਦਾ ਯਾਬੀ ।।੫।।੪੦੪।।
ਤਮਾਮ ਸ਼ੁਦ ਦੀਵਾਨ ਗੋਯਾ । (ਪਤ੍ਰਾ ੧੬੯)

## ੨੩੮. ਜਾਪੁ ਪਾਤਸ਼ਾਹੀ ੧੦ ਨੰ: ੧੬੭੫

(ਛੱਕਾ ਦੇਵੀ ਜੀ ਕੇ ਸਮੇਤ)

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ।

ਆਕਾਰ—7"×4¼", ਲਿਖਤ 5"×3" ।

ਵੇਰਵਾ—ਪਤ੍ਰੇ ਜਾਪੁ ਪਾਤਸ਼ਾਹੀ ੧੦, ੩੨੮-੪੬;ਵਿਚਕਾਰੋਂ ਪਤ੍ਰੇ ੩੪੭; ਤੋਂ ੩੫੬ ਤਕ ਗੁਮ ਹੋਣ ਕਰਕੇ ਜਾਪ ਤੇ ਛੱਕੇ ਦੇਵੀ ਜੀਦਾ ਪਾਠ ਅਧੂਰਾ ਹੈ,ਛਕੇ ਦੇਵੀ

ਜੀ ਕੇ ਪਤ੍ਰਾ ੩੫੭ ਤੋਂ ੩੭੩, ਪਖਿਆਨ ਚਰਿਤ੍ਰ ਪਾਤਸ਼ਾਹੀ ੧੦, ਪਤ੍ਰਾ ੩੭੩ ਤੋਂ ੩੭੬, ਦੇਵੀ ਜੂ ਕੀ ਉਸਤਤਿ(ਸ਼ਿਆਮ)ਪਤ੍ਰੇ ੩੭੬-੭੮, ਦੇਵੀ ਜੂ ਕੀ ਉਸਤਤਿ (ਪਾਤਸਾਹੀ ੧੦) ੩੭੮-੮੩; ਨਾਮ ਮਾਲਾ (ਪੁਰਾਣ) ੩੮੩- ੮੮, ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਪਤਲਾ ਕਸ਼ਮੀਰੀ ਕਿਰਮ ਖ਼ੁਰਦਾ, ਜਿਸ ਕਰਕੇ ਸਫ਼ਿਆਂ ਉਤੇ ਥਾਂ ਪਰ ਥਾਂ ਛੇਕ ਪਏ ਹੋਏ; ਹਾਸ਼ੀਆ ਸਾਦਾ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਕਿਰਮ ਖ਼ੁਰਦਾ ਤੇ ਅਧੂਰੀ ਹੋਣ ਕਰਕੇ ਖ਼ਸਤਾ ਹਾਲਤ ਵਿਚ ਹੈ।

ਸਮਾਂ—ਸੰਮਤ ੧੮੮੩ ਬਿ. । ਲਿਖਾਰੀ-ਨਾਮਾਲੂਮ ।

ਆਰੰਭ—...ਤੇ ਅਗੰਜੇ । ਨਮਸਤੰ ਅਭੰਜੇ । (ਪਤ੍ਰਾ ੩੨੮)

ਅੰਤ—ਤੂ ਬੋਧਾ ਤੁਹੀ ਮੱਛ ਕੋ ਰੂਪ ਕੈ ਹੈਂ ।
ਤੁਹੀ ਕੱਛ ਹ੍ਵੈ ਕੈ ਸਮੁੰਦ੍ਰਹਿ...... (ਪਤਾ ੩੮੮)

ਜਿਸ ਤੋਂ ਅੱਗੇ ਪਾਠ ਬੰਦ ਹੋਣ ਕਰਕੇ ਇਹ ਸੰਗ੍ਰਹਿ ਨਾ ਮੁਕੰਮਲ ਹੈ । ਇਸ ਤੋਂ ਬਿਨਾ ਇਸ ਸੰਗ੍ਰਹ ਵਿਚ ਇਕ ਕਮੀ ਇਹ ਵੀ ਹੈ ਕਿ ਇਸ ਦੀਆਂ ਲਗਭਗ ਸਾਰੀਆਂ ਹੀ ਬਾਣੀਆ ਘੱਟ ਹਨ ਤੇ ਇਸ ਦੇ ਪਤ੍ਰੇ ੩੨੮ ਤੋਂ ਪਹਿਲਾਂ ਗੁੰਮ ਹੋਣ ਕਰਕੇ ਮਾਲੂਮ ਹੁੰਦਾ ਹੈ ਕਿ ਇਹ ਪੁਸਤਕ ਪਹਿਲਾਂ ਕਿਸੇ ਹੋਰ ਸ਼ਕਲ ਵਿਚ ਸੀ ਤੇ ਪਿੱਛੋਂ ੩੨੭ ਪਤ੍ਰੇ ਇਸ ਵਿਚੋਂ ਲਹਿਣ ਤੇ ਇਸ ਦੇ ੩੪੭ ਤੋਂ ੩੫੬ ਤਕ ਕੁਝ ਹੋਰ ਪਤ੍ਰੇ ਗੁਮ ਹੋਣ ਕਰਕੇ ਇਹ ਹੱਥ ਲਿਖਿਤ ਪ੍ਰਤੀ ਹੋਰ ਵੀ ਨਾ ਮੁਕੰਮਲ ਹੋ ਗਈ।

## ੨੩੯. ਦਸ ਗ੍ਰੰਥੀ (ਪੁਰਾਣੀ ਲਿਖਤ) ਨੰ: ੪੭੫੦

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ।

ਆਕਾਰ—$3\frac{3}{4}'' \times 4''$, ਲਿਖਤ $2\frac{3}{4}'' \times 3\frac{1}{4}''$, ।

ਵੇਰਵਾ—ਪਤ੍ਰੇ ੨-੩੭੧ (੩੭੦) ; ਪ੍ਰਤੀ ਸਫ਼ਾ ੮ ਸਤਰਾਂ; ਕਾਗ਼ਜ਼ ਦੇਸੀ; ਲਿਖਤ ਪੁਰਾਣੇ ਢੰਗ ਦੀ ਸਿੱਧੀ ਸਾਦੀ, ਹਾਸ਼ੀਆਂ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਮੁੱਢਲਾ ਪਤ੍ਰਾ ਗੁਮ ਹੋਣ ਕਰਕੇ ਨਾ-ਮੁਕੰਮਲ ਹੈ ।

ਸਮਾਂ— ਡੇਢ ਕੁ ਸੌ ਸਾਲ ਪੁਰਾਣਾ ਗੁਟਕਾ ਹੈ । ਲਿਖਾਰੀ- ਨਾਮਾਲੂਮ ।

ਆਰੰਭ—...ਨੈ ਬਹੁਰੋ ਕਲਿ ਧਰਮੁ ਚਲਾਵਹਿਗੇ । ਸਭ ਸਾਧ ਉਬਾਰਿ ਲਏ ਕਰ ਦੈ,
ਦੁਖੁ ਅੰਚ ਨ ਲਾਗਣ ਪਾਵਹਿਗੇ । (ਪਤ੍ਰਾ ੨)

ਅੰਤ—ਦੋਹਾ । ਮਹਿਖਾਸੁਰ ਕਹ ਮਾਰਿਕੈ ਪ੍ਰਚਲਤ ਭਈ ਜਗ ਮਾਇ ।
ਤਾ ਦਿਨ ਤੇ ਮਹਿਖਾ ਜੁ ਬਲਿ ਦੇਤ ਜੇ ਮਤ ਸੁਖ ਪਾਇ ॥੧੩੩॥

ਅਫਜ਼ੂ ਇਤ ਸ੍ਰੀ ਬਚਿਤ੍ਰ ਨਾਟਕੇ ਮਹਖ ਸੁਰ ਬਧੇ ਤੇਰਮੋ ਧਿਆਇ ॥੭॥੧੩॥
ਇਸ ਪੁਸਤਕ ਵਿਚ ਦਸਮ ਗ੍ਰੰਥ ਦੇ ਫੁਟਕਲ ਛੰਦ ਤੇ ਸਵੈਯੇ, ਜਾਪੁ, ਬੇਨਤੀ ਚੌਪਈ, ਵਾਰ ਦੁਰਗਾ ਕੀ (ਪਾ: ੧੦), ਬਚਿਤ੍ਰ ਨਾਟਕ, ਤੇ ਚੰਡੀ ਚਰਿਤ੍ਰ ਵਰਣਿਤ ਹਨ।

## ੨੪੦. ਦਸ ਗ੍ਰੰਥੀ ਨੰ: ੩੬੯੦

(ਗੋਸ਼ਟਿ, ਰੇਖ਼ਤਾ ਆਦਿ ਸਮੇਤ)

ਲੇਖਕ--ਸ਼੍ਰੀ ਗੁਰੂ ਗੋਬਿੰਦ ਸਿੰਘ ਜੀ।

ਆਕਾਰ--6" × 5", ਲਿਖਤ ·1" × $3\frac{3}{4}$"।

ਵੇਰਵਾ—ਪਤ੍ਰੇ ਦਸ ਗ੍ਰੰਥੀ (ਪਾਤਸਾਹੀ ੧੫) ੩੩੯, ਗੋਸ਼ਟਿ ਬਾਬਾ ਨਾਨਕ ਜੀ ਦੀ, ਦਸ ਅਵਤਾਰ ਆਦਿ ਕਥਾ (ਲੇਖਕ-ਨਾਮਾਲੂਮ) ੩੪੦-੪੨, ਆਦਿ ਗ੍ਰੰਥ ਵਿਚੋਂ ਚੋਣਵੇਂ ਸ਼ਬਦ ੩੪੨ -੫੪, ਰੇਖ਼ਤੇ ਤੇ ਛੰਦ (ਭਾਈ ਦਰਬਾਰੀ ਆਦਿ) ੩੫੪ -੩੬੧; ਪ੍ਰਤੀ ਸਫ਼ਾ ੧੦ -੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਿੱਧੀ ਸਾਦੀ ਜੋ ਕਿਤੇ ਕਿਤੇ ਅਸ਼ੁੱਧ ਵੀ ਹੈ; ਪਤ੍ਰਾ ੩੩੭ ਤੋਂ ੩੬੧ ਤਕ ਅੰਕ ਨਵੇਂ ਸਿਰੇ ਲਗਾਏ ਹੋਏ, ਹਾਸ਼ੀਆ ਸਾਦਾ ਲਕੀਰਾਂ ਵਾਲਾ; ਅੰਤਲੇ ਪਤ੍ਰੇ ਕਈ ਥਾਵੀਂ ਸਿਆਹੀ ਫੈਲਣ ਕਰਕੇ ਕੁਝ ਖਰਾਬ ਤੇ ਅੱਖਰ ਚਿੱਧ-ਮਿੱਧ ਹੋਏ ਹੋਏ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਹੈ। ਲਿਖਾਰੀ—ਨਾਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਜਾਪ ਸ੍ਰੀ ਮੁਖ ਵਾਕ ਪਾਤਸ਼ਾਹੀ ॥੧੦॥
ਛਪੈ ਛੰਦ ॥ ਤ੍ਵ ਪ੍ਰਸਾਦਿ ॥ ਚਕ੍ਰ ਚਿਹਨ ਅਰ ਬਰਨ ... (ਪਤ੍ਰਾ ੩)

ਅੰਤ--ਕਾਹੇ ਕੋ ਪੌਨ ਭਛੋ ਸੁਨਿ ਹੋ ਮੁਨਿ, ਪਉਨ ਭਛੇ ਕਛੁ ਹਾਥ ਨ ਐਹੈ।
ਕਾਹੇ ਕੋ ਬਸਤ੍ਰ ਕਰੋ ਭਗਵੇ ਇਨ ਬ ...... (ਪਤ੍ਰਾ ੩੩੯)
ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਬਾਕੀ ਪਾਠ ਇਸ ਦਸ ਗ੍ਰੰਥੀ ਦਾ ਨਹੀਂ ਮਿਲਦਾ, ਜਿਸ ਕਰਕੇ ਇਹ ਅਧੂਰੀ ਹੈ।

### (ਅ) ਗੋਸ਼ਟਿ ਬਾਬਾ ਨਾਨਕ ਜੀ ਕੀ ; ਦਸ ਅਉਤਾਰ ਆਦਿ ਕਥਾ

ਆਰੰਭ—੧ਓ ਸ੍ਰੀ ਸਤਿਗੁਰੂ ਜੀ ਕੀ ਗੋਸਟ ਬਾਬਾ ਨਾਨਕ ਜੀ ਦਸ ਅਉਤਾਰ ਆਦਿ ਕਥਾ। ਸਤਿਜੁਗ ਮੇ ਨੀਮਖਾਰ ਥਾਪਿਆ, ਤ੍ਰੇਤੇ ਮੇ ਪ੍ਰਿਥੋਦਕ ਥਾਪਿਆ,

ਦੁਆਪ੍ਰਿ ਮੈ ਕੁਲਛੇਤ੍ਰ ਥਾਪਿਆ। ਕਲਿਜੁਗ ਮੈ ਸ੍ਰੀ ਗੰਗਾ ਜੀ ਥਾਪਿਆ।
(ਪਤ੍ਰਾ ੩੪੦)

ਅੰਤ--ਦੁਆਪ ਮੇ ਗੁਰੂ ਪ੍ਰਗਟਿਆ। (ਪਤ੍ਰਾ ੩੪੨) ਇਸ ਤੋਂ ਅੱਗੇ ਪਤ੍ਰਾ ੩੫੪ ਤਕ ਸ੍ਰੀ ਆਦਿ ਗ੍ਰੰਥ ਜੀ ਦੇ ਚੋਣਵੇਂ; ਸ਼ਬਦ ਸੰਗ੍ਰਹੀਤ ਹਨ।

(ੲ) ਰੇਖ਼ਤੇ ਤੇ ਛੰਦ (ਕ੍ਰਿਤ ਭਾਈ ਦਰਬਾਰੀ ਆਦਿ)

ਆਰੰਭ—ੴ ਸਤਿਗੁਰ ਪ੍ਰਸਾਦਿ। ਰੇਖਤਾ।
ਹਰਿ ਨਾਮੁ ਕੋ ਸਿਮਰਿ ਲੈ, ਕਿਆ ਬਖਤਿ ਪਾਇਆ ਹੈ।
ਫਿਰਿ ਹਾਥਿ ਨਹੀ ਆਵੈਂ, ਸਤਿਗੁਰੂ ਬਤਾਇਆ ਹੈ।......।
(ਪਤ੍ਰਾ ੩੫੪)

ਅੰਤ--ਵਲ ਵੰਚ ਕਰਹਿ, ਉਦਰੁ ਭਰਹਿ ਮੂਰਖ ਗਵਾਰਾ।
ਸਭ ਕਿ ...... (ਪਤ੍ਰਾ ੩੬੧)
ਇਸ ਤੋਂ ਅੱਗੇ ਪਤ੍ਰੇ ਗੁੰਮ ਹੋਣ ਕਰਕੇ ਬਾਕੀ ਪਾਠ ਨਹੀਂ ਮਿਲਦਾ।

## ੨੪੧. ਦਸ ਗ੍ਰੰਥੀ ਨੰ: ੨੦੬੫

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਆਕਾਰ—6″×4″, ਲਿਖਤ 4¾″×3″।

ਵੇਰਵਾ--ਪਤ੍ਰੇ ੩੫੭; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ ਹਾਸ਼ੀਆ ਸਾਦਾ, ਲਕੀਰਾਂ ਵਾਲਾ; ਸਿਰਲੇਖ,ਛੰਦਾਂ ਦੇ ਨਾਮ (ਕਈ ਥਾਵੀਂ) ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਪੁਸਤਕ ਡੇਢ ਸੌ ਸਾਲ ਤੋਂ ਵੱਧ ਪੁਰਾਣੀ ਜਾਪਦੀ ਹੈ। ਲਿਖਾਰੀ ਨਾਮਾਲੂਮ।

ਆਰੰਭ--ੴ ਸਤਿਗੁਰ ਪ੍ਰਸਾਦਿ। ਜਾਪ ਸ੍ਰੀ ਮੁਖਵਾਕ ਪਾਤਸ ਹੀ ੧੦। ਛਪੈ ਛੰਦ॥
ਤਵ ਪ੍ਰਸਾਦਿ। ਚਕ੍ਰ ਚਹਿਨ ਅਰ ਬਰਨ ਜਾਤ ਅਰ ਪਾਤ ਨਹਿਨ ਜਿਹਿ...।
(ਪਤ੍ਰਾ ੧)

ਅੰਤ—ਅਲਪ ਅਹਾਰ ਸੁਲਪ ਸੀ ਨਿਦ੍ਰਾ ਦਿਆ ਛੰਮਾ ਤ...। (ਪਤ੍ਰਾ ੩੫੭)
ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਪੁਸਤਕ ਅਧੂਰੀ ਹੈ।

ਇਸ ਦਸ ਗ੍ਰੰਥੀ ਵਿਚ ਜਾਪ, ਅਕਾਲ ਉਸਤਤਿ, ਬਚਿਤ੍ਰ ਨਾਟਕ; ਚੰਡੀ ਚਰਿਤ੍ਰ ਉਕਤਿ ਬਿਲਾਸ, ਚੰਡੀ ਚਰਿਤ੍ਰ (ਦੂਜਾ), ਚੰਡੀ ਦੀ ਵਾਰ, ਗਿਆਨ ਪ੍ਰਬੋਧ; ਚੌਬੀਸ ਅਵਤਾਰ, ਪਖ਼ਜਾਨ ਚਰਿਤ੍ਰ ਤੇ ਹਜ਼ਾਰੇ ਦੇ ਸ਼ਬਦ ਪਾਤਸ਼ਾਹੀ ੧੦ ਦਰਜ ਹਨ ।

२੪੨ ਦਸ ਗ੍ਰੰਥੀ ਨੰ: ੨੩੬੨

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ।

ਆਕਾਰ—$10\frac{1}{4}$"× 6", ਲਿਖਤ $8\frac{1}{2}$"× $13\frac{1}{4}$" ।

ਵੇਰਵਾ ਪਤ੍ਰੇ ੪੦੭ ਤੋਂ ੪੫੧ (੪੭); ਪ੍ਰਤੀ ਸਫ਼ਾ ੨੨ ਸਤਰਾਂ; ਕਾਗਜ਼ ਪਤਲਾ ਸਿਆਲ ਕੋਟੀ; ਲਿਖਤ ਬੜੀ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ,ਜੋ ਪਤ੍ਰਾ ੪੦੭ ਤੋਂ ੪੫੧ ਤਕ ਹੋਣ ਕਰਕੇ ਮਾਲੂਮ ਹੁੰਦਾ ਹੈ ਕਿ ਇਹ ਕਿਸੇ ਵੱਡੇ ਬਾਣੀ-ਸੰਗ੍ਰਹ ਦਾ ਇਕ ਭਾਗ ਹੈ ਜਿਸ ਦੇ ਅੱਗੇ ਪਿੱਛੇ ਦੇ ਸਾਰੇ ਪਤ੍ਰੇ ਕਿਸੇ ਤਰਾਂ ਨਿੱਖੜ ਗਏ ਹਨ ।

ਸਮਾਂ—ਪੁਸਤਕ ਸੌ ਕੁ ਸਾਲ ਪੁਰਾਣੀ ਜਾਪਦੀ ਹੈ । ਲਿਖਾਰੀ- ਨਾਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਜਾਪ ਸ੍ਰੀ ਮੁਖ ਵਾਕ ਪਾਤਸਾਹੀ ੧੦, ਛਪੈ ਛੰਦ ਤਵ ਪ੍ਰਸਾਦਿ । ਚਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤ ਨਹਿਨ ਜਿਹ ।
(ਪਤ੍ਰਾ ੪੦੭)

ਅੰਤ—ਤੈਸੇ ਹੀ ਮਖ ਮਾਰ ਕੈ ਸਿਰਿ ਇੰਦ੍ਰ ਛਤ੍ਰ ਫਿਰਾਇ ।
ਜੈਸ ਸੁਰ ਸੁਖੁ ਪਾਇਉ, ਤਿਵ ਸੰਤ ਹੋਹੁ ਸਹਾਇ ॥੩॥੩੩੬॥
(ਪਤ੍ਰਾ ੪੫੧)

ਇਸ ਪੁਸਤਕ ਵਿਚ ਜਾਪ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰੋਕਤਿ ਬਿਲਾਸ, ਚੰਡੀ ਚਰਿਤ੍ਰ (ਦੂਜਾ), ਵਾਰ ਸ੍ਰੀ ਭਗਉਤੀ ਜੀ ਕੀ (ਚੰਡੀ ਦੀ ਵਾਰ) ਤੇ ਗਿਆਨ ਪ੍ਰਬੋਧ ਇਹ ਸੱਤ ਬਾਣੀਆਂ ਜਾਂ ਕਾਵਿ-ਰਚਨਾਵਾਂ ਸ਼ਾਮਿਲ ਹਨ ।

੨੪੩. ਦਸ ਗ੍ਰੰਥੀ ਨੰ: ੨੮੮੯

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ।

ਆਕਾਰ—੭"×੬", ਲਿਖਤ 4"×2¼" ।

ਵੇਰਵਾ—ਪਤ੍ਰੇ ੪੫੮; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਲਿਖਤ ਸਵਾ ਕੁ ਸੌ ਸਾਲ ਪੁਰਾਣੀ ਹੈ । ਲਿਖਾਰੀ ਨਾਮਾਲੂਮ ।

ੴ ਸਤਿਗੁਰ ਪ੍ਰਸਾਦਿ ॥ਜਾਪੁ॥ ਸ੍ਰੀ ਮੁਖ ਵਾਕ ਪਾਤਿਸਾਹੀ ੧੦ ॥ ਛਪੈ ਛੰਦ ॥ ਤ੍ਵ ਪ੍ਰਸਾਦਿ । ਚਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤ ਨਹਿਨ ਜਿਹ ।... (ਪਤ੍ਰਾ ੧)

ਅੰਤ—ਜੈਸੇ ਸੁਰ ਸੁਖ ਪਾਇਓ ਤਿਵ ਸੰਤ ਹੋਇ ਸਹਾਇ ॥੩੩੭॥ (ਪਤ੍ਰਾ ੧)

ਇਸ ਹੱਥ-ਲਿਖਤ ਵਿਚ ਜਾਪ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ ਕਤਿ ਬਿਲਾਸ, ਚੰਡੀ ਚਰਿਤ੍ਰ (ਦੂਜਾ), ਤੇ ਗਿਆਨ ਪ੍ਰਬੋਧ ਨਾਮਕ ਬਾਣੀਆਂ ਦਰਜ ਹਨ ।

## ੨੪੪. ਦਸਮ ਗ੍ਰੰਥ ਕੇ ਪ੍ਰਯਾਯ (ਆਦਿ) ਨੰ: ੩੩੭੮

ਲੇਖਕ—ਨਾ ਮਾਲੂਮ ।

ਆਕਾਰ—8"×6¼", ਲਿਖਤ 6"×5" ।

ਵੇਰਵਾ—ਪਤ੍ਰੇ ਦਸਮ ਗ੍ਰੰਥਕੇ ਪ੍ਰਯਾਯ ੧੦੮, ਸੋਖ੍ਰੰ ਪੰਥ ਪ੍ਰਕਾਸ਼ ਕੇ ਪ੍ਰਯਾਯ ੧੦੮-੧੩, ਜ਼ਫ਼ਰ ਨਾਮਾ-ਛਤੇ ਦਾ ਖ਼ਤ ੧੧੪-੩੫, ਜੋਤਕ ਵੀਚਾਰ ੧੩੫—੩੭ (੩), ਪ੍ਰਸ਼ਨ ਮਰਦਾਨੇ ਦੇ ੧੩੭-੩੮, ਸੁੰਦਰ ਜੀ ਕ੍ਰਿਤ ਸਵੈਯਾਂ ਦੇ ਪ੍ਰਯਾਯ ੧੩੮-੪੦; ਪ੍ਰਤੀ ਸਫ਼ਾ ੧੫-੧੮ ਸਤਰਾਂ; ਕਾਗ਼ਜ਼ ਸਿਆਲ ਕੋਟੀ: ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਹਾਸ਼ੀਏ ਉਤੇ ਕਠਿਨ ਸ਼ਬਦਾਂ ਦੇ ਅਰਥ ਲਿਖੇ ਹੋਏ; ਸਿਰਲੇਖ ਤੇ ਛੰਦਾਂ ਦੇ ਅੰਕ ਲਾਲ ਸਿਆਹੀ ਨਾਲ ਅੰਕਿਤ; ਜਿਲਦ ਉਖੜੀ ਹੋਈ ਤੇ ਪੁਸਤਕ-ਸੰਗ੍ਰਹ ਸਾਧਾਰਣ ਹਾਲਤ ਵਿਚ ਹੈ ।

ਸਮਾਂ—ਪੁਸਤਕ ਸੱਤਰ—ਅੱਸੀ ਵਰ੍ਹੇ, ਪੁਰਾਣੀ ਜਾਪਦੀ ਹੈ । ਲਿਖਾਰੀ ਨਾਮਾਲੂਮ ।

ਆਰੰਭ—ੴ ਸਤਿਗੁਰ ਪ੍ਰਸਾਦਿ । ਸ੍ਰੀ ਵਾਹਗੁਰੂ ਜੀ ਕੀ ਫਤਹਿ ਹੈ । ਅਥ ਪ੍ਰਸਾਦਿ ਦਸਵੇਂ ਪਾਤਸਾਹ ਜੀ ਕੇ ਗ੍ਰੰਥ ਸਾਹਿਬ ਜੀ ਕੇ । ਏਕ ਸਮੇਂ ਗੁਰੂ ਗੋਬਿੰਦ ਸਿੰਘ

ਸਾਹਿਬ ਜੀ ਪੰਥ ਰਚਕੇ ਅਨੰਦ ਪੁਰ ਜੀ ਮੈ ਬੈਠੇ ਥੇ, ਤਹਾਂ ਪੰਡਿਤ ਕਾਸੀ ਰਾਮ ਕਾਸੀ ਤੇ ਆਇਆ। ਆਗੇ ਚੰਦਨ ਕਵੀ ਤੇ ਭਾਈ ਧੰਨਾ ਸਿੰਘ ਕਵੀ ਚਰਚਾ ਕਰ ਰਹੇ ਸਨ। ਕਾਸੀ ਰਾਮ ਨੇ ਸੁਨਾ ਥਾ ਜੋ ਗੁਰੂ ਜੀ ਬੜੇ ਸਾਸਤ੍ਰਗਜ ਹੈਨ। ਤਿਸ ਨੇ ਆਇ ਕਰ ਗੁਰੂ ਜੀ ਕੀ ਕਰਾਮਾਤ ਦੇਖੀ।...

ੴ ਜਾਪ ਸ੍ਰੀ ਮੁਖ ਵਾਕ ਪਾਤਸਾਹੀ ਦਸਵੀ ਕੇ। ਜਾਪ ਕਾ ਅਰਥ। ਜੋ ਜਪਣੇ ਅੰਦਰ ਆਵੇ ਸੋ ਜਾਪ ਹੈ। ਪੁਨ: ਆਪ ਪਵਿਤ੍ਰ ਅਰੁ ਜਪਣੇ ਵਾਲੇ ਨੂੰ ਪਵਿਤ੍ਰ ਕਰੇ ਸੋ ਜਾਪ ਚਕ੍ਰ ਚਿਹਨ... (ਪਤ੍ਰਾ ੧)

ਅੰਤ—ਸਪਰਸ ਬਾਣ ਪਰ ਦੇਵਤਿਆਂ ਕੇ ਮਾਰੀ, ਜਹਾ ਏਕ ਅਰਿ ਤਹਾ ਦੂਜੇ ' ਅਧਜਾਹਾਰ, ਦੇਵਤਿਆ ਕੇ ਅਰੀ ਦੈਤ ਤਾ ਕੇ ਪੁਨ : ਦੇਵਤੇ ਐਸੇ ਜਾਨਣਾ। ਪ੍ਰਿਥੀ ੧੩੧੮ ਅਗਨ ਜਿਵ ਦੇਵਤੇ ਅਰ ਦੈਤ ਅਰ ਅਮ੍ਰਤ। ਸਮਾਪਤੰ। ਸੁਭੰ। (ਪਤ੍ਰਾ ੧੦੮)

(ਅ) ਮੋਖ ਪੰਥ ਪ੍ਰਕਾਸ਼ ਕੇ ਪ੍ਰਿਯਾਯ

(ਮੂਲ ਲੇਖਕ—ਗੁਲਾਬ ਸਿੰਘ ਤੇ ਟੀਕਾਕਾਰ- ਨਾਮਾਲੂਮ)

ਆਰੰਭ—ੴ ਸਤਿਗੁਰ ਪ੍ਰਸਾਦਿ। ਮੋਖ ਪੰਥ ਕੇ ਪ੍ਰਜਾ। ੬ ਕੋਦਾਂ ਕਾ। ਕਰਨਾ। ਬਾਗ ਹੀਨ ਮੂਕ ਕੋ ਵਾਚਾਲ ਕਰੇ। ਰੂਪ ਹੀਨ ਨਿਹਾਰ ਰੂਪ ਆਪਣਾ।... (ਪਤ੍ਰਾ ੧੦੮)

ਅਤ—ਹਿਤ ਉਰਧਾਰੇ, ਨਹੀਂ ਕਰਦਾ ੪੯੫ ਮਿਥਨਤਾ ਮਿਲਨਤਾ ਪਾ ਕ ੪ ਧਿਅ: ਦੂਜਾ ਸਮਾਪਤੰ। (ਪਤ੍ਰਾ ੧੧੩)

(ੲ) ਜ਼ਫ਼ਰ ਨਾਮਾ-ਫ਼ਤੇ ਦਾ ਖ਼ਤ (ਟੀਕਾ ਕਾਰ-ਨਾਮਾਲੂਮ)

ਆਰੰਭ --ੴ ਸਤਿਗੁਰ ਪ੍ਰਸਾਦਿ। ਸ੍ਰੀ ਵਾਹਿਗੁਰੂ ਜੀ ਦੀ ਫਤਹਿ। ਹੁਕਮ ਸਤਿ। ਜਫਰ ਨਾਮਾ-ਫ਼ਤੇ ਦਾ ਖਤ। ਕਮਾਲੇ ਕਰਾਮਾਤ। ਪੂਰਣ ਕਰਾਮਾਤ। ਕਾਯਮ ਇਸਥਿਤ ਕਰੀਮ ਕ੍ਰਿਪਾ ਦੇ ਕਰਣ ਵਾਲਾ ਹੈ। ਰਹਾ ਕੋ ਖਲਾਸੀ ਰਹੀਮ ਰਹਮ ॥੧॥ (ਪਤ੍ਰਾ ੧੧੪)

ਅੰਤ --ਦੂਸਰੇ ਦੁਸਮਨ ਦੇ ਅਫਤਦ ਦਲੇਰ ਪੜਿਆ ਦਲੇਰ ਜੇੜਾ ਸ਼ੇਰ ਸੀ ॥੭੪॥ (ਪਤ੍ਰਾ ੧੩੪)

(ਸ) ਜੋਤਕ ਵਿਚਾਰ (ਨਾ ਮਾਲੂਮ)

ਆਰੰਭ—੧ੴ ਸਤਿਗੁਰ ਪ੍ਰਸਾਦਿ । ਅਥ ਜੋਤਕ ਵੀਚਾਰ । ਮੇਖ, ਬ੍ਰਿਖ, ਮਿਥਨ, ਕਰਕ, ਸਿੰਘ, ਕੰਨੇਆ, ਤੁਲਾ, ਬ੍ਰਿਸਚਕ ਧਨ,ਮਕਰ,ਕੁੰਭ,ਮੀਨ ।... (ਪਤ੍ਰਾ ੧੩੫)

ਅੰਤ —ਪ੍ਰੀਛਾ

| | |
|---|---|
| ਰ | ਸ |
| ਹ | ਲ |

ਰਾਮ ਚੰਦ ਘਰ ਭੋਗ ਬਿਲਾਸਾ ।
ਸੀਤਾ ਕਸਟ ਭਏ ਬਨਵਾਸਾ ।
ਹਨੂਮਾਨ ਕਛੁ ਡੇਰ ਲਗਾਵੈ ।
ਲਛਮਨ ਲੰਕ ਜੀਤ ਘਰ ਆਵੈ ,

(ਪਤ੍ਰਾ ੧੩੮)

(ਹ)ਸੁੰਦਰ ਦਾਸ ਜੀ ਦੇ ਸਵੈਯਾਂ ਦੇ ਪ੍ਰਯਾਯ (ਨਾ ਮਾਲੂਮ)

ਆਰੰਭ—੧ੴ ਸ: ਸੁੰਦ੍ਰ ਜੀ ੧ ਸ੍ਰਵਨ ਕ : ਸੁਰਤ ਨੈਨ ਕ : ਨਿਰਤ...(ਪਤ੍ਰਾ ੧੩੮)
ਅੰਤ - ਦਿਜ ਜੀਵ ਜਿਤ ਤਿਤ ਭੂਮੈ ਸੁਤ ਤੇ । ਕਸਟ ਬ੍ਰਤਾਦਿਕ ।
ਠੋਕ ਪਰਮਾਤਮਾ ਸਹਮਾ ਗਈ ਸਚਿਦਾਨੰਦ ਸਰੂਪ ਬਿਸਰਜੋ ॥

(ਪਤ੍ਰਾ ੧੪੦)

੨੪੫. ਕ੍ਰਿਸ਼ਨਾਵਤਾਰ ਪਾਤਸਾਹੀ ੧੦ ਨੰ: ੨੭੪

ਲੇਖਕ—ਕਵੀ ਸ਼ਜਾਮ ।

ਆਕਾਰ—7″×5″, ਲਿਖਤ $5\frac{1}{4}$″×$3\frac{1}{2}$″ ।

ਵੇਰਵਾ—ਪਤ੍ਰੇ ੫੬੫; ਪ੍ਰਤੀ ਸਫ਼ਾ ੯ ਸਤਰਾਂ, ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੭੪੫ ਬਿ: । ਲਿਖਾਰੀ-ਭਾਈ ਗੁਰਮੁਖ ਸਿੰਘ ਤਪੀਸੁਰ ।

ਆਰੰਭ—੧ੴ ਵਾਹਗੁਰੂ ਜੀ ਕੀ ਫਤੇ । ਅਥ ਕ੍ਰਿਸ਼ਨਾ ਅਵਤਾਰ ਇਕੀਸਵੋ ਅਵਤਾਰ ਕਥਨੰ । ਚਉਪਈ । ਅਬ ਬਰਣੋ ਕਿਸਨਾ ਅਵਤਾਰੂ ।...

(ਪਤ੍ਰਾ ੧)

ਅੰਤ—ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੇ ॥੨੪੯੨॥
ਇਤ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰਿੰਥੇ ਕ੍ਰਿਸਨ ਅਵਤਾਰ

ਧਿਆਇ ਸਮਾਪਤਮਸਤੁ ਸੁਭਮਸਤੁ ।
ਫਗਣਿ ਵਦੀ ਚਉਦਸ ਥਿਤਿ ਦਿਨ ਕੁਜ ਵਾਰ ਪੋਥੀ ਸੰਪੂਰਨ ਭਈ ।
ਲਿਖੀ ਗੁਰਮੁਖ ਸਿੰਘ ਤਪੀਸੁਰ... (ਅੱਗੇ ਲਫਜ਼ ਕੱਟੇ ਹੋਏ ਹਨ, ਜੋ ਪੜ੍ਹੇ ਨਹੀਂ ਜਾਂਦੇ ।) (ਪਤ੍ਰਾ ਪ੬੫)

## ੨੪੬. ਕ੍ਰਿਸ਼ਨਾਵਤਾਰ (ਦਸ਼ਮ ਗ੍ਰੰਥ) ਨੰ: ੧੫੭੯

ਲੇਖਕ--ਕਵਿ ਸ਼ਜਾਮ ।

ਆਕਾਰ—$6\frac{3}{4}$",× $4\frac{3}{4}$", ਲਿਖਤ $4\frac{1}{2}$"× $3\frac{1}{2}$" ।

ਵੇਰਵਾ—ਪਤ੍ਰੇ ਪ੪੯; ਪ੍ਰਤੀ ਸਫ਼ਾ ੯ ਸਤਰਾਂ: ਕਾਗ਼ਜ਼ ਸਿਆਲ ਕਟੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆਂ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ– ਰਚਨਾ : ਸੰਮਤ ੧੭੪੫ ਬਿ:, ਲਿਖਤ-ਸੰਮਤ ੧੮੫੮ ਬਿ. । ਲਿਖਾਰੀ-ਨਾਮਾਲੂਮ ।

ਆਰੰਭ—੧ਓ ਵਾਹਗੁਰੂ ਜੀ ਕੀ ਫਤੇ । ਅਥਿ ਕ੍ਰਿਸਨਾ ਅਵਤਾਰ ਇਕੀਸਮੋ ਅਵਤਾਰ ਕਥਨੰ ॥ ਚਉਪਈ ॥ ਅਥ ਬਰਨੋ ਕਿਸਨਾ ਅਵਤਾਰੁ । (ਪਤ੍ਰਾ ੧)

ਅੰਤ-- ਗਿਆਨਹਿ ਕੀ ਬਢਨੀ ਮਨਹੁ ਹਾਥ ਲੈ, ਕਾਤਰਤਾ ਕੁਤਵਾਰ ਬੁਹ ਰੈ ॥
੨੪੯੦ ॥ ਇਤ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰਿੰਥੇ ਕ੍ਰਿਸਨਾ ਅਵਤਾਰ ਧਿਆਇ ਸਮਾਪਤਮਸਤ ਸੁਭਮਸਤੁ ।
ਸੰਮਤ ਠਾਰਾਂ ਸੈ ਅਠਵੰਜਾ ॥੧੮੫੮ ॥ (ਪਤ੍ਰਾ ਪ੪੯)

## ੨੪੭. ਕ੍ਰਿਸ਼ਨਾਵਤਾਰ [ਦਸ਼ਮ ਗ੍ਰੰਥ] ਨੰ: ੪੪੪੩

ਲੇਖਕ—ਕਵਿ ਸ਼ਜਾਮ ।

ਆਕਾਰ—$5\frac{1}{2}$",× $6\frac{1}{2}$", ਲਿਖਤ $3\frac{3}{4}$",× $5\frac{1}{2}$", ।

ਵੇਰਵਾ—ਪਤ੍ਰੇ ੨੮੭—੭੭੭ (੪੯੦); ਪ੍ਰਤੀ ਸਫ਼ਾ ੧੩ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਪਰ ਪੁਰਾਣੇ ਢੰਗ ਦੀ ਕੁਝ ਕਿਕਸਤਾ ਜਿਹੀ; ਹਾਸ਼ੀਆ ਕਿਤੇ ਲਾਲ ਤੇ ਕਿਤੇ ਲਾਲ — ਕਾਲੀਆਂ ਲਕੀਰਾਂ ਵਾਲਾ,

ਸਿਰਲੇਖ, ਅੰਤਿਮ ਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਲਿਖ ਹੋਏ; ਮੁੱਢ ਵਿਚ ਪਤ੍ਰਾ ੨੯੭ ਤੋਂ ਪਹਿਲੇ ਰਾਮਾਵਤਾਰ ਦੇ ਪਤ੍ਰੇ ਗੁਮ, ਜਿਸ ਤੋਂ ਪਤਾ ਲਗਦਾ ਹੈ ਕਿ ਪਹਿਲਾਂ ਲਿਖਾਰੀ ਨੇ ਰਾਮਾਵਤਾਰ ਤੇ ਕ੍ਰਿਸ਼ਨਾਵਤਾਰ ਇਕੱਠੇ ਲਿਖੇ ਸਨ ਤੇ ਫੇਰ ਕਿਸੇ ਕਾਰਣ ਮੁੱਢਲੇ ਪਤ੍ਰੇ ਫਟਣ ਕਰਕੇ ਰਾਮਾਵਤਾਰ ਅਧੂਰਾ ਤੇ ਕ੍ਰਿਸਨਾਵਤਾਰ ਹੀ ਪੂਰਾ ਰਹਿ ਗਿਆ ਹੈ; ਪੁਸਤਕ ਸਜਿਲਦ; ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਪੁਸਤਕ ਢਾਈ ਕੁ ਸੌ ਵਰ੍ਹੇ ਪੁਰਾਣੀ ਹੈ। ਲਿਖਾਰੀ- ਨਾਮਾਲੂਮ।

ਆਰੰਭ—(ਰਾਮਾਵਤਾਰ ਦਾ ਆਖ਼ਰੀ ਪਾਠ ਛੰਦ-ਅੰਕ ੮੬੪ ਤਕ ਛੱਡਕੇ)੧ਓ ਸਤਿਗੁਰ ਪ੍ਰਸਾਦਿ। ਅਥ ਕਿਸਨ ਅਵਤਾਰ ਇਕੀਸਮੋ ਅਵਤਾਰ ਕਥਨੰ॥ ਚਉਪਈ। ਅਬ ਬਰਣੋ ਕਿਸਨਾ ਅਵਤਾਰੂ। ਜੈਸ ਭਾਂਤ ਬਪੁ ਧਰਿਯੋ ਮੁਰਾਰੂ।...

(ਪਤ੍ਰਾ ੨੯੭)

ਅੰਤ—ਗਿਆਨਹਿ ਕੀ ਬਢਨੀ ਮਨ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੇ।੨੪੯੦॥ ਸੰਪੂਰਨ। (ਅੱਗੇ ਹੋਰ ਕਲਮ ਨਾਲ—) ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਿਸਨਾ ਅਵਤਾਰੇ ਇਕੀਸਵੋਂ ਸਮਾਪਤਮ ਸੁਭਮਸਤੁ॥੨੧॥ (ਪਤ੍ਰਾ ੭੭੭)

## ੨੪੮. ਕ੍ਰਿਸ਼ਨਾਵਤਾਰ (ਦਸ਼ਮ ਗ੍ਰੰਥ) ਨੰ: ੫੦੪੩

**ਲੇਖਕ—ਕਵੀ ਸ਼ਜਾਮ।**

ਆਕਾਰ—$11\frac{3}{4}'' \times 7''$, ਲਿਖਤ $8\frac{1}{2}'' \times 4\frac{3}{4}''$।

ਵੇਰਵਾ—ਪਤ੍ਰੇ ੩੯੦; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ, ਜਿਸ ਕਰਕੇ ਉਕਈਆਂ ਦੀ ਸੁਧਾਈ ਹਾਸ਼ੀਏ ਉਤੇ ਕੀਤੀ ਹੋਈ; ਸਿਰਲੇਖ, ਅੰਤਿਮ ਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੨੪ ਬਿ:। ਲਿਖਾਰੀ-ਨਾਮਲੂਮ।

ਆਰੰਭ—੧ਓ ਵਾਹਿਗੁਰੂ ਜੀ ਕੀ ਫਤੇ। ਅਥ ਕ੍ਰਿਸਨਾ ਅਵਤਾਰ ਇਕੀਸਮੋ ਅਵਤਾਰ ਕਥਨੰ॥ ਚਉਪਈ॥ ਅਬ ਬਰਣੋ ਕਿਸਨਾ ਅਵਤਾਰੂ। ਜੈਸ ਭਾਤ ਬਪੁ ਧਰਾ ਮੁਰਾਰੂ।.. ... (ਪਤ੍ਰਾ ੧)

ਅੰਤ—ਗਿਆਨਹਿ ਕੀ ਬਢਨੀ ਮਨੋ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ॥

੨੪੯੦ ॥ ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾ ਵਤਾਰ ਧਿਆਯ ਸਮਾਪਤਮਸਤੁ ਸੁਭਮਸਤੁ । ਪੂਰਨ । ਬੈਸਾਖ ਸੁਦੀ ੧੧ ਸੰਬਤ੍ਰ ੧੯੨੪ ਗੁਰ ਬਾਸਰੇ । ਸ੍ਰੀ ਵਾਹਗੁਰੂ ਜੀ ॥ (ਪਤ੍ਰਾ ੩੯੦)

## ੨੪੯. ਸ਼ਸਤ੍ਰ ਨਾਮ ਮਾਲਾ ਪੁਰਾਣ ਨੰ: ੫੧੦੩

ਲੇਖਕ-- ਪ ਤਸ਼ਾਹੀ ੧੦ ।

ਆਕਾਰ —5″×5″ ਲਿਖਤ $3\frac{3}{4}$″×4″ ।

ਵੇਰਵਾ—ਪਤ੍ਰੇ ੩੩੦; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਕ ਫ਼ੀ ਅਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਹਰ ਤਰ੍ਹਾਂ ਪੂਰੀ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸਵਾ ਕੁ ਸੌ ਸਾਲ ਪੁਰਾਣੀ ਲਿਖਤ ਹੈ । ਲਿਖਾਰੀ—ਨਾਮਾਲੂਮ ।

ਆਰੰਭ—੧ਓ ਸ੍ਰੀ ਵਾਹਗੁਰੂ ਜੀ ਕੀ ਫਤੇ ਹੈ । ਸ੍ਰੀ ਭਗੌਤੀ ਜੀ ਸਹਾਇ॥ਪਾਤਸਾਹੀ੧੦॥ ਦੋਹਰਾ ॥ ਸਾਂਗ ਸਰੋਹੀ ਸੈਫ ਅਸਿ,ਤੀਰ ਤੁਪਕ ਤਰਵਾਰ ।... (ਪਤ੍ਰਾ ੧)

ਅੰਤ ਅ ਦਿ ਅਗਨ ਜਿਵਪਦ ਕੋ ਸੁ ਪੁਨਿ ਬਖਾਨੀਐ ।
ਅਰੁ ਅਰ ਕਹਿ ਨ੍ਰਿਪ ਚਾਰ ਬਾਰ ਪੁਨ ਠਾਨੀਐ ।
ਰਿਪੁ ਪਦ ਭਾਖਿ ਤੁਪਕ ਕੇ ਨਾਮ ਪਛਾਨੀਐ ।
ਹੋ ਕਬਿਤ ਕਾਬਿ ਕੇ ਮਾਂਝਿ ਨਿਸੰਕ ਪ੍ਰਮਾਨੀਐ ॥ ੧੩੧੮ ॥ ਅਫਜੂ
(ਪਤ੍ਰੇ ੩੨੯-੩੦)

## ੨੫੦. ਸ਼ਸਤ੍ਰ ਨਾਮ ਮਾਲਾ ਪੁਰਾਣ ਨੰ; ੧੭੦੧

(ਜ਼ਫ਼ਰ ਨਾਮਾ ਪਾ: ੧੦ ਸਮੇਤ)

ਲੇਖਕ—ਪਾਤਸ਼ਾਹੀ ੧੦ ।

ਆਕਾਰ —$5\frac{1}{2}$″3×″ ਲਿਖਤ $3\frac{3}{4}$″×$2\frac{1}{4}$″ ।

ਵੇਰਵਾ—ਪਤ੍ਰੇ ਸ਼ਸਤ੍ਰ ਨਾਮ ਮਾਲਾ ਪੁਰਾਣ ੨੯੫, ਜ਼ਫ਼ਰ ਨਾਮਹ (ਪਾ: ੧੦) ੧੫੭, ਕੁੱਲ ਪਤ੍ਰੇ ੪੫੨;ਪ੍ਰਤੀ ਸਫ਼ਾ ੫ ਸਤਰਾਂ;ਕਾਗ਼ਜ਼ ਦੇਸੀ ਸਿਆਲ ਕੋਟੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ--ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਜਾਪਦੀ ਹੈ । ਲਿਖਾਰੀ-ਨਾਮਾਲੂਮ ।

(ਅ) ਚਰਿਤ੍ਰੋਪਾਖਯਾਨ (ਕਵੀ ਰਾਮ-ਸ਼ਜਾਮ)

(ਉੱਤਰਾਰਧ)

ਆਰੰਭ-(ਮੁੱਢ ਵਿਚ ਤੱਤਕਰੇ ਦੇ ੩ ਵਾਧੂ ਪਤ੍ਰੇ ਛੱਡ ਕੇ) ਮਤਿ । ਨਾ ਮਾਫਿਕ ਤਿਨ ਨਾਰ ਬੁਲਾਯੋ । ਕਾਮ ਭੋਗ ਮਨ ਖੋਨ ਮਚਾਯੋ ॥੩॥ (ਪਤ੍ਰਾ ੬੬੩)

ਅੰਤ—ਸੰਬਤ ਸੰਤ੍ਰਹ ਸਹਸ ਭਣਿਜੈ । ਅਰਧ ਸਹਸ ਫੁਨਿ ਤੀਨਿ ਕਹਿਜੈ । ਭਾਦਵ ਸੁਦੀ ਅਸਟਮੀ ਰਵਿਵਾਰਾ । ਤੀਰ ਸਤਦ੍ਰਵ ਗ੍ਰੰਥ ਸੁਧ ਰਾ ॥੪੦੫॥ ਇਤਿ ਸ੍ਰੀ ਚਰਿਤ੍ਰਪਖਿਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰਿ ਸੌ ਪਾਂਚ ਚਰਿਤ੍ਰ ਸਮਾਪਤਮਸਤੁ ਸੁਭ ... ... (ਪਤ੍ਰਾ ੧੪੬੪)

ਇਸ ਉੱਤਰਾਰਧ ਭਾਗ ਵਿਚ ੨੭੪ ਤੋਂ ੪੦੫ ਤਕ ਚਰਿਤ੍ਰ ਦਿੱਤੇ ਹੋਏ ਹਨ।

## ੨੫੩. ਪਖਯਾਨ ਚਰਿਤ੍ਰ:

ਨੰ: ੧੧੦੫

(ਤ੍ਰਿਯਾ ਚਰਿਤ੍ਰ)

ਲੇਖਕ—ਕਵਿ ਰਾਮ—ਸ਼ਜਾਮ ।

ਆਕਾਰ—1(·" × 6" ਲਿਖਤ 7" × 4½" ।

ਵੇਰਵਾ—ਤੱਤਕਰੇ ਦੇ ਪਤ੍ਰੇ ੧੨ ਤੇ ਮੂਲ ਪੁਸਤਕ ਦੇ ਪਤ੍ਰੇ ੯੩੮, ਕੁੱਲਪਤ੍ਰੇ ੯੫੦; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਈ ਥਾਵੀਂ ਅਸ਼ੁੱਧ; ਹਾਸ਼ੀਆ ਪਤ੍ਰਾ ੬੧੧ਤਕ ਰੰਗੀਨ ਲਕੀਰਾਂ ਵਾਲਾ ਤੇ ਫੇਰ ਪਤ੍ਰਾ ੬੧੨ ਤੋਂ ੯੩੮ ਤਕ ਕਾਲੀਆਂ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਅਖ਼ੀਰਲੇ ਪਤ੍ਰੇ ੮੯੬ ਤੋਂ ੯੩੮ ਤਕ ਕਿਰਮ ਖ਼ੁਰਦਾ ਹੋਣ ਕਰਕੇ ਅਨੇਕ ਥਾਵੀਂ ਛੇਕੋ ਛੇਕ ਹੋਏ ਹੋਏ; ਪੁਸਤਕ ਸਜਿਲਦ, ਜੋ ਅੰਤ ਵਿਚ ਕਈ ਥਾਵੇਂ ਖ਼ਸਤਾ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੫੨ ਬਿ. । ਲਿਖਾਰੀ ਨਾਮਾਲੂਮ ।

ਆਰੰਭ—੧ੴ ਸਤਿਗੁਰ ਪ੍ਰਸਾਦਿ । ਸ੍ਰੀ ਭਗੌਤੀਏ ਨਮਹ । ਅਥ ਪਖਿਯਾਨ ਚਰਿਤ੍ਰ ਲਿਖਿਯਤੇ ॥ ਭੁਜੰਗ ਛੰਦ ॥ ਤ੍ਵ ਪ੍ਰਸਾਦਿ ॥ ਤੁਹੀ ਖੜਗ ਧਾਰਾ ਤੁਹੀ ਬਾਢ ਵਾਰੀ । ਤੁਹੀ ਤੀਰ ਤਰਵਾਰ ਕਾਤੀ ਕਟਾਰੀ ।... ... (ਪਤ੍ਰਾ ੧)

ਅੰਤ—...ਤੀਰ ਸਤੁਦ੍ਰਵ ਗ੍ਰੰਥ ਸੁਧਾਰਾ ॥੪੦੫॥

ਇਤਿ ਸ੍ਰੀ ਚਰਿਤ੍ਰ ਪਾਖਿਆਨੇ ਤ੍ਰਿਯਾ ਚਰਿਤ੍ਰੇ ਭੂਪ ਮਤ੍ਰੀ ਸਬਾਦੇ ਚਾਰ ਸ ਪਾਂਚ ਚਰਿਤ੍ਰ ਸਮਾਪਤਮਸਤੁ ਸੁਭਮਸਤੁ॥ਅਫਜੂ॥੭੫੯੧॥ (ਪਤ੍ਰਾ ੯੩੭)
ਸੰਮਤੁ ੧੯੫੨ ਮਿਤੀ ਮੰਘਰ ਵੀਰਵਾਰ ਪੋਥੀ ਸਪੂਰਨ ਹੋਈ। ਲਿਖਾਈ ਭਾਈ ਜੋਧ ਸਿੰਘ ਜੀ ਵਾਸੀ ਵੇਘਲ ਨੇ। ਲਿਖਦੇ ਪੜ੍ਹਦੇ ਸੁਣਿਦੇ ਲਾਹੇਵੰਦੇ ਹੋਨਿ। ਵਾਹਿਗੁਰੂ ਜੀ ਤੇਰੀ ਸਰਨਿ ਗੁਰੂ ਨਾਨਕ ਜੀ! (ਪਤ੍ਰਾ ੯੩੮)

## ੨੫੪. ਪਖਿਆਨ ਚਰਿਤ੍ਰ ਨੰ: ੩੯੧੪

(ਤ੍ਰਿਯਾ ਚਰਿਤ੍ਰ)

ਲੇਖਕ—ਕਵਿ ਰਾਮ-ਸ਼ਯਮ।

ਆਕਾਰ—$13\frac{1}{2}'' \times 9\frac{3}{4}''$, ਲਿਖਤ $9\frac{1}{2}'' \times 6''$।

ਵੇਰਵਾ—ਪਤ੍ਰੇ ੪੦੦; ਪ੍ਰਤੀ ਸਫ਼ਾ ੧੫ ਸਤਰਾਂ; ਕਾਗ਼ਜ਼ ਦੇਸੀ (ਮੋਟਾ); ਲਿਖਤ ਦਮਦਮੀ, ਜੋ ਬੜੀ ਸਾਫ਼ ਤੇ ਸ਼ੁੱਧ ਹੈ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਅੰਤਮ ਲੇਖ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਆਦਿ ਤੋਂ ਅੰਤ ਤਕ ਹਰ ਤਰਾਂ ਪੂਰਣ ਅਤੇ ਅੱਛੀ ਹਾਲਤ ਵਿਚ ਹੈ।

ਸਮਾਂ—ਲਿਖਤ ਸਵਾ ਕੁ ਸੌ ਸਾਲ ਪੁਰਾਣੀ ਹੈ। ਲਿਖਾਰੀ-ਨਾਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਸ੍ਰੀ ਭਗੌਤਿਏ ਨਮਹ। ਅਥ ਪਖਿਯਾਨ ਚਰਿਤ੍ਰ ਲਿਖ੍ਯਤੇ ਪਾਤਿਸਾਹੀ ੧੦॥ ਭੁਜੰਗ ਛੰਦ॥ ਤ੍ਵ ਪ੍ਰਸਾਦਿ ਤੁਹੀ ਖੜਗ ਧਾਰਾ ਤੁਹੀ ਬਾਢਵਾਰੀ। ਤੁਹੀ ਤੀਰ ਤਰਵਾਰਿ ਕਾਤੀ ਕਟਾਰੀ। ... ... (ਪਤ੍ਰਾ ੧)

ਅੰਤ—ਸ੍ਰੀ ਅਸਿਧੁਜ ਜਬ ਭਏ ਦਇਆਲਾ। ਪੂਰਨ ਕਰਾ ਗ੍ਰੰਥ ਤਤਕਾਲਾ। ਮਨ ਬਾਂਛਤ ਫਲੁ ਪਾਵੈ ਸੋਈ। ਦੂਖ ਨ ਤਿਸੈ ਬਿਆਪਤ ਕੋਈ॥੪੦੩॥
ਅੜਿਲ॥ ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਹੀ। ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ। ਦੂਖ ਦਰਦ ਭੌ ਨਿਕਟ ਨ ਤਿਨ ਨਰ ਕੇ ਰਹੈ। ਹੋ, ਜੋ ਯਾਕੀ ਏਕ ਬਾਰ ਚੌਪਈ ਕੋ ਕਹੈ॥੪੦੪॥
ਚੌਪਈ॥ ਸੰਬਤ ਸਤ੍ਹਹ ਸਹਸ ਭਣਿਜੈ। ਅਰਧ ਸਹਸ ਫੁਨਿ ਤੀਨਿ ਕਹਿਜੈ। ਭਾਦਵ ਸੁਦੀ ਅਸਟਮੀ ਰਵਿਵਾਰਾ। ਤੀਰ ਸਤਦ੍ਰਵ ਗ੍ਰੰਥ ਸੁਧਾਰਾ॥੪੦੫॥
ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਮੰਤ੍ਰੀ ਭੂਪ ਸੰਬਾਦੇ ਚਾਰਿ ਸੌ ਪਾਂਚ ਚਰਿਤ

ਸਮਾਪਤਮਸਤੁ ਸੁਭਮਸਤੁ ॥੪੦੫॥੧੫੫੫॥ (ਪਤ੍ਰਾ ੪੦੦)

ਇਹ ਪੁਸਤਕ ਦਸਮ ਗ੍ਰੰਥ ਦੇ ਨਾਲ ਸੰਬੰਧਿਤ ਹੋ ਕੇ ਕਈ ਵੇਰ ਲੀਥੋ ਤੇ ਟਾਈਪ ਦੇ ਛਾਪੇ ਖ਼ਾਨਿਓਂ ਗੁਰਮੁਖੀ ਤੇ ਫ਼ਾਰਸੀ ਅੱਖਰਾਂ ਵਿਚ ਛਪ ਚੁਕੀ ਹੈ। ਵਿਦ੍ਵਾਨਾਂ ਦੀ ਰਾਇ ਹੈ ਕਿ ਇਹ ਪੁਸਤਕ ਫ਼ਾਰਸੀ ਦੀਆਂ ਬਹਾਰ ਦਾਨਿਸ਼, ਅੱਯਾਰ ਦਾਨਿਸ਼, ਅਲਫ਼ ਲੈਲਾ ਆਦਿ ਕਿਤਾਬਾਂ ਵਿਚੋਂ ਕਿੱਸੇ-ਕਹਾਣੀਆਂ ਦਾ ਚੋਣਵਾਂ ਸੰਗ੍ਰਹ ਲੈ ਕੇ ਸ੍ਰੀ ਦਸ਼ਮੇਸ਼ ਜੀ ਦੇ ਦਰਬਾਰੀ ਕਵੀਆਂ ਦੀ ਤਿਆਰ ਕੀਤੀ ਹੋਈ ਰਚਨਾ ਹੈ ਤਾਕਿ ਪਾਠਕ ਨੂੰ ਪੁਰਸ਼-ਇਸਤ੍ਰੀਆਂ ਦੇ ਚਰਿਤ੍ਰਾਂ ਬਾਰੇ ਚੰਗੀ ਤਰ੍ਹਾਂ ਵਾਕਿਫ਼ੀਅਤ ਹਾਸਲ ਹੋ ਜਾਵੇ।

੨੫੫. ਜੁੱਧ ਪ੍ਰਬੰਧ (ਜ੍ਵਾਲਾ ਮੁਖੀ ਸਤੋਤ੍ਰ ਆਦਿ) ਨੰ: ੫੯੮੩

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਦਿ।

ਆਕਾਰ—6″×4½″, ਲਿਖਤ 4½″×2½″।

ਵੇਰਵਾ—ਪਤ੍ਰੇ ੨੦੧; ਪ੍ਰਤੀ ਸਫ਼ਾ ੭ ਸਤਰਾਂ, ਕਾਗ਼ਜ਼ ਦੇਸੀ; ਲਿਖਤ ਬੜੀ ਸਾਫ਼ ਤੇ ਸ਼ੁੱਧ; ਕਾਲੀ ਤੇ ਲਾਲ ਸਿਆਹੀ ਦੀ ਰਲਵੀਂ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਅੰਤਲ ਪਤ੍ਰਿਆਂ ਉਤੇ ਕੁਝ ਪੀਲੇ ਰੰਗ ਦੇ ਧੱਬੇ ਲੱਗੇ ਹੋਏ; ਪੁਸਤਕ ਸਜਿਲਦ; ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—੧੯ ਵੀਂ ਸਦੀ ਬਿਕ੍ਰਮੀ। ਲਿਖਾਰੀ-ਨਾਮਾਲੂਮ।

ਆਰੰਭ—੧ਓ ਵਾਹਗੁਰੂ ਜੀ ਕੀ ਫਤੇ। ਸ੍ਰੀ ਭਗਉਤੀ ਜੀ ਸਹਾਇ। ਅਥ ਜੁਧ ਪ੍ਰਬੰਧ ਲਿਖ੍ਯਤੇ। ਤ੍ਵ ਪ੍ਰਸਾਦਿ। ਭੁਜੰਗ ਪ੍ਰਯਾਤ ਛੰਦ। ਸ੍ਰੀ ਸਾਹਿਬ ਜੀ ਕੀ ਉਸਤਤ। ਪਾਤਿਸਾਹੀ ੧੦ ॥ ਨਮੋ ਸ੍ਰੀ ਭਗਉਤੀ ਬਢੰਲੀ ਸਰੋਹੀ।......

(ਪਤ੍ਰਾ ੧)

ਅੰਤ—ਤਹ ਆਪਨ ਦਾਸ ਕਉ ਲੀਯੋ ਉਬਾਰੀ ॥੫॥੧੩੭॥
ਇਤਿ ਸ੍ਰੀ ਗੋਬਿੰਦ ਸਿੰਘ ਬਿਰਚਿਤੰ ਭਗਵਤੀ ਛੰਦ ਖਸਟਕੰ ਸਮਾਪਤੰ ॥੧॥

(ਪਤ੍ਰਾ ੧੯੩)

(ਅ) ਜ੍ਵਾਲਾ ਮੁਖੀ ਸਤੋਤ੍ਰ (ਸ਼ੰਕਰਾਚਾਰਜ)

ਆਰੰਭ—ਜੈ ਦੇਵੀ ਮਾਤਾ। ਤ੍ਵੰ ਬ੍ਰਹਮਾ ਤ੍ਵੰ ਚੈਯ ਬ੍ਰਮਾਣੀ ਤ੍ਵ ਬਿਸਨੋ ਤ੍ਵੰ ਚ ਬੈਸਨਵੀ।
ਸਿਵ ਸਕ੍ਤੀ ਸਮਾਯਕਤੋ ਜਵਾਲਾ ਮੁਖੀ ਨਮੋ ਉਸਤਤੇ ॥੧॥ (ਪਤ੍ਰਾ ੧੯)

ਅੰਤ—ਕਵ ਦੁਆਰੇਸੂ ਅਬਰਤੀ ਸਚਜ ਜ੍ਵਾਲਾ ਸਕਤੀ ਸਰੂਪਣੀ ਦਸਾਰਧਾ ਚੋਬੀਤ੍ਰਾ ਜਵਾਲਾ ਦਿਬਜ ਜੋਤੀ ਨਮੋ ਉਸਤਤੇ ॥੨੯॥ ਇਤ ਸ੍ਰੀ ਸੰਕਰਾਚਾਰਜ ਬਿਰਚਿਤੰ ਜਵਾਲਾ ਮੁਖੀ ਉਸਤੋਤਰੰ ਸਪੂਰਣੰ ॥ (ਪਤ੍ਰਾ ੨੪)

ਇਸ ਤੋਂ ਅੱਗੇ ਪਤ੍ਰਾ ਪ੯ ਤਕ ਸ੍ਰੀ ਬਜ੍ਰੇਸ੍ਵਰੀ ਸਤੋਤ੍ਰ, ਦੇਵੀ ਜੂ ਕੀ ਉਸ-ਤਤਿ ਆਦਿ ਦਰਜ ਹਨ ਤੇ ਫੇਰ ਪਤ੍ਰਾ ੨੦੧ ਤਕ ਸ਼ਸਤ੍ਰ ਨਾਮ ਮਾਲਾ, ਚਰਿਤ੍ਰੋਪਾਖਯਾਨ (ਤ੍ਰਿਯਾ ਚਰਿਤ੍ਰ) ਦੇ ਕੁਝ ਛੰਦ, ਚੰਡੀ ਚਰਿਤ੍ਰ, ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦ ਲਿਖੀਆਂ ਹੋਈਆਂ ਹਨ।

## ੨੫੯. ਜ਼ਫ਼ਰ ਨਾਮਹ ਪਾਤਸ਼ਾਹੀ ੧੦ ਨੰ; ੭੬੭

(ਜ਼ਿੰਦਗੀ ਨਾਮਾ ਆਦਿ ਸਮੇਤ)

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਦਿ।

ਆਕਾਰ--$4\frac{3}{4}'' \times 3''$, ਲਿਖਤ $3\frac{1}{2}'' \times 2\frac{1}{4}''$।

ਵੇਰਵਾ—ਪਤ੍ਰੇ ਜ਼ਫ਼ਰਨਾਮਾ ਪਾਤਸ਼ਾਹੀ ੧੦, ੯੮; ਜ਼ਿੰਦਗੀ ਨਾਮਹ (ਭਾਈ ਨੰਦ ਲਾਲ) ਪਤ੍ਰੇ ੧੦੧ ਤੋਂ ੧੬੨, ਦੀਵਾਨਿ ਗੋਯਾ (ਭਾਈ ਨੰਦ ਲਾਲ) ਪਤ੍ਰਾ ੧੬੨ ਤੋਂ ੨੨੧, ਰੁਬਾਈਆਂ (ਭਾਈ ਨੰਦ ਲਾਲ) ਪਤ੍ਰ ੨੨੨ ਤੋਂ ੨੨੩ ਇਸ ਤੋਂ ਬਾਦ ਇਸ ਸੰਗ੍ਰਹ ਦੀ ਮੁੱਢਲੀ ਸੂਚੀ, ਜੋ ਲਾਇਬ੍ਰੇਰੀਅਨ ਦੇ ਆਪਣੇ ਹੱਥਾਂ ਦੀ ਲਿਖੀ ਜਾਪਦੀ ਹੈ, ਰੂਪ ਦੀਪ ਪਿੰਗਲ (ਜੈ ਕ੍ਰਿਸ਼ਨ) ਤੇ ਕਬਿੱਤ ਰਾਜਨੀਤੀ (ਕ੍ਰਿਤ ਦੇਵੀ ਦਾਸ) ਵੀ, ਜਿਨ੍ਹਾਂ ਦਾ ਜ਼ਿਕਰ ਇਸ ਤੋਂ ਵਖ ਨੰ: ੭੬੮ ਹੇਠ ਆਇਆ ਹੈ, ਇਸੇ ਪੁਸਤਕ-ਸੰਗ੍ਰਹ ਦਾ ਭਾਗ ਮੰਨੇ ਹਨ, ਜੋ ਪਿੱਛੋਂ ਲਾਹ ਕੇ ਵੱਖ ਕੀਤੇ ਜਾਪਦੇ ਹਨ; ਪ੍ਰਤੀ ਸਫ਼ਾ ੭ ਸਤਰਾਂ ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ ਤੇ ਥਾਂ ਪਰ ਥਾਂ ਕਠਿਨ ਸ਼ਬਦਾਂ ਦੇ ਅਰਥ ਲਾਲ ਸਿਆਹੀ ਨਾਲ ਲਿਖੇ ਹੋਏ; ਹਾਸ਼ੀਆਂ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਲਿਖਤ ਸਵਾ ਕੁ ਸੌ ਸਾਲ ਪੁਰਾਣੀ ਜਾਪਦੀ ਹੈ। ਲਿਖਾਰੀ- ਨਾਮਾਲੂਮ।

ਆਰੰਭ—੧ਓ ਸ੍ਰੀ ਵਾਹਗੁਰੂ ਜੀ ਕੀ ਫ਼ਤਹ। ਹੁਕਮ ਸਤਿ। ਜਫਰ ਨਾਮਹ (ਫ਼ਤੇ ਨਾਵਾਂ) ਸ੍ਰੀ ਮੁਖ ਬਾਕ ਪਾਤਿਸਾਹੀ ੧੦। ਕਮਾਲੇ ਕਰਾਮਾਤ ਕਾਯਮ ਕਰੀਮ।... (ਪਤ੍ਰ ੧)

ਅੰਤ— ਲਬਾ ਲਬ ਬਕੁਨ ਦਮ ਬਦੱਮ ਨੋਸ ਕੁਨ।

ਗਮੇ ਹਰ ਦੁਆਲਮ ਫਰਾ.ਗ ਕੁੱਨ ॥੨੧॥੮੬੧॥(ਪਤ੍ਰਾ ੯੮)

ਨੋਟ--ਏਥੇ ਇਸ ਸ਼ਿਅਰ ਦੇ ਅੰਤਲੇ ਲਫ਼ਜ਼ 'ਕੁਨ' ਦੇ ਨਾਲ ਦੋਹੀਂ ਥਾਵੀਂ ਅਨਜਾਣ ਲਿਖਾਰੀ ਨੇ 'ਮ' ਜੋੜ ਕੇ ਇਸ ਨੂੰ 'ਕੁਨਮ' ਬਣਾਇਆ ਹੈ, ਜੋ ਠੀਕ ਨਹੀਂ ਹੈ।

(ਅ) ਜ਼ਿੰਦਗੀ ਨਾਮਹ (ਭਾਈ ਨੰਦ ਲਾਲ ਜੀ)

ਆਰੰਭ—(ਪਤ੍ਰਾ-ਅੰਕ ੯੯ ਤੇ ੧੦੦ ਖਾਲੀ ਛੱਡ ਕੇ)੧ ਓ ਸਤਿਗੁਰ ਪ੍ਰਸਾਦਿ। ਆਂ ਖੁਦਾਵੰਦੇ ਜ਼ਮੀਨੋ ਆਸਮਾਂ।...... (ਪਤ੍ਰਾ ੧੦੧)

ਅੰਤ—ਦੀਦਹ ਅਜ ਦੀਦਾਰ ਹੱਕ ਪੁਰ ਨੂਰ ਕੁਨ।

ਗ਼ੈਰ ਹੱਕ ਅਜ਼ ਖ਼ਾਤਰੇ ਦਿਲ ਦੂਰ ਕੁਨ ॥੪੯੯॥

ਪੂਰਨ ਬੈਤ ਭਾਈ ਨੰਦ ਲਾਲ ਜੀ ਕੇ ਵਾਕ ਰਸਨਾ ਕੇ। (ਪਤ੍ਰੇ ੧੬੧-੬੨)

(ੲ) ਦੀਵਾਨਿ ਗੋਯਾ (ਭਾਈ ਨੰਦ ਲਾਲ ਜੀ)

ਆਰੰਭ -੧ਓ ਸਤਿਗੁਰ ਪ੍ਰਸਾਦਿ! ਤਸਨੀਫ ਭਾਈ ਨੰਦ ਲਾਲ ਜੀ। ਦੀਵਾਨ ਗੋਯਾ।

ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ।... (ਪਤ੍ਰਾ ੧੬੨)

ਅੰਤ—ਬਜੇਰਿ ਸਾਯਹ ਤੂ ਬਹ ਮੁਰਾਦਹਾ ਯਾਬੀ।

ਬਜ਼ੇਰਿ ਸਾਯਹੇ ਮਰਦਾਨਿ ਗੋਯਾ ਖੁਦਾ ਯਾਬੀ ॥੫॥੪੦੫॥

ਤਮਾਮ ਸੁਦ ਦੀਵਾਨ ਗੋਯਾ। (ਪਤ੍ਰਾ ੨੨੧)

(ਸ) ਰੁਬਾਈਆਤ (ਭਾਈ ਨੰਦ ਲਾਲ)

ਆਰੰਭ-੧ਓ ਰੁਬਾਈ

ਗ਼ਵਾਸੀ ਕੁਨ ਗਰ ਤੁਰਾ ਗੁਹਰ ਮੇ ਬਾਯਦ।... (ਪਤ੍ਰਾ ੨੨੨)

ਅੰਤ—ਅਗਰ ਅਜ ਹਰ ਦੁ ਜਾਨ ਬਜਾਹਲਾਨੰਦ।

ਵਗਰ ਜ਼ੰਜੀਰ ਬਾਸ਼ਦ ਬੁਕਸਲਾਨੰਦ ॥੨॥੧॥ (ਪਤ੍ਰਾ ੨੨੩)

੨੫੮. ਜ਼ਫ਼ਰ ਨਾਮਾ (ਟਿੱਪਣੀਆਂ ਸਹਿਤ) ਨੰ: ੬੧੨੦

ਟਿੱਪਣੀਕਾਰ—ਨਾਮਾਲੂਮ।

ਆਕਾਰ—$6\frac{3}{4}$"×$9\frac{3}{4}$", ਲਿਖਤ 5"×8", ।

ਵੇਰਵਾ—ਪਤ੍ਰੇ ੪੪; ਪ੍ਰਤੀ ਸਫ਼ਾ ੧੭ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਟਿੱਪਣੀਆਂ ਬਾਰੀਕ ਕਲਮ ਨਾਲ ਲਾਲ ਤੇ ਕਾਲੀ ਸਿਆਹੀ ਦੀਆਂ; ਉਕਾਈਆਂ ਦੇ ਨੋਟ ਹਾਸ਼ੀਏ ਉਤੇ ਲਿਖੇ ਹੋਏ; ਪੁਸਤਕ ਸਜਿਲਦ; ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੌ ਕੁ ਸਾਲ ਪੁਰਾਣੀ ਲਿਖਤ ਹੈ । ਲਿਖਾਰੀ-ਨਾਮਾਲੂਮ ।

ਆਰੰਭ—੧ਓ ਸ੍ਰੀ ਵਾਹਿਗੁਰੂ ਜੀ ਕੀ ਫਤੇ । ਹੁਕਮ ਸਤ । ਜਫਰ ਨਾਮਹ ਸ੍ਰੀ ਮੁਖ ਬਾਕ ਪਾਤਸਾਹੀ ੧੦ । ਕਮਾਲੇ ਕਰਾਮਾਤ ਕਾਯਮ ਕਰੀਮ ।......

(ਪਤ੍ਰਾ ੧)

ਅੰਤ—ਲਬਾਲਬ ਬਕੁਨ, ਦਮ ਬਦਮ ਨੋਸ਼ ਕੁਨ ।
ਗ਼ਮੇ ਹਰਦੁਆਲਮ ਫ਼ਰਾਮੋਸ ਕੁਨ ॥੨੧॥੮੬੧॥

(ਪਤ੍ਰਾ ੪੪)

## ੨੫੮. ਜ਼ਫ਼ਰ ਨਾਮਾ ਸਟੀਕ

ਨੰ: ੬੧੧੯

(ਬੇਨੀ ਮਾਧੋ ਕੀ ਬਾਰਾਂ ਮਾਸੀ ਸਮੇਤ)

ਟੀਕਾਕਾਰ—ਨਾਮਾਲੂਮ ।

ਆਕਾਰ—$5\frac{1}{2}$"×$8\frac{1}{2}$", ਲਿਖਤ $3\frac{3}{4}$"×7" ।

ਵੇਰਵਾ—ਪਤ੍ਰੇ ਜ਼ਫ਼ਰ ਨਾਮਾ ਸਟੀਕ ੯੪; ਦਸਮ ਗ੍ਰੰਥ ਵਿਚੋਂ ੨੬੬ਵਾਂ ਚਰਿਤ੍ਰ ਪਤ੍ਰੇ ੯੪-੧੦੬;ਬੇਨੀ ਮਾਧੋ ਕੀ ਬਾਰਾਂ ਮਾਸੀ,ਪਤ੍ਰੇ ੩,ਕੁੱਲ ਪਤ੍ਰੇ ੧੦੯;ਪ੍ਰਤੀ ਸਫ਼ਾ ੧੭ ਸਤਰਾਂ;ਕਾਗ਼ਜ਼ ਪਤਲਾ ਸਿਆਲ ਕਟੀ,ਲਿਖਤ ਸਾਫ਼ ਤੇ ਸ਼ੁੱਧ;ਉਕਾਈਆਂ ਕਈ ਥਾਵੇਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆਂ ਸਾਦਾ ਲਕੀਰਾਂ ਵਾਲਾ ਪੁਸਤਕ ਸਜਿਲਦ, ਜੋ ਹਰ ਤਰਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੦੨ ਬਿ. । ਲਿਖਾਰੀ- ਨਾਮਾਲੂਮ ।
ਸਥਾਨ—ਸ੍ਰੀ ਆਨੰਦਪੁਰ (ਜ਼ਿਲਾ ਹੁਸ਼ਿਆਰ ਪੁਰ)।

ਆਰੰਭ—(ਮੁੱਢਲੇ ਦੋ ਪਤ੍ਰੇ ਵੈਦਕ ਨੁਸਖਾ; ਨਿਹਕਲੰਕ ਅਵਤਾਰ ਆਦਿ ਬਾਰ ਵਾਧੂ ਨੋਟਾਂ ਦੇ ਛੱਡ ਕੇ) ੧ਓ ਸਤਿਗੁਰ ਪ੍ਰਸਾਦਿ । ਹੁਕਮੁ ਸਤਿ ਸ੍ਰੀ ਵਾਹਗੁਰੂ

ਜੀ ਕੀ ਫਤਹ। ਅਰਥ ਕਾ ਟੀਕਾ ਪ੍ਰਿਥਮੇ ਵਾਹਗੁਰੂ ਜੀ, ਜਿਸ ਦਾ ਹੁਕਮ ਸਤਿ। ਸੋਭਾਵਾਨ ਅਸਚਰਜ ਅੰਧੇਰੇ ਮੈਂ ਚਾਨਣਾ ਜਿਸ ਦੀ ਫਤੇ ਹੈ। ਜਫਰ ਨਾਮਹ ਸ੍ਰੀ ਮੁਖ ਬਾਕ ਪਤਾਸਾਹੀ ॥੧੦॥ ਫਤੇ ਕਾ ਖਤ; ਸੋਭਾਵਾਨ ਸ੍ਰੀ ਮੁਖ ਪਾਤਿਸਾਹੀ ॥੧੦॥ ਕਮਾਲੇ ਕਰਾਮਾਤ...

(ਪਤ੍ਰਾ ੧)

ਅੰਤ—ਏਹ ਗੁਰੂ ਗੋਬਿੰਦ ਜੀ ਕਾ ਜਫਰ ਨਾਮਾ ਹੈ ਜੀ,ਬੈਤਾ ਸਪੂਰਨ ਹੋਈਆ ਹੈਨਿ ਜੀ, 'ਜੋ ਸਿਖ ਗੁਰੂ ਕਾ ਪ੍ਰਤੀਤ ਸਹਿਤ ਲਿਖੇ ਪੜੇਗਾ ਤਿਸ ਕੋ ਸ੍ਰੀ ਸਤਗੁਰੂ ਜੀ ਸਿਖੀ ਦਾਨ ਬਖਸ਼ੇਗਾ ਬੋਲੋ ਭਾਈ ਵਾਹਗੁਰੂ ਜੀ,ਪੋਥੀ ਸਪੂਰਨ ਹੋਈ ਹੈ ਜੀ, ਸਤਿਗੁਰੂ ਜੀ ਨਿਹਾਲ ਕਰੇ, ਧੰਨ ਗੁਰੂ, ਧੰਨ ਗੁਰੂ। (ਪਤ੍ਰੇ ੯੩-੯੪)
ਇਸ ਤੋਂ ਅੱਗੇ ਪਤ੍ਰਾ ੯੪ ਤੋਂ ੧੦੭ ਤਕ ਦਸਮ ਗ੍ਰੰਥ ਦਾ ੨੬੬ ਵਾਂ ਤ੍ਰਿਯਾ ਚਰਿਤ੍ਰ ਦਰਜ ਹੈ ਜਿਸ ਦੇ ਅੰਤ ਇਸ ਗ੍ਰੰਥ ਦਾ ਲਿਪੀ-ਕਾਲ ਸੰਮਤ ੧੯੦੨ ਬਿ. ਲਿਖਿਆ ਹੈ।

(ਅ) ਬਾਰਾਂ ਮਾਹਾਂ ਬੇਨੀ ਮਾਧਵ ਕਾ

ਆਰੰਭ—੧ਓ ਸ੍ਰੀ ਗਣੇਸਾਯ ਨਮ:। ਅਬ ਬੈਨੀ ਮਾਧੋ ਕੀ ਬਾਰਾਮਾਸੀ ਲਿਖਜਤੇ।
ਕਾਤਿਕ ਕਲੋਲ ਕਰੈ ਸਭ ਸਖੀਆ, ਰਾਧਾ ਬਿਚਾਰ ਕਰੈ ਮਨ ਮੈ ਰੇ !
ਮਾਧੋ ਪੀਆ ਕੋ ਆਨ ਮਿਲਾਵੋ,ਨਾਹੀ ਪ੍ਰਾਨ ਤਜੋ ਛਿਨ ਮੈ ਰੇ।

(ਪਤ੍ਰਾ ੧)

ਅੰਤ—ਕੁਬਾਰ ਮਾਸੇ ਨਿਰਮਲ ਭਏ ਚੰਦਾ ਗੋਰੀ ਸੇਵੈ ਬਿੰਦ੍ਰਾ ਬਨ ਮੈ ਰੇ !
ਸੂਰ ਦਾਸ ਤਬ ਆਨ ਮਿਲੇ ਹਰਿ ਸੁਖ ਭਏ ਰਾਧਾ ਨਿਜ ਮਨ ਮੈਂ ਰੇ!
ਹਮ ਕੋ ਛੋਡ ਚਲੇ ਮਾਧੋ, ਰਾਧਾ ਸੋਚ ਕਰੈ ਮਨ ਮੈ ਰੇ॥
ਇਤਿ ਸ੍ਰੀ ਬੇਨੀ ਮਾਧੋ ਕੀ ਬਾਰਾ ਮਾਸੀ ਸੰਪੂਰਨ। (ਪਤ੍ਰੇ ੨—੩)
ਇਸ ਤੋਂ ਅੱਗੇ ਸ਼੍ਰੀ ਰਾਮ ਚੰਦ੍ਰ ਜੀ ਦੇ ਭਾਈ "ਭਰਤ ਕੀ ਬਾਰਾ ਮਾਸੀ', ਜੋ ਚੇਤ੍ਰ ਤੋਂ ਸ਼ੁਰੂ ਹੁੰਦੀ ਹੈ,ਦਾ ਅੱਧਾ ਛੰਦ ਲਿਖਕੇ ਛਡਿਆ ਹੋਇਆ ਹੈ ਬੇਨੀ ਮਾਧਵ ਕੀ ਬਾਰਾ ਮਾਸੀ,ਜਿਵੇਂ ਕਿ ਇਸ ਦੇ ਆਦਿ-ਅੰਤ ਤੋਂ ਪਤਾ ਲਗਦਾ ਹੈ,ਮਹੀਨਾ ਕੱਤਕ ਤੋਂ ਸ਼ੁਰੂ ਹੋ ਕੇ ਅਸੂ (ਕੁਮਾਰ) ਦੇ ਮਹੀਨੇ ਸਮਾਪਤ ਹੁੰਦੀ ਹੈ, ਇਸ ਦੇ ਮੁਕਾਬਲੇ ਤੇ ਹੋਰ ਆਮ ਬਾਰਾਂ ਮਾਹੇ ਚੇਤ ਤੋਂ ਸ਼ੁਰੂ ਹੋ ਕੇ ਫੱਗਣ ਵਿਚ ਖ਼ਤਮ ਹੁੰਦੇ ਹਨ ਤੇ ਕੁਝ ਮੁਸਲਮਾਨੀ ਬਾਰਾਂ ਮਾਹੇਂ; ਜਿਨ੍ਹਾਂ ਵਿਚ ਖ਼ਾਸ

ਕਰਕੇ ਸੂਫ਼ੀ ਫ਼ਕੀਰਾਂ ਦੇ ਬਾਰਾਂ ਮਾਹੇਂ ਪ੍ਰਸਿੱਧ ਹਨ, ਮਹੀਨਾ ਹਾੜ੍ਹ ਆਦਿ ਤੋਂ ਸ਼ੁਰੂ ਹੁੰਦੇ ਹਨ, ਜਿਵੇਂ ਖੈਰੇ ਸ਼ਾਹ, ਪੀਰ ਮੁਹੰਮਦ ਮੂਸਾ ਰੋਪੜੀ ਆਦਿ ਦੇ ਪ੍ਰਮਾਣ ਮਿਲਦੇ ਹਨ। (ਦੇਖੋ, ਪੰਜਾਬੀ ਹੱਥ ਲਿਖਤਾਂ ਦੀ ਸੂਚੀ, ਭਾਗ ਪਹਿਲਾ, ਸੰਨ ੧੯੬੧; ਸਫ਼ੇ ੫੦੨; ੫੧੧)

## ੨੫੯. ਜ਼ਫ਼ਰ ਨਾਮਾ ਪਾਤਸ਼ਾਹੀ ੧੦ ਨੰ: ੬੧੨੫

(ਜ਼ਿੰਦਗੀ ਨਾਮਾ ਆਦਿ ਸਮੇਤ)

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਦਿ ।

ਆਕਾਰ—$6\frac{3}{4}'' \times 3\frac{3}{4}''$, ਲਿਖਤ $4\frac{1}{2}'' \times 2\frac{1}{2}''$ ।

ਵੇਰਵਾ—ਪਤ੍ਰੇ ਜ਼ਫ਼ਰ ਨਾਮਾ ਪਾਤਸ਼ਾਹੀ ੧੦, ੧੧੨, ਜ਼ਿੰਦਗੀ ਨਾਮਹ (ਭਾਈ ਨੰਦ ਲਾਲ)੧੧੩-੭੩, ਜਾਪੁ ਸ੍ਰੀ ਮੁਖ ਵਾਕ ਪਾਤਸ਼ਾਹੀ ੧੦, ੧੭੪-੯੬, ਸ਼ਬਦ ਪਾਤਸ਼ਾਹੀ ੧੦; ੧੯੬-੨੦੦; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਕਈ ਥਾਵੀਂ ਸਿਰ ਲੇਖ ਆਦਿ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੮੭ ਬਿ. । ਲਿਖਾਰੀ-ਨਾਮਾਲੂਮ।

ਆਰੰਭ—ੴ ਸ੍ਰਿ ਵਾਹਗੁਰੂ ਜੀ ਕੀ ਫਤੇ। ਹੁਕਮੁ ਸਤਿ। ਜਫਰ ਨਾਮਹਿ ਸ੍ਰੀ ਮੁਖ ਬਾਕ ਪਤਿਸਾਹੀ ੧੦। ਕਮਾਲੇ ਕਰਾਮਾਤਿ ਕਾਯਮ ਕਰੀਮ।...

(ਪਤ੍ਰਾ ੧)

ਅੰਤ—ਲਬਾਲਬੁ ਬਕੁਨ, ਦਮ ਬਦਮ ਨੋਸ਼ ਕੁਨਮ।
ਗਮੇ ਹਰ ਦਆਲਮ ਪਰਾਮੋਸ਼ ਕੁਨਮ ॥੨੧॥੧੨॥੮੬੪॥
ਸੰਮਤੁ ੧੯੮੭ (ਬਿ:।)

### (ਅ) ਜ਼ਿੰਦਗੀ ਨਾਮਹ (ਭਾਈ ਨੰਦ ਲਾਲ)

ਆਰੰਭ—ੴ ਸਤਿਗੁਰ ਪ੍ਰਸਾਦਿ। ਜ਼ਿੰਦਗੀ ਨਾਮਹ ਭਾਈ ਨੰਦ ਲਾਲ ਜੀ। ਆਂ ਖੁਦਾਵੰਦੇ ਜ਼ਿਮੀਨੋ ਆਸਮਾਂ।... ... (ਪਤ੍ਰਾ ੧੧੩)

ਅੰਤ—ਦੀਦਹ ਅਜ਼ ਦੀਦਾਰ ਹਕੁ ਪੁਰ ਨੂਰ ਕੁਨ ।

ਗ਼ੈਰ ਹਕ਼ ਅਜ ਖ਼ਾਤਰੇ ਦਿਲ ਦੂਰ ਕੁਨ ॥੪੯੯॥
ਜ਼ਿੰਦਗੀ ਨਾਮਹ ਨੰਦ ਲਾਲ ਜੀ ਕਾ ਸਪੂਰਣੰ। ਸਮਾਪਤੰ।
(ਸਫਾ ੧੭੩)

## (ੲ) ਜਾਪ ਸ੍ਰੀ ਮੁਖ ਵਾਕ ਪਾਤਸ਼ਾਹੀ ੧੦

ਆਰੰਭ—੧ਓ ਸਤਿਗੁਰ ਪ੍ਰਸਾਦਿ। ਜਾਪੁ ਸ੍ਰੀ ਮੁਖ ਵਾਕ ਪਾਤਿਸਾਹੀ ੧੦। ਛਪੈ ਛੰਦ॥ ਤ੍ਵ ਪ੍ਰਸਾਦਿ। ਚਕ੍ਰ ਚਿਹਨ ਅਰ ਬਰਨ... ... (ਪਤ੍ਰਾ ੧੭੪)

ਅੰਤ—ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ। ਸਦਾ ਅੰਗ ਸੰਗੇ ਅਭੰਗੰ ਵਿਭੂਤੇ ॥ ੧੯੮ ॥ ਸ੍ਰੀ ਜਾਪੁ ਸਮਾਪਤੰ। ਸੁਭੰ। ਬੋਲਹੁ ਸ੍ਰੀ ਵਾਹਗੁਰੂ, ਮਿਹਰਵਾਨ ਗੁਰੂ।... ... (ਪਤ੍ਰਾ ੧੯੬)

## (ਸ) ਸ਼ਬਦ ਪਾਤਸ਼ਾਹੀ ੧੦

ਆਰੰਭ—੧ਓ ਸਤਿਗੁਰੂ ਪ੍ਰਸਾਦਿ। ਰਾਮਕਲੀ ਪਾਤਸਾਹੀ ੧੦। ਰੇ ਮਨ ਐਸੋ ਕਰਿ ਸੰਨਿਆਸਾ !... (ਪਤ੍ਰਾ ੧੯੬)

ਅੰਤ— ਕਉਨ ਉਪਮਾ ਤੋਂਨ ਕੋ ਮੁਖ ਲਤ ਨਾਮੁ ਮੁਰਾਰਿ ॥੩॥੧॥ ਸ੍ਰੀ ਵਾਹਗੁਰੂ ਜੀ ਪ੍ਰਸਾਦਿ ਸਬਦ ਪਾਤਿਸਾਹੀ ੧੦ ਕੇ ਸੰਪੂਰਣੰ। (ਪਤ੍ਰਾ ੨੦੦)

## ੨੬੦. ਜ਼ਫ਼ਰ ਨਾਮਾ ਸਟੀਕ — ਨੰ: ੬੧੨੧

(ਪਰੀਛਾ ਮ: ੫ ਆਦਿ ਸਮੇਤ)

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਦਿ।

ਟੀਕਾਕਾਰ—ਭਾਈ ਜੋਧ ਸਿੰਘ।

ਆਕਾਰ—5½″×4½″, ਲਿਖਤ 4″×3′,।

ਵੇਰਵਾ—ਪਤ੍ਰੇ ਜ਼ਫ਼ਰ ਨਾਮਾ ਸਟੀਕ ੧੯੮, ਪਰੀਛਾ ਮਹਲਾ ੫, ੧੯੯-੨੦੩; ਤੇ ਸਾਖੀ ਭਾਈ ਲਾਲੋ ਜੀ ਕੀ ੨੦੪-੦੭; ਪ੍ਰਤੀ ਸਫ਼ਾ ੧੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ: ਹਾਸ਼ੀਆ ਲਾਲ ਲਕੀਰਾਂ, ਵਾਲਾ; ਸਿਰਲੇਖ, ਛੰਦਾਂ ਦੇ ਅੰਕ ਆਦਿ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ– ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਹੈ । ਲਿਖਾਰੀ-ਨਾਮਾਲੂਮ ।

ਆਰੰਭ—੧ੳ ਸਤਿਗੁਰ ਪ੍ਰਸਾਦਿ । ਹੁਕਮ ਸਤਿ ਸ੍ਰੀ ਵਾਹਿਗੁਰੂ ਜੀ ਕੀ ਫਤਹ । ਜਫਰ ਨਾਮਹਿ ਸ੍ਰੀ ਮੁਖ ਵਾਕ ਪਾਤਸਾਹੀ ੧੦ । ਫਤੇ ਕਾ ਖਤ ਲਿਖਤੇ ਹੈ ਦਸਵੇਂ ਪਾਤਸਾਹ ਸ੍ਰੀ ਮੁਖ ਬਾਕ ਮੁਬਾਰਕ । ਕਮਾਲੇ ਕਰਾਮਾਤ...॥੧॥ ਪੂਰਨ ਹੈ ਅਕਾਲ ਪੁਰਖ ਜੂ ਕੀ ਉਸਤਤ । ਬਡੀ ਹੈ ਜਿਸ ਕੀ ਕਰਾਮਾਤ ਅਰ ਇਸਥਿਤ ਹੈ । ਕ੍ਰਿਪਾ ਕਰਣੇ ਹਾਰਾ ਹੈ । ਖੁਸੀ ਕੇ ਬਖਸਣ ਹਾਰਾ ਹੈ। ਰਿਜਕ ਕੇ ਦੇਣੇ ਹਾਰਾ ਹੈ । ਖਲਾਸੀ ਕੇ ਦੇਣ ਹਾਰਾ ਹੈ । ਦਯਾਲ ਹੈ ॥੧॥

(ਪਤ੍ਰਾ ੧)

ਅੰਤ—ਲਬਾਲਬ ਬਿਕੁਨ, ਦਮ ਬਦਮ ਨੌਸ ਕੁਨ ।
ਗਮੇ ਹਰ ਦੁ ਆਲਮ ਫਰਾਮੋਸ ਕੁਨ ॥੨੧॥

ਪੁਰੋ ਪੁਰ ਕਰ ਭਲੀ ਪਰ ਗ੍ਰਹਣ ਕਰੁ ।
ਸੰਸਾਹਰ ਦੋਨੋ ਆਲਮ ਕਾ ਬਿਸਾਰਤ ਕਰਹੁ ॥੨੧॥

ਸ੍ਰੀ ਗੁਰ ਦੀਨ ਦਯਾਲ, ਰੀਝਤ ਸੁ ਤਤਕਾਲ,
ਕਰਤ ਪੁਕਾਰ ਹਾਲ ਸੁਨੋ ਮਹਾਰਾਜ ਅਰਜ਼ੀ।

ਜਨਮ ਜਨਮ ਜਾਤ ਭ੍ਰਮਤ ਫਿਰਤ ਬਿਖਜਾਤ,
ਭਯੋ ਜਾਤ ਪਰ ਜਾਤ ਪਾਪਨ ਕੀ ਫਰਦ ਕੀ ।
ਦੇਖ ਕਰਿ ਮਹਾਕਾਲ, ਗਹੀ ਸਰਨ ਦਯਾਲ;
ਕਾਲ ਬਿਕ੍ਰਾਲ ਚਾਲ ਮਾਰਤ ਹੈ ਏਕਲੀ ਨਰਦ ਕੀ ।
ਕਹੈ ਕਵਿ ਜੋਧ ਸਿੰਘ; ਜੋਰ ਕਰ ਗੁਰੂ ਸੋ ਗੋਬਿੰਦ ਸਿੰਘ;
ਰਾਖ ਲੇਹੁ ਲਾਜ ਗੁਰੁ ਆਪਨੇ ਬਿਰਦ ਕੀ ॥੨॥੧੨॥ (ਪਤ੍ਰਾ ੧੯੮)

ਇਸ ਤੋਂ ਅੱਗੇ ਪਤ੍ਰਾ ੧੯੯ ਤੋਂ ੨੦੩ ਤਕ ਪਰੀਛਾ ਮਹਲਾ ੫ ਤੇ ਪਤਾ ੨੦੪ ਤੋਂ ੨੦੭ ਤਕ ਸਾਖੀ ਭਾਈ ਲਾਲੋ ਕੀ ਦਰਜ ਹਨ ।

(ਪਤ੍ਰਾ ੧੯੮)

## ੨੬੧. ਜ਼ਫ਼ਰ ਨਾਮਾ ਸਟੀਕ — ਨੰ: ੬੧੨੨

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ।
ਟੀਕਾਕਾਰ—ਬਿਸ਼ਨ ਸਿੰਘ, ਗਿਆਨੀ ।

ਆਕਾਰ—$5\frac{1}{2}'' \times 7\frac{1}{2}''$, ਲਿਖਤ $4\frac{1}{4}'' \times 6''$ ।]

ਵੇਰਵਾ – ਪਤ੍ਰੇ ੧੬੦; ਪ੍ਰਤੀ ਸਫ਼ਾ ੧੯–੨੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਖ਼ੂਬੀ ਇਸ ਟੀਕਾ ਦੀ ਇਹ ਹੈ ਕਿ ਹਰੇਕ ਸ਼ਿਅਰ ਦਾ ਪਹਿਲਾਂ ਮੂਲ ਪਾਠ ਦਿੱਤਾ ਹੈ ਤੇ ਫਿਰ ਉਸ ਦੇ ਨਾਲ ਹੀ ਸ਼ਬਦਾਂ ਦੇ ਵੱਖੋ ਵੱਖ ਅੰਕ ਲਗਾਏ ਹਨ ਤੇ ਫੇਰ ਅ: (ਅਰਥ) ਦੇ ਸਿਰਲੇਖ ਹੇਠ ਉਨ੍ਹਾਂ ਹੀ ਅੰਕਾਂ ਦੇ ਕ੍ਰਮ ਅਨੁਸਾਰ ਅਰਥਾਵਲੀ ਦਰਜ ਕੀਤੀ ਹੈ ; ਮੂਲ ਪਾਠ ਦੇ ਅੱਖਰ ਮੋਟੇ ਹਨ ਤੇ ਅਰਥਾਵਲੀ ਦੇ ਬਾਰੀਕ; ਪੁਸਤਕ ਸਜਿਲਦ, ਜੋ ਹਰ ਤਰਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ – ਸੰਮਤ ੧੯੮੫ ਬਿ. । ਲਿਖਾਰੀ -ਅਨੁਵਾਦਕ ਖ਼ੁਦ ।

ਆਰੰਭ--੧ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਯ ਨਮਹ । ਸ੍ਰੀ ਸਰਸ੍ਵਤਯੈ ਨਮਹ । ਦੋਹਰਾ ॥ ਈਸ੍ਵਰ ਪਰਮ ਕ੍ਰਿਪਾਲ ਜੋ ਸਤ੍ਚਿਤ ਆਨੰਦ ਰੂਪ ।... ...

(ਪਤ੍ਰਾ ੧)

ਅੰਤ—ਨਮਸਤੇ ਭਵਾਨੀ ਨਮਸਤੇ ਭਵਾਨੀ ॥੬॥ ਇਤਿ ਸ੍ਰੀ ਜਫਰ ਨਾਮਹ ਟੀਕਾਯਾਂ ਗ੍ਰੰਥਾਂਤ ਮੰਗਲਾਚਰਣ ਸਮਾਪਤੰਮਸਤੁ ਸੁਭਮਸਤੁ, ਸੁਭੰ ਲੇਖਕ ਪਾਠਕਯੋ ਦੂਯੋ । ਯਹ ਪੁਸਤਕ ਬਿਸਨ ਸਿੰਘ ਨੂੰ ਸੰਮਤ ੧੯੪੨ ਕਾਰਤਿਕ ਸੁਕਲਾ ੧੨ ਕੋ ਲਿਖ ਕਰ ਸਮਾਪਤ ਕੀਯਾ । ਇਤੀ ਦਿਨ ਬਰਿਸਪਤਿ ਵਾਰ ਮੁਤਾਬਿਕ ੧੯ ਨਵੰਬਰ ਸਨ ੧੮੮੫ ਈ. ।

ਪ੍ਰਗਟ ਹੈ ਕਿ ਮੁਕਾਮ ਫਰੀਦ ਕੋਟ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਕੇ ਅਵਿਲੋਕਨ ਸਮਯ ਯੇਹ ਪੁਸਤਕ ਸਭ ਗਯਾਨੀਆਨ, ਵ ਵਿਦ੍ਵਾਨਾਨ ਜਿਨ ਮੇਂ ਸਭ ਸੇ ਅਗ੍ਰਣੀ ਬਾਵਾ ਸੁਮੇਰ ਸਿੰਘ ਜੀ ਥੇ, ਦਿਖਲਾ ਕਰ ਪ੍ਰਮਾਣ ਭੀ ਕਰਵਾ ਲੀਯਾ ਹੈ ਔਰ ਸਭਿ ਨੇ ਯਹੀ ਕਹਾ ਕਿ ਯਾ ਟੀਕਾ ਅਲੌਕਿਕ ਹੈ ਔਰ ਸਭ ਨੇ ਦਸਤਖਤ ਭੀ ਕਰ ਦੀਏ ਹੈ, ਯਾ ਕਾ ਟੀਕਾਕਾਰ ਬਿਸਨ ਸਿੰਘ ਗਯਾਨੀ ਬੇਟਾ ਭਾਈ ਗੁਰਦਯਾਲ ਸਿੰਘ ਜੀ ਗਿਆਨੀ ਆਨੰਦਪੁਰ ਵਾਲਾ ਹੈ, ਵਾ ਕਾ ਨਾਮ ਕੂਟ ਸੇ ਆਦਿ ਅੰਤ ਮੇਂ ਲਿਖਾ ਹੈ, ਸਭ ਸਮਝ ਲੇਵੇਂਗੇ । (ਪਤ੍ਰਾ ੧੬੦)

ਇਸ ਟੀਕੇ ਦੀ ਇਕ ਸ਼ੁੱਧ ਹੱਥ ਲਿਖਿਤ ਪ੍ਰਤੀ,ਜਿਸ ਪਰ ਬਾਵਾ ਸੁਮੇਰ ਸਿੰਘ ਜੀ ਮਹੰਤ ਸ੍ਰੀ ਹਰਿ ਮੰਦਿਰ ਸਾਹਿਬ ਪਟਨਾ ਦੇ ਦਸਤਖਤ ਹਨ, ਮੇਰੇ ਨਿੱਜੀ ਪੁਸਤਕਾਲੇ ਵਿਚ ਮੌਜੂਦ ਹੈ,ਜੋ ਸੰਮਤ ੧੯੪੨ ਬਿ. ਮੁਤਾਬਿਕ ਸੰਨ ੧੮੮੫

ਦੀ ਹੈ ਤੇ ੩੧੦ ਪਤ੍ਰਿਆਂ ਦੀ ਹੈ। (ਵਧੀਕ ਵੇਰਵੇ ਲਈ ਦੇਖੋ ਪੰਜਾਬੀ ਹੱਥ ਲਿਖਤਾਂ ਦੀ ਸੂਚੀ, ਭਾਗ ਪਹਿਲਾ, ੧੯੬੧, ਸਫ਼ੇ ੩੨੭-੨੮)

੨੬੨. ਜ਼ਫ਼ਰ ਨਾਮਾ ਸਟੀਕ ਨੰ: ੬੧੪੧

ਟੀਕਾਕਾਰ ਨਾ ਮਾਲੂਮ।

ਆਕਾਰ—7"×4¼", ਲਿਖਤ 5¼"×3"।

ਵਰਵਾ—ਪਤ੍ਰੇ ੧੭੮; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਉਕਾਈਆਂ ਕਈ ਥਾਵੀਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਪੁਸਤਕ ਸਜਿਲਦ, ਜੋ ਹਰਤਰਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੮੯੪ ਬਿ.। ਲਿਖਾਰੀ-ਭਾਈ ਰਾਮ ਸਿੰਘ।
ਸਥਾਨ-ਪਿਸ਼ਾਵਰ (ਸੂਬਾ ਸਰਹੱਦ)।

ਆਰੰਭ—੧ਓ ਵਾਹਗੁਰੂ ਜੀ ਕੀ ਫਤੇ। ਹੁਕਮ ਸਤਿ ਸ੍ਰੀ ਜਫਰ ਨਾਮਹ ਸ੍ਰੀ ਮੁਖ ਵਾਕ ਪਾਤਿਸਾਹੀ ੧੦। ਕਮਾਲੇ ਕਰਾਮਾਤ ਕਾਇਮ ਕਰੀਮ। ......(ਪਤ੍ਰਾ ੧)

ਅੰਤ—ਲਬਾ ਲਬ ਬਕੁਨ, ਦਮ ਬਦਮ ਨੋਸ਼ ਕੁਨ॥
ਗਮੇ ਹਰ ਦੁ ਆਲਿਮ ਫਰਾਮੋਸੁ ਕੁਨ॥ ੧॥
ਟੀਕਾ। ਲਬਾ ਲਬੁ ਕਰਿ ਕੈ ਪੂਰ ਕੈ ਮੇਰੇ ਤਾਈ ਪਿਆਲਾ ਦੇਹ ਜੋ ਮੈ ਪੀਵਾਂ ਤੇ ਗੰਮ ਜੋ ਦੋਹਾਂ ਜਹਾਨਾਂ ਦਾ ਹੈ ਸੋ ਦੂਰਿ ਕੋਰਾਂ। ਤੇ ਸਭ ਚਿੰਤਾ ਦੂਰਿ ਕਰਦਾ ਹੈ, ਰੰਗੁ ਚੰਗਾ ਕਰਦਾ ਹੈ, ਬੁਧ ਬੜੀ ਉਜਲ ਰਖਦਾ ਹੈ॥੧॥ ਜੋ ਏਹੁ ਭਜਨ ਦਾ ਪਿਆਲਾ ਹੈ ਜਿਨਾ ਪੀਤਾ ਹੈ ਤਿਨਾ ਨੂੰ ਸੁਖੁ ਦੇਦਾ ਹੈ॥੧॥੨੧॥ ਬੇਤ॥੮੬੦॥ ਸੰਮਤ ੧੮੯੪। ਭਾਦ੍ਰੋ ਦੀ ੧੭। ਪੋਥੀ ਲਿਖੀ ੧ ਰਾਮ ਸਿੰਘ ਲਿਖਾਰੀ ਅੰਮ੍ਰਿਤਸਰੀਏ, ਪਿਸੋਰ ਦੀ ਮੁਹਿਮ ਵਿਚ॥੧॥ (ਪਤ੍ਰਾ ੧੭੫)

ਇਸ ਤੋਂ ਅੱਗੇ ਪਤ੍ਰਾ ੧੭੬ ਤੋਂ ੧੭੮ ਤਕ ਜ਼ਫ਼ਰ ਨਾਮੇ ਦੀ ਉਹ ਸਾਰੀ ਸਾਖੀ ਦਰਜ ਹੈ ਕਿ ਕਿਸਤਰਾਂ ਇਹ ਇਕ ਪਤ੍ਰ ਕੀ ਸ਼ਕਲ ਵਿਚ ਭਾਈ ਦਇਆ ਸਿੰਘ ਸੋਢਤੀ, ਭਾਈ ਧਰਮ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਤੇ ਹਿੰਮਤ ਸਿੰਘ ਨਾਮੀ ਪੰਜਾਂ ਪਿਆਰਿਆਂ ਦੇ ਹੱਥ ਮੁਗਲ ਬਾਦਸਾਹ ਔਰੰਗਜ਼ੇਬ ਪਾਸ ਦੱਖਣ ਭੇਜਿਆ ਗਿਆ ਸੀ ਤੇ ਫੇਰ ਇਸ ਦੇ ਪੜ੍ਹਨ ਤੇ

ਗਮ ਵਿਚ ਗੋਤਾ ਖਾਣ ਤੇ ਔਰੰਗਜ਼ੇਬ ਦੀ ਮੌਤ ਕਿਵੇਂ ਹੋਈ ਸੀ। ਅੰਤ ਵਿਚ ਜ਼ਫ਼ਰਨਾਮੇ ਦਾ ਮਹਾਤਮ ਵੀ ਲਿਖਿਆ ਹੈ।

## ੨੬੩. ਜ਼ਫ਼ਰ ਨਾਮਾ ਪਾਤਸ਼ਾਹੀ ੧੦ ਨੰ: ੭੦੭੭

(ਜ਼ਿੰਦਗੀ ਨਾਮਾ ਆਦਿ ਸਮੇਤ)

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਆਕਾਰ—7″×5″, ਲਿਖਤ $5\frac{1}{4}$″× $3\frac{1}{2}$″।

ਵਰਵਾ—ਜ਼ਫ਼ਰ ਨਾਮਾ ਪਾਤਸ਼ਾਹੀ ੧੦, ਪਤ੍ਰੇ ੭੩ ਤੇ ਜ਼ਿੰਦਗੀ ਨਾਮਾ (ਭਾਈ ਨੰਦ ਲਾਲ) ਪਤ੍ਰੇ ੭੪-੧੨੪ ਅਗੇ ਪਤ੍ਰਾ ੧੩੬ ਤਕ ਦਸਮ ਗ੍ਰੰਥ ਵਿਚੋਂ ਕੁਝ ਛੰਦ ਤੇ ਚਉਬੀਸ ਅਵਤਾਰਾਂ ਦੀ ਕਥਾ ਦਾ ਕੁਝ ਅੰਸ਼ ਫੇਰ ਸਿੱਖਾਂ ਦੀ ਭਗਤ ਮਾਲਾ (ਕ੍ਰਿਤ ਭਾਈ ਮਨੀ ਸਿੰਘ) ਪਤ੍ਰੇ ੧੩੭ ਤੋਂ ੪੧੩ ਤਕ, ਪ੍ਰਤੀ ਸਫ਼ਾ ੯ ਸਤਰਾਂ, ਕਾਗਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧੀਆਂ ਹਾਸ਼ੀਏ ਉਤੇ ਦਰੁਸਤ ਕੀਤੀਆਂ ਹੋਈਆਂ; ਹਾਸ਼ੀਆ ਸਾਦਾ ਲਕੀਰਾਂ ਵਾਲਾ, ਲਿਖਾਰੀ ਨੇ ਜ਼ਫ਼ਰਨਾਮਾ, ਜ਼ਿਦਗੀ ਨਾਮਾ ਆਦਿ ਵਿਚ ਕਈ ਥਾਵੇਂ ਲਾਲ ਸਿਆਹੀ ਵੀ ਵਰਤੀ ਹੈ, ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—ਸੰਮਤ ੧੮੭੯ ਬਿ:। ਲਿਖਾਰੀ-ਨਾਮਾਲੂਮ।

ਆਰੰਭ—ੴ ਹੁਕਮੁ ਸਤਿ ਸ੍ਰੀ ਵਾਹਗੁਰੂ ਜੀ ਕੀ ਫਤਹ। ਜਫਰ ਨਾਮਹ ਸ੍ਰੀ ਮੁਖ ਵਾਕ ਪਾਤਿਸਾਹੀ ੧੦। ਕਮਾਲੇ ਕਰਾਮਾਤ ਕਾਯਮ ਕਰੀਮ।......

(ਪਤ੍ਰਾ ੧)

ਅੰਤ—ਗਮੇ ਹਰ ਦੁ ਆਲਮ ਫਰਾਮੋਸ ਕੁਨ ॥੬॥੧੨॥ (ਪਤ੍ਰਾ ੭੩)

(ਅ) ਜ਼ਿੰਦਗੀ ਨਾਮਾ (ਭਾਈ ਨੰਦ ਲਾਲ)

ਆਰੰਭ—ਜਿੰਦਗੀ ਨਾਮਹ ਤਸਨੀਫ ਭਾਈ ਨੰਦ ਲਾਲ ਜੀ।

ੴ ਸਤਿਗੁਰ ਪ੍ਰਸਾਦਿ ॥ ਆਂ ਖੁਦਾਵੰਦੇ ਜ਼ਮੀਨੋ ਆਸਮਾਂ।......

(ਪਤ੍ਰਾ ੭੩)

ਅਤ—ਗੈਰ ਹਕ ਅਜ ਖਾਤਰੇ ਦਿਲ ਦੂਰ ਕੁਨ ॥੪੯੯॥ (ਪਤ੍ਰਾ ੧੨੪)

ਇਸ ਤੋਂ ਅੱਗੇ ਪਤ੍ਰਾ ੧੩੬ ਤਕ ਦਸਮ ਗ੍ਰੰਥ ਦੀ ਕੁਝ ਬਾਣੀ ਕਲਕੀ ਅਵਤਾਰ ਤੇ

ਚਉਬੀਸ ਅਵਤਾਰ ਵਿਚੋਂ ਦਰਜ ਹੈ ।

(੯) ਸਿੱਖਾਂ ਦੀ ਭਗਤ ਮਾਲਾ (ਭਾਈ ਮਨੀ ਸਿੰਘ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਸਾਖੀ ਭਾਈ ਗੁਰਦਾਸ ਜੀ ਕੀ ਵਾਰ ਯਾਰਵੀ ਸਿਖਾਂ ਦੀ ਭਗਤ ਮਾਲਾ। ਇਕ ਸਮੇਂ ਭਾਈ ਮਨੀ ਸਿੰਘ ਜੀ ਥੀ ਸਿਖਾਂ ਅਰਦਾਸ ਕੀਤੀ। ... ... (ਪਤ੍ਰਾ ੧੨੭)

ਅੰਤ—...ਜੋ ਸਿਖ ਆਪਣਾ ਅਭਿਮਾਨ ਕਿਰਿਆ ਦਾ ਛਡਦੇ ਹੈਨ ਸੋਈ ਗੁਰਮੁਖ ਹੁੰਦੇ ਹੈਨ ॥੧੬੦॥ ਬੋਲਹੁ ਭਾਈ ਵਾਹਗੁਰੂ ਸਾਖੀਆਂ ਪੂਰੀਆਂ ਹੋਈਆਂ ਸਮਾਪਤਿਮਸਤਿ ਸੁਭਮਸਤੁ । (ਪਤਾ ੪੧੨)

ਇਸ ਤੋਂ ਅੱਗੇ ਕਿਸੇ ਨਾਮਾਲੂਮ ਲਿਖਾਰੀ ਵਲੋਂ ਇਸ ਹੱਥ ਲਿਖਤ ਦੀਆਂ ਸਾਖੀਆਂ ਦਾ ਸੰਖੇਪ ਵੇਰਵਾ ਤੇ ਪੁਸਤਕ ਲਿਖਣ ਦਾ ਸਨ-ਸੰਮਤ ਦਰਜ ਹੈ ।

## ੨੬੪. ਜ਼ਫ਼ਰ ਨਾਮਾ ਸਟੀਕ ਨੰ: ੭੩੪੯

ਮੂਲ ਲੇਖਕ—ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ।

ਟੀਕਾਕਾਰ—ਨਾ ਮਾਲੂਮ ।

ਆਕਾਰ—7" × 4½", ਲਿਖਤ 4¼" × 3" ।

ਵੇਰਵਾ—ਪਤ੍ਰੇ ੧੭੩; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ, ਲਿਖਤ ਨਿਹਾਇਤ ਸਾਫ਼ ਤੇ ਸ਼ੁੱਧ; ਹਾਸ਼ੀਆ ਸੁੰਦਰ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—੧੯ ਵੀਂ ਸਦੀ ਬਿ. । ਲਿਖਾਰੀ—ਨਾਮਾਲੂਮ ।

ਆਰੰਭ—੧ਓ ਵਾਹਗੁਰੂ ਜੀ ਕੀ ਫਤੇ । ਹੁਕਮੁ ਸਤਿ ਜਫਰ ਨਾਮਹ ਸ੍ਰੀ ਮੁਖ ਵਾਕ ਪਾਤਸਾਹੀ ੧੦ ।

ਕਮਾਲੇ ਕਰਾਮਾਤ ਕਾਇਮ ਕਰੀਮ ।
ਰਜਾ ਬਖਸ ਰਾਜਕ ਰਹਾ ਕੋ ਰਹੀਮ ॥

ਟੀਕਾ । ਹੇ ਔਰੰਗਜੇਬ ! ਤੂ ਜੋ ਕਰਾਮਾਤਾ ਅਸਾਥੋਂ ਮੰਗਦਾ ਹੈ ਸੋ ਵਾਹਗੁਰੂ ਪਾਸਿ ਹੈ । ਸੋ ਕਾਯਮ ਹੈ, ਕ੍ਰਿਪਾ ਕਰਨ ਵਾਲਾ ਹੈ । ਰਜਾ ਕਰਕੇ ਬਖਸਦਾ

ਹੈ। ਰਿਜ਼ਕ ਦੇਣ ਵਾਲਾ ਹੈ। ਮੁਕਤ ਕਰਦਾ ਹੈ, ਦਇਆ ਕਰਨ ਵਾਲਾ ਹੈ ॥੧॥ (ਪਤ੍ਰਾ ੧)

ਅੰਤ –ਲਬਾਲਬ ਬਕੁਨ ਦੱਮ ਬਦੱਮ ਨੋਸ਼ ਕੁਨ।

ਗਮੇ ਹਰ ਦੁ ਆਲਮ ਫਰਾਮੋਸ਼ ਕੁਨ ॥

ਟੀਕਾ। ਪੂਰ ਕੇ ਬੜਾ ਤਰਾਤਰੀ ਪਿਆਲਾ ਦੇਹੁ ਜੋ ਮੈਂ ਪੀਵਾਂ। ਏਹੁ ਕੈਸਾ ਹੈ ਜੋ ਇਸ ਲੋਕ ਤੇ ਪ੍ਰਲੋਕ ਦੀ ਚਿੰਤਾ ਗਵਾਇ ਦੇਂਦਾ ਹੈ, ਸਭ ਚਿੰਤਾ ਦੂਰ ਕਰਦਾ ਹੈ। ਸੋ ਇਹੁ ਭਜਨ ਦਾ ਪਿਆਲਾ ਹੈ। ਜਿਨਾ ਪੀਤਾ ਹੈ ਤਿਨਾ ਨੂ ਬੜਾ ਸੁਖ ਦੇਦਾ ਹੈ। ਬੁਧ ਬੜੀ ਉਜਲ ਕਰਦਾ ਹੈ ॥੨੧॥

ਏਹ ਬੈਤ ਅਠ ਸੌ ਸਨ ॥੮੬੦॥ ਜਫਰ ਨਾਮਹ ਸਮਾਪਤ ਭਇਆ ਹੈ। ... (ਪਤ੍ਰਾ ੧੭੦)

ਇਸ ਤੋਂ ਅੱਗੇ ਪਤ੍ਰਾ ੧੭੩ ਤਕ ਇਸ ਜ਼ਫ਼ਰ ਨਾਮੇ ਦੇ ਪੰਜਾਂ ਪਿਆਰਿਆਂ ਦੇ ਹੱਥ ਔਰੰਗਜ਼ੇਬ ਪਾਸ ਭੇਜਣ ਦਾ ਜ਼ਿਕਰ ਹੈ; ਜੋ ਇਸ ਸੰਬੰਧ ਵਿਚ ਇਤਿਹਾਸਿਕ ਅਹਿਮੀਅਤ ਦਾ ਲਖਾਇਕ ਹੈ।

## ਸ੍ਰੀ ਦਸ਼ਮੇਸ਼ ਦੇ ਨਾਂ ਤੇ ਹੋਰ ਵਾਧੂ ਰਚਨਾਵਾਂ

## ੨੯੫. ਸਰਬ ਲੋਹ ਪ੍ਰਕਾਸ਼ ਦਾ ਖਰੜਾ — ਨੰ: ੩੨੯੧-੯੩

(ਤਿੰਨ ਭਾਗ)

ਲੇਖਕ – ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਸੰਪਾਦਕ ਗਿਆਨੀ ਬਿਸ਼ਨ ਸਿੰਘ, ਅੰਮ੍ਰਿਤਸਰ।

ਆਕਾਰ – $7\frac{1}{2}'' \times 11''$, ਲਿਖਤ $5\frac{3}{4}'' \times 9\frac{3}{4}''$।

ਵੇਰਵਾ – ਸਫ਼ੇ ਪਹਿਲਾ ਭਾਗ ੫੮੫, ਮੁੱਢ ਵਿਚ ਛਪੇ ਹੋਏ ੮ ਸਫ਼ਿਆਂ ਦਾ ਸੰਮਤ ੧੯੯੩ ਬਿ. ਦਾ ਛਪਿਆ ਹੋਇਆ 'ਸਰਬ ਲੋਹ ਪ੍ਰਕਾਸ਼' ਨਾਮੀ ਇਕ ਟ੍ਰੈਕਟ ਭਾਗ ਦੂਜਾ-ਮੁੱਢ ਵਿਚ ਭੂਮਿਕਾ ਦੇ ਸਫ਼ੇ ੬ ਤੇ ਮੂਲ ਪੁਸਤਕ ਦੇ ਸਫ਼ੇ ੫੮੬ ਤੋਂ ੧੩੫੭ ਅਤੇ ਭਾਗ ਤੀਜਾ-ਸਫ਼ੇ ੧੩੫੮ ਤੋਂ ੧੯੯੪ ਅਤੇ ਆਦਿ ਅੰਤ ਭਾਗ ਦੂਜੇ ਤੇ ਤੀਜੇ ਦੇ ੩ ਸਫ਼ੇ ਵਿਸ਼ੇ-ਸੂਚੀ ਦੇ, ਤੇ ਸਰਬ ਲੋਹ ਪ੍ਰਕਾਸ਼ ਦੀ ਸੰਮਤ ੧੯੯੩ (ਸੰਨ ਮੁਤਾਬਿਕ ੧੯੩੬) ਦੇ ਛਪੇ ਹੋਏ ਟ੍ਰੈਕਟ ਦੀ ਇਕ ਹੋਰ ਵਾਧੂ ਪ੍ਰਤੀ ਵੀ ਤੀਜੇ ਭਾਗ ਦੇ ਮੁੱਢ ਵਿਚ ਲੱਗੀ ਹੋਈ ਹੈ,

ਪ੍ਰਤੀ ਸਫ਼ਾ ਲਿਖਤ ਦੀਆਂ ੧੮ ਸਤਰਾਂ; ਕਾਗ਼ਜ਼ ਵਿਲਾਇਤੀ; ਲਿਖਤ ਸਿਕਸਤਾ ਪਰ ਸਾਫ਼ ਤੇ ਸ਼ੁੱਧ, ਹਾਸ਼ੀਆਂ ਲਾਲ-ਨੀਲੀ ਵੇਲ ਦਾ ਰੰਗਦਾਰ (ਛਪਿਆ ਹੋਇਆ); ਲਿਖਤ ਦੀ ਖ਼ੂਬ ਸੂਰਤੀ ਵਧਾਉਣ ਲਈ ਥਾਉਂ ਥਾਈਂ ਲਾਲ ਸਿਆਹੀ ਬੜੀ ਖੁਲ੍ਹ ਦਿਲੀ ਨਾਲ ਵਰਤੀ ਹੈ: ਪੁਸਤਕ ਸਜਿਲਦ ਤੇ ਕਠਿਨ ਸ਼ਬਦਾਂ ਦੇ ਅਰਥ ਕਈਂ ਥਾਵੀਂ ਫੁਟ ਨੋਟਾਂ ਦੀ ਸ਼ਕਲ ਵਿਚ ਲੱਗੇ ਹੋਏ।

ਸਮਾਂ—ਸੰਮਤ ੧੯੪੩ ਈ.। ੨੬ ਅਕਤੂਬਰ ਤੋਂ ੧੩ ਦਸੰਬਰ ਤਕ ੪੭ ਦਿਨਾਂ ਵਿਚ ਇਹ ਪੁਸਤਕ ਨਕਲ ਕੀਤੀ ਗਈ। ਲਿਖਾਰੀ- ਭਾਈ ਬਿਸ਼ਨ ਸਿੰਘ, ਗਿਆਨੀ। ਸਥਾਨ- ਖ਼ਾਲਸਾ ਕਾਲਜ, ਅਮ੍ਰਿਤਸਰ (ਪੰਜਾਬ)।

ਆਰੰਭ—੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹ (।) ਸਰਬ ਲੋਹ ਪ੍ਰਕਾਸ਼ (।) ਸ੍ਰੀ ਭਵਾਨੀ ਜੀ ਸਹਾਇ (।) ਸ੍ਰੀ ਮਾਇਆ ਲਛਮੀ ਜੀ ਸਹਾਇ (।) ਉਸਤਤਿ ਸ੍ਰੀ ਮਾਇਆ ਲਛਮੀ ਜੀ ਦੀ ਸ੍ਰੀ ਮੁਖ ਵਾਕ ਪਾਤਸਾਹੀ ੧੦।

ਦੋਹਰਾ॥ ਛਾਇਆ ਰੂਪੀ ਹੋਇ ਕੈ, ਬਿਚਰਤ ਸ੍ਰੀ ਗੋਪਾਲ।
ਅਪਹ ਲਛਮੀ ਬਪੁ ਧਰੇ, ਜੀਉ ਜੰਤ ਪ੍ਰਤਿਪਾਲ ॥੧॥

(ਸਫ਼ਾ ੧)

ਅੰਤ- ਪੰਚ ਸਹੰਸ੍ਰ ਇਸ ਲੋਕ ਪੁਰਾਨਾ। ਰਾਗ ਰਾਗਨੀ ਬਿਸਨ ਪਦ ਨਾਨਾ।
ਸ੍ਰੀ ਸਰਬ ਲੋਹ ਕੋ ਸਕਲ ਮਹਾਤਮ। ਬਰਨੀ ਕਵਿਤਵ ਬਾਲੀ ਪ੍ਰਾਤਮ ॥੧੧॥
੧॥ ੩੧੦੦ ॥ ਦੋ:॥

ਨੌ ਲਖ ਯਾਰਾ ਕੀ ਮਿਲੈ ਸੰਗ ਸਰਾਚਜੈ ਲਾਖ:
ਸਵਾ ਲਾਖ ਹਾਥੀ ਮਿਲੈ, ਦੇਹੁ ਯਹੈ ਅਭਿਲਾਖ ॥੧॥
ਖਾਸ ਸਵਾਰੀ ਮੈ ਚਲੈ, ਨੇਜਾ ਲਾਖ ਨਿਸਾਨ।
ਵਾਹਗੁਰੂ ਕਾ ਖਾਲਸਾ, ਜੀਤੈ ਸਤ੍ਰੂ ਚੌਗਾਨ ॥੨॥ (ਸਫ਼ਾ ੧੯੯੧)
ਯਹ ਲਾਲਚ ਗੁਣ ਤਵ ਕਹਿਓ, ਦਾਸ ਗੋਬਿੰਦ ਸਮਾਜ।
ਫਤਹ ਹੋਵੈ ਸਤਿਗੁਰੂ ਕੀ, ਉਦੈ ਅਸਤ ਲੌ ਰਾਜ ॥੩॥

ਇਤ ਸ੍ਰੀ ਮੰਗਲਾਚਰਣ ਪੁਰਾਣੇ ਸਰਸ੍ਵਤੀ ਭਾਸੇ ਕਲਮਲ ਬਿਧੁੰਸ੍ਨੇ ਉਕਤਿ ਬਿਲਾਸ ਬਿਜਨਾਦ ਨਿਧਨੇ ਸੁਰਪਤਿ ਰਾਜ ਪ੍ਰਾਪਤੇ ਸ੍ਰੀ ਸਰਬ ਲੋਹ ਭੂਮਨ ਸਤਿ ਲੋਕ ਗਵਨੇ ਬਿਮਲ ਜਸ ਉਦੇ ਬਰਨਨੰ ਸ੍ਰੀ ਮੰਗਲਾਚਰਣ ਸੰਪੂਰਣ ਨਾਮ ਪੰਚਮੋ ਅਧਿਆਇ ਸਮਾਪਤ ਸੁਭਮਸਤ ਸੁਭਮਸਤ ॥੫॥

ਲਿਖਾਰੀ-ਬਿਸ਼ਨ ਸਿੰਘ ਗਿਆਨੀ ਖਲਸਾ ਕਾਲਜ (ਰਣਜੀਤ ਪੁਰਾ), ਅੰਮ੍ਰਿਤਸਰ(ਪਿੰਡ ਲੱਖੂਵਾਲ,ਤਸੀਲ ਅਜਨਾਲਾ)ਨਿਵਾਸੀ '(ਸਫ਼ਾ ੧੯੯੨)

ਇਸ ਤੋਂ ਅੱਗੇ ਸਫ਼ਾ ੧੯੯੩ ਪਰ ਗਿਆਨੀ ਬਿਸ਼ਨ ਸਿੰਘ ਨੇ ਇਹ ਪੁਸਤਕ ੧੩ ਅਕਤੂਬਰ ਸੰਨ ੧੯੪੩ ਨੂੰ ਸ਼ੁਰੂ ਕਰਕੇ ੧੩ ਦਸੰਬਰ ਸੰਨ ੧੯੪੩ ਤਕ ਕਿਵੇਂ ੪੭ ਦਿਨਾਂ ਵਿਚ ਮੁਕਾਈ,ਇਹੋ ਵੇਰਵਾ ਕੁਝ ਵਿਸਤਾਰ ਨਾਲ ਦੱਸਿਆ ਹੈ ਤੇ ਇਸ ਤੋਂ ਅੱਗੇ ਦੋ ਦੋਹਰੇ ਗ੍ਰੰਥ ਦੀ ਸਮਾਪਤੀ ਦੇ ਅੰਤਮ ਮੰਗਲਾਚਰਣ ਅਥਵਾ ਧੰਨਵਾਦ ਵਜੋਂ ਸ਼੍ਰੀ ਗੁਰੂ ਨਾਨਕ-ਦਸ਼ਮੇਸ਼ ਜੀ ਦੀ ਮਹਿਮਾ ਵਿਚ ਲਿਖੇ ਹਨ। ਇਸ ਤੋਂ ਬਿਨਾਂ ਇਸ ਸਫ਼ੇ ਉਤੇ ਹੋਰ ਕੁਝ ਨਹੀਂ ਲਿਖਿਆ।

## ੨੪੬. ਪਰਚੀਆਂ ਪ੍ਰੇਮ ਭਗਤਾਂ ਦੀਆਂ — ਨੰ: ੬੯੪੮

ਲੇਖਕ--ਸ਼੍ਰੀ ਗੁਰੂ ਗੋਬਿੰਦ ਸਿੰਘ ਜੀ।

ਆਕਾਰ—6"× 5", ਲਿਖਤ $4\frac{1}{4}$"× $3\frac{1}{2}$"।

ਵੇਰਵਾ--ਪਤ੍ਰੇ ੩੫੮; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ ਤੇ ਸ਼ੁੱਧ, ਪਰ ਸ਼ਿਕਸਤਾ ਪੁਰਾਣੇ ਢੰਗ ਦੀ; ਪਤ੍ਰਿਆਂ ਦੇ ਕ੍ਰਮ-ਅੰਕ ਨਹੀਂ ਲੱਗੇ ਹੋਏ, ਹਾਸ਼ੀਆ ਸਾਦਾ ਲਕੀਰਾਂ ਵਾਲਾ; ਕਿਤੇ ਕਿਤੇ ਲਿਖਤ ਦੀ ਖ਼ੂਬਸੂਰਤੀ ਲਈ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੮੧੯ ਬਿ:। ਲਿਖਾਰੀ-ਰਾਮਦਾਸ,ਉਦਾਸੀ। ਸਥਾਨ-ਖੁਸ਼ਾਬ, (ਸੂਬਾ ਸਰਹੱਦ)।

ਆਰੰਭ—੧ਓ ਸਤਿਗੁਰ ਪ੍ਰਸਾਦਿ। ਪ੍ਰਚੀਆਂ ਪ੍ਰੇਮ ਭਗਤਾ ਕੀਆਂ ਪਾਤਿਸਾਹੀ ੧੦।
ਪ੍ਰੇਮ ਅੰਬੋਧ ਪੋਥੀ ਕਾ ਨਾਉ॥
ਦੋਹਰਾ॥ ਉਅਹ ਨਮੋ ਪਰਮਾਤਮਾ, ਪੂਰਿ ਰਹਿਓ ਸਭਿ ਅੰਗਿ।
ਆਦਿ ਮਧਿ ਫੁਨਿ ਅੰਤਿ ਇਕੁ ਤਾਕੋ ਜਗਤੁ ਤਰੰਗੁ॥੧॥
(ਪਤ੍ਰਾ ੧)

ਅੰਤ--ਤਤ ਮਾਹਿ ਜੋ ਤਤੁ ਸਮਾਵੈ। ਸਾਜਸੁ ਮੁਕਤ,ਸੋਈ ਜਨ ਪਾਵੈ॥ ੬੦॥
ਜੋ ਜੋ ਪ੍ਰੇਮ ਲਗਾਵਈ, ਹਰਿ ਸਿਉ ਮਨਿ ਚਿਤੁ ਲਾਇ।
ਸੋ ਸੋ ਹਰਿ ਪਦੁ ਪਾਵਈ ਸਰਬ ਆਤਮ ਹੋਇ ਜਾਇ॥੧॥
ਚੌਪਈ॥ ਸੰਮਿਤ ਠਾਰਾ ਸੈਇ ਉਨੀਸ॥ ਭਾਦ੍ਰੋਂ ਯਾਰਵੀ॥੧੧॥ ਥਿਤ

ਚਤਰਥੀ ॥੪॥ ਸੁਕਲ ਪਖ ਸੋਮ ਵਾਸਰੇ ॥ ਅਖੰਡ ਨਗਰੇ ਸਿੰਧ ਤਟੇ ਲਿਖਤ ਰਾਮੁ ਦਾਸੁ ਉਦਾਸੀ ਫਕੀਰ ਨਾਨਕ ਸਾਹੀ ਅਮਕ ਪੁਤ੍ਰ ਭਾਈ ਬੰਗਸੀ ਖਤ੍ਰੀ ਜਾਤਿ ਕਾ ਕਕੁੜ, ਵਤਨੁ ਕੁਸਾਬੁ ਪਠਨਾਰਥ ਸੁਭ ਭੈ ਸਮਸਤਿ ਕਲਿਆਣ...। (ਪਤ੍ਰਾ ੩੫੫)

ਇਸ ਤੋਂ ਅੱਗੇ ਇਕ ਦੋਹਰਾ "ਦੋਸ ਨ ਕਾਹੂ ਸੰਗਿ ਧਰਿ ਅਪਨ ਆਪੁ ਬੀਚਾਰੁ' ਤੇ ਫੇਰ ਰਾਗ ਸੂਹੀ ਦਾ ਇਕ ਸ਼ਬਦ "ਮਰਨੁ ਡਰੈ ਸਦਾ ਸੁਖੁ ਮਾਂਗੈ ਬਿਨੁ ਮਰਨੈ ਨਹੀ ਛੂਟੰ। ਏ ਸੰਸਾਰੁ ਅੰਧੇ ਕੀ ਜੇਵੜੀ ਸਰਿ ਪਰਿ ਕਾਚੀ ਫੂਟੇ।......" ਗੁਰੂ ਨਾਨਕ ਦੇ ਨਾਂ ਤੇ ਦਰਜ ਹੈ, ਜੋ ਗੁਰੂ ਸਾਹਿਬ ਦੀ ਕ੍ਰਿਤਿ ਨਹੀਂ ਹੈ।

## ੨੬੭. ਪਰਚੀਆਂ ਪ੍ਰੇਮ ਭਗਤਾਂ ਕੀਆਂ ਨੰ: ੨੩੨੨

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਆਕਾਰ—10½"×0ı", ਲਿਖਤ 9"×9"।

ਵੇਰਵਾ—ਪਤੇ ੭੧; ਪ੍ਰਤੀ ਸਫ਼ਾ ੨੦ ਸਤਰਾਂ; ਕਾਗਜ਼ ਦੇਸੀ; ਲਿਖਤ ਸਿੱਧੀ ਸਾਦੀ; ਸਾਫ ਪਰ ਕਿਤੇ ਕਿਤੇ ਅਸ਼ੁੱਧੀਆਂ ਹੜਤਾਲ ਲਾ ਕੇ ਸੋਧੀਆਂ ਹੋਈਆਂ, ਹਾਸ਼ੀਆ ਸਾਦਾ, ਲਾਲ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਂ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—੨੦ ਵੀਂ ਸਦੀ ਬਿ.। ਲਿਖਾਰੀ-ਨਾ ਮਾਲੂਮ।

ਆਰੰਭ—੧ੴ ਸਤਿਗੁਰੂ ਪ੍ਰਸਾਦਿ। ਪਰਚੀਆਂ ਪ੍ਰੇਮ ਭਗਤਾਂ ਕੀਆਂ। ਪ੍ਰੇਮ ਬੋਧ ਕੀ ਪੋਥੀ ਲਿਖਜਤੇ ਸ੍ਰੀ ਮੁਖ ਵਾਕ ਪਾਤਸ਼ਾਹੀ ਦਸਵੀਂ ॥੧੦॥ ਦੋਹਰਾ

ਓਅੰ ਨਮੋ ਪਰਮਾਤਮਾ, ਪੂਰ ਰਹਿਓ ਸਭ ਅੰਗ।
ਆਦ ਮਧ ਫੁਨ ਅੰਤਰੇ, ਏਕਤਾ ਜੋਤ ਤਰੰਗ ॥ (ਪਤਰਾ ੧)

ਅੰਤ—ਦੋਹਿਰਾ ॥ ਜੋ ਜੇ ਪ੍ਰੇਮ ਲਗਾਵਈ, ਹਰਿ ਸਿਉ ਮਨਿ ਚਿਤ ਲਾਇ।
ਸੋ ਸੋ ਹਰਿ ਪਦ ਪਾਵਈ, ਸਰਬ ਆਤਮ ਹੋਇ ਜਾਇ ॥੧॥ ਚੋਪਈ ॥

ਇਸ ਤੋਂ ਅੱਗੇ ਅੰਤਲੀ ਚੋਪਈ ਦੇ ਪਾਠ ਦਾ ਪਤ੍ਰਾ ਨਾ ਮਿਲਣ ਕਰਕੇ ਇਸ ਦੇ, ਬਾਕੀ ਪਾਠ ਦਾ ਪਤਾ ਨਹੀਂ ਲੱਗ ਸਕਿਆ ਜਿਸ ਕਰ ਕੇ ਪੁਸਤਕ ਅਧੂਰੀ ਹੈ।

## ੨੯੮. ਪ੍ਰੇਮ ਅੰਬੋਧ ਪੋਥੀ ਨੰ: ੫੦੩੯-੪੨

(ਪਰਚੀਆਂ ਪਾਤਸ਼ਾਹੀ ੧੦ ਆਦਿ ਸਮੇਤ)

ਲੇਖਕ— ਸ਼੍ਰੀ ਗੁਰੂ ਗੋਬਿੰਦ ਸਿੰਘ ਜੀ।

ਆਕਾਰ—$5\frac{3}{4}'' \times 10\frac{1}{2}''$, ਲਿਖਤ $4'' \times 4\frac{1}{4}''$।

ਵੇਰਵਾ—ਪਤ੍ਰੇ ਪ੍ਰੇਮ ਅੰਬੋਧ ਪੋਥੀ (ਪਾਤਸ਼ਾਹੀ ੧੦)੧੩੮, ਪਰਚੀ ਪਾਤਸ਼ਾਹੀ ਦਸਵੀਂ ਕੀ (ਸੇਵਾ ਦਾਸ, ਉਦਾਸੀ) ੧੩੮-੨੩੩, ਗੁਰ ਰਤਨ ਮਾਲ : ਸੌ ਸਾਖੀ (ਸਾਹਿਬ ਸਿੰਘ) ੧੩੩-੩੮੧, ਪ੍ਰਾਣ ਸੰਗਲੀ (ਗੁਰੂ ਨਾਨਕ) ੧-੧੩੪, ਕੁੱਲ ਪਤ੍ਰੇ ੫੧੫; ਪ੍ਰਤੀ ਸਫ਼ਾ ੨੧ ਸਤਰਾਂ, ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ; ਜੋ ਆਦਿ ਤੋਂ ਅੰਤ ਤਕ ਹਰ ਤਰਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ— ਸੰਮਤ ੧੯੦੭ ਬਿ.। ਲਿਖਾਰੀ -ਨਾਮਾਲੂਮ।

ਆਰੰਭ—(ਮੁੱਢ ਵਿਚ ੪ ਪਤ੍ਰਿਆਂ ਦੀ ਵਿਸ਼ੇ-ਸੂਚੀ ਛੱਡ ਕੇ ੧ਓ ਸਤਿਗੁਰ ਪ੍ਰਸਾਦਿ ਪ੍ਰੇਮ ਅੰਬੋਧ ਪੋਥੀ ਪਰਚੀਆਂ ਪ੍ਰੇਮ ਭਗਤਾ ਕੀਆਂ। ਪਾਤਸਾਹੀ ੧੦॥ ਦੋਹਰਾ॥

ਓਅ ਨਮੋ ਪਰਮਾਤਮਾ, ਪੂਰ ਰਹਿਓ ਸਭ ਅੰਗ।
ਆਦਿ ਮਧਿ ਫੁਨਿ ਅੰਤ ਇਕ, ਤਾ ਕੋ ਜਗਤ ਤਰੰਗ॥੧॥

ਅੰਤ—ਪ੍ਰੇਮ ਮਹੋਦਧਿ ਪੈਠਿ ਕੇ ਜੋ ਕੋ ਗੋਤਾ ਖਾਇ।
ਹਰਿ ਰਤਨ ਅਮਲੋਕੁ ਹਾਥ ਤਿਸੁ, ਸਹਿਜੇ ਸਤਿਗੁਰ ਪਲੇ ਪਾਇ॥੧॥੧੬॥
ਪਰਚੀਆਂ ਸੰਪੂਰਨ ਸੋਲਹਿ ਲਿਖੀਆਂ। ਵਾਹਿਗੁਰੂ ਜੀ (ਪਤ੍ਰਾ ੧੩੮)

(ਅ) ਪਰਚੀ ਪਾਤਸ਼ਾਹੀ ਦਸਵੀ ਕੀ (ਸੇਵਾ ਦਾਸ, ਉਦਾਸੀ)

੧ਓ ਸਤਿਗੁਰ ਪ੍ਰਸਾਦਿ। ਅਥ ਪ੍ਰਚੀ ਪਾਤਿਸਾਹੀ ਦਸਮੀ ਕੀ ਮਹਲਾ ੧੦ ਪ੍ਰਿਥਮੇ ਦਸਾਂ ਮਹਲਾਂ ਕੇ ਨਾਮ ਲਿਖੇ।...... (ਪਤ੍ਰਾ ੧੩੮)

ਅੰਤ— ਸੇਵਾਦਾਸ ਉਦਾਸੀ ਕੀਨੀ ਪਰਚਰੀ।
ਗੁਰ ਉਸਤਤਿ ਕੀ ਪੋਥੀ, ਪ੍ਰੇਮ ਕੇ ਸਰਿ ਚਰਚਰੀ।

ਗੁਰ ਉਸਤਤਿ ਬੇਅੰਤ ਅਗਮ ਅਪਾਰ ਜੀ।
ਕਛ ਅਪਨੇ ਭਲੇ ਕਉ ਕੀਨਾ ਛੁਦ੍ਰ ਉਚਾਰ ਜੀ ॥੧॥

ਇਤੀ ਪਰਚੀ ਗੁਰੂ ਗੋਬਿੰਦ ਸਿੰਘ ਜੀ ਕੀ ਸੰਪੂਰਣੰ ਸਮਾਪਤੰ। ਸਾਖੀਆ ਪੰਜ੍ਹਾਹ ਹੋਇ ਚੁਕੀਆ। ਪਰਚੀ ਏਕ ਹੋਇ ਚੁਕੀ ॥੧॥ ਦੋਹਰਾ ॥

ਪੜਿ ਸੁਣਿ ਮਨ ਸਮਝਾਈਐ ਸੰਤ ਜਨਾ ਕੋ ਭੇਦੁ।
ਹੋਇ ਮੁਕਤਿ ਸੰਸਾਰ ਤੇ, ਕਬਹੁ ਨ ਪਾਵੈ ਖੇਦ ॥੧॥੫੦॥

(ਪਤ੍ਰਾ ੨੩੩)

## (ੲ) ਗੁਰ ਰਤਨ ਮਾਲ–ਸੌ ਸਾਖੀ (ਸਾਹਿਬ ਸਿੰਘ)

ਆਰੰਭ—ੴ ਸਤਿਗੁਰ ਪ੍ਰਸਾਦਿ। ਗੁਰੂ ਜੀ ਸਹਾਇ।

ਮੰਗਲ ਬਾਬਾ ਨਾਨਕ ਗੁਰੂ, ਅੰਗਦ ਗੁਰੂ ਅਮਰ ਦਾਸ।
ਰਾਮਦਾਸ ਗੁਰ ਅਰਜਨਾ, ਹਰਿ ਗੋਬਿੰਦ ਗੁਨਰਾਸਿ ॥੧॥
ਗੁਰ ਹਰਿ ਕ੍ਰਿਸਨੇ ਸੇਵੀਐ, ਤੇਗ ਬਹਾਦੁਰ ਧੀਰ।
ਗੁਰ ਗੋਬਿੰਦ ਸਿੰਘ ਆਰਿ ਮ੍ਰਿਗ, ਤੁਰਕਨ ਕਉ ਸੁਠਿ ਬੀਰ ॥੨॥
ਸਾਹਿਬ ਸਿੰਘ ਪਦ ਸਰਨ ਹੁਇ, ਲਿਖੇ ਭਿਖਾਰੀ ਗ੍ਰੰਥ।
ਗੁਰ ਅਨੁਚਰ ਬੁਢੇ ਕੁਲਨ, ਰਾਮ ਕਵਰ ਸੁਖ ਪੰਥੁ ॥੩॥
ਰਹੇ ਹਜੂਰ ਦਸਵੇ ਗੁਰੂ ਕਰੇ ਉਕਤਿ ਜੋ ਵਾਕ।
ਗੁਰ ਰਤਨ ਮਾਲ ਪੋਥੀ ਲਿਖੋ ਜਿਉ ਗੁਰ ਕੀਨੋ ਵਾਕ ॥੪॥

(ਪਤ੍ਰਾ ੨੩੩)

ਅੰਤ—ਹਰਿ ਹਰਿ ਮੁਖ ਤੇ ਬੋਲੀਐ, ਬੋਲ ਵਾਹਿਗੁਰੂ ਮੰਤ।
ਉਚ ਨੀਚ ਕੁਲ ਜਨਮ ਨਹਿ, ਜਾ ਤੇ ਭੂਲੇ ਨ ਸੰਤ ॥੧੦੦॥
ਬੋਲੋ ਵਾਹਿਗੁਰੂ ਜੀ। (ਪਤ੍ਰੇ ੩੮੦-੮੧)

## (ਸ) ਪ੍ਰਾਣ ਸੰਗਲੀ (ਗੁਰੂ ਨਾਨਕ)

ਆਰੰਭ—ੴ ਸਤਿਗੁਰ ਪ੍ਰਸਾਦਿ। ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਲਿਖੰਤ ਪ੍ਰਾਣ ਸੰਗਲੀ। ਸੁੰਨ ਮਹਲ ਕੀ ਕਥਾ। ਨਿਰੰਕਾਰ ਕਾ ਧਿਆਨੁ। ਗਹਜੀ ਬਾਣੀ, ਬਾਬੇ ਕਾ

ਬੋਲਣਾ । ਪ੍ਰਾਣ ਪਿੰਡ ਕਾ ਮਥੰਤ । ਸਮੁੰਦ ਕੈ ਪਾਰਿ ਹੋਈ । ਤਦਹੁ ਬਾਬਾ ਪਵਣ ਅਹਾਰੀ ਥਾ । (ਪਤ੍ਰਾ ੧)

ਅੰਤ—ਜਿਹਬਾ ਇੰਦ੍ਰੀ ਤਿਆਗੇ ਬਾਕੀ । ਪ੍ਰਣਵੈ ਨਾਨਕ ਦਰਿ ਨਾਹੀ ਠਾਕੀ ॥੨੪॥ ੧੩॥ ਧਿਆਉ ਪੂਰਾ ਹੋਇਆ ।...... (ਪਤ੍ਰਾ ੧੩੪)

ਇਸ ਤੋਂ ਅੱਗੇ ਇਸੇ ਪਤ੍ਰੇ ਪਰ ਆਸਾ ਮਹਲਾ ੫, "ਸਤਿਗੁਰ ਸਾਚੇ ਦੀਆ ਭੇਜਾ ਪੂਰਾ ਸ਼ਬਦ ਦੇ ਕੇ ਫੇਰ ਲਿਖਿਆ ਹੈ ਸੰਮਤ ੧੯੦੭ ਮਿਤੀ ਵਸਾਖ ੨੨ ਥਿਤ ਕਿਛਨਾ (ਕ੍ਰਿਸ਼ਨਾ) ਪਖ ੬ ਵਾਰ ਵੀਰ, ਦਰਦ ਹੋਇਆ ਸਵੇਰੇ, ਪ੍ਰਾਣ ਤਿਆਗੇ ਸੰਧਿਆ ਸਮ । ਵਡਾ ਸੁਲਤਾਨ ਸਿੰਘ ਛੋਟਾ ਬੇਲਾ ਸਿੰਘ, ਉਦੂ ਛੋ(ਟਾ) ਕਿਛਨ (ਕਿਸ਼ਨ) ਸਿੰਘ ਬਟੇ ਟੇਕ ਸਿੰਘ ਦੇ, ਪੋਥੀਆ ਲਿਖਾਈਆ ਆਪ ਕਿਛਨ (ਕਿਸ਼ਨ) ਸਿੰਘ, ਫੇਰ ਦਿਤੀਆ ਧਰਮ ਅਰਥ ਵਾਸਤੇ ਪੜਨ ਦੇ ।

## ੨੬੯. ਮੁਕਤਿ ਮਾਰਗ ਗ੍ਰੰਥ ਨੰ: ੬੩੮੫

(ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਆਕਾਰ—$6\frac{3}{4}'' \times 9\frac{3}{4}''$, ਲਿਖਤ $4\frac{1}{2}'' \times 7\frac{1}{4}''$ ।

ਵੇਰਵਾ—ਪਤੇ ੧੨੧; ਪ੍ਰਤੀ ਸਫ਼ਾ ੧੮ ਸਤਰਾਂ; ਕਾਗਜ਼ ਕਸ਼ਮੀਰੀ, ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਕਿਤੇ ਕਿਤੇ ਟੂਕਾਂ ਆਦਿ ਜਾਂ ਹੋਰ ਨਿਸ਼ਾਨ ਦੱਸਣ ਲਈ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਆਦਿ ਤੋਂ ਅੰਤ ਤਕ ਹਰ ਤਰ੍ਹਾਂ; ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੪੮ ਬਿ. । ਲਿਖਾਰੀ—ਨਾਮਾਲੂਮ ।

ਆਰੰਭ—੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤ ਅਜੂਨੀ ਸੈਭੰ ਗੁਰ ਪ੍ਰਸਾਦਿ ॥੧॥ ਅਥਿ ਮੁਕਤਿ ਮਾਰਗ ਗ੍ਰਿੰਥ ਲਿਖਜਤੇ ਪਾਤਿਸਾਹੀ ੧੦। ਏਕ ਸਮੇ ਸ੍ਰੀ ਗੁਰੂ ਜੀ ਕੇ ਪਾਸ ਸਿਖਾਂ ਹਥਿ ਜੋੜ ਕਰਕੇ ਬੇਨਤੀ ਕਰਤ ਭਏ ਅਬਚਲ ਨਗਰ ਵਿਖੇ, "ਹੇ ਸਤਿਗੁਰੂ ਜੀ ! ਹਮ ਕਉ ਸਭਿ ਬਿਧ ਕਹੋ ਜੀ, ਜੋ ਇਸ ਜੀਵ ਕਉ ਸੰਸਾਰ ਸਾਗਰ ਤਰਨ ਕਉ ਸਭ ਬਿਧ ਕਹੋ, ਕਵਨ ਜਤਨ ਹੈ । ਕਿਸ ਪ੍ਰਕਾਰ ਕ੍ਰਮ ਕਰੇ ?......

ਅੰਤ—ਲੂਤ ਕੋ । ਬਿਲਾਵਲੁ ਮ: ੫ । ਰੋਗ ਮਿਟਾਇਆ ਆਪ ਪ੍ਰਭ ਨੀਲੀ ਟਲੀ

ਨੂੰ ਅਗ ਲਗਾਵੇ। ਉਸ ਨਾਲ ਪੜਿ ਪੜਿ ਲੂਤ ਝਾੜੇ। ਇਸ ਗ੍ਰੰਥ ਕੇ ਕਰਨੇ ਮੁਕਤਿ ਭੁਗਤਿ ਦੋਨੋ ਮਿਲਤੀ ਹੈ। ਇਤ ਮੁਕਤਿ ਮਾਰਗ ਗ੍ਰਿੰਥ ਸਰਬ ਕਰਮੋ ਕਰ ਸਪੂਰਨ ਨਿਰੂਪਣਿ ਕੀਆ ਹੈ। ਜਨਮ ਮਰਣ ਸਰਬ ਨਿਰੂਪਣ ਸਮਾਪਤੰ ॥੧॥ ਤ੍ਰੀਕ ਮਾਗ (ਮਾਘ) ਦਿਨ ੨੧, ਸੰਮਤ ੧੯੪੮ (ਬਿ.)।

(ਪਤਾ ੧੨੧)

ਇਸ ਪੁਸਤਕ ਵਿਚ ਗੁਰਬਾਣੀ ਦੀਆਂ ਤੁਕਾਂ ਦੇ ਕੇ ਮੰਤ੍ਰ-ਸ਼ਾਸਤ੍ਰ ਦੇ ਵਿਧੀ-ਵਿਧਾਨ ਦੇ ਮੁਤਾਬਿਕ ਉਨ੍ਹਾਂ ਦੇ ਜਪ ਕਰਨ ਦੇ ਤਰੀਕੇ ਦੱਸਕੇ ਉਨ੍ਹਾਂ ਤੋਂ ਵੱਖੋ ਵੱਖ ਫਲ ਪ੍ਰਾਪਤ ਹੁੰਦੇ ਦਰਸਾਏ ਹਨ ਜਿਵੇਂ ਕਿ ਆਖਰੀ ਪਤ੍ਰੇ ਪਰ "ਰੋਗ ਮਿਟਾਇਆ ਆਪ ਪ੍ਰਭ "ਸ਼ਬਦ ਪੜ੍ਹ ਕੇ ਲੂਤ ਝਾੜਨਾ ਦੱਸਿਆ ਹੈ। ਇਹ ਪੁਸਤਕ ਅਜੇ ਤਕ ਕਿਤੇ ਛਪੀ ਹੋਈ ਦੇਖਣ ਵਿਚ ਨਹੀਂ ਆਈ।

## ਭਾਈ ਨੰਦ ਲਾਲ ਜੀ ਦੀਆਂ ਰਚਨਾਵਾਂ

### ੨੧੦ ਜ਼ਿੰਦਗੀ ਨਾਮਾ-ਫ਼ਾਰਸੀ ਨੰ: ੧੭੦੨

(ਦੀਵਾਨ ਗੋਯਾ ਸਮੇਤ)

ਲੇਖਕ—ਭਾਈ ਨੰਦ ਲਾਲ।

ਆਕਾਰ $5\frac{1}{2}'' \times 3\frac{3}{4}''$, ਲਿਖਤ $3\frac{3}{4}'' \times 2\frac{1}{2}''$।

ਵੇਰਵਾ--ਪਤ੍ਰੇ ਜ਼ਿੰਦਗੀ ਨਾਮਾ ੬੭, ਦੀਵਾਨਿ ਗੋਯਾ ੬੭-੧੨੦; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆਂ ਸਾਦਾ ਲਕੀਰਾਂ ਵਾਲਾ; ਸਿਰਲੇਖ, ਸ਼ਿਅਰਾਂ ਦੇ ਅੰਕ ਤੇ ਕੁਝ ਵਿਸ਼੍ਰਾਮ-ਚਿੰਨ੍ਹ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਹੈ। ਲਿਖਾਰੀ-ਨਾਮਾਲੂਮ।

ਆਰੰਭ—੧ਓ ਵਾਹਗੁਰੂ ਜੀ ਕੀ ਫਤੇ।

ਆਂ ਖ਼ੁਦਾਵੰਦੇ ਜ਼ਮੀਨੋ ਆਸਮਾਨ। ਜ਼ਿੰਦਗੀ ਬਖ਼ਸ਼ੇ ਵਜੂਦੇ ਇਨਸੁ ਜਾਨ ॥੧॥

(ਪਤ੍ਰਾ ੧)

ਅੰਤ—ਦੀਦਹ ਅਜ਼ ਦੀਦਾਰ ਹਕ ਪੁਰ ਨੂਰ ਕੁਨ।
ਗ਼ੈਰ ਹਕ ਅਜ਼ ਖ਼ਾਤਰੇ ਦਿਲ ਦੂਰ ਕੁਨ ॥੫੦॥

(੬੬-੬੭)

(ਅ) ਦੀਵਾਨਿ ਗੋਯਾ (ਭਾਈ ਨੰਦ ਲਾਲ)

ਆਰੰਭ--ੴ ਵਾਹਗੁਰੂ ਜੀ ਕੀ ਫਤੇ ਹੈ। ਤਸਨੀਫ ਭਾਈ ਨੰਦ ਲਾਲ ਜੀ ਦੀਵਾਨ ਗੋਇਆ ॥ ਗ਼ਜ਼ਲ ॥ ਹਵਾਇ ਬੰਦਗੀ ਆਵੁਰਦ ਦਰਵਜੂਦ ਮ੍ਰਾ(ਪਤ੍ਰਾ ੬੭)

ਅੰਤ --ਰੁਬਾਈ। ੧੭॥ ਗੋਇਆ ਅਗਰ ਆਂ ਜਮਾਲ ਦੀਦਨ ਦਾਰੀ। ... ...

(ਪਤ੍ਰਾ ੧੨੦)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਇਹ ਪੁਸਤਕ ਅਧੂਰੀ ਹੈ।

## ੨੭੧. ਜ਼ਿੰਦਗੀ ਨਾਮਹ ਨੰ: ੨੬੪੯

(ਦੀਵਾਨਿ ਗਯਾ ਸਮੇਤ)

ਲੇਖਕ — ਭਾਈ ਨੰਦ ਲਾਲ, ਗੋਯਾ।

ਆਕਾਰ—5"×$6\frac{1}{4}$", ਲਿਖਤ $3\frac{1}{2}$"×$4\frac{1}{2}$"।

ਵੇਰਵਾ—ਪਤ੍ਰੇ ਜ਼ਿੰਦਗੀ ਨਾਮਹ (ਨੰਦ ਲਾਲ) ੩੧ ਤੇ ਦੀਵਨ ਗੋਯਾ (ਨੰਦ ਲਾਲ) ੩੨-੬੩; ਪ੍ਰਤੀ ਸਫ਼ਾ ੧੮ ਸਤਰਾਂ; ਕਾਗ਼ਜ਼ ਦੇਸੀ ਕਿਰਮ ਖ਼ੁਰਦਾ, ਜਿਸ ਕਰਕੇ ਪਤ੍ਰਿਆਂ ਉਤੇ ਥਾਂ ਪਰ ਥਾਂ ਛੇਕ ਪਏ ਹੋਏ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ; ਪਤ੍ਰਾ ੫੧ ਤੋਂ ਅੱਗੇ ਗ਼ਜ਼ਲਾਂ ਤੇ ਉਨ੍ਹਾਂ ਦੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਭਾਈ ਸਾਹਿਬ ਸਿੰਘ (ਮ੍ਰਿਗਿੰਦ) ਸੰਗਰੂ ਰਵਾਲੇ (ਪ੍ਰਸਿੱਧ ਕਵੀ) ਦੇ ਹੱਥਾਂ ਦੀ ਲਿਖਤ ਦੱਸੀ ਜਾਂਦੀ ਹੈ।

ਸਮਾ—ਸੰਮਤ ੧੯੦੭ ਬਿ:। ਲਿਖਾਰੀ—ਭਾਈ ਸਾਹਿਬ ਸਿੰਘ ਮ੍ਰਿਗਿਦ (ਰਾਜ ਕਵੀ)। ਸਥਾਨ-ਸੰਗਰੂਰ (ਪੰਜਾਬ)।

ਆਰੰਭ — ੴ ਸਤਿਗੁਰ ਪ੍ਰਸਾਦਿ। ਜ਼ਿੰਦਗੀ ਨਾਮਹ ਭਾਈ ਨੰਦ ਲਾਲ ਜੀ ਕਾ। ਆਂ ਖ਼ੁਦਾਵੰਦੇ ਜ਼ਮੀਨੋ ਆਸਮਾਂ। ਜ਼ਿੰਦਗੀ ਬਖ਼ਸ਼ੇ ਵਜੂਦੇ ਇਨਸ ਜਾਂ ॥੧॥

(ਪਤਾ ੧)

ਅਤ — ਈਂ ਨਵਿਸ਼ਤਨ ਜ਼ਿਦਗੀ ਨਾਮਹ ਤਮਾਮ।
ਸ਼ੁਦ ਤਫੈਲ ਜ਼ਿ ਮੁਰਸ਼ਦੇ ਕਾਮਲ ਕਲਾਮ ॥੫੦੦॥

ਜ਼ਿਦਗੀ ਨਾਮਹ ਸੰਪੂਰਨੰ । ਤੁਮ ਤਮਾਮ ਸ਼ੁਦ । ਸ੍ਰੀ ਵਾਹਿਗੁਰੂਜੀ ਕੀ ਫਤੇ ।
(ਪਤਾ ੩੧)

(ਅ) ਦੀਵਾਨਿ ਗੋਯਾ (ਭਾਈ ਨੰਦ ਲਾਲ)

ਆਰੰਭ—੧ੴ ਸਤਿਗੁਰ ਪ੍ਰਸਾਦਿ ॥ ਗ਼ਜ਼ਲਾ ॥
ਹਵਾਇ ਬੰਦਗੀ ਆਵ੍ਰਦ ਦਰ ਵਜੂਦ ਮਰਾ ।
ਵਗਰਨਹ ਜ਼ੌਕ ਚੁਨਾ ਆਮਦਨਿ ਨ ਬੂਦ ਮਰਾ ॥੧॥
(ਪਤ੍ਰਾ ੩੨)

ਅੰਤ—ਜ਼ੇਰਿ ਸਾਯਹ ਤੂ ਬਹ ਮੁਰਾਦਹਾ ਯਾਬੀ ।
ਜ਼ੇਰਿ ਸਾਯਹ ਮਰਦਾਨਿ 'ਗੋਯਾ' ਖ਼ੁਦਾ ਯਾਬੀ ॥੫॥੧॥੩੯੮॥
ਤਮਾਮ ਸ਼ੁਦ ਦੀਵਾਨਿ ਗੋਯਾ, ਜੋੜ ੯੯੬॥
ਸੰਬਤ ੧੯੦੭, ਹਾੜ ਸੁਦੀ ੧੩,ਵਾਰ ਆਦਤ (ਐਤ) ।
(ਪਤ੍ਰਾ ੬੩)

ਇਹ ਦੋਵੇਂ ਪੁਸਤਕਾਂ ਟੀਕਾ ਸਮੇਤ ਅਥਵਾ ਸੰਪਾਦਿਤ ਤੇ ਅਨੁਵਾਦਿਤ ਹੋ ਕੇ ਕਈਵਾਰ ਗੁਰਮੁਖੀ ਅਤੇ ਫ਼ਾਰਸੀ ਅੱਖਰਾਂ ਵਿਚ ਛਪ ਚੁੱਕੀਆਂ ਹਨ ਜਿਵੇਂ ਡਾਕਟਰ ਗੰਡਾ ਸਿੰਘ ਕ੍ਰਿਤ ਕੁੱਲੀਆਤਿ ਦੀਵਾਨ ਨੰਦ ਲਾਲ ਗੋਯਾ, ਜਾਂ ਬ ਬਾ ਬ੍ਰਿਜਵੱਲਭ ਸਿੰਘ ਬੇਦੀ, ਤੇ ਸ੍ਰੀ ਮੇਘਰਾਜ ਜੀ ਦੀਆਂ ਪ੍ਰੇਮ ਪਟਾਰੀ ਆਦਿ ਪੁਸਤਕਾਂ ਮਸ਼ਹੂਰ ਹਨ ।

## ੨੭੨. ਜ਼ਿੰਦਗੀ ਨਾਮਾ ਸਟੀਕ ਨੰ: ੬੬੨੨

(ਸਿਫ਼ਤ ਨਾਮਾ ਆਦਿ ਸਮੇਤ)

ਲੇਖਕ—ਭਾਈ ਨੰਦ ਲਾਲ ਜੀ ।

ਟੀਕਾਕਾਰ—ਨਾ ਮਾਲੂਮ।

ਆਕਾਰ—$6\frac{3}{4}'' \times 8\frac{1}{4}''$, ਲਿਖਤ $4\frac{1}{2}''$ $6\frac{3}{4}''$ ।

ਵੇਰਵਾ—ਪਤੇ ਜ਼ਿੰਦਗੀ ਨਾਮਾ ਸਟੀਕ ੮੫, ਸਿਫ਼ਤ ਨਾਮਾ (ਲੇਖਕ-ਨਾਮਾਲੂਮ) ੧੬; ਅਤੇ ਦਾਸਤਾਨ ਰਾਜਾ ਆਸਾਮ (ਲੇਖਕ- ਨਾਮਾਲੂਮ) ੧੪, ਕੁੱਲ ਪਤ੍ਰੇ ੧੧੫; ਪ੍ਰਤੀ ਸਫ਼ਾ ੧੨-੧੩ ਸਤਰਾਂ; ਕਾਗ਼ਜ਼ ਵਿਲਾਇਤੀ; ਲਿਖਤ ਸਾਫ਼ ਤੇ ਸ਼ੁੱਧ; ਜੋ ਕਾਲੀ, ਲਾਲ ਤੇ ਨੀਲੀ ਸਿਆਹੀ ਨਾਲ ਲਿਖੀ ਹੋਈ ਹੈ; ਜ਼ਿੰਦਗੀ ਨਾਮੇ ਦਾ ਮੂਲ ਪਾਠ ਕਾਲੀ· ਸਿਆਹੀ ਨਾਲ ਤੇ ਅਰਥ-ਭਾਵ

ਲਾਲ ਸਿਆਹੀ ਨਾਲ ਲਿਖਿਆ ਹੋਇਆ; 'ਸ਼ਿਫਤ ਨਾਮਾ' ਪਰ ਕਈ ਥਾਵੀਂ ਲਾਲ ਜਾਂ ਨੀਲੀ ਸਿਆਹੀ ਨਾਲ ਪੈਰ-ਟੂਕਾਂ ਲਿਖੀਆਂ ਹੋਈਆਂ; ਤੇ ਹਿੰਦਸੇ (ਜ਼ਿਅਰਾਂ ਦੀ ਗਿਣਤੀ ਦੇ ਅੰਕ) ਕਈ ਥਾਵੇਂ ਲਾਲ ਤੇ ਕਈ ਥਾਵੇਂ ਨੀਲੀ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਸਾਧਾਰਣ ਤੌਰ ਤੇ ਅੱਛੀ ਹਾਲਤ ਵਿਚ ਹੈ ।

ਸਮਾਂ--ਸੰਮਤ ੧੯੮੮-੮੯ ਬਿ.। ਲਿਖਾਰੀ-ਨਾਮਾਲੂਮ । ਸਥਾਨ-ਨਿਹੰਗਾਂ ਦਾ ਬੁੰਗਾ, ਗੁਰਦੁਆਰਾ ਸ੍ਰੀ ਅਬਚਲ ਨਗਰ ਨੰਦੇੜ (ਦੱਖਣ)।

ਆਰੰਭ--੧ਓ ਸਤਿਗੁਰ ਪ੍ਰਸਾਦਿ । ਅਥ ਜ਼ਿੰਦਗੀ ਨਾਮਹ ਲਿਖਯਤੇ ।
ਭਾਈ ਨੰਦ ਲਾਲ ਜੀ ਕਾ । ਭਾਈ ਜੀ ਨੇ ਅਚਾਰਜ ਮੰਗਲ ਹੀ ਪਹਲੇ ਰੱਖਾ ਹੈ । "ਆਂ ਖੁਦਾਵੰਦੇ ਜਮੀਨੋ ਆਸ਼ਮਾਂ ।" ਓਹੁ ਵਾਹਿਗੁਰੂ ਮਾਲਿਕ ਹ ਧਰਤੀ ਆਕਾਸ ਦਾ...... (ਪਤ੍ਰਾ ੧)

ਅੰਤ—ਦੀਦਹ ਅਜ ਦੀਦਾਰਿ ਹਕ ਪੁਰ ਨੂਰ ਕੁਨ ।
ਹੇ ਵਾਹਿਗੁਰੂ ਨੇਤ੍ਰ ਦਰਸ਼ਨ ਸੇ ਅਰ ਸਚ ਦੇ ਸਰੂਪ ਸੇ ਪੂਰਨ ਕਰ ਗ਼ੈਰ ਹਕ ਅਜ਼ ਖਾਤਰੇ ਦਿਲ ਦੂਰ ਕੁਨ ੪੯੯ ਬਿਨਾਂ ਸਚੇ ਨਾਮ ਸੇ ਇਛਿਆ ਦਿਲ ਦੀ ਦੂਰ ਕਰ

ਸੰਪੂਰਨ

੭ ਚੇਤਰ ੧੯੮੮ ਫਗਣ ਸੁਦੀ ੧੨ ਸਨੀਚਰ ਵਾਰ ਨਿਹੰਗ ਸਿੰਘਾਂ ਦੇ ਬੁੰਗੇ ਸ੍ਰੀ ਹਜੂਰ ਅਬਚਨ ਨਗਰ ਸਾਹਿਬ ਨਾਦੇੜ ਦਖਨ (ਪਤ੍ਰਾ ੮੫)

(ਅ) ਸਿਫ਼ਤ ਨਾਮਾ (ਉਰਦੂ) (ਲੇਖਕ -ਨਾਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਸਿਫਤ ਨਾਮਹ ਲਿਖਯਤੇ ।
ਵਾਹਿਗੁਰੂ ਕੋ ਸਿਜਦਹ ਹੈ ਜਿਸ ਕੀ ਹੈ ਯਹ ਕੁਦਰਤ ਜ਼ਰੂਰ ਮਿਹਰੋ ਮਹ ਕੋ ਰੋਜ਼ ਸ਼ਬ ਮੇ ਕਰ ਦੀਆਂ ਜਿਸ ਨੇ ਬਨੂਰ ਬੀਚ ਬੇਸਤੂੰ ਕਾਯਮ ਕੀਆ ਹੈ ਅਪਨੇ ਕੁਦਰਤਿ ਸੇ ਫਲਕ । ਅਕਾਸ ਉਸ ਕੀ ਕੁਦਰਤ ਸੇ ਹੂਏ ਹੈ ਜਿਨ ਔ ਇਨਸਾਨੋ ਮਲਕ ।

(ਪਤ੍ਰਾ ੧)

ਅੰਤ—ਉਸ ਕੋ ਲੇ ਕਰਕੇ ਪੜੇ ਨਿਸ ਦਿਨ ਗੁਰੂ ਜੀ ਕਾ ਕਲਾਮ। ਵਾਹਿਗੁਰੂ ਕੇ ਚਰਨ ਕਾ ਹੋਵੇ ਮੇਰੇ ਦਿਲ ਮੇ ਮੁਕਾਮ ॥੨੦੭॥

ਸੰਪੂਰਨ ਵੈਸਾਖ ਦਿਨ ੧੫ ਸੰਮਤ ੧੮੮੯। (ਪਤ੍ਰਾ ੧੬)

(ੲ) ਦਾਸਤਾਨ ਰਾਜਾ ਆਸਾਮ[1] (ਲੇਖਕ- ਨਾਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਦਾਸਤਾਨ ਰਾਜਾ ਆਸਾਮ।

ਈਹਾਂ ਏਕ ਰਾਜਾ ਕੇ ਅਹਵਾਲ ਕਾ।
ਮੁੱਫਸਲ ਬਿਯਾਂ ਕਰਨਾ ਵਾਜਿਬ ਹੂਆ ॥੧॥
ਕਿ ਜਬ ਸਤਿਗੁਰੂ ਬਾਦਸ਼ਾਹੇ ਨੁਹਮ।
ਦੀਯਾ ਮੁਲਕ ਮਸ਼ਰਿਕ ਕੋ ਜ਼ੀਨਤ ਅਤਮ ॥੨॥
ਗਏ ਕਾਵਰੂ ਦੇਸ ਮੇ ਜਬ ਜਨਾਬ।
ਬਿਸ਼ਨ ਸਿੰਘ ਰਾਜਾ ਕੋ ਲੇ ਹਮ ਰਿਕਾਬ ॥੩॥
ਮਹਾਰਾਜਾ ਕੇ ਹੁਸਨ ਔਸਾਫ਼ ਕਾ।
ਬ ਹਰ ਤਰਫ ਉਸ ਜਾ ਕੇ ਜਿਲਵਾ ਹੂਆ ॥੪॥ (ਪਤ੍ਰਾ ੧)

ਅੰਤ—ਭਗਤ ਗਿਆਨ ਸਿਖੀ ਓ ਨਾਮਤ ਅਤਮ।

ਕੀਆ ਗੁਰ ਨੇ ਬਖਸ਼ਿਸ਼ ਉਸੇ ਬਾ ਕਰਮ ॥੩੧॥
ਬਮੈ ਵਾਲਿਦਹੁ ਬਾ ਜਮਾ ਖਾਸ ਆਮ।
ਕਦਮ ਬੋਸ ਹੋ ਕਰ ਬਕਦਮੇ ਉਜ਼ਾਮ ॥੩੨॥
ਚਲਾ ਮੁਲਕ ਕੋ ਅਪਨੇ ਹੋ ਕਰ ਸਵਾਰ।
ਜੁਦਾਈ ਸੇ ਥਾ ਉਸ ਕਾ ਦਿਲ ਬੇਕਰਾਰ ॥੩੩॥
ਬਿਦਹ ਸਾਕੀਆ ਮੁਝ ਕੋ ਜ਼ਾਮਹ ਨਿਯਾਜ਼।
ਕਰੈ ਰਹਮ ਮੁਝ ਪਰ ਗੁਰੂ ਕਾਰ ਸਾਜ਼ ॥੩੪॥
ਕਰੈ ਸਿਦਕ ਸਿਖੀ ਕਾ ਮੁਝ ਕੋ ਅਤਾ।
ਅਫੂ ਭੀ ਕਰੈਂ ਜੋ ਹੋ ਮੁਝੁ ਸੇ ਖ਼ਤਾ ॥੩੫॥

ਸੰਪੂਰਣੰ ੩੦ ਜੇਠ ਸਮਤ ੧੯੮੯ (ਪਤ੍ਰਾ ੧੪)

## ੨੭੩. ਗੁਰੂ ਰਤਨ ਮਾਲ : ਸੌ ਸਾਖੀ ਨੰ: ੧੫੯੫

ਲੇਖਕ—ਭਾਈ ਸਾਹਿਬ ਸਿੰਘ।

---

[1]ਇਸ ਦਾਸਤਾਨ (ਕਹਾਣੀ) ਵਿਚ ਸ਼੍ਰੀ ਗੁਰੂ ਤੇਗ ਬਹਾਦੁਰ ਨੌਵੇਂ ਪਾਤਸ਼ਾਹ ਦੇ ਰਾਜਾ ਬਿਸ਼ਨ ਸਿੰਘ ਦੀ ਸਹਾਇਤਾ ਵਾਸਤੇ ਆਸਾਮ ਜਾਣ ਦਾ ਹਾਲ ਵਿਸਤਾਰ ਸਹਿਤ ਦਰਜ ਹੈ।

ਆਕਾਰ—$3\frac{1}{2}'' \times 9\frac{1}{2}''$, ਲਿਖਤ $4\frac{1}{4}'' \times 7\frac{1}{2}''$ ।

ਵੇਰਵਾ—ਪਤ੍ਰੇ ੧੨੭; ਪ੍ਰਤੀ ਸਫ਼ਾ ੧੯ ਸਤਰਾਂ; ਕਾਗਜ਼ ਦੇਸੀ; ਲਿਖਤ ਨਿਹਾਇਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ (ਪੰਜ ਪੰਜ) ਲਕੀਰਾਂ ਵਾਲਾ; ਕਿਤੇ ਕਿਤੇ ਕੁਝ ਉਕਾਈਆਂ ਹਾਸ਼ੀਏ ਉਤੇ ਹੋਰ ਕਲਮ ਨਾਲ ਸੋਧੀਆਂ ਹੋਈਆਂ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਰਚਨਾ : ਸੰਮਤ ੧੭੮੧ ਬਿ., ਨਕਲ : ਸੰਮਤ ੧੮੯੩ ਬਿ, ।

ਲਿਖਾਰੀ-ਸਾਹਿਬ ਸਿੰਘ । ਸਥਾਨ-ਰਾਮ ਦਾਸ ਸਰ; ਸ੍ਰੀ ਅਮ੍ਰਿਤਸਰ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸਤਿਗੁਰੂ ਜੀ ਸਹਾਇ ॥ਦੋਹਰਾ॥
ਮੰਗਲ ਬਾਬਾ ਨਾਨਕ ਗੁਰੂ ਅੰਗਦ ਗੁਰ ਅਮ੍ਰਦਾਸ ।
ਰਾਮ ਦਾਸ ਗੁਰ ਅਰਜਨੰ, ਹਰਿ ਗੋਬਿੰਦ ਗੁਨ ਰਾਸ ॥੧॥......

੧ਓ ਸਤਿਗੁਰ ਪ੍ਰਸਾਦਿ । ਸਤਿਨਾਮੁ ਸਾਖੀ ਚਲੀ। ਪਟਣ ਵਾਲ ਸ੍ਰੀ ਗੁਰੂ ਜਨਮ ਤੀਰਥ ਪਾਤਿਸਾਹੀ ੧੦। ਬੁਢੇ ਸਾਹਿਬ ਰਾਮ ਕੌਰ ਜੀ ਦੇ ਹਜ਼ੂਰ ਵਾਕ ਜਥਾਮਤਿ, ਗੁਰੂ ਵਾਕ ਲਿਖਜਤੇ । ਸ੍ਰੀ ਗੁਰੂ ਸਾਹਿਬੁ ਜੀ ਲਿਖਾਇ ਦਿਤੀ ।
ਸੰਮਤ ਵਿਕ੍ਰਮ ਭੂਪਤੀ ਸਤਾਰਾ ਸਤਿ ਨੌ ਏਕ ।
ਮਾਹੁ ਵਿਸਾਖੀ ਵਾਰੁ ਗੁਰੁ, ਮਲ ਕੀ ਦੁਤੀਆ ਭੇਕ ॥ (ਪਤ੍ਰਾ ੧)

ਅੰਤ—ਹਰਿ ਹਰਿ ਮੁਖ ਤੇ ਬੋਲੀਏ, ਬੋਲਿ ਵਾਹਿਗੁਰੂ ਮੰਤ ॥
ਊਚ ਨੀਚ ਕੁਲ ਜਨਮ ਕਾ, ਜਾ ਤੇ ਭੂਲੇ ਨ ਸੰਤ ॥੯੯॥
ਸਾਖੀ ਸਮਾਪਤੰ । ਸ੍ਰੀ ਵਾਹਿਗੁਰੂ ਜੀ । ਸ੍ਰੀ ਧੰਨ ਗੁਰੂ ਜੀ ।
(ਪਤ੍ਰਾ ੧੨੬)

(ਲਿਖਾਰੀ ਵਲੋਂ -) ੧ਓ ਸਤਿਨਾਮੁ ਕਰਤਾ ਪੁਰਖੁ ।
'ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ ।' ਏਹੁ ਤੁਕ ਦਈ, ਮੜਾਇ ਰਖੀ । ਸ੍ਰੀ ਅੰਮ੍ਰਿਤਸਰ, ਰਾਮ ਦਾਸ ਸਰ । ਸ੍ਰੀ ਗੁਰੁ ਦੇਵ ਜੀ । ਸ੍ਰੀ ਸਤਗੁਰੂ ਜੀ । ਭਾਦੋ ਸੁਦੀ ਪੰਚਮੀ ੫, ਸਾਹਿਬ ਸਿੰਘ ਲਿਖਤਮ।
ਸਮਾਪਤੰ ਗੁਰ ਰਤਨ ਮਾਲ ਜਿਹ ਨਾਮ ।
ਪੜਤ ਸੁਨਤ ਨਿਹਾਲੁ ਹੋਇ, ਬਸੇ ਸਤਿਗੁਰ ਕੈ ਧਾਮੁ ॥
ਸੰਬਤ ੧੮੯੩॥
(ਪਤ੍ਰਾ ੧੨੭)

ਇਸ ਪੋਥੀ (ਗੁਰ ਰਤਨ ਮਾਲ) ਵਿਚ ਕੁੱਲ ਸਾਖੀਆਂ, ਜਿਵੇਂ ਕਿ ਇਸ ਦੇ

ਅੰਤਲੇ ਹਵਾਲੇ ਤੋਂ ਪਤਾ ਲਗਦਾ ਹੈ, ੯੯ ਹਨ । ਇਹ ਸਾਖੀਆਂ ਦੀ ਪੁਸਤਕ ਕਈ ਵੇਰ ਛਪ ਚੁਕੀ ਹੈ, ਪਰ ਉਨ੍ਹਾਂ ਛਪੀਆਂ ਪ੍ਰਤੀਆਂ ਦੇ ਪਾਠ ਪਰਸਪਰ ਮੁਕਾਬਲੇ ਤੇ ਕਾਫ਼ੀ ਫ਼ਰਕ ਰਖਦੇ ਹਨ ।

## ੨੭੪. ਗੁਰ ਰਤਨ ਮਾਲ : ਸੌ ਸਾਖੀ ਨੰ: ੭੧੬੫

(ਅਧੂਰੀ)

ਲੇਖਕ—ਭਾਈ ਸਾਹਿਬ ਸਿੰਘ ।

ਆਕਾਰ—$9\frac{3}{4}'' \times 6\frac{1}{4}''$, ਲਿਖਤ $6\frac{3}{4}'' \times 5''$ ।

ਵੇਰਵਾ—ਪਤ੍ਰੇ ੯੯ ਤੋਂ ੨੦੫ ਤਕ (੨੦੭) ; ਪ੍ਰਤੀ ਸਫ਼ਾ ੧੩ ਸਤਰਾਂ, ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਰੰਗੀਨ ਤੇ ਲਾਲ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਕ੍ਰਮ-ਅੰਕ ਕਈ ਥਾਵੀਂ ਲਾਲ ਸਿਆਹੀ ਨਾਲ ਲਿਖੇ ਹੋਏ; ਪਤ੍ਰੇ ਫਟਣ ਕਰਕੇ ਕਈ ਥਾਵੀਂ ਚੇਪੀਆਂ ਲਾ ਕੇ ਨਵੇਂ ਸਿਰੇ ਮੁਰੰਮਤ ਕੀਤੀ ਹੋਈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ; ਪਰ ਅੰਤਲਾ ਸਫ਼ਾ ਨਾ ਹੋਣ ਕਰਕੇ ਅਧੂਰੀ ਹੈ ।

ਸਮਾਂ—੧੯ ਵੀਂ ਸਦੀ ਬਿ. । ਲਿਖਾਰੀ- ਨਾਮਾਲੂਮ ।

ਆਰੰਭ—੧ਓ ਸਤਿਗੁਰੂ ਪ੍ਰਸਾਦਿ । ਸ਼ਤਿਗੁਰੂ ਜੀ ਸਹਾਇ ॥
ਦੋਹਰਾ ॥ ਮੰਗਲ ਬਾਬਾ ਨਾਨਕ ਗੁਰੂ ਅੰਗਦ ਗੁਰੂ ਅਮਰਦਾਸ ।
ਰਾਮਦਾਸ ਗੁਰ ਅਰਜਨੰ,ਹਰਿ ਗੋਂਬਿੰਦ ਗੁਨ ਰਾਸਿ ॥੧੫॥(ਪਤ੍ਰਾ ੯੯ ੳ)

੧ਓ ਸਤਿਗੁਰ ਪ੍ਰਸਾਦਿ । ਸਤਿਨਾਮੁ ਸਾਖੀ ਚਲੀ, ਪਟਣ ਵਾਲ ਸ੍ਰੀ ਗੁਰੂ ਜਨਮੁ ਤੀਰਥ ਪਾਤਿਸਾਹੀ ੧੦, ਬੁਢੇ ਸਾਹਿਬੁ ਰਾਮ ਕੌਰ ਜੀ ਕੇ ਹਜੂਰ ਵਾਕ ਜਥਾ ਮਤ ਗੁਰੂ ਵਾਕ ਲਿਖਜਤੇ । ਸ੍ਰੀ ਗੁਰੂ ਸਾਹਿਬ ਜੀ ਲਿਖਾਇ ਦਿਤੀ, ਸੰਮਤ ਭੂਪਤਿ ਬਿਕ੍ਰਮੀ ਸਤਾਰਾ ਸਤਿ ਨੌ ਏਕ । (ਪਤ੍ਰਾ ੯੯ ਅ)

ਅੰਤ—ਸੰਬਤ ਸਤ੍ਰਹਿ ਸਹਸ ਥਾ ਅਸੀ ਏਕ ਸੁਭਾਸ । ਸਾਹਿਬ ਸਿੰਘ ਲਿਖ ਸਾਖੀਆ ਪੋਥੀ ਕਰੀ ਜਗਿਆਸ । ਪੀਛੇ ਸਾਖੀ ਅੰਤ ਕੀ ਲਿਖੀ ਸੰਬਤੇ ਇਕੀਸ, ਚਾਰ ਦੋਹਰੇ ਫਿ... ... (ਪਤ੍ਰਾ ੨੦੫)

ਇਸ ਤੋਂ ਅੱਗੇ ਪਤ੍ਰਾ ਗੁਮ ਹੋਣ ਕਰਕੇ ਬਾਕੀ ਪਾਠ ਇਸ ਲਿਖਤ ਦਾ ਨਹੀਂ ਮਿਲਦਾ ।

## ੨੭੫. ਸ੍ਰੀ ਗੁਰੁ ਸੋਭਾ ਗ੍ਰੰਥ ਨੰ: ੪੪੪੬

ਲੇਖਕ—ਕਵਿ ਸੈਨਾਪਤਿ।

ਆਕਾਰ—8"× 5", ਲਿਖਤ 6"× $3\frac{3}{4}$"।

ਵੇਰਵਾ—ਪਤ੍ਰੇ ੧੪੭; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਵਿਲਾਇਤੀ ਪਤਲਾ (ਰੰਗ ਸਫ਼ੇਦ ਤੇ ਹਰਾ) ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ, ਬਗੈਰ ਲਕੀਰਾਂ ਦੇ; ਪੁਸਤਕ ਸਜਿਲਦ; ਮੁੱਢ ਵਿਚ ਚਾਰ ਸਤਰਾਂ ਲਾਲ ਸਿਆਹੀ ਨਾਲ ਲਿਖੀਆਂ ਹੋਈਆਂ ਤੇ ਅੰਤ ਵਿਚ ਪਤ੍ਰਾ ੧੪੬ ਗੁਮ, ਪਤ੍ਰਾ ੧੪੭ ਸਿਰੇ ਤੋਂ ਫਟਿਆ ਹੋਇਆ ਤੇ ਬਾਕੀ ਅਗਲੇ ਪਤ੍ਰੇ ਵੀ ਗੁਮ, ਜਿਸ ਕਰਕੇ ਪੁਸਤਕ ਅਧੂਰੀ ਹੈ।

ਸਮਾਂ—ਪੁਸਤਕ ੭੦-੮੦ ਵਰ੍ਹੇ ਪੁਰਾਣੀ ਜਾਪਦੀ ਹੈ। ਲਿਖਾਰੀ-ਨਾਮਾਲੂਮ।

ਆਰੰਭ—੧ਓ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਸ੍ਰੀ ਗੁਰ ਸੋਭਾ ਗ੍ਰਿੰਥ ਲਿਖ੍ਯਤੇ। ਅਕਾਸ ਬਾਨੀ। ਅਥ ਪ੍ਰਿਥਮ ਧਿਯਉ ਪੰਥ ਪ੍ਰਗਾਸ ਕਥਨੰ। ਤ੍ਵ ਪ੍ਰਸਾਦਿ। ਖਾਲਸ ਬਾਚ॥ ਦੋਹਰਾ॥

ਏਕ ਸਮੈ ਹਿਤ ਸੋ ਹਿਤੂ, ਉਚਰੀ ਹਿਤ ਚਿਤ ਲਾਇ।
ਪ੍ਰਭ ਰਚਨਾ ਐਸੇ ਰਚੀ, ਸੋ ਕਛੁ ਕਹੋ ਸੁਨਾਇ॥੧॥

(ਪਤ੍ਰਾ ੧)

ਅੰਤ—ਸਰਬ ਸੂਖ ਉਪਜਤ ਮਨਾ ਕਰਿ ਸਤਿਗੁਰ... (॥੭੦੧॥) (ਪਤ੍ਰਾ ੧੪੭)
ਇਹ ਇਸ ਪੁਸਤਕ ਦੇ ੨੦ ਵੇਂ ਅਧਿਆਇ ਦਾ ਪਾਠ ਤੇ ਇਸ ਤੋਂ ਅੱਗੇ ਇਸ ਦੇ ਪਤ੍ਰੇ ਗੁਮ ਹੋਣ ਕਰਕੇ ਇਹ ਪੁਸਤਕ ਅਧੂਰੀ ਹੈ।

## ੨੭੬. ਸ੍ਰੀ ਗੁਰੁ ਸੋਭਾ ਗ੍ਰੰਥ (ਨੰ: ੩੯੧੫)

ਲੇਖਕ—ਕਵੀ ਸੈਨਾਪਤਿ।

ਆਕਾਰ—$6\frac{1}{4}$" × $4\frac{1}{2}$", ਲਿਖਤ $4\frac{3}{4}$" × $3\frac{1}{4}$"।

ਵੇਰਵਾ—ਮੁੱਢ ਵਿਚ ਪਹਿਲੇ ਤੇ ਦੂਜੇ ਅਧਿਆਇ ਦੇ ਪਤ੍ਰੇ ਗੁਮ, ਕੁੱਲ ਪਤ੍ਰੇ ੧੬੨; ਪ੍ਰਤੀ ਸਫ਼ਾ ੧੦ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਕੁਝ ਪਤ੍ਰੇ ਦੀਮਕ ਦੇ ਚੱਟੇ ਹੋਏ, ਆਦਿ-ਅੰਤ ਦੇ

ਪਤ੍ਰੇ ਗੁਮ ਜਿਸ ਕਰਕੇ ਪੁਸਤਕ ਅਧੂਰੀ ਹੈ ਤੇ ਪਤ੍ਰਿਆਂ ਦੇ ਅੰਕ ਪਹਿਲਾਂ ਨਾ ਲੱਗੇ ਹੋਣ ਕਰਕੇ ਨਵੇਂ ਸਿਰੇ ਨੀਲੀ ਸਿਆਹੀ ਨਾਲ ਲਗਾਏ ਹੋਏ; ਪੁਸਤਕ ਸਜਿਲਦ ਤੇ ਅੰਤਲਾ ਪਤ੍ਰਾ ਨਵੇਂ ਸਿਰੇ ਲਿਖਿਆ ਹੋਇਆ।

ਸਮਾਂ—ਪੁਸਤਕ ਡੇਢ ਕੁ ਸੌ ਸਾਲ ਪੁਰਾਣੀ ਜਾਪਦੀ ਹੈ। ਲਿਖਾਰੀ-ਨਾਮਾਲੂਮ।

ਆਰੰਭ—... ...ਕੈ ਕੂਚ ਦੀਨੋ।

ਆਨਿ ਕਹਲੂਰ ਮੈ ਆਪ ਤਾਹੀ ਸਮੇ ਅਨੰਦ ਪੁਰ ਬਾਧਿ ਬਿਸਰਾਮ ਕੀਨੋ।
ਸੂਰ ਸੀਗਾਰ ਬੇਦਾਰ ਕਾਇਟ ਦਏ ਰੀਤ ਇਹ ਭਾਂਤਿ ਕੋ ਹੈ ਪਤੀਨੋ ॥੪੯॥੯੦॥
ਦੋਹਰਾ॥ ਕੇਤਕ ਦਿਨ ਕੇਤਕ ਬਰਸਿ, ਤਿਹਿ ਪੁਰ ਗਏ ਬਿਹਾਇ।
ਸੰਤਨ ਜੀ ਰਛਾ ਕਰੀ, ਦੂਤਨ ਮਾਰਿਓ ਘਾਇ ॥੫੦॥੯੧॥
ਇ ਸ੍ਰੀ ਗੁਰ ਸੋਭਾ ਤੇਗ ਪ੍ਰਗਾਸ ਸਾਹ ਸੰਗ੍ਰਾਮ ਜੁੱਧ ਬਰਨਨੰ।
ਧਿਆਉ ਦੂਸਰਾ ਸੰਪੂਰਨਮਸਤੁ ਸੁਭਮਸਤੁ ॥੨॥ (ਪਤ੍ਰਾ ੧)

ਅੰਤ—... ...ਭਰੇ ਨੀਰ ਸੁਭਰ ਲਈ ਬੂੰਦ ਮਾਨੋ।
ਮਹਾ ਕੀਟ ਪਤਿਤੰ ਕਹਾ ਬੁਧਿ ਮੇਰੀ।
ਜਥਾ ਸਕਤਿ ਹੈ ਸੋਭ ਕਰਤਾਰ ਤੇਰੀ ॥੯੮॥੯੩੭॥
ਦੋਹਰਾ॥ ਜਥਾ ਸਕਤਿ ਉਪਮਾ ਕਹੀ, ਦਰਸ ਪਰਸ ਕੇ ਕਾਜ।
ਜੋ ਚਿਤਵੇ ਸੋ ਦੇਹ ਮੋਹਿ, ਤੂ ਸਮਰਥ, ਤੁਹਿ ਲਾਜ ॥੯੯॥੯੩੮॥
ਇਤਿ ਸ੍ਰੀ ਗੁਰ ਸੋਭਾ ਸਰਬ ਉਸਤਤਿ ਬੀਸਵਾਂ ਧਿਆਇ ਸੰਪੂਰਨਮਸਤ ਸਭਮਸਤ ॥੨੦॥੧ (ਪਤ੍ਰਾ ੧੬੨)

ਇਹ ਪੁਸਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਮ੍ਰਿਤਸਰ ਦੇ ਸਿੱਖ ਇਤਿਹਾਸ ਰੀਸਰਚ ਬੋਰਡ ਵਲੋਂ ਸੰਪਾਦਿਤ ਹੋਣ ਤੇ ਸੰਨ ੧੯੬੭ ਵਿਚ ਛਪ ਚੁਕੀ ਹੈ।

## ੨੭੭. ਗੁਰਬਿਲਾਸ ਪਾਤਿਸ਼ਾਹੀ ੧੦ ਨੰ: ੧੧੧੨

ਲੇਖਕ—ਭਾਈ ਸੁੱਖਾ ਸਿੰਘ

ਆਕਾਰ—$1 1\frac{3}{4}'' \times 6\frac{3}{4}''$, ਲਿਖਤ $7\frac{1}{2}'' \times 5''$।

ਵੇਰਵਾ—ਪਤ੍ਰੇ ੪੨੫; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਕਾਲੀਆਂ ਲਕੀਰਾਂ ਵਾਲਾ; ਸਾਰੀ ਲਿਖਤ ਕਾਲੀ ਸਿਆਹੀ ਦੀ ਹੋਣ ਕਰਕੇ ਇਕ ਸਾਰ ਹੈ ਤੇ ਲਾਲ ਸਿਆਹੀ ਇਸ ਵਿਚ ਕਿਤੇ ਨਹੀਂ ਵਰਤੀ; ਪੁਸਤਕ ਸਜਿਲਦ, ਜੋ ਹਰ ਤਰਾਂ ਮੁਕੰਮਲ ਤੇ ਅੱਛੀ ਹਾਲਤ

ਵਿਚ ਹੈ ।

ਸਮਾਂ—ਪੁਸਤਕ ਸਵਾ ਕੁ ਸੌ ਸਾਲ ਪੁਰਾਣੀ ਜਾਪਦੀ ਹੈ। ਲਿਖਾਰੀ-ਨਾਮਾਲੂਮ ।

ਆਰੰਭ—ੴ ਸਤਿਗੁਰ ਪ੍ਰਸਾਦਿ । ਸ੍ਰੀ ਅਕਾਲ ਜੀ ਸਹਾਇ । ਸ੍ਰੀ ਭਗਉਤੀ ਜੀ ਸਹਾਇ । ਅਥ ਸ੍ਰੀ ਗੁਰ ਬਿਲਾਸ ਲਿਖੀਅਤੇ, ਪਾਤਸ਼ਾਹੀ ਦਸਵੀ ਕੇ ਚਰਿਤ੍ਰ ॥੧੦॥ ਦੋਹਰਾ॥ ਸਗਲ ਬਿਘਨ ਅਘ ਹਰਨ...... । (ਪਤ੍ਰਾ ੧)

ਅੰਤ—ਪਥੀ ਪੂਰਨ ਸਭ ਕਰੀ, ਗੁਰ ਗੋਬਿੰਦ ਸਿਘ ਸਹਾਇ ॥੬੮।
ਇਤ ਸ੍ਰੀ ਗੁਰਬਿਲਾਸ ਸਾਖੀ ਗੁਰ ਸਿਖ ਕੀ, ਬੰਧਨ ਤੇ ਸਿਖ ਕੋ ਛਡਾਇ ਦਰਸਨ ਦੇਇ ਮੁਕਤਿ ਕੀਆ ਬਰਨਨੰ ਨਾਮ ਇਕਤੀਸਮੋ ਧਿਆਇ ਸਮਪਤੰ ਮਸਤ ਸੁਭਮਸਤ ॥੩੧॥ ਅਫਜੂ॥ (ਪਤ੍ਰਾ ੪੨੫)

## ੨੭੮. ਗੁਰ ਬਿਲਾਸ ਪਾਤਸ਼ਾਹੀ ੧੦ ਨੰ: ੧੫੫੭

### (ਸ਼ਬਦ ਕੀ ਮਹਿਮਾ ਸਮੇਤ)

ਲੇਖਕ—ਭਾਈ ਸੁੱਖਾ ਸਿੰਘ ।

ਆਕਾਰ—$12\frac{3}{4}'' \times 9\frac{1}{4}''$, ਲਿਖਤ $9'' \times 6\frac{3}{4}''$ ।

ਵੇਰਵਾ—ਪਤ੍ਰੇ ੩੬੯; ਪ੍ਰਤੀ ਸਫ਼ਾ ੧੫ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ ਜਿਸ ਕਰ ਕੇ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਸਿਰਲੇਖ; ਛੰਦਾਂ ਦੇ ਨਾਂ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਮੁੱਢਲਾ ਪਤ੍ਰਾ ਕੁਝ ਸ਼ਿਕਸਤਾ ਹਾਲ ਹੋਣ ਕਰ ਕੇ ਨਵੇਂ ਸਿਰੇ ਚੇਪੀਆਂ ਲਾ ਕੇ ਜੋੜਿਆ ਹੋਇਆ; ਪੁਸਤਕ ਸਜਿਲਦ, ਜੋ ਅਛੀ ਹਾਲਤ ਵਿਚ ਹੈ ।

ਸਮਾਂ—ਪੁਸਤਕ ਸੌ ਕੁ ਸਾਲ ਪੁਰਾਣੀ ਜਾਪਦੀ ਹੈ । ਲਿਖਾਰੀ-ਨਾਮਾਲੂਮ ।

ਆਰੰਭ—ੴ ਸਤਿਗੁਰ ਪ੍ਰਸਾਦਿ । ਅਥ ਸ੍ਰੀ ਗੁਰ ਬਿਲਾਸ ਲਿਖਤੇ ਪਾਤਿਸਾਹੀ ਦਸਮ ਕੇ ਚਰਿਤ੍ਰ ॥ ਦੋਹਰਾ ॥ ਸਗਲ ਬਿਘਨ ਅਘ ਹਰਨ ਕੋ;...
(ਪਤ੍ਰਾ ੧)

ਅੰਤ—ਗੁਨ ਗਾਵਤ ਗੁਰ ਦੇਵ ਕੇ ਦਿੱਬ ਰੂਪ ਉਰਧਾਰ ।
ਆ ਪ੍ਰਾਪਤ ਭਏ ਨਗਰ ਮੈ, ਬਾਜ ਬਜਾਵਤ ਚਾਰ ॥੪੭॥
ਇਤਿ ਸ੍ਰੀ ਗੁਰ ਬਿਲਾਸ ਸਾਖੀ ਬਾਲੇ ਰਾਇ ਜਨ ਵਾਰੇਸੁਰ ਕੀ ਬਰਨਨੰ

ਨਾਮ ਇਕ੍ਰਤੀਸਮੋ ਧਯਾਇ ਸਮਾਪਤ ਮਸਤਸੁਭਮਸਤੁ ।੩੧।।

(ਪਤ੍ਰ ੩੬੭)

(ਅ) ਸ਼ਬਦ ਕੀ ਮਾਹਿਮਾ (ਲੇਖਕ-ਨਾਮਾਲੂਮ)

ਆਰੰਭ—੧ਓ ਸਤਿਗੁਰ੍ਰ ਪ੍ਰਸਾਦਿ । ਆਗੈ ਗੁਹਜ ਉਸਤਤ ਸਬਦ ਦੀ ਮਹਿਮਾ ਚਲੀ ਜਬ ਸ੍ਰੀ ਕ੍ਰਿਸਨ ਭਗਵਾਨ ਜੀ ਸ੍ਰੀ ਗੀਤਾ ਜੀ ਕੇ ਅਠਾਰਾ ਧਿਆਇ ਸ੍ਰੀ ਭਗਵਤ ਗੀਤਾ ਧਿਆਨ ਕਰ ਪੂਰਨ ਕਰੇ ਤਬ ਅਰਜਨ ਦੋਨੋ ਹੱਥ ਜੋੜ ਕਰ ਡੰਡਉਤਿ ਕਰਤ ਭਇਆ ।... ... (ਪਤ੍ਰਾ ੩੬੭)

ਅੰਤ—......ਅਸਟ ਸੂਤਕ ਲੱਕਿ ਬਿਖੈ ਤਰਾਗੜੀ ਕਰਨੀ ਜੁਗਤ ਹੈ ਤਿਸ ਕਉ ਸਦਾ ਹੀ ਜੁਗਤ ਮੈ ਰਹਣਾ ਆਇਆ ਹੈ ।।੧।। ਇਤਿ ਸ੍ਰੀ ਸਬਦ ਮਹਾਤਮ ਦਸ ਪ੍ਰਕਾਰ ਸਮਾਪਤ ਭਇਆ । (ਪਤ੍ਰਾ ੩੬੯)

## ੨੭੯. ਗੁਰ ਬਿਲਾਸ ਪਾਤਸ਼ਾਹੀ ੧੦ ਨੰ: ੭੪੩

(ਨਾ-ਮੁਕੰਮਲ)

ਲੇਖਕ—ਭਾਈ ਸੁੱਖਾ ਸਿੰਘ ।

ਆਕਾਰ—$11\frac{3}{4}'' \times 7\frac{3}{4}''$, ਲਿਖਤ $9\frac{1}{4}'' \times 6\frac{1}{2}''$ ।

ਵੇਰਵਾ—ਪਤ੍ਰੇ ੨ ਤੋਂ ੨੬੦ ਤਕ (੨੫੮); ਪ੍ਰਤੀ ਸਫ਼ਾ ੧੬ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਲਿਖੇ ਹੋਏ;ਪੁਸਤਕ ਪਾਣੀ ਨਾਲ ਭਿਜਨ ਕਰਕੇ ਹਰੇਕ ਪਤ੍ਰੇ ਦੇ ਸਿਰੇ ਉਤੇ ਸਿਲ੍ਹ ਦੇ ਕੁਝ ਕੁਝਨਿਸ਼ਾਨ ਹਨ ਜਿਸ ਕਰਕੇ ਪਹਿਲੇ ੪੩ ਪਤ੍ਰੇ ਤੇ ਅੰਤ ਦੇ ਕੁਝ ਪਤ੍ਰੇ ਕਿਤੇ ਥੋੜੇ ਤੇ ਕਿਤੇ ਬਾਹਲੇ ਫਟੇ ਹੋਏ, ਤੇ ਪਤ੍ਰਿਆਂ ਦੇ ਕੁਝ ਭਾਗ ਭੁਰ ਕੇ ਲੱਥੇ ਹੋਏ; ਇਸੇ ਸਿਲ੍ਹ ਦੇ ਕਾਰਣ ਹੀ ਮੁੱਢ ਵਿਚ ਕਈ ਥਾਵੇਂ ਲਿਖਤ ਵੀ ਸਾਫ਼ ਪੜ੍ਹੀ ਨਹੀਂ ਜਾਂਦੀ; ਪੁਸਤਕ ਵੈਸੇ ਸਜਿਲਦ ਹੈ, ਪਰ ਮੁੱਢਲਾ ਇਕ ਪਤ੍ਰਾ ਗੁਮ ਤੇ ਵਿਚੋਂ ਕੁਝ ਪਤ੍ਰੇ ਫਟੇ ਹੋਣ ਕਰਕੇ ਨਾ-ਮੁਕੰਮਲ ਹੈ ।

ਸਮਾਂ—ਸੰਮਤ ੧੮੫੪ ਬਿ: । ਲਿਖਾਰੀ-ਨਾਮਾਲੂਮ ।

ਆਰੰਭ—......ਹੋਈ । ਔਰ ਕਥ...ਧਨੀ ।।੧੨।। ਨਵ ਗ੍ਰਹ ਜੀ...

(ਪਤ੍ਰਾ ੧)

ਅੰਤ—ਦੋਹਰਾ ।। ਆਨੰਦ ਗੜ ਮਹਿ ਬੈਠ ਕਰ ਮਨ ਅਤਿ ਪ੍ਰੀਤਿ ਬਢਾਇ ।

ਪੋਥੀ ਪੂਰਨੁ ਸਭ ਕਰੀ, ਗੁਰੁ ਗੋਬਿੰਦ ਸਿੰਘ ਸਹਾਇ ॥ ੬੮ ॥

ਇਤਿ ਸ੍ਰੀ ਗੁਰ ਬਿਲਾਸ ਸਾਖੀ ਗੁਰ ਸਿਖ ਕੀ ਬੰਧਨ ਤੇ ਸਿਖ ਕੋ ਛੁਡਾਇ ਦਰਸਨ ਦੇਇ ਮੁਕਤਿ ਕੀਆ ਬਰਨਨੰ ਨਾਮ ਇਕਤੀਸਮੋ ਧਿਆਇ ਸਮਾਪਤੰਮਸਤੁ ਸੁਭਮਸਤੁ ॥੩੧॥ ਅਫਜੂ । (ਪਤ੍ਰਾ ੨੬੦)

ਭਾਈ ਕਾਨ੍ਹ ਸਿੰਘ ਨਾਭਾ ਦੇ ਕਥਨ ਅਨੁਸਾਰ ਇਸ ਪੁਸਤਕ ਦੇ ਲੇਖਕ ਭਾਈ ਸੁੱਖਾ ਸਿੰਘ ਦਾ ਜਨਮ ਸੰਮਤ ੧੮੨੫ ਬਿ. ਵਿਚ ਹੋਇਆ ਸੀ । ਇਹ ਭਾਈ ਤਖਤ ਕੇਸ ਗੜ੍ਹ ਦਾ ਗਿਆਨੀ ਅਥਵਾ ਕਥਾ-ਵਾਚਕ ਸੀ । ਸੰਮਤ ੧੮੫੪ ਵਿਚ, ਜਿਵੇਂ ਕਿ ਉਪਰ ਜ਼ਿਕਰ ਕੀਤਾ ਗਿਆ ਹੈ ਇਸ ਨੇ ਗੁਰ ਬਿਲਾਸ ਪਾਤਸਾਹੀ ੧੦ ਲਿਖਿਆ ਤੇ ਇਸ ਤੋਂ ਪਿਛੋਂ ਸਿੱਖ ਰਾਜ ਦੇ ਸਮੇਂ ਸੰਮਤ ੧੮੯੫ ਬਿ. ਵਿਚ ਇਸ ਦਾ ਸੁਰਗਵਾਸ ਹੋਇਆ ਸੀ । (ਦੇਖੋ, ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦; ਸਫ਼ਾ ੧੫੭)

## ੨੮੦. ਸ੍ਰੀ ਗੁਰ ਬਿਲਾਸ ਪਾਤਸ਼ਾਹੀ ੧੦ ਨੰ: ੧੧੯੮
(ਸੰਪਾਦਿਤ)

✓ ਲਖਕ—ਭਾਈ ਕੌਇਰ ਸਿੰਘ, ਕਲਾਲ ।

ਸੰਪਾਦਕ—ਸ: ਗੰਡਾ ਸਿੰਘ, ਛੱਜਾ ਵਾਲੀਆ ।

ਆਕਾਰ—15"×10¾", ਲਿਖਤ 11¾"×8¼" ।

ਵੇਰਵਾ—ਸਫ਼ੇ ੨੨੦+੧੫=੨੩੫; ਪ੍ਰਤੀ ਸਫ਼ਾ ੧੭ ਸਤਰਾਂ; ਕਾਗਜ਼ ਵਿਲਾਇਤੀ ਮੋਟਾ ਤੇ ਮਜ਼ਬੂਤ; ਲਿਖਤ ਸਾਫ਼ ਅਤੇ ਸ਼ੁੱਧ; ਹਾਸ਼ੀਆ ਚੌੜਾ ਅਤਿ ਸੁੰਦਰ ਪੀਲੀ, ਕਾਲੀ, ਤੇ ਬਦਾਮੀ ਰੰਗ ਦੀਆਂ ਲਕੀਰਾਂ ਵਾਲਾ; ਛੰਦਾਂ ਦੇ ਨਾਮ, ਅੰਕ ਤੇ ਸਿਰਲੇਖ ਲਾਲ ਸਿਆਹੀ ਨਾਲ ਲਿਖੇ ਹੋਏ ਤੇ ਕਈ ਥਾਵੀਂ ਪੈਰ-ਟੂਕਾਂ ਲੱਗੀਆਂ ਹੋਈਆਂ । ਆਦਿ—ਅੰਤ ਕੁਝ ਸੰਪਾਦਕੀ ਨੋਟ ਦਰਜ ਕੀਤੇ ਹੋਏ, ਜੋ ਇਸ ਹੱਥ ਲਿਖਤ ਦੀ ਭੂਮਿਕਾ ਤੇ ਅੰਤਿਕਾ ਤੇ ਨਾਲ ਖ਼ਾਸ ਤੌਰ ਤੇ ਸੰਬੰਧ ਰਖਦੇ ਹਨ । ਪੁਸਤਕ ਸੋਹਣੀ ਸਜਿਲਦ; ਜੋ ਹਰਤਰ੍ਹਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਨ ੧੯੩੨ ਈ. । ਲਿਖਾਰੀ-ਸ: ਗੰਡਾ ਸਿੰਘ, ਛੱਜਾ ਵਾਲੀਆ । ਸਥਾਨ—ਰੰਗੂਨ (ਬਰਮਾ) ।

(ਭੂਮਿਕਾ) ੧ਓ ਸਤਿਗੁਰ ਪ੍ਰਸਾਦਿ । ਇਸ ਪੁਸਤਕ ਦੀ ਰਚਨਾ ਦੇ ਪੂਰਾ ਹੋਣ

ਦੀ ਤਾਰੀਖ ਇਸ ਦੇ ਮਾਨ ਯੋਗ ਕਰਤਾ ਜੀ ਨੇ ਯਕੀਨੀ ਤੌਰ ਪਰ ਜੋ ਆਪ ਲਿਖੀ ਹੈ ਉਹ ਹੇਠ ਲਿਖੇ ਅਨੁਸਾਰ ਸਮਝੀ ਗਈ ਹੈ: (੧) ਅੱਸੂ ਵਦੀ ਏਕਾਦਸੀ ਦਿਨ ਬੁਧਵਾਰ ਸੰਮਤ ਅਠਾਰਾਂ ਸੈ ਅੱਠ (੧੮੦੮) 1808 ਬਿਕਰਮੀ। (੨) ਚਾਰ ਸਤੰਬਰ ਸਨ ਸਤਾਰਾਂ ਸੋ ਇਕਵੰਜਾ ੪-੯-੧੭੫੧ (4-9-1751 A.D.) ਈਸਵੀ। (ਸਫ਼ਾ ਪਹਿਲਾ, ਵਾਧੂ ਪਤ੍ਰ ਉੱਤੇ)

(ਮੂਲ ਪਾਠ) ੧ਓ ਸ੍ਰੀ ਵਾਹਗੁਰੂ ਜੀ ਕੀ ਫਤੇ ਹੈ।

ਅਥ ਸ੍ਰੀ ਗੁਰ ਬਿਲਾਸ ਲਿਖਜਤੇ ਪਾਤਿਸਾਹੀ ੧੦ ਚੌਪਈ

ਬਿਨਵੋ ਆਦ ਪੁਰਖ ਕਰਤਾਰਾਂ। ਜਿਨ ਯਹ ਕੀਨੋ ਸਗਲ ਪਸਾਰਾ।......

(ਸਫ਼ਾ ੧)

ਅੰਤ- ਜਲ ਖਾਰਾ ਅਰ ਸਿਨੀ ਜੋ ਭਏ ਅਪਾਵਨ ਨੀਤ।

ਠਾਕੁਰ ਚਰਨਾਂਮਤ ਭਏ, ਅਰੁ ਪੁਰਾਨ ਪੁਜੀਤ ॥੨੦੭॥

ਇਤ ਸ੍ਰੀ ਗੁਰ ਬਿਲਾਸ ਸ੍ਰੀ ਮਨੀ ਸਿੰਘ ਮਤ ਵਖਿਆਨ ਬਰਨਨੇ ਨਾਮ ਇਕੀਸਮੋ ਧਿਆਇ ੨੧ ॥ ਕਥਾ ਖਾਲਸਾ ਪੰਥ ਵਰਨਨੇ [। ਧਜਾਨ ਚਾਰ ਸਮਾਪਤੰ। ਸ੍ਰੀ ਅਕਾਲ ਜੀ ਸਹਾਇ ਸ੍ਰੀ ਰਾਮ, ਸ੍ਰੀ ਰਾਮ, ਸ੍ਰੀ ਰਾਮ।......

(ਸਫ਼ਾ ੨੨੦)

ਇਸ ਤੋਂ ਅੱਗੇ ੧੫ ਸਫ਼ਿਆਂ ਦੀ ਅੰਤਿਕਾ ਸੰਪਾਦਕ ਵਲੋਂ ਇਸ ਪੁਸਤਕ ਦੇ ਸੰਪਾਦਨ ਬਾਰੇ ਆਈਆਂ ਮੁਸ਼ਕਿਲਾਂ ਦੇ ਸੰਬੰਧ ਵਿਚ ਤੇ ਕਈ ਹੋਰ ਇਤਿਹਾਸਿਕ ਗੱਲਾਂ ਉਤੇ ਰੋਸ਼ਨੀ ਪਾਉਂਦੀ ਹੈ।

ਨੰ. ੧੧੫੧

## ੨੮੧. ਗੁਰੁ ਰਤਨਾਵਲੀ

(ਸੀ ਗੁਰੂ ਮਹਿਮਾ ਪਕਾਸ਼ ਸ਼ਮਤ)

ਲੇਖਕ— ਬਾਬਾ ਤੋਲਾ ਸਿੰਘ, ਭਲਾ।

ਆਕਾਰ—$9\frac{1}{2}'' \times 4\frac{1}{2}''$, ਲਿਖਤ $6\frac{3}{4}'' \times 5''$ ।

ਵੇਰਵਾ—ਪਤ੍ਰ ਗੁਰ ਰਤਨਾਵਲੀ ੬੯, ਸ੍ਰੀ ਗੁਰ-ਮਹਿਮਾ ਪ੍ਰਕਾਸ਼ ੬੯ ਤੋਂ ੭੭੮; ਪ੍ਰਤੀ ਸਫ਼ਾ ੧੨ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਕਿਸੇ ਹੋਰ ਲਿਖਾਰੀ ਦੇ ਕਿਤੇ ਕਿਤੇ ਲਾਲ ਸਿਆਹੀ ਨਾਲ ਕੁਝ ਨੋਟ ਲਾਏ ਹੋਏ; ਪੁਸਤਕ ਸਜਿਲਦ, ਜੋ ਆਦਿ ਤੋਂ ਅੰਤ ਤਕ ਹਰ ਤਰਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ --ਸੰਮਤ ੧੯੯੧ ਬਿ. । ਲਿਖਾਰੀ- ਕਵਿ ਭਾਈ ਬੁੱਧ ਸਿੰਘ, ਸ਼ਿਜ਼ ਮ੍ਰਿਗਿਦ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਥ ਗੁਰ ਰਤਨਾਵਲੀ ਸਾਖੀ ਮਹਲਾ ੧ ॥
ਮੰਗਲਾਚਰਨ ॥ਦੋਹਰਾ॥ ਓਅੰ ਨਮੋ ਕਰਤਾਰ ਗੁਰ... (ਪਤ੍ਰਾ ੧)

ਅੰਤ---ਪੂਰਨਿ ਪਦ ਦਾਤਾਰ ਗੁਰੁ ਗੁਰੁ ਨਾਨਕ ਨਮੋ ਗੁਬਿੰਦ ॥੧੦॥
ਹਰਿ ਹਰਿ ਜਨ ਦੋਊ ਏਕ ਹੈ, ਬਿਬਿ ਵਿਚਾਰ ਕਛ ਨਾਹਿ ।
ਜਲਿ ਤੇ ਉਪਜਿ ਤਰੰਗ ਜਿਵ, ਜਲ ਹੀ ਬਿਖੇ ਸਮਾਹਿ ॥੧੧॥
ਇਤ ਸ੍ਰੀ ਗੁਰ ਰਤਨਾਵਲੀ ਦਸ ਗੁਰੂ ਉਸਤਤਿ ਸੰਪੂਰਨ ਸੁਭਮਸਤੁ ।
ਵਾਹਗੁਰੂ ਮੁਖ ਕਰੰ ਉਚਾਰ । ਹੋਇ ਦਿਆਲ ਕਰ ਲਏ ਉਧਾਰ ॥੧॥
(ਪਤ੍ਰਾ ੬੯)

(ਅ) ਸ੍ਰੀ ਗੁਰੁ ਮਹਿਮਾ ਪ੍ਰਕਾਸ਼ (ਬਾਬਾ ਸਰੂਪ ਦਾਸ ਭੱਲਾ)

੧ਓ ਸਤਿਗੁਰ ਪ੍ਰਸਾਦਿ ॥ਦੋਹਰਾ॥
ਸਤਿਗੁਰ ਪ੍ਰਕਾਸ ਸਾਖੀ ਜਨਮ, ਜਗ ਗਾਵਤ ਨਿਤ ਨੀਤ ।
ਮਹਿਮਾ ਪ੍ਰਕਾਸ ਇਹ ਨਾਮ ਧਰਿ, ਲਿਖ ਪੋਥੀ ਕੀਨੀ ਮੀਤ ॥੧॥
(ਪਤ੍ਰਾ ੬੯)

ਅੰਤ —ਰਾਹ ਮੇ ਪਾਤਿਸਾਹੀ ਖਜਾਨਾ ਕਛੁ ਜਾਤਾ ਮਿਲਾ । ਉਸ ਕੋ ਲੂਟ ਤੇ ਹੂਏ ਜਾਇ ਸ੍ਰੀ ਅੰਮ੍ਰਿਤਸਰ ਪਹੁੰਚੇ ਸਾਖੀ ਪੂਰਨ ਹੋਈ । ਆਗੇ ਕਥਾ ਬੰਦੇ ਕੀ ਸੰਛੇਪ ਕਹੀ ਜੋ ਸੁਨੀ । ਆਗੇ ਸਾਖੀ ਆਦ ਮਹਲਾ ਕੀਆ ਅਰੁ ਬੰਦੇ ਕੀਆ ਸੰਪੂਰਨ ਹੋਈਆਂ ।

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ॥
ਦੋਹਰਾ ॥ ਵਾਰ ਨਾਥ ਵਸੁ ਸੋਮ ਪੁਨਿ, ਸੰਮਤ ਬਿਕ੍ਰਮ ਰਾਇ ।
ਦਸਮੀ ਬਿਜੈ ਪ੍ਰਸਿਧ ਦਿਨ, ਭੋਮਵਾਰ ਸੁਖਦਾਇ ॥ ੧ ॥
ਦਸੋ ਮਹਲ ਕੀ ਜੋ ਕਥਾ, ਸਾਖੀ ਕਹੀ ਬਖਾਨ ।
ਲੇਖਕ ਸਮਿਜ ਮ੍ਰਿਗਿੰਦ ਹੈ, ਭੂਲ ਚੂਕ ਬਖਸਾਨ ॥ ੨॥
ਪੋਥੀ ਜਨਮ ਸਾਖੀ ਕੀ ਸੰਪੂਰਨਮਸਤੁ ਸੁਭਮਸਤੁ ॥ ਦੋਹਰਾ ॥
ਗੁਰ ਅੰਗਤ ਕੇ ਦੇਹਰੇ, ਪੋਥੀ ਲਿਖੀ ਸੁਧਾਰ ।
ਪਠੇ ਸੁਨੈ ਚਿਤ ਲਾਇ ਕੇ, ਪਾਵੈ ਮੁਕਤ ਦੁਆਰ ॥ (ਪਤ੍ਰਾ ੮੭)

२८२. ਪਰਚੀਆਂ ਪਾਤਸ਼ਾਹੀ ੧੦ ਨੰ: ੧੧੯੨

ਲੇਖਕ - ਸੇਵਾ ਦਾਸ, ਉਦਾਸੀ ।

ਆਕਾਰ $7\frac{1}{2}'' \times 5\frac{1}{4}''$, ਲਿਖਤ $5\frac{1}{4}'' \times 3\frac{1}{4}''$ ।

ਵੇਰਵਾ - ਪਤ੍ਰੇ ੧੭੩; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਪਰ ਕਿਤੇ ਕਿਤੇ ਕੁਝ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ, ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਕਈ ਥਾਵੀਂ ਲਿਖਤ ਵਿਚ ਲਾਲ ਸਿਆਹੀ ਵੀ ਵਰਤੀ ਹੈ ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ - ੧੯ ਵੀਂ. ਕਦੀ ਬਿ. । ਲਿਖਾਰੀ-ਨਾਮਾਲੂਮ ।

ਆਰੰਭ—੧ੴ ਸਤਿਗੁਰ ਪ੍ਰਸਾਦਿ । ਸ੍ਰੀ ਵਾਹਿਗੁਰੂ ਜੀ ਕੀ ਫਤੇ । ਅਥ ਪਰਚੀ ਪਾਤਸਾਹੀ ੧੦ । ਪ੍ਰਿਥਮੇ ਦਸਾ ਪਾਤਸਾਹੀਆ ਕੇ ਨਾਮ ਲਿਖੇ । ... ... ਫੇਰ ਦਸਾਂ ਪਾਤਸਾਹੀਆ ਕੀ ਉਸਤਤਿ ਕੇ ਸਲੋਕ ਲਿਖੇ। ਸਚਖੰਡਿ ਸਤਿਗੁਰ ਬਸੇ... । (ਪਤ੍ਰਾ ੧)

ਅੰਤ—ਸ੍ਰਬ ਪ੍ਰਕਾਰ ਜੀਵਹੁ ਕੀ ਕਾਮਨਾ ਪੂਰਨ ਹੋਤੀ ਹੈ ॥੫੦॥
ਇਤ ਪਰਚੀ ਗੁਰ ਗੋਬਿੰਦ ਸਿੰਘ ਜੀ ਕੀ ਸੰਪੂਰਣੰ । ਬੋਲਹੁ ਖਾਲਸਾ ਜੀ, ਵਾਹਗੁਰੂ ਜੀ ਕੀ ਫਤੇ । ਸਾਖੀਆਂ ੫੦ । ਸੰਪੂਰਣ ਹੋਈਆ, ਭੁਲਿ ਚੁਕਿ ਬਖਸਣੀ, ਸਦਕਾ ਸਾਧ ਸੰਗਤਿ ਦਾ ॥ ੧ ॥ (ਪਤਾ ੧੭੩)

२८३. ਪਰਚੀਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆ ਨੰ: ੧੧੯੧

(ਗੀਤਾ ਸਾਰ ਆਦਿ ਸਮੇਤ)

ਲੇਖਕ —ਸੇਵਾ ਦਾਸ, ਉਦਾਸੀ ।

ਆਕਾਰ —$7'' \times 5''$, ਲਿਖਤ $4\frac{3}{4}'' \times 4''$ ।

ਵੇਰਵਾ—ਪਤ੍ਰੇ ਪਰਚੀਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ (ਸੇਵਾ ਦਾਸ, ਉਦਾਸੀ) ੧੨੦ ਤੇ ਮੁੱਢਲਾ ਇਕ ਪਤ੍ਰਾ ਹੋਰ ਕਲਮ ਨਾਲ ਲਿਖ ਕੇ ਪੂਰਾ ਕੀਤਾ ਹੋਇਆ; ਗੀਤਾ ਸਾਰ ੧੨੦-੨੮, ਇਸ ਗੀਤਾ ਦਾ ੧੨੩ ਵਾਂ ਪਤ੍ਰਾ ਗੁਮ, ਜਿਸ ਕਰਕੇ ਇਹ ਅਧੂਰੀ ਹੈ; ਰਾਗ ਰਾਮ ਕਲੀ ਕੀ ਵਾਰ (ਭਾਈ ਗੁਰਦਾਸ) ੧੨੮ -੪੧, ਬਾਰਾਂ ਮਾਹਾਂ

ਸ੍ਰੀ ਰਾਮ ਚੰਦ੍ਰ ਜੀ ਕਾ (ਗੁਰਦਾਸ ਸਿੰਘ) ੧੩੨-੫੫, ਰਹਿਤ ਨਾਮਾ (ਪ੍ਰਹਿਲਾਦ ਸਿੰਘ) ੧੫੫-੫੯,ਤਨਖਾਹ ਨਾਮਾ (ਨੰਦ ਲਾਲ) ੧੫੯-੬੩ ਪੰਜ ਪਿਆਰੇ ਤੇ ਮੁਕਤੇ (ਛੰਦ ਬੱਧ)੧੬੩-੬੬; ਚੋਣਵੇਂ ਛੰਦ ਦਸਮ ਪਾਤਸ਼ਾਹ ਦੇ ੧੬੬-੭੩; ਭਵਿਖ ਵਚਨ (ਗੁਰੂ ਨਾਨਕ) ੧੭੩-੭੪; ਕਰਨੀ ਨਾਮਾ (ਗੁਰੂ ਨਾਨਕ) ੧੭੪-੭੭; ਗੋਸਟਿ ਸ੍ਰੀ ਕ੍ਰਿਸ਼ਨ ਅਰ ਊਧ ਕੀ (ਲੇਖਕ-ਨਾਮਾਲੂਮ) ੧੭੭-੧੮, ਝੂਲਨੇ ਵਲੀ ਰਾਮ ਕੇ ੧੭੮-੮੦; ਗੁਰ ਪ੍ਰਨਾਲੀ ੧੮੦-੮੧; ਵਾਰ ਸ੍ਰੀ ਭਗਉਤੀ ਜੀ ਕੀ ੧੮੧-੮੬; ਸਲੋਕ ਮਹਲਾ ੧ ਬਾਇ ਆਤਸਿ ਆਬ......... ੧੯੬-੨੦੦, ਸਲੋਕ ਕਬੀਰ ਜੀ ਕੇ-ਕਨਕ ਕਾਮਨੀ ਕੇ ਪਤ੍ਰੇ ੨੦੦-੦੫; ਵਾਰ ਹਕੀਕਤ ਰਾਇ ਕੀ (ਅਗਰਾ ਸਿੰਘ) ੨੦੫-੪੮;ਭੋਗਲ ਪੁਰਾਨ ੨੪੮-੬੦;ਚੋਣਵੇਂ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ,੨੬੦-੬੮; ਸਿਖ ਗਊ ਕੀ ਕਥਾ(ਦੇਵੀ ਦਾਸ)੨੬੯-੩੧੬ ਸੀਹਰਫੀ ਹਰੀ ਸਿੰਘ ਦੂਲੋ ਜੰਗ ਬਹਾਦਰ ਕੀ (ਸਹਾਈ ਸਿੰਘ) ਪਤ੍ਰੇ ੧, ੬ ਤੇ ੮; ਇਸ ਲਿਖਤ ਦਾ ੬ ਵਾਂ ਪਤ੍ਰ ੧੨੨ ਤੇ ੧੨੪ ਦੇ ਦਰਮਿਆਨ ਇਸੇ ਜਿਲਦ ਵਿਚ ਲੱਗਾ ਹੋਇਆ ਹੈ; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਰੰਗੀਨ ਲਕੀਰਾਂ ਵਾਲਾ, ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰ. ੧੯੦੦ ਬਿ. ਦੇ ਨੇੜੇ ਤੇੜੇ। ਲਿਖਾਰੀ-ਨਾਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ॥ਸ੍ਰੀ ਵਾਹਗੁਰੂ ਜੀ ਕੀ ਫਤਹ॥ ਅਥ ਪਰਚੀਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ ਪਾਤਸ਼ਾਹੀ ਦਸਵੀ ॥੧੦॥ ਪ੍ਰਿਥਮੇ ਦਸਾਂ ਮਹਲਾਂ ਕੇ ਨਾਮ ਲਿਖੇ।...... (ਪਤ੍ਰਾ ੧)

ਅੰਤ—ਸੇਵਾ ਦਾਸ ਉਦਾਸੀ ਕੀਨੀ ਪਰਚਰੀ। ਗੁਰ ਉਸਤਤਿ ਕੀ ਪੋਥੀ ਪ੍ਰੇਮ ਕੇ ਸਰ ਚਰੀ। ਗੁਰ ਉਸਤੁਤਿ ਬਿਅੰਤ ਅਗਮ ਅਪਾਰ ਜੀ। ਕਛੁ ਸੁ ਭਲੇ ਕੋ ਕੀਨਾ ਛੰਦੁ ਉਚਾਰ ਜੀ ॥੧॥

ਇਤਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਰਚੀ ਸਮੇਤਿ ਸਾਖੀਆ ਪੰਜਾਹਿ ਸੰਪੂਰਣ ਹੋਈਆਂ ॥੫੦॥ (ਪਤ੍ਰਾ ੧੨੦)

(ਅ) ਸਾਰ ਗੀਤਾ (ਲੇਖਕ- ਨਾਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥ ਸਾਰ ਗੀਤਾ ਲਿਖਤੇ। ਅਰਜਨੋਵਾਚ।

ਅਰਜਨ ਸ੍ਰੀ ਕ੍ਰਿਸਨ ਭਗਵਾਨ ਜੀ ਪਹਿ ਪ੍ਰਸਨੁ ਕਰੈ ਹੈ।… …

ਅੰਤ—ਇਸੁ ਤੇ ਬਹੁਰ ਕਿਆ ਕਹੈ। ਇਤਿ ਸ੍ਰੀ ਭਗਵਤ ਗੀਤਾ ਸੂਪਨਿਖਤਸੁ ਬ੍ਰਹਮ ਵਿਦਿਆ ਜੋਗ ਸ਼ਾਸਤ੍ਰੇ ਸ੍ਰੀ ਕ੍ਰਿਸਨ ਅਰਜੁਨ ਸੰਬਾਦੇ ਪਰਮ ਹੰਸੁ ਸਹਤ ਸਾਰ ਗੀਤਾ ਸਮਾਪਤੰ ॥ (ਪਤਾ ੧੨੮)

(ੲ) ਰਾਗ ਰਾਮ ਕਲੀ ਕੀ ਵਾਰ (ਭਾਈ ਗੁਰ ਦਾਸ)

ਆਰੰਭ--੧ਓ ਸਤਿਗੁਰ ਪ੍ਰਸਾਦਿ। ਰਾਗੁ ਰਾਮ ਕਲੀ ਕੀ ਵਾਰ। ਭਾਈ ਗੁਰ ਦਾਸ ਜੀ ਕਾ ਬੋਲਣਾ। ਪਾਤਸਾਹੀ ੧੦ ॥ ਪਉੜੀ ॥ ਸਚੇ ਤਖਤ ਰਚਾਇਆ ਸਤ ਸੰਗਤਿ ਮੇਲਾ :… … (ਪਤ੍ਰਾ ੧੨੮)

ਅੰਤ—ਹੇ ਸਤਿਗੁਰ! ਮੁਹਿ ਲੇਹੁ ਉਬਾਰਾ ॥੨੮॥ ਵਾਰ ਸੰਪੂਰਨ ਹੋਈ। ਭੁਲਚੁਕ ਮਾਫੁ ਕਰਨੀ। (ਪਤ੍ਰਾ ੧੪੧)

(ਸ) ਬਾਰਾ ਮਾਹਾ ਸ਼੍ਰੀ ਰਾਮ ਚੰਦ ਜੀ ਕਾ (ਗੁਰਦਾਸ ਸਿੰਘ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਬਾਰਾ ਮਾਹਿ ਸ੍ਰੀ ਰਾਮ ਚੰਦ ਜੀ ਕਾ ॥ਦੋਹਰਾ॥
ਚੇਤ੍ਰ (ਲਗੀ) ਚਿਤਿਵਨੀ, ਫੂਲ ਰਹੀ ਬਨ ਰਾਇ।…… (ਪਤ੍ਰਾ ੧੪੨)

ਅੰਤ—ਜਾਚਕ ਭਏ ਕੁਮੇਰ ਸਭ, ਰੰਕ ਨ ਰਹਿਓ ਕੋਇ।
ਗੁਰਦਾਸ ਸਿੰਘ ਕੀ ਬੇਨਤੀ, ਦਰਸ ਤੁਹਾਰੋ ਹੋਇ ॥
ਬਾਰਾ ਮਹਾਂ ਰਾਮ ਭਰਥ ਕਾ ਲਿਖਿਆ ਸੰਪੂਰਨੰ ॥ (ਪਤ੍ਰਾ ੧੫੫)

(ਹ) ਰਹਿਤ ਨਾਮਾ (ਪ੍ਰਹਿਲਾਦ ਸਿਘ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਰਹਿਤ ਨਾਮਾ ਪ੍ਰਸੰਨ ਕਰਨਾ, ਵਾਕ ਗੁਰੂ ਗੋਬਿੰਦ ਸਿੰਘ ਜੀ ਕੇ ਪਾਤਿਸਾਹੀ ॥੧੦॥ ਦਰਿਆਈ ਉਦਾਸੀ ਕੇ ਪ੍ਰਥਾਇ ਹੋਆ ॥ ਦੋਹਰਾ ॥ ਅਬਿਚਲ ਨਗਰ ਬੈਠੇ ਗੁਰੂ, ਮਨ ਮਹਿ ਕੀਆ ਬੀਚਾਰ ॥… (ਪਤ੍ਰਾ ੧੫੫)

ਅੰਤ—ਦੋਹਰਾ ॥ ਸਤਿ ਅਕਾਲ ਸ੍ਰੀ ਵਾਹਿਗੁਰੂ, ਪਰਮ ਬੀਜ ਇਹ ਮੰਤ।
ਸਭ ਸਿਖਨ ਕਉ ਬਚਨ, ਕਹਿਓ ਆਦਿ ਅਰਿ ਅੰਤ॥
ਇਤ ਸਿਰੀ ਰਹਿਤ ਨਾਮਾ ਸੰਪੂਰਨ। ਪੜੰਤੇ ਸੁਨੰਤੇ ਮੋਖ ਮੁਕਤ ਲਹੰਤੇ।
ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤੇ ॥

(ਕ) ਤਨਖਾਹ ਨਾਮਾ (ਭਾਈ ਨੰਦ ਲਾਲ)

ਆਰਭ—੧ ਓ ਸਤਿਗੁਰ ਪ੍ਰਸਾਦਿ ।।ਤਨਖਾਹਿ ਨਾਮਾ । ਸ੍ਰੀ ਵਾਹਿਗੁਰੂ ਜੀ ਕੀ ਫਤੇ । ਵਾਕ ਗੁਰੂ ਗੋਬਿੰ ਸਿੰਘ ਜੀ ਕੇ।।ਦੋਹਰਾ।।ਪ੍ਰਸਨ ਕੀਆ ਨੰਦ ਲਾਲ ਜੀ.ਗੁਰੂ ਬਤਾਈਐ ਮੋਹਿ ।... .. (ਪਤਾ ੧੫੯)

ਅੰਤ– ਰਾਜ ਕਰੈਗਾ ਖਾਲਸਾ, ਆਕੀ ਰਹੈ ਨ ਕੋਇ ।
ਖੁਆਰ ਹੋਇ ਸਭ ਮਿਲੈਂਗੀ, ਬਚੈ ਸਰਨਿ ਜੋ ਹੋਇ ।।੧੨।।
ਇਤਿ ਸ੍ਰੀ ਤਨਖਾਹਿ ਨਾਮਾ ਸੰਪੂਰਣੰ ।। ਪੜੈ ਸੁਨੈ ਮੋਖ ਮੁਕਤਿ ਪਾਵੈ ।। (ਪਤ੍ਰਾ ੧੬੪)

ਇਸ ਤੋਂ ਅੱਗੇ ਪਤ੍ਰਾ ੧੬੬ ਤਕ ਪੰਜ ਪਿਆਰਿਆਂ ਦੇ ਨਾਂ ਥਾਂ ਆਦਿ, ਫੇਰ ਪਤ੍ਰਾ ੧੭੩ ਤਕ ਦਸਮ ਗ੍ਰੰਥ ਦੇ ਚੋਣਵੇਂ ਛੰਦ, ਸ਼ਬਦ ਹਜ਼ਾਰੇ ਆਦਿ ਦਰਜ ਹਨ ।

(ਖ) ਭਵਿੱਖ ਵਚਨ ਸਤਿਗੁਰੂ ਨਾਨਕ ਦੇ (ਮਹਲਾ ੧)

ਆਰੰਭ--੧ਓ ਸਤਿਗੁਰ ਪ੍ਰਸਾਦਿ । ਗੁਰੂ ਨਾਨਕ ਮਕੇ ਜਬ ਗਇਆ । ਬਹੁੜਿ ਮਦੀਨਾ ਦੇਖਤ ਭਇਆ । (ਪਤ੍ਰਾ ੧੭੩)

ਅੰਤ—ਨਿਰਗੁਨਿਆਰ ਪਭ ਕੀ ਸਰਨਾਈ । ਨਾਨਕ ਦਾਸ ਪ੍ਰਭ ਭੇਦੁ ਨ ਭਾਈ ।।੧੩।। (ਪਤ੍ਰਾ ੧੭੪)

(ਗ) ਕਰਨੀ ਨਾਮਾ (ਗੁਰੂ ਨਾਨਕ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਕਰਨੀ ਨਾਮਾਂ ਮਹਲਾ ੧, ਕਾਜੀ ਰੁਕਨ ਨਾਲ ਹੋਇਆ ਮਕੇ ਅੰਦਰਿ । ਸਣ ਹੋ ਕਾਜੀ ਰੁਕਨ ਦੀਨ, ਸਾਚਾ ਸੁਣਹੁ ਜਬਾਬ ।...... (ਪਤ੍ਰੇ ੧੭੪-੭੫)

ਅੰਤ– ਨਾਨਕ ਆਖੈ ਰੁਕਨ ਦੀਨ, ਏਹ ਵਰਤੇਗੀ ਰੀਤ ।
ਕਰਨੀ ਨਾਮਾ ਜੋ ਪੜੈ ਤਿਸੁ ਵਧੈ ਸਾਹਿਬ ਸਿਉ ਪ੍ਰੀਤਿ ।: ਕਰਨੀ ਨਾਮਾ ਸੰਪੂਰਨੰ ।। (ਪਤ੍ਰੇ ੧੭੭)

(ਘ) ਗੋਸਟਿ ਸ੍ਰੀ ਕ੍ਰਿਸ਼ਨ ਅਤੇ ਊਧੋ ਕੀ (ਲੇਖਕ -ਨਾਮਾਲੂਮ)

ਆਰੰਭ –ੴ ਸਤਿਗੁਰ ਪ੍ਰਸਾਦਿ । ਗੋਸਟਿ ਸ੍ਰੀ ਕ੍ਰਿਸਨ ਜੀ ਕੀ ਅਤ ਊਧੋ ਕੀ । ਊਧੋ ਪੂਛਣਾ ਕੀਤਾ । ਤਿਸ ਕਾ ਉਤਰਿ ਸ੍ਰੀ ਕ੍ਰਿਸਨ ਜੀ ਦੇਤਾ ਹੈ । .. ...

(ਪਤ੍ਰਾ ੧੭੭)

ਅੰਤ—ਬੁਰਾ ਕਿਆ ਕਹੀਏ ? ਜੋ ਅਵਗੁਣ ਕਰੇ ॥੨੨॥ ਗੋਸਟਿ ਸਪੂਰਨੁ ਹੋਈ । ਵਾਧਾ ਘਾਟਾ ਬਖਸਣਾ, ਗੁਰੂ ਸੰਗਤਿ ਕਾ ਸਦਕਾ ਜੀ ॥੨੩॥

(ਪਤਾ ੧੭੮)

(ਙ) ਝੂਲਨੇ ਵਲੀ ਰਾਮ ਕੇ (ਹੋਨੀ ਬਿਲਾਸ)

ਆਰੰਭ—੧ੴ ਸਤਿਗੁਰ ਪ੍ਰਸਾਦਿ । ਝੂਲਨੇ ਵਲੀ ਰਾਮ ਕੇ ।
ਹੋਨੀ ਹੈ ਸੋ ਹੋਵੇ ਹੈ । ਮੂਰਖ ਕਾਹੇ ਕੋ ਰੋਵੈ ਹੈ । .. ... (ਪਤ੍ਰਾ ੧੭੮)

ਅੰਤ—ਜੋ ਰਹਨੀ ਰਹੈ ਸੋਈ ਜਾਨੈ ਹੈ । ਵਲੀ ਸਾਧੁ ਵਹੀ ਜਗੁ ਮਾਨ ਹੈ ॥
ਹੋਨੀ ਬਿਲਾਸੁ ਸਪੂਰਨੰ । (ਪਤ੍ਰਾ ੧੮੦)

(ਚ) ਗੁਰ ਪ੍ਰਨਾਲੀ (ਲੇਖਕ -ਨਾਮਾਲੂਮ)

ਆਰੰਭ --੧ ੴ ਸਤਿਗੁਰ ਪ੍ਰਸਾਦਿ । ਗੁਰ ਪਰਨਾਲੀ । ਪ੍ਰਿਥਮੈ ਬਾਬਾ ਨਾਨਕ ਜੀ । ਤਿਨ ਕੇ ਬੇਟੇ ਦੋਇ : ਸ੍ਰੀ ਚੰਦੁ ਲਖਮੀ ਦਾਸੁ ॥੧॥ ਦੂਸਰੇ ਗੁਰੂ ਅੰਗਦਿ ਜੀ ਤਿਨ ਕੇ ਬੇਟੇ ਦੋਇ : ਦਾਸੂ ਜੀ, ਦਾਤੂ ਜੀ ॥੨॥ (ਪਤ੍ਰਾ ੧੮੦)

ਅੰਤ ਮਾਤਾ ਸੁੰਦਰੀ ਜੀ, ਤਿਨ ਕੇ ਘਰਿ ਜੁਝਾਰ ਸਿੰਘ ਜੀ, ਜੋਰਾਵਰ ਸਿੰਘ ਜੀ, ਫਤੇ ਸਿੰਘ ਜੀ । ਮਾਤਾ ਸਾਹਿਬ ਦੇਵੀ । ਤਿਨ ਕੇ ਘਰਿ ਰਣਿ ਜੀਤਿ ਸਿੰਘ ਜੀ ਤੀਸਰੇ ਮਾਤਾ ਜੀਤੋ ਤਿਨ ਕੇ ਘਰਿ ਖਾਲਸਾ ਜੀ । ਫੇਰਿ ਗੁਰੂ ਖਾਲਸੇ ਉਪਰਿ ਬਖਸੀਸ ਹੋਈ ॥੧੦॥ (ਪਤ੍ਰਾ ੧੮੧)

ਨੋਟ :—ਇਹ ਬਿਆਨ ਇਤਿਹਾਸ ਵਿਰੁੱਧ ਹੈ ।

(ਛ) ਵਾਰ ਸ੍ਰੀ ਭਗਉਤੀ ਜੀ ਕੀ (ਪਾਤਸ਼ਾਹੀ ੧੦)

ਆਰੰਭ —੧ੴ ਵਾਹਗੁਰੂ ਜੀ ਕੀ ਫਤੇ । ਸ੍ਰੀ ਭਗਉਤੀ ਜੀ ਸਹਾਇ । ਵਾਰ ਸ੍ਰੀ ਭਗਉਤੀ ਜੀ ਕੀ ਪਾਤਸਾਹੀ ੧੦ । ਪ੍ਰਿਥਮ ਭਗਉਤੀ ਸਿਮਰ ਕੈ ਗੁਰੁ ਨਾਨਕ ਲਈ ਧਿਆਇ । (ਪਤ੍ਰਾ ੧੮੧)

ਅੰਤ ਦੁਰਗਾ ਪਾਠ ਬਣਾਇਆ ਸਭੇ ਪਉੜੀਆ। ਫੇਰ ਨ ਜੂਨੀ ਆਇਆ ਜਿਨਿ ਇਹੁ ਗਾਇਆ।੫੫॥ (ਪਤ੍ਰਾ ੧੯੯)

(ਜ) ਸਲੋਕ ਮਹਲਾ ੧

ਆਰੰਭ—ੴ ਸਤਿਗੁਰ ਪ੍ਰਸਾਦਿ। ਸਲੋਕ ਮਹਲਾ ੧। ਬਾਇ ਆਤਸਿ ਆਬ ...। (ਪਤ੍ਰਾ ੧੯੯)

ਅੰਤ ਅਪੁਠਾ ਹੋਇ ਤਾਂ ਝੂਰਿ ਮਰਾਂ, ਸਚੁ ਸਦਾ ਬਖਸੰਦੁ ॥੧੬॥ ਸਪੂਰਣੰ। (ਪਤ੍ਰਾ ੨੦੦)

(ਝ) ਸਲੋਕ ਕਬੀਰ ਜੀ ਕੇ–ਕਨਕ ਕਾਮਨੀ ਕੇ

ਆਰੰਭ –ੴ ਸਤਿਗੁਰ ਪ੍ਰਸਾਦਿ। ਸਲੋਕ ਕਬੀਰ ਜੀ ਕੇ ਕਨਕ ਕਾਮਨੀ ਕੇ।
ਕਬੀਰ ਏਕ ਕਨਕ ਅਰੁ ਕਾਮਨੀ, ਇਨ ਤੇ ਰਹੀਏ ਦੂਰਿ।
ਦੇਵਤਿਆ ਛਲਿ ਜਾਇਗੀ, ਦੇ ਮੁਹਡੇ ਮੁਹਿ ਧੂਰਿ ॥੧॥ (ਪਤ੍ਰਾ ੨੦੦)

ਅੰਤ –ਕਬੀਰ ਮਾਇਆ ਪਾਪਣੀ, ਮਾਂਗੀ ਮਿਲੈ ਨ ਹਾਥਿ।
ਮਨਹੁ ਉਤਾਰੀ ਝੂਠ ਕਰਿ, ਤਉ ਡੋਲੀ ਲਾਗੈ ਸਾਥਿ ॥੫੩॥ (ਪਤ੍ਰਾ ੨੦੫)

(ਞ) ਵਾਰ ਹਕੀਕਤ ਰਾਇ ਦੀ (ਅਗਰਾ)

ਆਰੰਭ–– ੴ ਸਤਿਗੁਰ ਪ੍ਰਸਾਦਿ ॥ਦੋਹਰਾ॥
ਪ੍ਰਿਥਮੇ ਗਣਪਤਿ ਪੂਜੀਐ, ਪਾਛੇ ਕਰੀਐ ਕਾਜ।...... (ਪਤਾ ੨੦੫)

ਅੰਤ–ਵਾਰ ਹਕੀਕਤ ਰਾਇ ਦੀ, ਲਿਖੀ ਬਹੁਤ ਅਪਾਰ।
ਰਾਮ ਚੰਦ ਜੀ ਬਖਸ ਲੈ, ਹਮ ਪਾਪੀ ਵਡ ਗੁਨ ਗਾਰ ॥੨੦੭॥੬॥ (ਪਤਾ ੨੪੮)

(ਟ) ਭੋਗਲ ਪੁਰਾਣ (ਲੇਖਕ-ਨਾਮਾਲੂਮ)

ਆਰੰਭ––ੴ ਸਤਿਗੁਰ ਪ੍ਰਸਾਦਿ। ਭੋਗਲ ਪੁਰਾਣ ਲਿਖੰਤੇ। ਪਚ ਤਤ ਬ੍ਰਹਮੰਡ ਮਥਤੇ। ਆਦਿ ਨਿਰੰਜਨ ਨਿਰੰਕਾਰ ਅਬਨਾਸੀ।..... (ਪਤ੍ਰੇ ੨੪੮-੪੯)

ਅੰਤ —ਕੋਟ ਮਧੇ ਕੋਈ ਜਤੀ। ਕੋਟ ਮਧੇ ਕੋਈ ਸਤਵਾਦੀ।

ਭੋਗਲ ਪੁਰਾਣ ਪੂਰਾ ਹੋਇਆ। ਇਤ ਸ੍ਰੀ ਰਾਮ ਗੀਤੇ ਕ੍ਰਿਸਨ ਅਰਪਣ ਸਮਾਪਤੇ।...... (ਪਤ੍ਰਾ ੨੬੦)

ਇਸ ਤੋਂ ਅੱਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਗਉੜੀ ਕਬੀਰ ਆਦਿ ਦੇ ਚੋਣਵੇਂ ਸ਼ਬਦ ਪਤ੍ਰਾ ੨੬੮ ਤਕ ਦਰਜ ਹਨ।

(ਠ) ਸਿਘ ਗਊ ਦੀ ਕਥਾ (ਦੇਵੀ ਦਾਸ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥ ਸਿੰਘ ਗਊ ਕੀ ਕਥਾ। ਇਤ ਹੰਸ ਪੁਰਾਣ ਕੇ ਮਤ। ਰਾਜਾ ਜੁਧਿਸਟਰ ਪ੍ਰਸਨ ਕਰਤ ਹੈ ਭੀਖਮ ਪਿਤਾਮਾ ਪਹਿ।... (ਪਤ੍ਰਾ ੨੬੯)

ਅੰਤ—ਸੁਨੇ ਬੇਨਤੀ ਪੁਰਖ ਉਦਾਸਾ। ਤੁਮਰੇ ਬਚਨ ਭਯੇ ਕ...... (॥੩੫॥) (ਪਤ੍ਰਾ ੩੧੬)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਇਹ ਹੱਥ ਲਿਖਿਤ ਅਧੂਰੀ ਹੈ।

(ਡ) ਸੀਹਰਫੀ ਹਰੀ ਸਿੰਘ ਦੂਲੇ ਜੰਗ ਬਹਾਦਰ ਦੀ [ਸਹਾਈ ਸਿੰਘ]

ਆਰੰਭ—੧ਓ ਸ੍ਰੀ ਗੁਰੂ ਜੀ ਸਹਾਇ। ਸਿਰਫੀ ਹਰੀ ਸਿੰਘ ਦੂਲੇ ਜੰਗ ਬਹਾਦੁਰ ਦੀ ਲਿਖ੍ਯਤੇ। ਅਲਫ ਆਦ ਭਵਾਨੀ ਤੇਰਾ ਨਾਉ ਲਈਏ... (ਪਤ੍ਰਾ ੧)

ਅੰਤ—ਐਡਾ ਪੁੰਨੁ ਆਤਮੀ ਨਹੀਂ ਹੋਰੁ ਕੋਈ, ਏਹਦੇ ਜੇਹਾ ਪੁੰਨੁ ਚੰਦੂ ਲਾਲ ਕ... (ਪਤ੍ਰਾ ੮)

ਇਸ ਹੱਥ ਲਿਖਤ ਦੇ ਮਸਾਂ ੩ ਪਤ੍ਰੇ ਇਸ ਜਿਲਦ ਵਿਚ ਸ਼ਾਮਲ ਹਨ, ਪਤ੍ਰਾ ੧, ੬ ਤੇ ੮ (ਅੱਧਾ) ਤੇ ਪਤ੍ਰਾ ਨੰ: ੬, ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਪਤ੍ਰਾ ਨੰ: ੧੨੨ ਤੇ ੧੨੪ ਦੇ ਦਰਮਿਆਨ ਜੜਿਆ ਹੋਇਆ ਹੈ, ਇਸੇ ਕਾਰਣ ੩੦ ਸਿਅਰਾਂ ਵਿਚੋਂ ਮਸਾਂ ੬ ਸ਼ਿਅਰ, ਉਹ ਵੀ ਨਾਮੁਕਮਲ ਆਉਣ ਕਰਕੇ ਇਹ ਹੱਥ ਲਿਖਿਤ ਅਧੂਰੀ ਹੈ।

## ੨੮੪. ਬੰਸਾਵਲੀ ਨਾਮਾ ਦਸਾਂ ਪਾਤਸਾਹੀਆਂ ਕਾ ਨੰ: ੫੨੯੦

ਲੇਖਕ—ਕੇਸਰ ਸਿੰਘ, ਛਿੱਬਰ।

ਆਕਾਰ—$7\frac{1}{2}'' \times 5''$, ਲਿਖਤ $5\frac{1}{4}'' \times 4''$।

ਵਰਵਾ—ਪਤ੍ਰੇ ੩੪੭, ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਦੇਸੀ, ਜੋ ਕਈ ਥਾਵੇਂ ਫਟਣ ਤੇ ਛੇਕੋ ਛੇਕ ਹੋਣ ਕਰਕੇ ਮੁੱਢਲੇ ਤੇ ਅਖ਼ੀਰਲੇ ਪਤ੍ਰਿਆਂ ਉਤੇ ਕਿਤੇ ਕਿਤੇ ਚੇਪੀਆਂ ਲੱਗੀਆਂ ਹੋਈਆਂ ਹਨ; ਮੁੱਢਲੇ ੩ ਪਤ੍ਰੇ ਫਟਕੇ ਲੱਥੇ ਹੋਣ ਕਰਕੇ ਨਵੇਂ ਸਿਰੇ ਕਿਸੇ ਹੋਰ ਪ੍ਰਤੀ ਤੋਂ ਪਾਠ ਪੂਰਾ ਕਰਕੇ ਤੇ ਟਾਈਪ ਕਰਵਾਕੇ ਜੋੜੇ ਹੋਏ; ਲਿਖਤ ਸਾਫ਼ ਤੇ ਸ਼ੁੱਧ, ਪਰ ਕਈ ਥਾਵੇਂ ਉਕਾਈਆਂ ਹਾਸ਼ੀਏ ਉਤੇ ਦਰੁਸਤ ਕੀਤੀਆਂ ਹੋਈਆਂ; ਹਾਸ਼ੀਆ ਰੰਗੀਨ ਪੰਜਹੁਰੀਆਂ ਲਕੀਰਾਂ ਵਾਲਾ; ਕਈ ਥਾਵੇਂ ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਕੁਝ ਕਿਰਮ ਖ਼ੁਰਦਾ ਹੋਣ ਕਰਕੇ ਪਤ੍ਰਿਆਂ ਉਤੇ ਕੁਝ ਛੇਕ ਪਏ ਵੀ ਨਜ਼ਰ ਆਉਂਦੇ ਹਨ; ਵੈਸੇ ਪੁਸਤਕ ਸਜਿਲਦ,ਜੋ ਹਰ ਤਰਾਂ ਪੂਰਣ ਤੇ ਅੱਛੀ ਹਾਲਤ ਵਿਚ ਹੈ ।

ਸਮਾਂ- -ਸੰਮਤ ੧੯੦੨ ਬਿ. । ਲਿਖਾਰੀ- ਭਾਈ ਜੱਸਾ ਸਿੰਘ ਬੰਦਈ। ਸਥਾਨ -ਬਾਬੇ ਬੰਦੇ ਸਾਹਿਬ ਦਾ ਡੇਰਾ ( ਜੰਮੂ ?) ।

ਆਰੰਭ- -੧ੴ ਸਤਿਗੁਰ ਪ੍ਰਸਾਦਿ। ਅਥ ਬੰਸਾਵਲੀ ਨਾਮਾ ਦਸਾਂ ਪਾਤਸਾਹੀਆਂ ਕਾ ਲਿਖਯਤੇ ॥ ਦੋਹਰਾ ॥ ਸਤਿਗੁਰ ਪੁਰਖ ਮਨਾਇ ਕੇ...... (ਪਤ੍ਰਾ ੧)

ਅੰਤ—ਸਿਖੀ ਦਾਨ ਮੁਝ ਦੀਜੀਐ, ਮੈ ਸਭ ਕੇ ਪੜਿਆ ਪਾਇ ॥੬੪੬॥ ਬੋਲੋ ਭਾਈ ਜੀ ਵਾਹੁਗੁਰੂ । ਸ੍ਰੀ ਵਾਹਗੁਰੂ ਜੀ, ਵਾਹਗੁਰੂ ਜੀ । ਗੁਰੂ ਗੁਰੂ ਜਪਣਾ, ਜਨਮ ਸਵਰੇਗਾ । ਗੁਰੂ ਕੇ ਬਚਨ ਹੈ । ਰਹਿਤ ਪਰ ਰਹਣਾ । ਸਚੁ ਪਰੁ ਚਲਣਾ, ਰਹਿਤਿ ਪਰਵਾਨ ਹੈ। ਸਾਧ ਸੰਗਤ । ਭਲਿਆ ਚੁਕਿਆ ਬਖਸਣਾ । ਪੋਥੀ ਲਿਖੀ ਸੀ ਦਮਦਮੇ ਸਾਹਿਬ ਬਾਬੇ ਬੰਦੇ ਸਾਹਿਬ ਕੇ ਡੇਰੇ। ਲਿਖਾਰੀ ਭਾਈ ਜਸਾ ਸਿੰਘ ਟਹਲੀਆ ਬਾਬੇ ਫਤੇ ਸਿੰਘ ਸਾਹਿਬ ਕਾ* ਮਿਤੀ ਸਾਵਣ ਦਿਨ ੮ ਸੰਮਤ ੧੯੦੨ (ਬਿ:) ।

## ੨੮੫. ਪਾਕਿਸਤਾਨ ਵਿਚ ਗੁਰਦਵਾਰੇ ਨੰ; ੫੭੫

ਲੇਖਕ—ਭਾਈ ਰਣਧੀਰ ਸਿੰਘ, ਗੁਰਦੁਆਰਾ ਇਨਸਪੈਕਟਰ ।

ਆਕਾਰ $-8\frac{1}{4}'' \times 12\frac{3}{4}''$, ਲਿਖਤ $6\frac{1}{2}'' \times$ '' ।

* ਬਾਬਾ ਫ਼ਤਿਹ ਸਿੰਘ ਜੀ ਦਾ ਦੇਹਾਂਤ ੨ ਹਾੜ੍ਹ (ਜੇਠ ਸੁਦੀ ਦੂਜ, ੧੯੦੨ ਬਿ: (ਅੱਧ ਜੂਨ, ੧੮੪੫ ਈ.) ਵਿਚ ਹੋਇਆ । (ਪ੍ਰੋ: ਗੰਡਾ ਸਿੰਘ, ਲਾਈਫ਼ ਆਫ਼ ਬੰਦਾ ਸਿੰਘ ਬਹਾਦੁਰ, ਅੰਗ੍ਰੇਜ਼ੀ, ਪੰਨਾ ੨੭੩)

ਵੇਰਵਾ—ਪਤ੍ਰੇ ੫੭: ਪ੍ਰਤੀ ਸਫ਼ਾ ੨੯—੩੦ ਸਤਰਾਂ; ਕਾਗਜ਼ ਆਮ ਬਾਜ਼ਾਰੂ ਖ਼ਾਕੀ, ਲਿਖਤ ਸਾਫ਼ ਤੇ ਸ਼ੁੱਧ, ਜੋ ਕਾਗ਼ਜ਼ ਦੇ ਇਕੋ ਪਾਸੇ ਲਿਖੀ ਹੋਈ ਹੈ; ਕਾਪੀ ਕਾਰਬਨ ਪੇਪਰ ਰੱਖ ਕੇ ਪੈਨਸਿਲ ਨਾਲ ਤਿਆਰ ਕੀਤੀ ਹੋਈ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ; ਲਿਖਤ ਕਈ ਥਾਵੀਂ ਕੁਝ ਸੋਧੀ ਹੋਈ ਤੇ ਸਫ਼ਿਆਂ ਦੇ ਹਿੰਦਸੇ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਇਕ ਰਪੋਰਟ ਦੀ ਸ਼ਕਲ ਵਿਚ, ਸਜਿਲਦ ਜੋ ਅਜੇ ਤਕ ਕਿਤੇ ਛਪੀ ਨਹੀਂ ਹੈ; ਤੇ ਸਬੂਤ ਵਜੋਂ ਇਸ ਰਪੋਰਟ ਵਿਚ ਪੱਛਮੀ ਪੰਜਾਬ ਦੇ ਵਸਨੀਕਾਂ ਦੀਆਂ ਕੁਝ ਗਵਾਹੀਆਂ ਵੀ ਦਰਜ ਹਨ।

ਸਮਾਂ—ਮਿਤੀ ੨੪-੧੦-੧੯੪੭ ਈ:। ਲਿਖਾਰੀ-ਲੇਖਕ ਖ਼ੁਦ।

ਆਰੰਭ—ੴ ਸਤਿਗੁਰ ਪ੍ਰਸਾਦਿ। ਪਾਕਸਤਾਨ ਵਿਚ ਗੁਰਦੁਆਰੇ। ੧. ਲਾਹੌਰ ਸ਼ਹਿਰ ਦੇ ਗੁਰਦਵਾਰੇ ਪੰਜਾਬ ਦੀ ਰਾਜਧਾਨੀ, ਜਿਥੇ ਕਿ ਸਭ ਤੋਂ ਪਹਿਲੋਂ ਮੁਸਲਮਾਨਾ ਮਲੇਛਤਾ ਸ਼ੁਰੂ ਕੀਤੀ, ਡੇਢ ਦਰਜਨ ਦੇ ਕਰੀਬ ਗੁਰਦੁਵਾਰੇ ਹਨ।

(ਪਤ੍ਰਾ ੧)

ਅੰਤ—...ਜੁਕਾਲੀਏ ਵਿਚ ਕਤਲਾਮ। ਬੀਬੀ ਵਿਦਆਵਤੀ ਸੁਪਤਨੀ ਸ: ਹਰੀ ਸਿੰਘ ਜੁਕਾਲੀਆਂ ਦਾ ਬਿਆਨ। ਇਹ ਬੀਬੀ ਕਈ ਛੁਰਿਆਂ ਦੇ ਘਾਵਾਂ ਨਾਲ ਫਟੜ ਹੈ ਅਤੇ ਇੰਦੌਰ ਦੇ ਤੁਕੋ ਜੀ ਰਾਵ ਹਸਪਤਾਲ ਵਿਚ ਇਲਾਜ ਕਰਵਾ ਰਹੀ ਹੈ।......

ਸ਼ਹੀਦ ਸਿੰਘਾਂ ਵਿਚੋਂ ਸ. ਜਸਵੰਤ ਸਿੰਘ ਸੈਕੰਡ ਮਾਸਟਰ, ਸ. ਹਰੀ ਸਿੰਘ ਸਕਤ੍ਰ ਸਿੰਘ ਸਭਾ, ਮੋਹਨ ਸਿੰਘ ਬੀ. ਏ, ਸ: ਸ਼ੇਰ ਸਿੰਘ, ਮੇਹਰ ਸਿੰਘ, ਅਰਜਨ ਸਿੰਘ ਪੈਨਸ਼ਨਰ, ਬਾਬੂ ਗੋਪਾਲ ਸਿੰਘ ਸਟੇਸ਼ਨ ਮਾਸਟਰ, ਸ: ਗੁਰਬਖਸ਼ ਸਿੰਘ, ਕਿਰਪਾਲ ਸਿੰਘ ਤਿੰਨੇ ਭਰਾ, ਸੋਹਨ ਸਿੰਘ ਤੇ ਉਨ੍ਹਾਂ ਦੇ ਟੱਬਰ ਦੇ ੧੩ ਬੰਦੇ।

(ਨਕਲ ਚਿੱਠੀ) ਸੁੰਦਰ ਸਿੰਘ, ਸਕਤ੍ਰ, ਸ੍ਰੀ ਗੁਰੂ ਸਿੰਘ ਸਭਾ ਇੰਦੌਰ।

(ਪਤ੍ਰਾ ੫੭)

## ਸਿੱਖ-ਇਤਿਹਾਸ ਫੁਟਕਲ

### ੨੮੯. ਫੂਲ ਬੰਸ ਪ੍ਰਕਾਸ਼ — ਨੰ: ੨੮੯੬

ਲੇਖਕ—ਕਵੀ ਮਦਨ ਸਿੰਘ, ਸੰਗਰੂਰ ਵਾਲਾ।

ਆਕਾਰ--8"×11", ਲਿਖਤ 6¼"×5¼" ।

ਵੇਰਵਾ—ਪਤ੍ਰੇ ੫੧; ਪ੍ਰਤੀ ਸਫ਼ਾ ੧੫-੨੦ ਸਤਰਾਂ; ਕਾਗਜ਼ ਖ਼ਾਕੀ ਪਤਲਾ, ਜੋ ਪੁਰਾਣਾ ਹੋਣ ਕਰਕੇ ਭੁਰਦਾ ਜਾ ਰਿਹਾ ਹੈ; ਲਿਖਤ ਸਿੱਧੀ ਸਾਦੀ, ਜੋ ਕਵੀ ਦੀ ਆਪਣੀ ਕਲਮ ਦੀ ਹੈ; ਹਾਸ਼ੀਆ ਸਾਦਾ ਬਿਨਾਂ ਲਕੀਰਾਂ ਦੇ; ਅੰਤਲੇ ਪਤ੍ਰੇ ਗਵਾਚੇ ਹੋਣ ਕਰਕੇ ਪੁਸਤਕ ਕੁਝ ਅਧੂਰੀ ਹੈ ਤੇ ਕਵੀ ਸਾਹਿਬ ਸਿੰਘ ਕ੍ਰਿਤ ਫੂਲ ਬੰਸ ਪ੍ਰਕਾਸ਼ ਨਾਲੋਂ ਵਾਧਾ ਇਹੋ ਹੈ ਕਿ ਰਾਜਾ ਰਣਬੀਰ ਸਿੰਘ ਜੀਂਦ ਵਾਲੇ ਦੇ ਰਾਜ ਬਾਰੇ ਕਵੀ ਮਦਨ ਸਿੰਘ ਨੇ ਇਸ ਵਿਚ ਗਜਾਰ੍ਹਵੇਂ ਅਧਿਆਇ ਤਕ ਕੁਝ ਨਵੇਂ ਵਾਧੇ ਕੀਤੇ ਹਨ, ਬਸ ਇਹੋ ਇਸ ਦੀ ਵਿਸ਼ਸ਼ਤਾ ਹੈ ; ਕਵੀ ਮਦਨ ਸਿੰਘ ਕਵੀ ਸਾਹਿਬ ਸਿੰਘ ਮ੍ਰਿਗਿੰਦ ਦਾ ਪੁਤ੍ਰ ਸੀ ।

ਸਮਾਂ ਸੰਮਤ ੧੯੫੮ ਬਿ:(ਮੁਤਾਬਿਕ ਸੰਨ ੧੯੦੧ਈ;*)।ਲਿਖਾਰੀ -ਲੇਖਕ ਖ਼ੁਦ ।
ਸਥਾਨ-ਸੰਗਰੂਰ (ਪੰਜਾਬ) ।

ਆਰੰਭ—ਅਥ ਫੂਲ ਬੰਸ ਪ੍ਰਕਾਸ ਲਿਖਜਤੇ ਕਵੀ (ਮਦਨ) ਮ੍ਰਿਗਿੰਦ । ੧ੴ ਸਤਿਗੁਰ ਪ੍ਰਸਾਦਿ ॥(ਦੋਹਰਾ॥)

ਸ੍ਰੀ ਸਵਿਤਾ ਸੁਭ ਸਾਰਦਾ, ਸੁਰ ਗੁਰ ਔ ਸੁਰ ਪਾਲ ।
ਸੇਸ ਸਿਵਾ ਸੁਤ ਸ੍ਰੀ ਪਤੀ, ਮਾਤ ਤਾਤ ਨ੍ਰਿਪ ਭਾਲ ॥੧॥
ਨਿਜ ਗੁਰ ਔ ਪੁਨ ਦਸੇ ਗੁਰ, ਪਰਮਾਤਮਾ ਪੁਰ ਜੋਤ ।
ਨਿਖਲਨ ਮੰਨ ਮਨਾਇ ਕੇ ਬੰਦਤ ਹੋਂ ਕਵੀ ਗੋਤ ॥੨॥

(ਪਤ੍ਰਾ ੧)

ਅੰਤ ਘਰ ਘਰ ਬਢਜੇ ਸੁ ਅਤੀ ਅਨੰਦਾ ।
ਦ੍ਰਿਗ ਅਲਾਹ ਲਖੇ ਮੁਖ ਚੰਦਾ ॥੫॥ਦੋਹਰਾ॥
ਸਭ ਸੁ ਸਗਨ ਮਨਾਇ... ... (ਪਤ੍ਰਾ ੫੧)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਬਾਕੀ ਪਾਠ ਨਹੀਂ ਮਿਲਦਾ ਜਿਸ ਕਰ ਕੇ ਇਹ ਲਿਖਤ ਅਧੂਰੀ ਹੈ ।

---

* ਸੰਮਤ ਸਸ਼ਿ ਔ ਨਾਥ ਪੁਨ, ਪਾਂਡਵ ਪਰਵਤ ਮਾਨ ।
ਮਹੀ ਖੰਡ ਔ ਆਤਮਾ, ਸੰਨ ਈਸਾਈ ਜਾਨ ॥੫॥
ਸ੍ਰੀ ਰਣਬੀਰ ਮ੍ਰਿਗਿੰਦ੍ਰ ਕੀ ਆਯਸ ਅਧਿਪਤ ਪਾਇ ।
ਮਦਨ ਮ੍ਰਿਗਿੰਦ੍ਰ ਬਖਾਨ ਹੈ; ਸਿਵਲ ਕੁਮੇਟੀ ਰਾਇ ॥੭॥

२८७. ਭਾਈ ਸਾਹਿਬ ਚੰਦ੍ਰਿਕਾ ਨੰ: ੫੮੫੬

(ਮਸਨਵੀ ਹਸਨ ਆਦਿ ਸਮੇਤ)

ਲੇਖਕ –ਕਵੀ ਮੇਘ ਸਿੰਘ ।

ਆਕਾਰ— $\frac{1}{4}$"× $\frac{3}{4}$", ਲਿਖਤ $1\frac{1}{4}$"× $5\frac{3}{4}$" ।

ਵੇਰਵਾ –ਪਤ੍ਰੇ ਭਾਈ ਸਾਹਿਬ ਚੰਦ੍ਰਿਕਾ (ਮੇਘ ਸਿੰਘ) ੨੦, ਮਸਨਵੀ ਮੀਰ ਹਸਨ ੨੧- ੧੪੩ (੧੨੩), ਪੁਰ ਚਰਿਤ੍ਰ (ਕਵੀ ਬੁੱਧ ਸਿੰਘ) ੧੪੩-੪੫; ਪ੍ਰਤੀ ਸਫ਼ਾ ੧੩- ੧੯ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ ਤੇ ਸ਼ੁੱਧ, ਹਾਸ਼ੀਆ ਸੁੰਦਰ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਖ਼ਾਸ ਨਾਮ; ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜ ੱਡੀ ਹਾਲਤ ਵਿਚ ਹੈ ।

ਸਮਾਂ –ਸੰਮਤ ੧੮੯੦ ਬਿ. । ਲਿਖਾਰੀ- ਰਿਖੀ ਸਿੰਘ ।

ਆਰੰਭ—੧ਓ ਸ੍ਰੀ ਗਨੇਸਾਯ ਨਮ: । ਅਥ ਭਾਈ ਸਾਹਬ ਚਦ੍ਰਕਾ ਵਰਨਨੰ ।। ਦੋਹਰਾ।।
ਗੁਰ ਗਨਪਤਿ ਪਦ ਪਦਮ ਮੋ ਬਸ ਮੋ ਮਨ ਮਕਰੰਦ ।
ਜਿਹ ਪਰਾਗ ਅਨੁਰਾਗ ਪਰ ਵਾਰੋਂ ਬ੍ਰਹਮਾ ਨੰਦ ।।੧।।
ਗਯਾਨੀ ਗੁਰਮੁਖਿ ਸਿੰਘ ਕੀ ਆਗਯਾ ਸੁਧਾ ਮਨਿੰਦ ।
'ਭਾਈ ਸਾਹਬ ਚੰਦ੍ਰਕਾ' ਵਰਨਤ ਮੇਘ ਮ੍ਰਿਗਿੰਦ ।।੨।। (ਪਤ੍ਰਾ ੧)

ਅੰਤ—ਤਿਮਰ ਅਗਯਾਨ ਆਨ ਫੈਲਯੋ ਚਹੂੰ ਘਾਨ ਮਾਹਿ,
ਤਾਰਾ ਗਨ ਦੰਭ ਮਾਨ ਉਦਿਤ ਛਿਨੇ ਛਿਨੇ ।
ਕੋਕਨਦ ਸੰਤ ਲੋਕ ਮੁੱਦਤ ਹ੍ਵੈ ਸੋਕ ਪਾਇ,
ਕੋਕ ਜਗਯਾਸੀ ਸੋਕ ਪਰੇ ਨਾ ਗਿਨੇ ਗਿਨੇ । ... (੧੦੩।।)
(ਪਤ੍ਰਾ ੨੦)

ਇਸ ਤੋਂ ਅੱਗੇ ਪਤ੍ਰੇ ਗੁੰਮ ਹੋਣ ਕਰਕੇ ਇਸ ਹੱਥ ਲਿਖਿਤ ਪ੍ਰਤੀ ਦਾ ਬਾਕੀ ਪਾਠ ਨਹੀਂ ਮਿਲਦਾ ।

ਭਾਈ ਸਾਹਿਬ ਚੰਦ੍ਰਿਕਾ ਵਿਚ ਕਵੀ ਮੇਘ ਸਿੰਘ ਨੇ ਭਾਈ ਗੁਰਮੁਖ ਸਿੰਘ ਗਿਆਨੀ ਅਮ੍ਰਿਤਸਰੀਏ ਦਾ ਹਾਲ ਵਰਣਨ ਕਰਦਿਆਂ ਹੋਇਆਂ ਉਸ ਦੀ ਵੰਸਾਵਲੀ ਇਸਤਰ੍ਹਾਂ ਦਿੱਤੀ ਹੈ – ਭਾਈ ਮਨੀ ਸਿੰਘ ਤੋਂ ਬਾਦ ਗਿਆਨੀ

ਸੂਰਤ ਸਿੰਘ, ਗੁਰਦਾਸ ਸਿੰਘ, ਸੰਤ ਸਿੰਘ ਤੇ ਗੁਰਮੁਖ ਸਿੰਘ। ਭਾਈ ਗੁਰਮੁਖ ਸਿੰਘ ਦੇ ਤਿਨ ਪੁਤ੍ਰ-ਭਾਈ ਪ੍ਰਦੁਮਨ ਸਿੰਘ, ਮਧੁਸੂਦਨ ਸਿੰਘ ਤੇ ਲੱਧਾ ਸਿੰਘ ਲਿਖੇ ਹਨ ਅਤੇ ਗਿਆਨੀ ਸੰਤ ਸਿੰਘ ਦਾ ਦੇਹਾਂਤ ੨੩ ਹਾੜ੍ਹ ਸੰਮਤ ੧੮੮੧ ਬਿ. ਨੂੰ ਹੋਇਆ ਲਿਖਿਆ ਹੈ। (ਦੇਖੋ, ਪਤ੍ਰਾ ੧੭)

(ਅ) ਮਸਨਵੀ ਮੀਰ ਹਸਨ (ਉਰਦੂ)।

ਆਰੰਭ (ਪਹਿਲਾ ਇਕ ਪਤ੍ਰਾ ਗੁਮ ਹੋਇਆ ਛੱਡ ਕੇ)

...... ਵਾਰ॥੧੨॥ ਦੁਗਾਨਾ ਗਰਜ਼ ਸ਼ੁਕਰ ਕਾ ਕਰ ਅਦਾ।......

(ਪਤ੍ਰਾ ੨੧)

ਅੰਤ—ਨਵਿਸਤਾ ਬਿਮਾਨਦ ਸਿਆ ਬਰ ਸੁਫੇਦ।
ਨਵੀਸਿੰਦ ਰਾ ਨੇਸਤ ਫਰਦਾ ਉਮੇਦ॥੫੮॥੨੦੦੦੮੫॥
ਬਇਤਮਾਮੁ ਰਸੀਦ ਮਸਨਵੀ ਮੀਰ ਹਸਨ। ਸੰਮਤ ੧੮੯੦।
ਦਸਖਤ ਰਿਖੀ ਸਿੰਘ, (ਪਤ੍ਰਾ ੧੪੩)

(ੲ) ਪੁਰ ਚਰਿਤ੍ਰ (ਕਵੀ ਬੁਧ ਸਿੰਘ, ਲਾਹੌਰੀ)

ਆਰੰਭ ੧ੳ ਸ੍ਰੀ ਗਣਪਤਯ ਯ ਨਮ:। ਅਥ ਪੁਰ ਚਰਿਤ੍ਰ ਲਿਖਯਤੇ॥ਦੋਹਰਾ॥
ਸ੍ਰੀ ਮਨ ਮੋਹਨ ਪ੍ਰਾਨ ਪ੍ਰਿਯ, ਲੋਚਨ ਕੰਜ ਬਿਸਾਲ।
ਚਹਤ ਦਰਸ ਉਠ ਪਰਸ ਪਗ, ਪਟਨਾ ਦੌਰੀ ਬਾਲ॥੧॥
ਜਾ ਸੋ ਹਿਲ ਮਿਲ ਚਿਤ ਗਡੀ, ਬਡੀ ਪ੍ਰੀਤਿ ਜਾ ਸੰਗ।
ਤਾਹੀ ਭਵਨ ਕਲੋਲੀਐ, ਰੇਵਾਰੀ ਸਠ ਅੰਗ॥੨॥ (ਪਤ੍ਰਾ ੧੪੩)

ਅੰਤ—ਸੁੰਦਰ ਸੁਘਰ ਸੁਜਾਨ ਪੀਯ, ਸਕਲ ਸੁਖਨ ਕੀ ਬੋਰ।
ਤਾ ਸੋਂ ਰਸ ਮਿਸ ਖੇਲੀਏ, ਏ ਦੇਖੋ ਲਾਹੌਰ॥੩੦॥
ਮਿਲਤ ਪ੍ਰੇਮ ਰਸ ਅੰਕ ਭਰ, ਪ੍ਰੀਤਮ ਪ੍ਰੇਮ ਸੁਗਾਤ।
ਸਿੰਧੁ ਸੁਤਾ ਜਜੋ ਸੁਖ ਲਹਤੁ ਬੁਧ ਸਿੰਘ ਬੂੰਦੀ ਸ੍ਵਾਂਤ॥੩੧॥

(ਪਤ੍ਰਾ ੧੪੫)

ਇਸ ਆਖ਼ਰੀ ਹੱਥ ਲਿਖਿਤ ਵਿਚ, ਜਿਸ ਤਰਾਂ ਪੁਰ (ਨਗਰ) ਨਾਂ ਤੋਂ ਹੀ ਸਪਸ਼ਟ ਪ੍ਰਗਟ ਹੁੰਦਾ ਹੈ, ਕਵੀ ਬੁੱਧ ਸਿੰਘ ਲਾਹੌਰੀ ਨੇ ਅਣੋਖੇ ਅਲੰਕਾਰਕ ਢੰਗ ਨਾਲ ਕ੍ਰਮ ਅਨੁਸਾਰ ਪਟਨਾ, ਰਿਵਾੜੀ, ਕਨੌਡ, (ਕਨੌਜ), ਰਾਜ

ਮਹਲ, ਬਨਾਰਸ, ਨਾਰ ਨਵਲ (ਨਾਰ ਨੌਲ), ਹਾਂਸੀ, ਅਉਧ ਪੁਰੀ (ਅਯੋਧਯਾ) ਸਿਆਲ ਕੋਟ. ਕਸ਼ਮੀਰ(ਦੇਸ਼), ਕਾਬਲ, ਗੋਬਿੰਦ ਵ ਲ, ਸੰਭਲ; ਪਟਿਆਲਾ; ਆਗਰਾ, ਪਾਣੀਪਤ, ਸੋਨੀਪਤ, ਅੰਬਾਲਾ, ਬਟਾਲਾ, ਗਜ਼ਨੀ, ਰਾਮਦ ਸ ਪੁਰ (ਅੰਮ੍ਰਿਤਸਰ), ਸਿਰਹੰਦ, ਜੰਮੂ, ਹੁਸ਼ਿਆਰ ਪੁਰ, ਆਨੰਦਪੁਰ, ਕਰਨਾਲ, ਸਾਮਾਨਾ (ਪਟਿਆਲਾ), ਅਬਚਲ, ਨਗਰ (ਨਾਦੇੜ-ਦੱਖਣ), ਮੁਲਤਾਨ, ਲਾਹੌਰ ਤੇ ਬੂੰਦੀ ਨਾਂ ਦੇ ਨਗਰ (ਸ਼ਹਿਰ) ਤੇ ਦੇਸ ਗਿਣ ਹਨ। ਇਸ ਹੱਥ ਲਿਖਿਤ ਦੀ ਇਹ ਇਕੋ ਇਕ ਪ੍ਰਤੀ ਹੈ ਤੇ ਦੂਜੀ ਪ੍ਰਤੀ ਕਿਤੇ ਦੇਖਣ ਵਿਚ ਨਹੀਂ ਆਈ।

## ੨੮੮. ਭਾਈ ਵੀਰ ਸਿੰਘ ਚਰਿਤ੍ਰ ਨੰ: ੬੫੩੪

(ਅਧੂਰਾ)

ਲੇਖਕ—ਕਵੀ ਕਿਸ਼ਨ ਸਿੰਘ।*

ਅ ਕਾਰ—$6\frac{1}{4}'' \times 9''$, ਲਿਖਤ $4\frac{1}{4}'' \times 8''$।

ਵੇਰਵਾ—ਪਤ੍ਰੇ ੩-੩੬ (੩੪); ਪ੍ਰਤੀ ਸਫ਼ਾ ੧੬-੧੨ ਸਤਰਾਂ; ਕਾਗਜ਼ ਦੇਸੀ ਕਿਰਮ ਖ਼ੁਰਦਾ, ਜਿਸ ਕਰਕੇ ਪਤ੍ਰਿਆਂ ਉਤੇ ਛੇਕ ਪਏ ਹੋਏ; ਲਿਖਤ ਸਿੱਧੀ ਸਾਦੀ, ਸਾਫ਼, ਪਰ, ਕਿਤੇ ਕਿਤੇ ਅਸ਼ੁੱਧ, ਉਕਾਈਆਂ ਦੀ ਸੋਧ ਹਾਸ਼ੀਏ ਉਤੇ ਕੀਤੀ ਹੋਈ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ; ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—੧੬੨੦-੨੧ ਬਿ. ਦੇ ਨੇੜੇ ਤੇੜੇ। ਲਿਖਾਰੀ-ਲੇਖਕ ਖ਼ੁਦ। ਸਥਾਨ-ਨਾਮਾਲੂਮ।

ਆਰੰਭ—......ਇਕੈ ॥ ਕੁੰਡਲੀਆ ॥

ਦਿਵਸ ਕਿਤਕ ਇਸ ਤੌਰ ਸੇ ਹੋਤੇ ਭਏ ਬਤੀਤ।
ਅਬ ਸਾਹਿਬ ਕੇ ਜਨਮ ਕੀ ਕਥਾ ਸੁਨੋ ਤੁਮ ਮੀਤ। (ਪਤ੍ਰਾ ੩)

ਅੰਤ—ਬਿਨ ਗੁਰ ਜਾਇ ਨ ਸੰਸਾ ਕਬਹੂ।
ਸਾਸਤ੍ਰ ਬੇਦ ਸੰਤ ਕਹੇ ਸਬਹੂ।
ਤਾਤੇ ਗੁਰ ਕੋ ਨਿਸਚੇ ਕਰੀਏ।

---

* ਜੋ ਅਸੀਸ ਮਾਤਾ ਦਈ, ਸੁਨੋ ਸੰਤ ਮਨ ਲਾਇ।
ਕਿਛਨ (ਕਿਸ਼ਨ) ਸਿੰਘ ਕਵਿ ਦਾਸ ਹੈ, ਕੁੰਡਲੀਆ ਕਹਿਤ ਸੁਨਾਇ ॥੮੪॥
(ਪਤ੍ਰਾ ੧੫ ਦੇ ਦੂਜੇ ਵੰਨੇ)

ਗੁਰ ਕੇ ਬਚਨ ਰਿਦੇ ਮੈ ਧਰੀਏ ॥੨੩੦॥ (ਪਤ੍ਰਾ ੩੬)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਬਾਕੀ ਪਾਠ ਇਸ ਹੱਥ ਲਿਖਤ ਦਾ ਨਹੀਂ ਮਿਲਦਾ ।

## ੨੮੯. ਤ੍ਰਿਯਾ ਉਪਦੇਸ਼ (ਸੀਹਰਫ਼ੀ ਆਦਿ ਸਮੇਤ) ਨੰ: ੫੮੯੩

ਲੇਖਕ—ਮੀਹਾਂ ਸਿੰਘ ਸੂਬੇਦਾਰ ।

ਆਕਾਰ— [illegible]"×[illegible]½", ਲਿਖਤ $4\frac{3}{4}$"× $3\frac{1}{4}$" ।

ਵੇਰਵਾ ਪਤ੍ਰੇ ਤ੍ਰਿਯਾ ਉਪਦੇਸ ੩–੧੨੬ (੧੨੪) ਸੀ ਹਰਫ਼ੀ ੧੨੬–੩੮, ਕਬਿੱਤ ਦੋਹਰੇ ੧੩੮–੬੧, ਭਾਈ ਹਿੰਮਤ ਸਿੰਘ ਬੰਸਾਵਲੀ ੬੩, ਕੁੱਲ ਪਤ੍ਰੇ ੨੨੨; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਿੱਧੀ ਸਾਦੀ, ਜੋ ਅਨੇਕ ਥਾਵੀਂ ਬੜੀ ਅਸ਼ੁੱਧ ਹੈ, ਹਾਸ਼ੀਆ ਸਾਦਾ ਕਾਲੀਆਂ ਤੇ ਲਾਲ ਲਕੀਰਾਂ ਵਾਲਾ; ਵਿਚਕਾਰੋਂ ਕੁਝ ਪਤ੍ਰੇ ਖ਼ਾਲੀ, ਜਿਨ੍ਹਾਂ ਉਪਰ ਕੁਝ ਨਹੀਂ ਲਿਖਿਆ ਹੋਇਆ; ਪੁਸਤਕ ਸਜਿਲਦ; ਜੋ ਸਾਧਾਰਣ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੪੫ ਬਿ. । ਲਿਖਾਰੀ-ਲੇਖਕ ਖ਼ੁਦ ।

ਆਰੰਭ—(ਮੁੱਢਲੇ ੨ ਪਤ੍ਰੇ, ਜੋ ਗੁਮ ਹਨ ਛੱਡ ਕੇ) ਏਕ ਰੋਜ ਮਾਂ ਨੇ ਕੇਹਯਾ (ਕਹਿਆ) ਕੇ (ਕਿ) "ਸੁਣੋ, ਨਿਹਾਲ ਕੋਰ ਅਬ ਤੁਮ ਕੋ ਕਾਤਨਾ ਆਰਯਾ ਹੈ, ਆਪਣਾ ਕਾਤੇ ਹੋਏ ਸੂਤ ਕਾ ਕਪੜਾ ਪਹਰਾ ਕਰੋ ।... (ਪਤ੍ਰਾ ੩)

ਅੰਤ—ਬਿਯਾਹ (ਵਿਆਹ) ਮੇਂ ਥੋੜਾ ਥੋੜਾ ਲਾਗ ਲਾਗੀਯਾ ਕੋ ਦੇ ਧੀ ਵਾਲਾ ਪਤਤਯ (ਪੁਤੇਤਿਆਂ) ਕੋ ਔਰ ਪਤ ਵਾਲਾ ਧੀਯਤੇਯਾ (ਧਿਏਤਿਆਂ) ਕੋ ਦੇ ਕਰ ਬਿਦਾ ਕਰੇ । ਫਕਤ । ਤਿਰਯਾ ਉਪਦੇਸ ਸਪੂਰਨ ਕੀਯਾ ਆਗੇ ਅਪਨਾ ਜਾਨ ਕੇ ਸਮਝਨੇ ਕੇ ਲਿਏ ਏਕ ਸੀਹਰਫੀ ਲਿਖਤਾ ਹੋ ਮੀਹਾਂ ਸਿੰਘ ।
(ਪਤ੍ਰਾ ੧੨੬)

### (ਅ) ਜਾਨਉਪਦੇਸ਼ ਸੀਹਰਫ਼ੀ (ਮੀਹਾਂ ਸਿੰਘ)

ਆਰੰਭ—ਅਲਫ ਆਏ ਕੇ ਇਸ ਜਗ ਜਿੰਦੇ ਬਿਥਾ (ਬਿਰਥਾ ਆਪਨਾ) ਜਨਮ ਗਵਾਯਾ (ਗਵਾਇਆ) ਨੀ ।...... (ਪਤ੍ਰਾ ੧੨੬)

ਅੰਤ—ਯੇ ਯਾਦ ਕਰ ਰਹੀ ਸੀਹਰਫੀ ਆਪਣਾ ਪਤਾ ਬਤਾਵਾਂ ਮੈਂ ॥
ਅਦਨੀ ਸੀ ਜਾਤ ਝੀਵਰ ਸਿਖ ਮੇਰੀ, ਬਾਕਰ ਪੁਰਯ ਕਹਾਵਾਂ ਮੈਂ ॥

ਮਂ ਸੂਬੇਦਾਰੀ ਉਹਦਾ ਪਲਟਨ ਕਾ ਵਿਚ ਪਟਿਆਲੇ ਪਾਵਾਂ ਮੈਂ ॥
ਮੀਹਾਂ ਸਿੰਘ ਹੈ ਨਾਮ ਬੰਦੇ ਦਾ ਗੁਰ ਕਾ ਸੀਖ ਸਦਾਵਾ ਮੈਂ ॥
ਫਕਤ । ਦਸਤਖਤ ਮੀਹਾਂ ਸਿੰਘ ਬਕਲਮ ਖਦ ਜੇਠ ਬਦੀ ਪੰਚਮੀ ਸੰਮਤ
ਉਨੀ ਸੈ ਪੰਨਤਾਲੀ ੧੯੪੫ ਸਾਲ (ਪਤ੍ਰਾ ੧੩੮)

(ੲ) ਕਬਿਤ ਦੋਹਰੇ (ਮੀਹਾਂ ਸਿੰਘ)

ਆਰੰਭ—੧ੴ ਸਤਗੁਰ ਪ੍ਰਸਾਦਿ ।
ਕਬਿਤ । ਗੁਰੂ ਨਾਨਕ ਨਿਰੰਕਾਰੀ ਜ਼ਾਗਤ ਹੈ ।... ... (ਪਤ੍ਰਾ ੧੩੮)

ਅੰਤ—ਦਾ ਦੀ ਦੁਰਮਤ ਛੋੜ ਕਰ ਦਾ ਦਾ ਦਰ ਫੜ ਰਾਮ ।
ਮੀਹਾਂ ਸਿੰਘ ਇਕ ਪਲਕ ਮੇ ਸੁਫਲ ਹੋਤ ਸਭ ਕਾਮ ॥
ਤੁਹੀ ਸਚਿਦਾਨੰਦ ਹੈ ਤੁਹੀ ਜੋਤਿ ਅਪਾਰ ।
ਮੀਹਾਂ ਸਿੰਘ ਯੋਹ ਬੇਦ ਕੀ ਸਮਝ ਸੈਨ ਮੇਰੇ ਯਾਰ ॥
ਬੇਦ ਭੇਦ ਦੀ ਸੈਨ ਕੋ ਜੇ ਸਮਝੇ ਕੋਊ ਲੋਕ ।
ਆਧ ਬਿਆਧ ਉਪਾਧ ਕੋ ਕਾਟ ਲੇਤ ਸਭ ਰੋਗ ॥ (ਪਤ੍ਰਾ ੧੬੧)

(ਸ) ਭਾਈ ਹਿੰਮਤ ਸਿੰਘ ਬੰਸਾਵਲੀ (ਮੀਹਾਂ ਸਿੰਘ)

ਆਰੰਭ—੧ੴ ਸਤਗੁਰ ਪ੍ਰਸਾਦਿ ॥ ਸਵੈਯੇ । ਕਾਹੇ ਕੋ ਮਾਨ ਕਰੇ ਨਰ ਮੂਰਖ... ...
(ਪਤ੍ਰਾ ੧)

ਅੰਤ—ਏਕ ਮੇਰੀ ਯੇ ਅਰਜ ਹੈ ਸੁਣੋ ਕੁਟੰਬ ਕੇ ਲੋਇ ।
ਸਿਘ ਧਰਮ ਮਤ ਛੋਡਯੋ ਹੋਰ ਹੋਇ ਸੋ ਹੋਇ ॥
ਸਿੰਘ ਧਰਮ ਨਿਰਬਾਹਯੋ ਜਬ ਲਗ ਪਾਰ ਬਸਾਇ ।
ਧਰਮ ਜਾਨ ਸੇ ਅਧਕ ਹੈ,ਧਰਮ ਰਹੇ ਸਿਰ ਜਾਇ ॥
ਸਿੰਘਾਂ ਕੇ ਹਠ ਜੇ ਲਿਖੂੰ ਕਥਾ ਅਧਕ ਬਧ ਜਾਇ ।
ਸੀਸ ਦੀਯੋ ਸੀ ਨਾ ਕਰੀ ਸਿੰਘ ਧਰਮ ਤਜੇ ਨਾਹਿ ॥
ਕਾਗਜ ਕਾਲਾ ਕਰ ਦਿਯਾ ਤ੍ਰਿਯਾ ਪੜ੍ਹਨ ਕੇ ਹੇਤ ।
ਟਬਰ ਕੀ ਬੰਸਾਵਲੀ ਲਿਖੀ ਲਗਾ ਕਰ ਨੇਤ ॥
ਨਾ ਕੁਛ ਵਿਚ ਕਵੀਸਰੀ ਨਾ ਕੁਛ ਗੁਣ ਕੀ ਗਾਥ ।
ਉਤਪਟੰਗਣ ਸਾ ਲਿਖਯੋ ਹੇਤ ਸਵਾਰਨ ਹਾਥ ॥
ਬਕਲਮ ਮੀਹਾਂ ਸਿੰਘ (ਪਤ੍ਰਾ ੬੩)

## ੨੯੦. ਗੁਰ ਪ੍ਰਣਾਲੀ  ਨੰ: ੬੩੬੮

(ਪੰਜ ਮੁਕਤੇ, ਸ਼ਰਧਾ ਪੂਰਕ ਆਦਿ ਸਮੇਤ)

ਲੇਖਕ—ਕੇਸਰ ਸਿੰਘ, ਛਿੱਬਰ ।

ਆਕਾਰ—7"×$4\frac{1}{4}$", ਲਿਖਤ$4\frac{3}{4}$"×3" ।

ਵੇਰਵਾ—ਪਤ੍ਰੇ ਗੁਰ ਪ੍ਰਣਾਲੀ (ਕੇਸਰ ਸਿੰਘ, ਛਿੱਬਰ) ੧੭, ਪੰਜ ਮੁਕਤੇ ਤੇ ਸਵੈਯੇ ੩, ਪੋਥੀ ਸਰਧਾ ਪੂਰਕ (ਲੇਖਕ-ਨਾਮਾਲੂਮ) ਪਤ੍ਰੇ ੨੭, ਇਕ ਪਤ੍ਰਾ ਜਾਪੁ ਜੀ ਦੀ ਪਉੜੀ ਦਾ, ਕੁੱਲ ਪਤ੍ਰੇ ੪੮; ਪ੍ਰਤੀ ਸਫ਼ਾ ੮-੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ;ਹਾਸ਼ੀਆ ਕਈ ਥਾਵੇਂ ਰੰਗੀਨ ਲਕੀਰਾਂ ਵਾਲਾ ਤੇ ਕਈ ਥਾਵੇਂ ਬਗ਼ੈਰ ਲਕੀਰਾਂ ਦੇ; ਪਤ੍ਰੇ ਅਖ਼ੀਰ ਵਿਚ ਨਵੇਂ ਸਿਰੇ ਚੇਪੀਆਂ ਲਾ ਕੇ ਮੁਰੰਮਤ ਕੀਤੇ ਹੋਏ;ਹਾਸ਼ੀਏ ਉਤੇ ਕਈ ਥਾਵੇਂ ਹੋਰ ਕਲਮ ਨਾਲ ਟਿੱਪਣੀਆਂ ਦਿੱਤੀਆਂ ਹੋਈਆਂ; ਸੋਧ ਸੁਧਾਈ ਵਿਚ ਜਾਂ ਟਿੱਪਣੀਆਂ ਵਿਚ ਕਈ ਥਾਵੇਂ ਜਾਮਨੀ ਤੇ ਲਾਲ ਸਿਆਹੀ ਅਥਵਾ ਪੈਨਸਿਲ ਵੀ ਵਰਤੀ ਗਈ ਹੈ । ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੦੪ ਬਿ. ਲਿਖਾਰੀ-ਨਾਮਾਲੂਮ ।

ਆਰੰਭ—੧ੴ ਸਤਿਗੁਰ ਪ੍ਰਸਾਦਿ । ਅਥ ਗੁਰ ਪਰਨਾਲੀ ਲਿਖਤੇ ॥
ਦੋਹਰਾ ॥ ਉਤਪਤਿ ਜੋਤਿ ਬਿਅੰਤ ਕੀ ਸਲਲੈ ਸਲਲ ਸਮਾਇ ।
ਸਾਰ ਸੋਧ ਸਾਸਤ੍ਰ ਸਕਲ ਕੇਸਰ ਸਿੰਘ ਸੁਨਾਇ ॥੧॥
(ਪਤ੍ਰਾ ੧)

ਅੰਤ—ਪੋਥੀ ਬਡੀ ਬੰਸਾਵਲੀ ਤਿਸ ਬਾਗੇ ਕੀ ਤਾਰ ।
ਕਰਿ ਸਕੁਚ ਬਰਨਨ ਕਰੀ, ਕੀਓ ਨ ਬਹੁ ਬਿਸਤਾਰ ॥੧॥
ਸਿੰਘ ਕੇਸਰ ਛਿਤ੍ਰਰ ਕੀ ਬੇਨਤੀ, ਸੁਨੀਐ ਮਨ ਚਿਤੁ ਲਾਇ ।
ਗੁਰ ਪਰਨਾਲੀ ਸਭ ਕਹੀ ਸਤਿਗੁਰ ਕੇ ਪਰਥਾਇ ॥੨॥
ਸੰਮਤ ੧੯੦੪ ਜੇਠ ਦੀ ੨੯ ਪੂਰੀ ਕੀਤੀ । (ਪਤ੍ਰਾ ੧੭)

ਇਸ ਤੋਂ ਅੱਗੇ ੩ ਪਤ੍ਰਿਆਂ ਉਤੇ ਪੰਜ ਮੁਕਤਿਆਂ ਦੇ ਨਾਂ ਤੇ ਪੰਜ ਸਵੈਯੇ ਦਰਜ ਹਨ ।

(ਅ) ਪੋਥੀ ਸ਼ਰਧਾ ਪੂਰਕ (ਲੇਖਕ -ਨਾਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਤਤਕਰਾ ਪੋਥੀ ਸਰਧਾ ਪੂਰਕ ਲਿਖ਼ਜਤੇ। ਏਕ ਸਮੇ ਭਾਈ ਨੰਦ ਲਾਲ ਜੀ ਗੁਰੂ ਗਰੀਬ ਨਿਵਾਜ ਦਸਵੇ ਪਾਤਿਸਾਹਿ ਜੀ ਪਾਸ ਬੇਨਤੀ ਕੀਤੀ।... (ਪਤ੍ਰਾ ੧)

ਅਤ—ਸਜਣ ਸਚਾ ਪਤਿਸਾਹ ਸਿਰਿ ਸਾਹਾ ਦੇ ਸਾਹੁ।
ਕਾਰਜ ਪੂਰੇ ਹੋਵਨਿ ਵਾਸਤੇ ਪੜੇ ॥੧॥ (ਪਤ੍ਰਾ ੨੭)

ਇਸ ਤੋਂ ਅੱਗੇ ਇਸ ਗ੍ਰੰਥ ਵਿਚ ਦਿੱਤੇ ਸ਼ਬਦਾਂ ਦੇ ਰਾਗ-ਕ੍ਰਮ ਦੇ ਅਨੁਸਾਰ ਜੋੜ ਦਰਜ ਕੀਤੇ ਹੋਏ ਹਨ ਤੇ ਅਗਲੇ ਇਕ ਵਾਧੂ ਪਤ੍ਰੇ ਉਤੇ ਜਪੁ ਜੀ ਦੀ ਪਉੜੀ "ਥਾਪਿਆ ਨ ਜਾਇ ਕੀਤਾ ਨ ਹੋਇ"—ਦਾ ਮੰਤ੍ਰ-ਵਿਧਾਨ ਲਿਖਿਆ ਹੈ।

## ੨੯੧. ਗੁਰ ਪ੍ਰਣਾਲੀ ਨੰ: ੫੯੭੬

ਲੇਖਕ—ਭਾਈ ਗਿਆਨ ਸਿੰਘ, ਗਿਆਨੀ, ਅਮ੍ਰਿਤਸਰੀ।

ਆਕਾਰ—5″×77¾″, ਲਿਖਤ 3½″×77″ ਤੇ ਦੂਜੇ ਸਫ਼ੇ ਦੀ ਲਿਖਤ ਦੀ ਲੰਬਾਈ 63½″।

ਵੇਰਵਾ—ਪਤ੍ਰਾ੧,(ਸਫ਼ੇ ੨);ਪਹਿਲੇ ਸਫ਼ੇ ਦੀਆਂ ੧੭੬ਸਤਰਾਂ ਤੇ ਦੂਜੇ ਸਫ਼ੇ ਦੀਆਂ ਸਤਰਾਂ ੧੪੯,ਕਾਗ਼ਜ਼ ਕਸ਼ਮੀਰੀ ਲਿਖਤ ਸਾਫ਼ ਤੇ ਸ਼ੁੱਧ;ਹਾਸ਼ੀਆ ਨੀਲੀਆਂ ਤਿਨ ਤਿੰਨ ਲਕੀਰਾਂ ਵਾਲਾ;ਹੱਥ ਲਿਖਿਤ ਪ੍ਰਤੀ ਸਾਰੀ ਦੀ ਸਾਰੀ ਹਿਫ਼ਾਜ਼ਿਤ ਦੇ ਖ਼ਿਆਲ ਨਾਲ ਬਟਰ ਪੇਪਰ ਲਾ ਕੇ ਮਜ਼ਬੂਤ ਕੀਤੀ ਹੋਈ;ਪਤ੍ਰਾ ਖੁਲ੍ਹਾ;ਬਗ਼ੈਰ ਜਿਲਦ, ਹਾਲਤ ਅੱਛੀ ਤੇ ਲਿਖਤ ਮੁਕੰਮਲ।

ਸਮਾ—ਸੰਮਤ ੧੯੪੦ ਬਿ.। ਲਿਖਾਰੀ-ਭਾਈ ਬੁੱਧ ਸਿੰਘ, ਰਾਗੀ।
ਸਥਾਨ-ਸੁਧਾ ਸਰ (ਅਮ੍ਰਿਤਸਰ), ਪੰਜਾਬ।

ਆਰੰਭ—ਅਥ ਗੁਰ ਪਰਨਾਲੀ ਲਿਖਯਤੇ ॥ ਦੋਹਰਾ ॥
ਦਸ ਗੁਰ ਪਦ ਬੰਦੋ ਪ੍ਰਥਮ, ਪਾਚ ਦੇਵ ਪੁਨ ਬੰਦ।
ਬਰਨੋ ਗੁਰ ਪਰਨਾਲਕਾ, ਸੁਨ ਸਿਖ ਲਹੈਂ ਅਨੰਦ ॥੧॥ (ਸਫ਼ਾ ੧)

ਅੰਤ—ਦਸੋ ਗੁਰਨ ਕੇ ਪੁਰਬ ਮੇ ਕਰ ਕਰਾਹਿ ਹਿਤ ਸੰਗ।
ਗੁਰ ਹਿਤ ਬਾਟੈਂ ਸਿਖਨਕੋ ਲਹੈਂ ਮਨਿਛਤ ਰੰਗ ॥੨੯॥

ਗੁਰ ਪਰਨਾਲੀ ਪ੍ਰੇਮ ਸੇ ਪੜੇ ਸੁਨੈ ਦਿਨ ਰੈਨ।
ਅੰਤ ਲਹੈਗੇ ਗੁਰ ਪੁਰੀ, ਇਹਾਂ ਰਹੈ ਸਦ ਚੈਨ ॥੩੦॥
...ਪੰਚ ਮਣ ਮਿਰਚ ਜਲਾਇ ਤੀਨ ਲੀਨੀ ਰਾਖ
ਹਿੰਦੂ ਔ ਤੁਰਕ ਸੀਸ ਖਾਲਸਾ ਸਵਾਰੇ ਹੈਂ ॥ ੧ ॥ ੩੧ ॥

ਇਤਿ ਸ੍ਰੀ ਦਸੋ ਸ੍ਰੀ ਗੁਰ ਜਨਮ ਮਹੋਤਸਵ ਜੋਤੀ ਜੋਤ ਚਰਿਤ੍ਰ ਰਚਿਤ ਕਵਿ ਭਾਈ ਗਜਾਨ ਸਿੰਘ ਗਿਆਨੀ ਸੁਧਾਸਰ ਰਹਨੇ ਹਾਰੇ ਹਿਤ ਚਿਤ ਸੇ ਕੀਓ ਸੰਪੂਰਨੰ ॥੧॥ ਦਸਖਤ ਬੁਧ ਸਿੰਘ ਰਾਗੀ; ਹਾੜ੍ਹ ੨੦, ੧੯੪੦ (ਬਿ.) (ਸਫ਼ਾ ੨)

## ੨੯੨. ਗੁਰ ਪ੍ਰਨਾਲੀ ਆਦਿ — ਨੰ: ੬੦੧੦-੧੬੧੯

(ਫੁਟਕਲ ਪਤ੍ਰੇ)

ਲੇਖਕ—ਗਿਆਨੀ ਗਿਆਨ ਸਿੰਘ ਆਦਿ।

ਆਕਾਰ—ਵੱਖੋ ਵੱਖ, ਛੋਟੇ ਵੱਡੇ; ਡੇਢ ਡੇਢ ਫੁੱਟ ਦੇ ਨੇੜੇ ਤੇੜੇ।

ਵੇਰਵਾ—ਪਤ੍ਰੇ ਗੁਰ ਪ੍ਰਨਾਲੀ ਦਸ ਗੁਰੂਆਂ ਦੀ ੧, ਗੁਰੂ ਅਰਜਨ ਨਾਮਾਰਥ ੧; ਜਨਮ ਪਤ੍ਰਿਕਾ ਗੁਰੂ ਨਾਨਕ (ਕੁੰਡਲੀ ਆਦਿ) ੧, ਗੁਰੂ ਅੰਗਦ, ਅਮਰਦਾਸ ਆਦਿ ਨਾਮਾਰਥ ੨, ਜਪੁ ਸਰਧਾ ਪੂਰਕ ਪਤ੍ਰਾ ੧, ਸੰਸੇ ਸੰਗ੍ਰਹ ਪਤ੍ਰਾ ੧; ਰਾਗ ਮਾਲਾ ਪਤ੍ਰਾ ੧, ਗੁਰ ਮਹਿਮਾ ਪਤ੍ਰਾ ੧, ਕੁੱਲ ਪਤ੍ਰੇ ੮ ਤੇ ੧੬ ਸਫ਼ੇ; ਪ੍ਰਤੀ ਸਫ਼ਾ ਸਤਰਾਂ ਦੀ ਗਿਣਤੀ ਵੱਖੋ ਵੱਖ, ਸਾਰੇ ਹੀ ਪਤ੍ਰੇ ਸਿੱਧੇ ਸਾਦੇ ਹਾਸ਼ੀਏ ਦੇ, ਬਗ਼ੈਰ ਲਕੀਰਾਂ; ਨਾਮਾਰਥ ਵਾਲੇ ਪਤ੍ਰੇ ਕੁਝ ਨਾ ਮੁਕੰਮਲ; ਇਹ ਪਤ੍ਰੇ ਕਿਸੇ ਲੇਖਕ ਦੀ ਯਾਦਦਾਸ਼ਤ ਦੇ ਫੁਟਕਲ ਨਮੂਨੇ ਹੋਣ ਕਰਕੇ ਹੀ ਕਿਸੇ ਇਕ ਪੁਸਤਕ ਦੀ ਜੁਜ਼ ਜਾਂ ਕੋਈ ਕਿਤਾਬੀ ਰੂਪ ਧਾਰਣ ਨਹੀਂ ਕਰ ਸਕੇ।

ਸਮਾਂ—ਸਾਰੇ ਪਤ੍ਰੇ ਇਕ ਸੌ ਸਾਲ ਤੋਂ ਵੱਧ ਪੁਰਾਣੇ ਹਨ। ਲਿਖਾਰੀ—ਨਾਮਾਲੂਮ।

ਵਿਸ਼ੇਸ਼ ਸੂਚਨਾ—ਇਹ ਸਾਰੇ ਹੀ ਪਤ੍ਰੇ ਕਵਿਤਾ ਪੱਦ ਵਿਚ ਵੀ ਹਨ ਤੇ ਗੱਦ (ਵਾਰਤਕ) ਵਿਚ ਵੀ, ਬੋਲੀ ਸਾਰੇ ਹੀ ਪਤ੍ਰਿਆਂ ਦੀ ਹਿੰਦੀ-ਪੰਜਾਬੀ ਰਲਵੀਂ ਹੈ ਤੇ ਲਿਖਤ ਢੰਗ ਲਗਭਗ ਇਕ ਸੌ ਸਾਲ ਤੋਂ ਲੈ ਕੇ ਦੋ ਸੌ ਸਾਲ ਤਕ ਪੁਰਾਣਾ ਹੈ।

## ੨੯੩. ਗੁਰ ਪ੍ਰਨਾਲੀ — ਨੰ: ੪੫੬੯

ਲੇਖਕ—ਸੰਤ ਭਾਈ ਨਰੈਣ ਸਿੰਘ।

ਆਕਾਰ—$6\frac{1}{2}''\times4\frac{3}{4}''$, ਲਿਖਤ $5''\times3''$।

ਵੇਰਵਾ—ਪਤ੍ਰੇ ੮; ਪ੍ਰਤੀ ਸਫ਼ਾ ੭ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੨੫ ਬਿ. । ਲਿਖਾਰੀ—ਲੇਖਕ ਖ਼ੁਦ । ਸਥਾਨ-ਨਾਮਾਲੂਮ ।

ਆਰੰਭ—੧ੳ ਸਤਿਗੁਰ ਪ੍ਰਸਾਦਿ । ਨਾਮ ਗੁਰਾਂ ਕੇ ਅਰੁ ਜਾਤੀ ॥੧॥ ਮਕਾਨ ਪ੍ਰਗਟ ਹੋਵਣੇ ਦਾ ॥ ੨ ॥ ਸਾਲ ਅਰੁ ਤਰੀਕ ਜਨਮ ਹੋਣੇ ਦੀ ॥੩॥ ਨਾਮ ਬਾਪ ਜੀ ਕਾ ॥੪॥ ਨਾਮ ਮਾਤਾ ਜੀ ਕਾ ॥੫॥ ਨਾਮ ਮਹਲਾਂ ਕਾ ॥੬॥ ਨਾਮ ਸਤਿਗੁਰਾਂ ਕੇ ਪੁਤ੍ਰਾਂ ਕੇ । ੭ ॥ ਉਮਰ ਸਰੀਰ ਸਤਿਗੁਰੂ ਜੀ ਕੇ ਕੀ ।।੮।। ਗੁਰਆਈ ਇਤਨਾ ਚਿਰ ਰਹੀ ॥੯॥ ਜਗਾ ਜੋਤੀ ਜੋਤਿ ਸਮਾਣੇ ਕੀ ਅਰੁ ਤਰੀਕ ਤੇ ਸਾਲ ਕੀ ॥੧੦॥
(ਪਤ੍ਰਾ ੧)

ਅੰਤ—੧੭੪੫ ਸਾਲ ਮੈ ਮਾਤਾ ਸੁੰਦ੍ਰੀ ਜੀ ਕੇ ਘਰ ਮੈ ਅਜੀਤ ਸਿੰਘ ਜੀ ਜਨਮ ਲੀਆ ਮਾਘ ਸੁਦੀ ੪ । ਚੇਤ ਸੁਦੀ ੭ ਸਾਲ ੧੭੪੭ ਜੁਝਾਰ ਸਿੰਘ ਜੀ ਅਨੰਦ ਪੁਰ ਮੈ ਮਾਤਾ ਜੀਤੋ ਜੀ, ੧੭੫੩ ਮਘਰ ਸੁਦੀ ੧ ਜੋਰਾਵਰ ਸਿੰਘ ਜੀ ਅਨੰਦਪੁਰ ਮਾਤਾ ਜੀਤੋ ਜੀ ਕੇ ਜਨਮੇ ॥੧੭੫੫ ਸਾਲ ਫਗਨ ਵਦੀ ੧੧ ਅਨੰਦ ਪੁਰ ਮਾਤਾ ਜੀਤੋ ਜੀ ਕੇ ਫਤੇ ਸਿੰਘ ਜੀ ਪ੍ਰਗਟੇ । ਆਪਣੀ ਹਥੀ ਸੰਤ ਭਾਈ ਨਰੈਣ ਸਿੰਘ ਜੀ ਨੇ ਲਿਖਾ । ਸਾਲ ੧੯੨੫ ਵਿਸਾਖ ਵਦੀ ।੧।
(ਪਤ੍ਰੇ ੭-੮)

## ੨੯੪. ਗੁਰ ਪ੍ਰਨਾਲੀ

ਨੰ: ੬੫੬੩

(ਮੰਤ੍ਰਾਵਲੀ; ਕਾਗਭਾਖਾ ਆਦਿ ਸਮੇਤ)

ਲੇਖਕ—ਨਾਮਾਲੂਮ ।

ਆਕਾਰ—$6\frac{1}{4}'' \times 8''$, ਲਿਖਤ $4\frac{1}{2}'' \times 6\frac{1}{2}''$ ।

ਵੇਰਵਾ—ਪਤ੍ਰੇ ਗੁਰ ਪ੍ਰਨਾਲੀ ੬੮੫-੯੧, ਮੰਤ੍ਰਾਵਲੀ ੬੯੧-੯੩, ਕਾਗ ਭਾਖਾ ੬੯੩-੯੭, ਮਾਤ੍ਰਾ ਗੁਰੂ ਬਾਬੇ ਨਾਨਕ ਜੀ ਕੀ ੬੯੭-੯੮, ਅੰਗ ਫੁਰਨੀ ੬੯੮-੭੦੧, ਪ੍ਰਤੀ ਸਫ਼ਾ ੧੫—੧੬ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆਂ ਸਾਦਾ ਰੰਗੀਨ ਲਕੀਰਾਂ ਵਾਲਾ; ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆ; ਸ਼ਬਦਾਂ ਦੀ ਪਦ—ਵੰਡ ਅੰਤ ਵਿਚ ਕਈ

ਥਾਵੇਂ ਲਾਲ ਸਿਆਹੀ ਨਾਲ ਨਿਸ਼ਾਨ ਲਾ ਕੇ ਕੀਤੀ ਹੋਈ; ਪੁਸਤਕ ਸਾਧਾਰਣ ਹਾਲਤ ਵਿਚ ਹੈ ਤੇ ਆਦਿ-ਅੰਤ ਵਿਚ ਪਤ੍ਰੇ ਚੂੰਕਿ ੬੮੫ ਤੋਂ ਲੈ ਕੇ੭੦੧ ਤਕ ਚਲਦੇ ਹਨ,ਇਸ ਲਈ ਇਹ ਸੰਗ੍ਰਹ ਅਧੂਰਾ ਹੈ।

ਸਮਾਂ—੧੯ ਵੀ. ਸਦੀ ਬਿ:। ਲਿਖਾਰੀ-ਨਾਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥ ਗੁਰ ਪ੍ਰਨਾਲੀ ਲਿਖਯਤੇ ।।ਦੋਹਰਾ।।
ਗੁਰ ਨਾਨਕ ਅੰਗਦ ਅਮਰ ਰਾਮ ਦਾਸ ਅਰਜਨੋ।
ਹਰਿ ਗੋਬਿੰਦ ਹਰਿ ਰਾਇ ਹਰਿਕ੍ਰਿਸ਼ਨ ਤੇਗ ਬਹਾਦੁਰ ਨਮੋ ।।
(ਪਤ੍ਰਾ ੬੮੫)

ਅੰਤ—ਨਾਨਕ ਬਿਗੋਇ ਬੇਨਤੀ ਸੰਗਤ ਸੁਨੋ ਸਭ ਕਾਨ ਦੈ,
ਹਰਿ ਸਬਦ ਕਾ ਮਹਰਮ ਨਹੀਂ, ਬਕ ਬਕ ਮੂਆ ਤੋ ਕਿਆ ਹੂਆ।
(ਪਤ੍ਰਾ ੬੯੧)

(ਅ) ਮੰਤ੍ਰਾਵਲੀ (ਲੇਖਕ- ਨਾਮਾਲੂਮ)

ਆਰੰਭ—ਅਥ ਤੂੰਬੇ ਕਾ ਮੰਤ੍ਰ। ੧ ਓ ਸਤਿਗੁਰ ਪ੍ਰਸਾਦਿ।
ਓਅੰ ਨਿਰੰਕਾਰ ਸੁਰਤ ਜਬ ਧਾਰੀ। ਤੂੰਬਾ ਮੈਹਲ ਪੈ ਦਰਬਾਰੀ।...
(ਪਤ੍ਰਾ ੬੯੧)

ਅੰਤ—ਸਿਧ ਸਿਵਪੁਰੀ ਗਰਜਤੇ। ਸਦਾ ਸੁਆਮੀ ਜੀ ਕੇ ਚਰਨ ਪਾਦ ਨਮਸਤੁਤੇ।
ਨਾਮਾਮਿਹ। (ਪਤ੍ਰਾ ੬੯੩)

(ੲ) ਕਾਗ ਭਾਖਾ (ਲੇਖਕ-ਕਵਿ ਬੁੱਧ ਸਿੰਘ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥਿ ਕਾਗ ਭਾਖਾ ਲਿਖਯਤੇ ।। ਦੋਹਰਾ ।।
ਚਾਰ ਜਾਤ ਬਾ ਜਸ ਕੀਏ ...(ਪਤ੍ਰਾ ੬੯੩)

ਅੰਤ—ਚੁੰਜ ਗੁਨਿ ਕਰ ਕਚ ਕੇ ਕਾਗ। ਸੁਭ ਦਾਤਾ ਗ਼ਮਨੇ ਬਡ ਭਾਗ।
ਜਾਤੇ ਹੀ ਧਨ ਮਿਲੈ ਆਨ। ਕਾਗ ਬਾਕ ਕਾ ਕੀਆ ਵਖਾਨ।
ਬੁਧ ਸਿੰਘ ਕਵਿ ਹਿਤ ਸਿਉ ਭਾਨ ।। (ਪਤ੍ਰਾ ੬੯੭)

(ਸ) ਮਾਤ੍ਰਾ ਗੁਰੂ ਬਾਬੇ ਜੀ ਕੀ (ਗੁਰੂ ਨਾਨਕ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਮਾਤ੍ਰਾ ਗੁਰੂ ਬਾਬੇ ਜੀ ਕੀ ਬਾਨਵਾ ਸਾਥ ਹੋਈ।

ਓਅੰਕਾਰਕਾ ਗੁਰੂ ਓਅੰਕਾਰ ਕਾ ਚੇਲਾ।... (ਪਤ੍ਰਾ ੬੯੭)

ਅੰਤ—ਕਾਮੁ ਕ੍ਰੋਧੁ ਲੋਭੁ ਮੋਹੁ ਬਸ ਕਰੁ ਫਕੀਰਾ; ਤਬਿ ਰਹੈ ਗੋਦੜੀ ਲੀਰਾਂ।
ਨਹੀਂ ਤੁ ਏਕੁ ਕਾਮ ਜੀਤ ਤੀਨ ਲੋਕ ਜੀਤ।
ਬੋਧ ਮਾਤਾ ਬਾਬੇ ਨਾਨਕ ਕਾ ਸੰਪੂਰਨੰ ਸੁਭੰਮਸਤੁ ॥੧॥ (ਪਤ੍ਰਾ ੬੯੮)

(ਹ) ਅੰਗ ਫੁਰਨੀ (ਲੇਖਕ-ਨਾਮਾਲੂਮ)

ਆਰੰਭ—੧ਓ ਸਤਿਗੁਰੂ ਪ੍ਰਸਾਦਿ। ਅਥਿ ਅੰਗੁ ਫੁਰਨੀ। ਸਿਰ ਕੇ ਲਛਨ। ਜੇ ਸਿਰ ਕਾ ਤਾਲੂ ਫੁਰੈ ਤਾ ਵਡੀ ਪਦਵੀ ਪ੍ਰਾਪਤਿ ਹੋਵ। (ਪਤ੍ਰਾ ੬੯੮)

ਅੰਤ—ਤੇਰਾ ਵੀਰ ਛਨਛਰ ਧਰੀਜੈ ॥੧੩॥ (ਪਤ੍ਰਾ ੭੦੧)

ਇਸ ਤੋਂ ਅੱਗੇ ਸ਼ੈਲ ਪੁਤ੍ਰੀ ਬ੍ਰਹਮ ਚਾਰਣੀ ਆਦਿ ਦੇਵੀਆਂ ਦੇ ਨਾਮ ਤੇ ਮਾਲਾ ਦਾ ਮੰਤ੍ਰ (ਗੁਰੂ ਨਾਨਕ) ਦਰਜ ਹੈ।

## ੨੯੫. ਗੁਰ ਪ੍ਰਨਾਲੀ — ਨੰ: ੬੩੮੨

(ਦੱਖਣ ਦੀ ਸਾਖੀ ਸਮੇਤ)

ਲੇਖਕ—ਨਾਮਾਲੂਮ।
ਆਕਾਰ—$5\frac{1}{4}'' \times 6\frac{1}{4}''$, ਲਿਖਤ $3\frac{3}{4}'' \times 5\frac{1}{4}''$।

ਵੇਰਵਾ—ਪਤ੍ਰੇ ਗੁਰ ਪ੍ਰਨਾਲੀ ੨-੨; ਤੇ ਸ੍ਰੀ ਗੁਰੂ ਸਾਹਿਬ ਦਸਵੇਂ ਪਾਤਿਸਾਹਿ ਜੀ ਕੇ ਜੋਤੀ ਜੋਤ ਸਮਾਵਣੇ ਕਾ ਪ੍ਰਸੰਗ ੧੨-੨੯; ਪ੍ਰਤੀ ਸਫ਼ਾ ੧੩-੧੫ ਸਤਰਾਂ; ਕਾਗਜ਼ ਦੇਸੀ, ਜਿਸ ਪਰ ਹਰੇਕ ਸਫ਼ੇ ਉਤੇ ਸੱਜੇ-ਖੱਬੇ ਦੋਹੀਂ ਪਾਸੀਂ ਰੰਗੀਨ ਲਕੀਰਾਂ ਹਨ; ਹਾਸ਼ੀਆ ਬਗੈਰ ਲਕੀਰਾਂ ਦੇ, ਲਿਖਤ ਸਾਫ਼ ਤੇ ਸ਼ੁੱਧ ਤੇ ਹਾਸ਼ੀਏ ਉਤੇ ਕੁਝ ਨੋਟ ਲੱਗੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—੧੯ ਵੀਂ ਸਦੀ ਬਿ.। ਲਿਖਾਰੀ—ਨਾਮਾਲੂਮ।

ਆਰੰਭ—(ਪਹਿਲਾ ਪਤ੍ਰਾ ਗੁੰਮ)... ਹੀ ਨੇ ਸਤਿ ਦਿਨਿ ਪਤਿਸਾਹੀ ਸ੍ਰੀ ਸਤਿਗੁਰੂ ਨਾਨਕ ਸਾਹਿਬੁ ਜੀ ਕੀਤੀ। ਸੰਮਤ ੧੫੯੬ ਅਸੂ ਵਦੀ ੧੦ ਸ੍ਰੀ ਸਤਿਗੁਰੂ ਬਾਬਾ ਨਾਨਕੁ ਜੀ ਸਮਾਣੇ ਰਾਵੀ ਨਦੀ ਕੇ ਕਿਨਾਰੇ ਕਰਤਾਰ ਪੁਰ ਵਿਚਿ। (ਪਤ੍ਰਾ ੨)

ਅੰਤ—ਸੰਮਤ ੧੭੯੬ ਮਾਤਾ ਸਾਹਿਬ ਦੇਈ ਜੀ ਨੇ ਅਸਵਾਰਾ ਕੀਤਾ ਕੋਈ ਕਾਲ ਬਾਦ ਮਾਤਾ ਸੁੰਦਰੀ ਜੀ ਨੇ ਅਸਵਾਰਾ ਪਿਛੋਂ ਕੀਤਾ ਦਿਲੀ ਵਿਚ ਰਹੇ ਹੁਕਮ ਗੁਰੂਕੇ

ਨਾਲ। ਪਾਤਿਸਾਹੀ ੧੧ ਆਗੇ ਗੁਰੂ ਖਾਲਸੇ ਜੋਗ ਬਖਸੀ। ਗੁਰ ਪ੍ਰਨਾਲੀ ਸਪੂਰਨ ਹੋਈ। (ਪਤਾ ੧੨)

(ਅ) ਸ੍ਰੀ ਗੁਰੂ ਸਾਹਿਬ ਦਸਵੇਂ ਪਾਤਿਸਾਹਿ ਜੀ ਕੇ ਜੋਤੀ ਜੋਤ ਸਮਾਵਣੇ ਕਾ ਪ੍ਰਸੰਗ (ਲੇਖਕ -ਨਾਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥ ਸ੍ਰੀ ਗੁਰੂ ਸਾਹਿਬ ਦਸਵੇ ਪਾਤਿਸਾਹਿ ਜੀ ਕੇ ਜੋਤੀ ਜੋਤ ਸਮਾਵਣ ਕਾ ਪ੍ਰਸੰਗ ਲਿਖਯਤੇ। ਜਿਸ ਪ੍ਰਕਾਰ ਹਜ਼ੂਰ ਕੇ ਖਾਸ ਸਿਖਾ ਦੀ ਰਸਨਾ ਥੀ ਸੁਣਿਆ ਹੈ, ਪਰੰਪਰਾ ਸੋ ਲਿਖਿਆ ਹੈ, ਭੂਲ ਚੂਕ ਸਤਿਗੁਰੂ ਬਖਸੇ। (ਪਤ੍ਰੇ ੧੨-੧੩)

ਅੰਤ—"ਜੂਏ ਜਾਇ ਨ ਖੇਲੈ ਪਾਸੇ" ਪ੍ਰਯੋਜਨ ਇਹਾ ਜਿਸ ਮੋ ਸਤਿਗੁਰੋਂ ਕੀ ਮਹਿਮਾ ਹੋਵੈ ਸੋ ਵਾਕਯ ਪ੍ਰਮਾਣ ਹੈ॥ ੧॥ ਇਹ ਜੋਤੀ ਜੋਤ ਸਮਾਵਣੇ ਕਾ ਪ੍ਰਸੰਗ ਸਮਾਪਤ ਭਇਆ ਬੋਲਹੁ ਭਾਈ ਜੀ ਵਾਹਗੁਰੂ। ਸਾਖੀ ਪੂਰੀ ਹੋਈ। ਸਤਿਗੁਰੂ ਖਾਲਸੇ ਜੀ ਕੀ ਸਦਾ ਸਹਾਇਤਾ ਕਰੇ। (ਪਤ੍ਰਾ ੨੯)

## ੨੯੬ ਸਾਖ ਗ੍ਰੰਥ ਸਾਹਿਬ ਕੀ

ਨੰ: ੬੧੨੪

(ਰਹਿਤ ਨਾਮਾ ਭਾਈ ਨੰਦ ਲਾਲ ਸਮੇਤ)

ਲੇਖਕ—ਭਾਈ ਚੋਪਾ ਸਿੰਘ, ਛਿਬਰ।

ਆਕਾਰ—$6\frac{3}{4}'' \times 5\frac{1}{4}''$, ਲਿਖਤ $5\frac{1}{4}'' \times 3\frac{1}{2}''$।

ਵੇਰਵਾ—ਪਤ੍ਰੇ ਸਾਖ ਗ੍ਰੰਥ ਸਾਹਿਬ ਕੀ ਕ੍ਰਿਤ ਭਾਈ ਚੌਪਾ ਸਿੰਘ ਛਿੱਬਰ ੧-੯੬, ਰਹਿਤਨਾਮਾ ਭਾਈ ਨੰਦ ਲਾਲ ੧੯੬-੨੦੪; ਪ੍ਰਤੀ ਸਫ਼ਾ ੮-੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਿੱਧੀ ਸਾਦੀ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਉਕਾਈਆਂ ਕਈ ਥਾਵੀਂ ਹਾਸ਼ੀਏ ਉਤੇ ਹੋਰ ਕਲਮ ਨਾਲ ਸੋਧੀਆਂ ਹੋਈਆਂ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ। ਇਤਿਹਾਸਕ ਅਹਿਮੀਅਤ ਇਸ 'ਸਾਖ ਗ੍ਰੰਥ ਸਾਹਿਬ ਕੀ' ਇਹ ਹੈ ਕਿ ਇਸ ਵਿਚ ਭਾਈ ਚੋਪਾ ਸਿੰਘ ਨੇ, ਜੋ ਸ੍ਰੀ ਦਸ਼ਮੇਸ਼ ਜੀ ਦਾ ਖਿਡਾਵਾ ਸੀ, ਗੁਰੂ ਸਾਹਿਬ ਦੇ ਪੰਜਾਬੀ ਤੇ ਫ਼ਾਰਸੀ ਪੜ੍ਹਨ ਦਾ ਤੇ ਫੇਰ ਜਾਪ, ਅਕਾਲ ਉਸਤਤਿ ਆਦਿ ਬਾਣੀਆਂ ੧੭੩੪-੩੫ ਵਿਚ ਰਚਨ ਦਾ ਜ਼ਿਕਰ ਕੀਤਾ ਹੈ। (ਦੇਖੋ ਪਤ੍ਰਾ ੩੫, ੩੯; ੪੦) ਤੇ ਇਸੇ ਤਰਾਂ ਗੁਰੂ ਸਾਹਿਬ ਦਾ ਜਨਮ ਮਾਘ ਵਦੀ ੭ ਦਿਨ ਐਤਵਾਰ ਸੰਮਤ ੧੭੧੮

ਬਿ. ਨੂੰ ਹੋਇਆ ਦੱਸਿਆ ਹੈ (ਦੇਖੋ ਪਤਾ ੩੪), ਜੋ ਹੋਰ ਵੀ ਅਸਚਰਜ ਗੱਲ ਹੈ।

ਸਮਾਂ—ਸੰ: ੧੯੨੧ ਬਿ. । ਲਿਖਾਰੀ-ਨਾਮਾਲੂਮ।ਸਥਾਨ-ਜੀਂਦ ਸ਼ਹਿਰ,ਜਿਲਾ ਸੰਗਰੂਰ

ਆਰੰਭ—੧ਓ ਸਤਿਗੁਰ ਪ੍ਰਸਾਦਿ । ਆਗੇ ਰਹਤ ਸਤਿਗੁਰ ਕੀ । ਸਾਖ ਗ੍ਰੰਥ ਸਾਹਬ ਕੀ। ਰਹਤ ਰਹਤਿ ਰਹਿ ਜਾਇ ਬਿਕਾਰਾ। ਜਿਸ ਰਹਤ ਕੀਤਿਆ ਬਿਕਾਰ ਨ ਹੋਵਨ ਸੋ ਰਹਿਤਿ ਕਹੀਏ । ਸਾਖ ਗ੍ਰੰਥ ਸਾਹਬ ਜੀ। "ਸਾਚੀ ਰਹਤ ਸਾਚਾ ਮਨ ਸੋਇ।" (ਪਤ੍ਰਾ ੧)

ਅੰਤ—ਸਾਖ ਪਾਤਸਾਹੀ ੧੦ "ਸਿਖ ਉਬਾਰ ਅਸਿਖ ਸੰਘਰੇ ।"
ਉਹ ਅਸਿਖ ਕਿਸੇ ਨੂੰ ਨ ਮੰਨਣਗੇ, ਤਿਨਾ ਦਾ ਵਿਸਾਹੁ ਨਹੀ ਕਰਨਾ। ਰਹਤ ਨਾਮਾ ਸੰਪੂਰਨ ਹੋਇਆ ਸਤਨਾਮ। (ਪਤ੍ਰਾ ੯੬)

(ਅ) ਰਹਿਤ ਨਾਮਾ ਭਾਈ ਨੰਦ ਲਾਲ ਕਾ

ਆਰੰਭ—੧ਓ ਸਤਿਗੁਰ ਪ੍ਰਸਾਦਿ। ਸਾਖੀ ਰਹਤ ਪਾਤਸ਼ਾਹੀ ੧੦। ਇਕ ਦਿਨ ਭਾਈ ਨੰਦ ਲਾਲ ਜੀ ਬੋਲਿਆ ਜੋ, "ਗਰੀਬ ਨਿਵਾਜ ! ਸਿਖ ਪਤਾ ਨੂ ਕਰਮ ਕੌਣ ਕਰਨੇ ਜੋਗ ਹੈਨ ?" (ਪਤ੍ਰੇ ੯੬-੯੭)

ਅੰਤ—ਜੋ ਸਿਖ ਹੋਵੇਗਾ ਬਗੈਰ ਗੁਰ(ਸਬਦ)ਹੋਰ ਥਾ ਪ੍ਰਤੀਤ ਨਾ ਕਰੈ। ਹੋਰ ਪ੍ਰਤੀਤ ਨਰਕ ਲੈ ਜਾਦੀ ਹੈ। ਬੋਲਹੁ ਭਾਈ ਜੀ ਵਾਹਿਗੁਰੂ । ਸਾਖੀ ਸਪੂਰਨ ਹੋਈ। ਭੁਲ ਚੁਕ ਬਖਸਣੀ। ਰਹਤ ਨਾਮਾ ਸੰਪੂਰਣ । ਵਾਹਿਗੁਰੂ ਜੀ ਸਹਾਇ। ਚੇਤ ਸੁਦੀ ਚੌਦੇ ਪੋਥੀ ਲਿਖੀ ਜੀਂਦ ਸਹਰ ਵਿਚ ਸੰਮਤ ੧੯੨੧ ਇਕੀਏ। (ਪਤ੍ਰਾ ੧੦੪)

## ੨੯੭. ਖਾਲਸਾ ਧਰਮ-ਸੰਸਕਾਰ ਵਿਧੀ ਨੰ: ੬੨੧੬

ਲੇਖਕ—ਅਵਤਾਰ ਸਿੰਘ, ਵਹੀਰੀਆ।

ਆਕਾਰ—$4\frac{3}{4}'' \times 6\frac{1}{2}''$, ਲਿਖਤ $3'' \times 4\frac{3}{4}''$ ।

ਵੇਰਵਾ—ਪਤ੍ਰੇ ੩੭; ਪ੍ਰਤੀ ਸਫ਼ਾ ੧੨ ਸਤਰਾਂ; ਕਾਗ਼ਜ਼ ਵਿਲਾਇਤੀ ਖ਼ਾਕੀ; ਲਿਖਤ ਬੜੀ ਸ਼ਾਫ਼ ਤੇ ਸ਼ੁੱਧ, ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਬੜੀ ਅੱਛੀ ਹਾਲਤ ਵਿਚ ਹੈ ; ਇਹ ਪੁਸਤਕ ਇਕ ਵੇਰ ਛਪ ਚੁਕੀ ਹੈ।

ਸਮਾਂ—ਸੰਮਤ ੪੩੦ ਨਾਨਕ ਸ਼ਾਹੀ। ਲਿਖਾਰੀ- ਨਾਮਾਲੂਮ।

ਆਰੰਭ—ਅਥ ਖਾਲਸਾ ਧਰਮ ਸੰਸਕਾਰ ਵਿਧੀ (ਵਜਵਹਾਰ ਭਾਗ) ਜੋ ਖਾਲਸਾ ਜੀ ਦੇ ਲਾਭ ਹਿਤ (ਖਾਲਸਾ ਭਾਈ ਚਾਰਾ) ਸ੍ਰੀ ਅੰਮ੍ਰਿਤਸਰ ਜੀ ਵਲੋਂ ਹਾੜ, ਸੰਮਤ ਨਾਨਕ ਸ਼ਾਹੀ ੪੩੦ ਵਿਚ ਪ੍ਰਕਾਸ਼ਿਤ ਹੋਈ ਲਿਖਯਤੇ ।

(ਪਤ੍ਰਾ ੧)

੧ਓ ਸਤਿਗੁਰ ਪ੍ਰਸਾਦਿ । ਅਥ ਕੁੜਮਾਈ ਵਿਧਿ । ਕੁੜਮਾਈ ਵੇਲੇ ਇਤਨੇ ਗੁਣ ਨੀਗਰ ਵਿੱਚ ਅਵਸ਼ਜ ਹੋਣੇ ਚਾਹੀਏ। (੧) ਕਾਕੀ ਤੋਂ ਘੱਟ ਤੋਂ ਘੱਟ ਚਾਰ ਵਰਸ ਜ਼ਰੂਰ ਵਡਾ ਹੋਵੇ-(੨) ਅੰਮ੍ਰਿਤ ਛਕਿਆ ਹੋਵੇ ਯਾ ਛਕ ਲੈਣ ਦਾ ਪ੍ਰਣ ਕਰੇ—(੩) ਕੰਨਿਆ ਤੇ ਬਲਿਸਟ ਹੋਵੇ ਅਰ ਰੋਗੀ ਨਾ ਹੋਵੇ—(੪) ਗੁਰਮੁਖੀ ਵਿਦਆ ਪੜ੍ਹਿਆ ਯਾ ਪੜ੍ਹਦਾ ਹੋਵੇ ਅਰ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦਾ ਜਾ ਸਿਖਦਾ ਹੋਵੇ ਯਾ ਸਿਖਣ ਦਾ ਪ੍ਰਣ ਕਰੇ-(੫)ਆਪਣੀ ਉਪ ਜੀਵਿਕਾ ਆਪਣੇ ਹੱਥੀਂ ਕਮਾ ਸਕਦਾ ਹੋਵੇ ਯਾ ਕੋਈ ਗੁਣ ਸਿਖਦਾ ਹੋਵੇ-

(ਪਤ੍ਰਾ ੨)

ਅੰਤ-ਫੇਰ ਓਹ ਪਾਠ ਜੋ ਵਿਵਾਹ ਦੇ ਅਰੰਭ ਪਰ ਰਖਿਆ ਸੀ ਉਸ ਦਾ ਭੋਗ ਪੁਵਾਉਣਾ ਅਰੁ ਅਨੰਦ ਦੀਆਂ ਪੰਜ ਪਉੜੀਆਂ ਪੜ੍ਹਕੇ ਅਰਦਾਸ ਕਰ ਕੜਾਹ ਪ੍ਰਸਾਦ ਵਰਤਾ ਕੇ ਮਥਾ ਟਿਕਾ ਕੇ ਹੋਰ ਘਰ ਦੇ ਕਾਰਜਾਂ ਵਿਚ ਲੱਗਣਾ। ਇਤਿ ਸੰਪੂਰਨੰ । (ਪਤ੍ਰਾ ੩੭)

## ✓ ੨੯੮. ਗੁਰਮਤਿ ਰਹਿਤ ਮਰਯਾਦਾ ਨੰ: ੬੦੫੭

ਲੇਖਕ- ਭਾਈ ਅਵਤਾਰ ਸਿੰਘ, ਵਹੀਰੀਆ ।

ਆਕਾਰ—8"×$13\frac{3}{4}$", ਲਿਖਤ$4\frac{1}{2}$"×11" ।

ਵੇਰਵਾ—ਪਤ੍ਰੇ ੧੯੯; ਪ੍ਰਤੀ ਸਫ਼ਾ ੨੯-੪੩ ਸਤਰਾਂ;ਕਾਗ਼ਜ਼ ਵਿਲਾਇਤੀ (ਵਧੀਆ); ਲਿਖਤ ਸਾਫ਼ ਤੇ ਸ਼ੁਧ; ਜੋ ਵੱਖ ਵੱਖ ਕਲਮ ਤੇ ਸਿਆਹੀ ਦੀ ਲਿਖੀ ਹੋਈ ਹੈ; ਕਈ ਥਾਵੀਂ ਸਫ਼ਿਆਂ ਤੇ ਬਾਰੀਕ -ਮੋਟੀ ਕਲਮ ਦੀਆਂ ਪੈਰ-ਟੂਕਾਂ ਲੱਗੀਆਂ ਹੋਈਆਂ; ਲਖਕ ਨੇ ਲੋੜ ਅਨੁਸਾਰ ਕਈ ਥਾਵੀਂ ਲਾਲ ਤੇ ਨੀਲੀ ਸਿਆਹੀ ਵੀ ਵਰਤੀ ਹੈ; ਹਾਸ਼ੀਆ ਸਾਦਾ ਕੁਝ ਵਧਵਾਂ-ਘਟਵਾਂ, ਜੋ ਵੱਖੋ ਵੱਖ ਕਿਸਮ ਦਾ ਹੈ; ਉਕਾਈਆਂ ਦੀ ਸੁਧਾਈ ਲਗਭਗ ਹਰੇਕ ਸਫ਼ੇ ਉਤੇ ਕੁਝ ਵਿੰਗ-ਟੇਢ ਪਾ ਕੇ ਹੋਰ ਕਲਮ ਨਾਲ ਕੀਤੀ ਹੋਈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੪੮ ਬਿ. । ਲਿਖਾਰੀ-ਲੇਖਕ ਖ਼ੁਦ । ਸਥਾਨ- ਨਾਮਾਲੂਮ ।

ਆਰੰਭ—੧ਓ ਸਤਿਨਾਮੁ ਕਰਤਾ ਪੁਰਖ...... ਗੁਰ ਪ੍ਰਸਾਦਿ ।।ਜਪੁ ਆਦਿ ਸਚੁ ਜੁਗਾਦਿ ਸਚੁ । ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।।੧।।
ਦੋਹਰਾ ।। ਸਤਿਗੁਰੁ ਸਤਿ ਚਿਤ ਅਨਦ ਮਯ, ਸਦਾ ਸਤਿ ਸੁਖ ਰੂਪ।......
(ਸਫ਼ਾ ੧)

ਅੰਤ—(੬) ਅੰਤ ਵਿਚ(ਜਿ ਕਰਾਵੇ ਸੋ ਕਰਣਾ । ਨਾਨਕ ਦਾਸ ਤੇਰੀ ਸਰਣਾ) ਅਰ (ਤੇਰਾ ਕੀਆ ਤੁਝੈ ਕਿਆ ਅਰਪਉ) ਪੜ੍ਹਕੇ ਵਾਹਿਗੁਰੂ ਅਰਪਨ ਕਰ ਦੇਵੇ' ਹਉਮੈ ਨਾ ਕਰੇ । ਇਤਿ । (ਸਫ਼ਾ ੧੯੮)

ਇਸ ਤੋਂ ਅੱਗੇ ਸਫ਼ਾ ੧੯੯ ਦੇ ਅਖ਼ੀਰ ਤਕ ਇਕ ਪੈਰ-ਟੂਕ ਤੇ ਦੂਜੀ ਪ੍ਰਸ਼ਨ ਉਤਰ ਭ੍ਰਮ ਨ੍ਰਿਵਿਰਤੀ ਬਾਰੇ ਇਕ ਵਿਸਤਾਰ ਸਹਿਤ ਸੂਚਨਾ ਹੈ । ਇਹ ਪੁਸਤਕ ਸੰਮਤ ਨਾ: ਸ਼ਾ: ੪੨੫ ਵਿਚ ਖ਼ਾਲਸਾ ਧਰਮ ਸ਼ਾਸਤ੍ਰ-ਸੰਸਕਾਰ ਭਾਗ ਨਾਂ ਹੇਠ ਕੁਝ ਬਦਲਵਾਂ ਰੂਪ ਧਾਰਕੇ—ਇਕ ਵੇਰ ਅਰੋੜ ਵੰਸ ਪ੍ਰੈਸ ਲਾਹੌਰ ਵਲੋਂ ਛਪ ਚੁਕੀ ਹੈ ।

## ਗੁਰੂ-ਉਪਮਾ

### ੨੯੯. ਸ੍ਰੀ ਬੇਦੀ ਬੰਸੋਤਮ ਸਹੰਸ੍ਰ ਨਾਮ ਨੰ: ੨੪੩੦

(ਸ੍ਰੀ ਪ੍ਰੇਮ ਪ੍ਰਕਾਸ਼ ਪੁਰਾਣ ਸਮੇਤ)

ਲੇਖਕ—ਬਾਬਾ ਸੁਮੇਰ ਸਿੰਘ, ਪਟਨੇ ਵਾਲਾ ।

ਆਕਾਰ—13"×9", ਲਿਖਤ $9\frac{1}{2}$"× ।

ਵੇਰਵਾ—ਪਤ੍ਰੇ ਬੇਦੀ ਬੰਸੋਤਮ ਸਹੰਸ੍ਰ ਨਾਮ ੨੦, ਪ੍ਰੇਮ ਪ੍ਰਕਾਸ ਪੁਰਾਣ- ਬਾਲ ਖੰਡ ੬੭, ਉਦਾਸੀਨ ਖੰਡ ੩੪, ਦਿਗਵਿਜੈ ਖੰਡ ੪੩, ਮੱਕੇ-ਮਦੀਨੇ ਕੀ ਗੋਸ਼ਟਿ ਅਦ੍ਵੈਤ ਪ੍ਰਕਾਸ਼ ੯੭, ਸੁਮੇਰ ਯਾਤ੍ਰਾਦਿ ੫੬, ਕੁੱਲ ਪਤ੍ਰੇ ੩੧੭; ਪ੍ਰਤੀ ਸਫ਼ਾ ੧੫ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਬੜੀ ਸਾਫ਼ ਤੇ ਸ਼ੁੱਧ; ਹਾਸ਼ੀਆ ਸੁੰਦਰ ਲਾਲ ਲਕੀਰਾਂ ਵਾਲਾ; ਪ੍ਰੇਮ ਪ੍ਰਕਾਸ ਪੁਰਾਣ ਦਾ ਮੁੱਢਲਾ ਹਾਸ਼ੀਆ ਦੂਹਰਾ ਤੇ ਅਤਿ ਸੁੰਦਰ, ਸਿਰਲੇਖ ਤੇ ਰਾਗਾਂ, ਛੰਦਾਂ ਆਦਿ ਦੇ ਨਾਮ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾ—ਸੰਮਤ ੧੯੩੭ ਬਿ: । ਲਿਖਾਰੀ—ਨਾਮਾਲੂਮ ।

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ਸ੍ਰੀ ਕਲਗੀਧਰ ਜੀ ਸਹਾਯ । ਸ੍ਰੀ ਭਗੌਤੀ ਜੀ ਸਹਾਯ । ਅਥ ਪ੍ਰਾਨ ਪਤਿ ਪ੍ਰੀਤ ਪ੍ਰੇਮ ਪ੍ਰਕਾਸ਼ ਪਸਾਰਿਕਾ ਛਪਯ ਛੰਦਾਵਲੀ ਮਧਯ ਬੇਦੀ ਬੰਸੋਤਮ ਸਹੰਸ੍ਰ ਨਾਮ ਲਿਖਯਤੇ ॥ ਛਪਯ ਛੰਦ ॥

ਸ੍ਰੀ ਗੁਰੂ ਨਾਨਕ ਕ੍ਰਿਪਾ ਧਾਰ ਮੋ ਕਉ ਸੁਖ ਦੀਜੇ ।... (ਪਤ੍ਰਾ ੧)

ਅੰਤ—ਪਿਅ ਪ੍ਰੇਮ ਭਗਤਿ ਪਦ ਆਪੁਨੀ ਦੇਹੁ ਦੇਹੁ ਰੇ ਪ੍ਰਾਨ ਪਤਿ ॥੨॥

ਇਤਿ ਸ੍ਰੀ ਪ੍ਰੇਮ ਪ੍ਰਕਾਸ ਪ੍ਰਾਨ ਪਤਿ ਪ੍ਰੀਤ ਪਸਾਰਿਕਾ ਛਪਯ ਛੰਦਾਵਲੀ ਮਧਯ ਸ੍ਰੀ ਬੇਦੀ ਬੰਸੋਤਮ ਸਹੰਸ੍ਰ ਨਾਮਕ ਗ੍ਰੰਥ ਸ੍ਰੀ ਗੁਰੁ ਅਮਰ ਬੰਸ ਸਿਰੋਮਣਿ ਸ੍ਰੀ ਬਾਬਾ ਸਾਧੂ ਸਿੰਘ ਜੀ ਸਾਹਿਬਸਯਾਤਮਜ ਚਰਨ ਕਮਲ ਭ੍ਰਿੰਗ ਸੁਮੇਰ ਸਿੰਘ ਕ੍ਰਿਤ ਸੁਭੰ ਭੂਯਾਤ ॥ ੧ ॥ ੧ ॥ (ਪਤ੍ਰਾ ੨੦)

## (ਅ) ਪ੍ਰੇਮ ਪ੍ਰਕਾਸ ਪੁਰਾਣ (ਬਾਬਾ ਸੁਮੇਰ ਸਿੰਘ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਵਾਹਗੁਰੂ ਜੀ ਕੀ ਫਤਹ । ਅਥ ਪ੍ਰੇਮ ਪ੍ਰਕਾਸ ਪੁਰਾਨ ਗ੍ਰੰਥ ਲਿਖਯਤੇ ॥ਦੋਹਰਾ॥

ਜਾਕੇ ਜਾਨੇ ਜਾਨਿਐ, ਬਿਨ ਜਾਨੇ ਅਨਜਾਨ ।
ਐਸੇ ਪ੍ਰੇਮ ਪ੍ਰਕਾਸ ਕੋ, ਸਦਾ ਹੋਇ ਕਲਯਾਨ ॥੧॥ (ਪਤ੍ਰਾ ੧)

ਅੰਤ—ਜੋ ਜਨ ਅਪਨੋ ਜਾਨਿ ਹੈ, ਸਿਖਯ ਅੰਸ ਪਹਿਚਾਨ ॥
ਅਵਸ ਪ੍ਰੇਮ ਪਥ ਪਰਮ ਪ੍ਰਿਯ, ਦੇ ਹੈ ਦੁਖਦ ਰਹਾਨ ॥

ਇਤ ਸ੍ਰੀ ਪਰਮ ਪ੍ਰਮੋਦਕ ਮਹਮਾ ਮਹਮਾਨਯ ਧਾਰ ਮਾਨਨੀਯ ਮਹਿਮਾ ਮਹਾਨ ਸ੍ਰੀ ਯੁਤ ਪ੍ਰੇਮ ਪ੍ਰਕਾਸੇ ਦਿਗ ਬਿਜਯ ਖੰਡ ਪੂਰਬਾਰਧ ਸਮਾਪਤ । (ਹੋਰ ਕਲਮ ਨਾਲ) ਸਚਖੰਡ ਸ੍ਰੀ ਗੁਰੂ ਅਕਾਲ ਪੁਰਖ ਦਰਸਨ ਨਾਮ ਪੰਚਦਸਮੀ ਪ੍ਰਾਤ: । (ਫੇਰ ਅਸਲ ਲਿਖਾਰੀ ਦੀ ਕਲਮ ਤੋਂ)

ਇਤਿ ਸ੍ਰੀ ਪ੍ਰੇਮ ਪ੍ਰਕਾਸ ਗ੍ਰੰਥ ਦਿਗ ਵਿਜਯ ਖੰਡ ਪੂਰਬਾਰਧ ਸੁਮੇਰ ਯਾਤ੍ਰਾ ਸੁਮੇਰ ਸਿੰਹ ਰਚਿਤ ਚਤੁਰਥ ਪ੍ਰਾਤ: । ਦਿਗ ਵਿਜਯ ਪੂਰਬਾਰਧ ਸਮਾਪਤ: । (ਪਤ੍ਰਾ ੫੯)

ਇਹ ਮਹਾਨ ਗ੍ਰੰਥ ਸਿਰਫ਼ ਪੂਰਬਾਰਧ (ਪਹਿਲਾ ਅੱਧ) ਹੋਣ ਕਰਕੇ ਇਸ ਵਿਚ ਗੁਰੂ ਨਾਨਕ ਦਾ ਅੱਧਾ ਜੀਵਨ-ਚਰਿਤ੍ਰ ਹੀ ਦਰਜ ਹੈ, ਤੇ ਬਾਕੀ ਉੱਤਰਾਰਧ ਨਾ ਹੋਣ ਕਰਕੇ ਅਧੂਰਾ ਹੈ ।

३००. ਸ੍ਰੀ ਬੇਦੀ ਬੰਸ ਹਰਿਨਾਮ ਸਿੰਘ ਉਰਕੀ ਸੰਕਾ ਜਾਮਨੀ ਨਿਵਾਰਨ ਪੂਖਨ ਪਤ੍ਰਿਕਾ ਨੰ: ੧੫੬੧

ਲੇਖਕ—ਸੰਤ ਬਿਸ਼ਨ ਦਾਸ, ਉਦਾਸੀ, ਰੋਪੜ ਵਾਲਾ।

ਆਕਾਰ—6"×9¼", ਲਿਖਤ 5"×8½"।

ਵੇਰਵਾ—ਪਤ੍ਰੇ ਮੁਖ ਸਫ਼ੇ (ਟਾਈਟਲ ਸਮੇਤ ੧੦; ਪ੍ਰਤੀ ਸਫ਼ਾ ੨੨ ਸਤਰਾਂ; ਕਾਗ਼ਜ਼ ਸਾਧਾਰਣ ਖ਼ਾਕੀ ਦੇਸੀ (ਪਤਲਾ); ਲਿਖਤ ਸਿੱਧੀ-ਸਾਦੀ, ਜੋ ਅਨੇਕ ਥਾਵੀਂ ਅਸ਼ੁੱਧ ਹੈ; ਹਾਸ਼ੀਆ ਸਾਦਾ ਬਗੈਰ ਲਕੀਰਾਂ ਦੇ; ਮੁੱਢਲੇ ਮੁੱਖ ਸਫ਼ੇ ਉਤੇ ਦਰਵਾਜ਼ੇ ਦੀ ਸ਼ਕਲ ਵਿਚ ਦੁਗਾਠਾਂ ਆਦਿ ਉਤੇ ਕੁਝ ਫੁੱਲ ਆਦਿ ਚਿਤ੍ਰੇ ਹੋਏ ਅਤੇ ਇਕ, ਧੋਤੀ-ਬੰਦ ਬਾਮ੍ਹਣ ਤੇ ਲੰਗੋਟ ਬੰਦ-ਨਾਥ ਦੀ ਤਸਵੀਰ ਸਾਧਾਰਣ ਕਲਮ ਨਾਲ ਉਲੀਕੀ ਹੋਈ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ।

ਸਮਾਂ—ਸੰਮਤ ੧੯੪੭ ਬਿ.। ਲਿਖਾਰੀ-ਲੇਖਕ ਖ਼ੁਦ।

ਆਰੰਭ—(ਮੁੱਢ ਵਿਚ ਮੁੱਖ ਸਫ਼ੇ ਅਥਵਾ ਟਾਈਟਲ ਪੇਜ ਨੂੰ ਛੱਡ ਕੇ)

> ੧ਓ ਸਤਿਗੁਰ ਪ੍ਰਸਾਦਿ। ਅਥ ਸ੍ਰੀ ਬੇਦੀ ਬੰਸਯ ਹਰਨਾਮ ਸਿੰਘ ਉਰ ਕੀ ਸੰਕਾ ਜਾਮਨੀ ਨਿਵਾਰਨ ਪਤ੍ਰਕਾ ਕ੍ਰਿਤ ਸੰਤ ਸੰਗੀਤਕ ਬਿਸਨ ਦਾਸ ਸ੍ਰੀ ਮਤਿ ਉਦਾਸੀ ਲਿਖਯਤੇ ॥ ਦੋਹਿਰਾ ॥
>
> ਸ੍ਰੀ ਗੁਰ ਨਾਨਕ ਦੇਵ ਜੀ, ਸੇਯਦ ਦਾਸਨ ਕੇਰ।
> ਬਿਸਨ ਦਾਸ ਮੋਰੀ ਨਮੋ, ਕਰਣਾਈ ਛਨ ਹੇਰ ॥ ੧ ॥ (ਪਤ੍ਰਾ ੧)

ਅੰਤ—ਦੋਹਿਰਾ। ਸਰਬ ਸੁਜਨਕੇ ਅਗ੍ਰ ਯਹਿ, ਅਰਜ ਦਾਸ ਕੀ ਆਹਿ।
ਜੋ ਸੰਕਾ ਉਰ ਮੈ ਉਦੇ, ਮੁਝ ਪਹਿ ਦੀਜੈ ਪ੍ਰਾਹਿ ॥੮੬॥

ਇਤਿ ਸ੍ਰੀ ਬੇਦੀ ਬੰਸਯ ਹਰਿਨਾਮ ਸਿੰਘ ਉਰ ਕੀ ਸੰਕਾ ਜਾਮਨੀ ਨਿਵਾਰਨ ਪੂਖਨ ਪਤ੍ਰਕਾ ਕ੍ਰਿਤ ਸੰਤ ਸੰਗੀਤਕ ਬਿਸਨ ਦਾਸ ਸ੍ਰੀ ਮਤਿ ਉਦਾਸੀ ਰੋਪਰ ਨਿਵਾਸੀ ਸੰਪੂਰਣੰ। (ਪਤ੍ਰਾ ੯)

३०१. ਰਾਗ ਗਉੜੀ ਨਾਨਕ ਪ੍ਰਕਾਸ਼ ਬਹੁ ਅੰਗ ਗ੍ਰੰਥ ਨੰ: ੬੧੩੧

ਲੇਖਕ—ਕਵਿ ਨਾਨਕ ਦਾਸ।

ਆਕਾਰ—$9\frac{1}{2}'' \times 6''$, ਲਿਖਤ $7'' \times 4''$।

ਵੇਰਵਾ—ਪਤ੍ਰੇ ੩੩; ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਅੰਤਲੇ ਪਤ੍ਰੇ ਗੁਮ ਹੋਣ ਕਰਕੇ ਅਧੂਰੀ ਹੈ।

ਸਮਾਂ—ਸੌ ਕੁ ਸਾਲ ਪੁਰਾਣੀ ਲਿਖਤ ਹੈ। ਲਿਖਾਰੀ-ਨਾਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਨਾਨਕ ਪ੍ਰਕਾਸ ਬਹੁ ਅੰਗ ਗ੍ਰਿੰਥ ਬਰਨਤੇ, ਮਹਲਾ ੧ ॥ ਦੋਹਰਾ ॥

ਕਰ ਜੋਰੂੰ ਪ੍ਰਨਾਮ ਕਰਿ ਧਰੂ ਚਰਨ ਪਰ ਸੀਸ।
ਨਾਨਕ ਤੁਮ ਗੁਰ ਦੇਵ ਜੀ ਪੂਰਨ ਬਿਸਾਵੇ ਬੀਸ ॥੧॥
ਪਰਮਹੰਸ ਤਾਰਨ ਤਰਨ ਗੁਰਦੇਵਨ ਗੁਰਦੇਵ।
ਅਨਭੈ ਬਾਨੀ ਦੀਜੀਐ, ਨਾਨਕ ਪਾਵੈ ਭੇਵ ॥੨॥ (ਪਤ੍ਰਾ ੧)

ਅਤ—ਨਿਰਗੁਣਿ ਸਰਗੁਣ ਏਕ ਪ੍ਰਭ, ਦੇਖਾ ਸਰਬ ਬੀਚਾਰ।
ਸਤਿਗੁਰ ਨੇ ਆਖਹਿ ਦਈ ਨਾਨਕ ਲੀਓ ਨਿਹਾਰ ॥ ੩੮੩ ॥ ਨਾਨਕ...
(ਪਤ੍ਰਾ ੩੩)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਬਾਕੀ ਪਾਠ ਇਸ ਹੱਥ-ਲਿਖਤ ਦਾ ਨਹੀਂ ਮਿਲਦਾ, ਜਿਸ ਕਰ ਕੇ ਅਧੂਰੀ ਹੈ। ਇਸ ਪੁਸਤਕ ਦੀ ਕਾਪੀ ਕਿਸੇ ਪੁਸਤਕਾਲੇ ਵਿਚ ਅਜੇ ਤਕ ਨਹੀਂ ਮਿਲੀ, ਜਿਸ ਕਰਕੇ ਇਹ ਪ੍ਰਤੀ ਖੋਜ ਦੇ ਨੁਕਤੇ ਤੋਂ ਹੋਰ ਵੀ ਵਧੇਰੇ ਅਹਿਮੀਅਤ ਰਖਦੀ ਹੈ।

## ੩੦੨. ਸਤਿਗੁਰ ਕਾ ਵੰਸ — ਨੰ: ੧੭੬੦

ਲੇਖਕ—ਖ਼ਜ਼ਾਨ ਸਿੰਘ

ਆਕਾਰ—$10\frac{1}{4}'' \times 5\frac{1}{2}''$, ਲਿਖਤ $8'' \times 4''$।

ਵੇਰਵਾ—ਪਤ੍ਰੇ ੫; ਪਤੀ ਸਫ਼ਾ ੧੧ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁਧ, ਹਾਸ਼ੀਆ ਸਾਦਾ ਬਿਨਾਂ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ।

ਸਮਾਂ—ਪੁਸਤਕ ਡੇਢ ਕੁ ਸੌ ਸਾਲ ਪੁਰਾਣੀ ਹੈ। ਲਿਖਾਰੀ-ਨਾਮਾਲੂਮ

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥ ਸਤਿਗੁਰ ਕਾ ਵੰਸ ਵਰਨਨੰ ॥

ਕਰਖਾ ।। ਪਣਵ ਪਦ ਬਿਮਲ ਗੁਰ ਬੰਸ ਕੋ, ਸਮਝ ਸੁਖੁ ਲਹੈ ਜੋ ਗੁਰੂ ਪਿਆਰੇ ।
(ਪਤ੍ਰਾ ੧)

ਅੰਤ —ਸਤਿਗੁਰ ਕੀਨੋ ਖੇਲ ਯਹਿ, ਜੋ ਸਨਿ ਹੈ ਰੁਚਿਮਾਨ ।
ਹੋਇ ਖਲਾਸੁ ਕੁਫੇਰੁ ਤੇ, ਮਹਾ ਵਿਘਨ ਤੇ ਜਾਨ ।।੧੨।
ਟੇਹਲ ਕਰੀ ਖਜਾਨ ਸਿੰਘ ਨੇ, ਕਰੀ ਜੋ ਗੁਰ ਪ੍ਰਸਾਦਿ ।
ਲਾਜ ਰਾਖੀਏ ਬਿਰਦ ਕੀ, ਜਨਮੁ ਨਾ ਜਾਵਤ ਬਾਦ ।।੧੩।।
(ਪਤ੍ਰਾ ੫)

## ੩੦੩. ਸ੍ਰੀ ਅਮ੍ਰਿਤਸਰ ਮਹਿਮਾ — ਨੰ: ੨੫੫

(ਪੁਸਤਕ-ਸੰਗ੍ਰਹ)

ਲੇਖਕ—ਕਵੀ ਸੰਧਾ (ਪਿੰਡ, ਕਾਲਾ, ਜ਼ਿਲਾ ਅੰਮ੍ਰਿਤਸਰ* ਦਾ ਵਸਨੀਕ) ।

ਆਕਾਰ—$5\frac{1}{2}'' \times 4\frac{1}{4}''$, ਲਿਖਤ $4'' \times 3\frac{1}{4}''$ ।

ਵਿਸ਼ਾ-ਸਤੋਤ੍ਰ ਤੇ ਇਤਿਹਾਸ।

ਵੇਰਵਾ— ਪਤ੍ਰੇ (ਸ੍ਰੀ ਅਮ੍ਰਿਤਸਰ ਮਹਿਮਾ)੪੪ ਗੁਰੂ ਬੰਸਾਵਲੀ ੪੪-੫੫, ਗੁਰੂ ਉਸਤਤਿ ੫੫-੭੨, ਪ੍ਰਸੰਗ ਅਮ੍ਰਿਤ ਛਕਾਵਣ ਕਾ (ਲੇਖਕ-ਨਾਮਾਲੂਮ) ੭੨-੮੮, ਸਾਖੀ ਸ੍ਰੀ ਦਸ਼ਮੇਸ਼ ਜੀ ਦੇ ਬਹਾਦੁਰ ਸਾਹਨੂੰ ਮਿਲਣ ਦੀ ੮੮-੯੫,ਸ੍ਰੀ ਦਸ਼ਮੇਸ਼ ਜੀ ਦੇ ਜੋਤੀ ਜੋਤ ਸਮਾਉਣ ਦਾ ਪ੍ਰਸੰਗ ੯੫—੧੨੦; ਪ੍ਰਤੀ ਸਫ਼ਾ ੯ ਸਤਰਾਂ: ਹਾਸ਼ੀਆ ਸਾਦਾ ਲਕੀਰਾਂ ਵਾਲਾ; ਲਿਖਤ ਸਾਦੀ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ- -੧੯ਵੀਂ, ਸਦੀ ਈ.।

ਆਰੰਭ--੧ਓ ਸਤਿਗੁਰ ਪ੍ਰਸਾਦਿ ।। ਦੋਹਰਾ ।।
ਗੁਰ ਗਣੇਸ ਅਰੁ ਸਾਰਦਾ ਬੰਦੋ ਹਿਤੁ ਚਿਤੁ ਲਾਇ ।
ਜਾ ਕੀ ਕ੍ਰਿਪਾ ਬਿਲਾਸ ਤੇ ਉਤਮ ਮਤ ਕੋ ਪਾਇ ।।੧।। (ਪਤ੍ਰਾ ੧)

ਅੰਤ— ... ਸੰਤ ਸੰਗਿ ਕੀਜੀਐ, ਦਾਨ ਮਾਨ ਦੀਜੀਐ; ਜਨਮੁ ਲਾਭ ਲੀਜੀਐ, ਐਸੀ ਮਤ ਭੀਜੀਐ ।।੨੬।। ਇਤਿ ਸ੍ਰੀ ਭਵਿਖਤ ਪੁਰਾਣੇ ਉਮਾ ਮਹੇਸਰ ਸੰਬਾਦੇ ਅੰਮ੍ਰਿਤਸਰ ਮਹਿਮਾ ਮਹਾਤਮੇ ਨਾਮ ਅਸਟਮੋ ਧਿਆਇ ।।੮।। ਸਮਾਪਤੰ ।। ਭੂਲ ਚੂਕ ਬਖਸ ਲੈਣੀ । ਸਦਕਾ ਸਾਧ ਸੰਗਤ ਕਾ, ਸੋਧ ਪੜਨ੍ਹਾ । (ਪਤ੍ਰਾ ੪੪)

*ਦੇਖੋ, ਪੰਜਾਬੀ ਹੱਥ-ਲਿਖਤਾਂ ਦੀ ਸੂਚੀ,੧੯੬੧,ਭਾਸ਼ਾ ਵਿਭਾਗ,ਪਟਿਆਲਾ,ਸਫ਼ਾ ੩੯੯।

(ਅ) ਗੁਰੂ ਬੰਸਾਵਲੀ (ਕਵਿ ਸੌਂਧਾ)

ਆਰੰਭ—੧ ੴ ਸਤਿਗਰ ਪ੍ਰਸਾਦਿ।
ਗੁਰ ਨਾਨਕ ਅੰਗਦ ਅਮਰ ਆਵੈ।
ਰਾਮ ਦਾਸੁ ਗੁਰ ਅਰਜਨ ਗਾਵੈ ॥੧॥... (ਪਤ੍ਰਾ ੪੪)

ਅੰਤ—...ਅਠਾਰਾ ਕਮਾਵਾ ਵਿਚ ਹੈ, ਇਟਾ ਦੀਆ ਪਉੜੀਆ ਹੈਨ।
ਜੋ ਕੋਈ ਉਦਮੁ ਕਰਕੈ ਇਸਨਾਨ ਕਰੇਗਾ, ਤਿਸ ਕੀ ਪਰਮ ਗਤ ਹੋਵੈਗੀ।
(ਪਤ੍ਰਾ ੫੫)

(ੲ) ਗੁਰੂ ਉਸਤਤਿ (ਕਵਿ ਸੌਂਧਾ)

ਆਰੰਭ—੧ੴ ਸਤਿਗੁਰ ਪ੍ਰਸਾਦਿ। ਅਥ ਗੁਰੂ ਉਸਤਤਿ ॥ ਤੋਟਕਿ ਛੰਦ ॥ ਤੂੰ ਮਛ ਕਛਿ ਬੈਰਾਹ ਤੁਹੀ। ਵਹੁ ਨਰਿ ਸਿੰਘ, ਕਾ ਵਪੁ ਆਹਿ ਤੁਹੀ॥ ਤਬ ਬਾਵਨ ਜਗ ਕੇ ਮਾਹਿ ਤੁਹੀ। ਅਬ ਗੁਰੂਅਨ ਮਹਿ ਗੁਰੂ ਨਾਨਕ ਜੀ ॥੧॥
(ਪਤ੍ਰੇ ੫੫-੫੬)

ਅੰਤ—ਉਸਤਿਤ ਗੁਰ ਕੀ ਘੀਉ ਸਮ, ਕੂਪੀ ਮੋਹ ਸਰੀਰ ॥
ਕੂਪੀ ਹਿਤ ਸਿਉ ਰਾਖੀਅਹੁ, ਭਲਾ ਕਰੇ ਰਘੁਬੀਰ ॥ (੪੦।)

✓ (ਸ) ਪ੍ਰਸੰਗ ਅਮ੍ਰਿਤ ਛਕਾਵਣ ਕਾ (ਲੇਖਕ—ਨਾਮਾਲੂਮ)

ਆਰੰਭ—੧ੴ ਸਤਿਗੁਰ ਪ੍ਰਸਾਦਿ ॥ ਪ੍ਰਸੰਗ ਦੇਵੀ ਕੇ ਪ੍ਰਗਟ ਕਰਕੇ ਅੰਮ੍ਰਿਤ ਛਕਣ ਛਕਾਵਣ ਕਾ। ਤਿੰਨ ਬਰਸ ਸ੍ਰੀ ਸਤਿਗੁਰੂ ਜੀ ਨੇ ਹੋਮ ਕੀਆ। ...
(ਪਤ੍ਰਾ ੭੨)

ਅੰਤ—ਅਥਵਾ ਜਿਨਹੁ ਕੌ ਸ੍ਰੀ ਸਤਿਗੁਰੂ ਜੀ ਨੇ ਆਪਨੇ ਹਸਤ ਕਮਲਹੁ ਸੇ ਅੰਮ੍ਰਿਤ ਛਕਾਵਣਾ ਹੈ, ਤਿਨਹੁ ਕਉ ਮੁਕਤ ਕਰਨਾ ਹੈ। ਸੋ ਮੁਕਤ ਤਬੀ ਹੋਤੀ ਹੈ ਜਬ ਦੇਹ ਅਭਿਮਾਨ ਛੂਟੈ, ਇਸ ਪਰੀਖਿਆ ਨਮਿਤ ਉਨ ਸੇ ਸੀਸ ਮਾਗੇ।...
(ਪਤ੍ਰਾ ੮੮)

(ਹ) ਬਹਾਦੁਰ ਸ਼ਾਹ ਕੇ ਮੁਲਾਕਾਤ ਕਾ ਪ੍ਰਸੰਗ (ਲੇਖਕ—ਨਾਮਾਲੂਮ)

ਆਰੰਭ—ਅਬ ਬਹਾਦੁਰ ਸਾਹ ਕੇ ਮੁਲਾਕਾਤ ਕਾ ਪ੍ਰਸੰਗ ਲਿਖਜਤੇ ਹੈਂ। ਏਕ ਸਮੇਂ

ਔਰੰਗਜ਼ੇ ਨੇ ਆਪਨੇ ਪੁਤ੍ਰ ਬਹਾਦਰ ਸਾਹ ਕੋ ਕੈਦ ਕੀਆ ਥਾ।......

(ਪਤ੍ਰਾ ੮੮)

ਅੰਤ — ...ਅਰੁ ਬਾਦਸ਼ਾਹ ਕੇ ਡੇਰੇ ਸੋ ਚਾਰ ਕੋਸ ਕੀ ਵਿਥ ਪਰ ਸਾਹਿਬ ਡੇਰਾ ਰਾਖਤੇ ਥੇ, ਔਰ ਪ੍ਰਸੰਗ ਜੋਤੀ ਜੋਤਿ;ਸਮਾਉਣੇ ਕੇ ਚਰਿਤ੍ਰ ਮੋ ਲਿਖਾ ਹੈ।

(ਪਤ੍ਰਾ ੯੫)

## (ਕ) ਸ੍ਰੀ ਦਸ਼ਮੇਸ਼ ਜੀ ਦੇ ਜੋਤੀ ਜੋਤ ਸਮਾਉਣ ਦਾ ਪ੍ਰਸੰਗ (ਲੇਖਕ- ਨਾਮਾਲੂਮ)

ਆਰੰਭ—੧ੴ ਸਤਿਗੁਰ ਪ੍ਰਸਾਦਿ। ਗੁਰੂ ਸਾਹਿਬ ਦਸਵੇ ਪਾਤਿਸਾਹ ਜੀ ਕੇ ਜੋਤੀ ਜੋਤਿ ਸਮਾਵਣ ਕਾ ਪ੍ਰਸੰਗ ਲਿਖਜਤੇ। ਜਿਸ ਪ੍ਰਕਾਰ ਹਜੂਰ ਕੇ ਖਾਸ ਸਿਖਾ ਦੀ ਰਸਨਾ ਥੀ ਪਰੰਪਰਾ ਸੁਣਿਆਂ ਹੈ ਸੋ ਲਿਖਿਆਂ ਹੈ।... (ਪਤ੍ਰੇ ੯੫-੯੬)

ਅੰਤ—......ਸੋ ਉਸ ਅਸਥਾਨ ਮੋ ਸ੍ਰੀ ਅਬਚਲੁ ਨਗਰ ਬੰਗਲਾ ਜੀ ਬਣਾਇਆ। ਤਹਾਂ ਅਬ ਭੀ ਸਤਿਗੁਰਾਂ ਕਾ ਦਰਸਨ ਪਰਤਖ ਹੋਤਾ ਹੈ। ਇਹ ਜੋਤੀ ਜੋਤ ਸਮਾਵਣੇ ਦਾ ਚਰਿਤ੍ਰ ਸਮਾਪਤਿ ਭਯਾ।

(ਪਤ੍ਰਾ ੧੨੦)

ਇਸ ਪੁਸਤਕ-ਸੰਗ੍ਰਹ ਵਿਚ ਉਪਰੋਕਤ ਅੰਕ ੪,੫,ਤੇ ੬ ਦੀਆਂ ਸਾਖੀਆਂ, ਜੋ ਦਸ਼ਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਇਤਿਹਾਸ ਨਾਲ ਸੰਬੰਧ ਰਖਦੀਆਂ ਹਨ, ਗੁਰ ਬਿਲਾਸ ਪਾਤਸ਼ਾਹੀ ੧੦ ਕ੍ਰਿਤ ਭਾਈ ਕੋਇਰ ਸਿੰਘ ਕਲਾਲ ਦੇ ਅਨੁਸਾਰ ਹਨ। ਇਨ੍ਹਾਂ ਤਿੰਨਾਂ ਹੀ ਸਾਖੀਆਂ ਨੂੰ ਮੇਲ ਕੇ ਗੁਰੂ ਜੀ ਦੀਆਂ ਦੱਖਣ ਦੀਆਂ ਸਾਖੀਆਂ ਦੇ ਨਾਂ ਹੇਠ ਇਕ ਸੁਤੰਤ੍ਰ ਹੱਥ ਲਿਖਿਤ ਪੁਸਤਕ ਵੀ ਕਿਤੇ ਕਿਤੇ ਦੇਖਣ ਵਿਚ ਆਉਂਦੀ ਹੈ।

## ੩੦੪. ਉਸਤਤਿ ਸ੍ਰੀ ਅੰਮ੍ਰਿਤਸਰ ਜੀ ਕੀ ਨੰ: ੬੫੩੧

(ਅੰਮ੍ਰਿਤਸਰ ਮਹਾਤਮ ਆਦਿ ਸਮੇਤ)

ਲੇਖਕ—ਕਵਿ ਸੰਤ ਦਾਸ, ਛਿੱਬਰ ਤੇ ਨਾਰਾਇਣ ਕਵਿ।

ਆਕਾਰ—$5\frac{1}{2}'' \times 4\frac{1}{4}''$, ਲਿਖਤ $\frac{1}{4}'' \times 3''$ ।

ਵੇਰਵਾ—ਪਤ੍ਰੇ ਉਸਤਤਿ ਸ੍ਰੀ ਅੰਮ੍ਰਿਤਸਰ ਜੀ ਕੀ (ਸੰਤਦਾਸ, ਛਿੱਬਰ) ੨੯, ਸ੍ਰੀ ਪ੍ਰੀਛਾ ਮ: ੫; ੨੯-੪੫, ਫੁਟਕਲ ਸ਼ਬਦ (ਪਰਮਾਨੰਦ; ਸੂਰਦਾਸ ਆਦਿ) ੪੬-੫੮, ਸੁੰਦਰ ਸੰਗਲੀ (ਸੰਤ ਕਵੀ ਸੁੰਦਰ ਦਾਸ) ੩੯; ਪਾਰਸ ਭਾਗ

(ਅਡਣ ਸ਼ਾਹ) ੩੯-੧੧੯, ਭਾਵ ਰਸਾਮ੍ਰਿਤ (ਸਾਧੂ ਗੁਲਾਬ ਸਿੰਘ) ੧੧੯-੪੭, ਸੰਤਾਂ-ਭਗਤਾ ਦੇ ਫੁਟਕਲ ਸ਼ਬਦ ੧੪੮-੫੮, ਰਾਮ ਰਿਦੇ (ਸ ਧੂ ਗੁਲਾਬ ਸਿਘ) ੧੫੯-੬੬, ਪੋਥੀ ਸ਼ਰਧਾ ਪੂਰਨ (ਲੇਖਕ-ਨਾਮਲੂਮ) ਪਤ੍ਰੇ ੪੨, ਸਾਰੁਕਤਾਵਲੀ (ਹਰਿ ਦਿਆਲ)੩੬; ਕੁੱਲ ਪਤ੍ਰੇ ੩੦੨; ਪ੍ਰਤੀ ਸਫ਼ਾ ੯-੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਜੋ ਕਈ ਹੱਥਾਂ ਦੀ ਲਿਖੀ ਹੋਈ ਜਾਪਦੀ ਹੈ। ਹਾਸ਼ੀਆ ਰੰਗੀਨ ਤੇ ਲਾਲ ਲਕੀਰਾਂ ਵਾਲਾ; ਸਿਰ ਲੇਖ, ਛੰਦਾਂ ਦੇ ਨਾਮ ਤੇ ਅੰਕ ਅਥਵਾ ਵਿਸ਼੍ਰਾਮ -ਚਿੰਨ੍ਹ ਅਨੇਕ ਥਾਵੇਂ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—੧੯ ਵੀਂ ਸਦੀ ਬਿ. । ਲਿਖਾਰੀ-ਨਾਮਾਲੂਮ ।

ਆਰੰਭ—੪ ॥੩੦॥ ੧ ੴ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮ: । ਅਥ ਉਸਤਿਤੁ ਸ੍ਰੀ ਅੰਮ੍ਰਿਤਸਰ ਜੀ ਕੀ ॥ ਦੋਹਿਰਾ ॥ ਗੁਰ ਗਣੇਸ ਅਰ ਸਾਰਦਾ...... ।
(ਪਤ੍ਰਾ ੧)

ਅੰਤ—ਏਤ ਬ੍ਰਹਿਮਾ ਗਇਉ ਨਿਜ ਲੋਕਾ । ਦਿਜਵਰ ਭਏ ਅਨੰਦ ਅਸੋਕਾ । ਸੰਤਤਿ ਭਈ ਸੁ ਅਗਰ ਅਪਾਰਾ । ਭੋਗੈ ਭੋਗ ਬਹੁਤ ਸੰਸਾਰਾ ॥ ੧੫ ॥...
(ਪਤ੍ਰਾ ੨੯)

## (ਅ) ਸ੍ਰੀ ਪ੍ਰੀਛਾ ਮਹਲਾ ੫

ਆਰੰਭ—੧ੴ ਸਤਿਗੁਰ ਪ੍ਰਸਾਦਿ । ਅਥ ਸ੍ਰੀ ਪ੍ਰੀਛਾ ਲਿਖਤੇ ਮਹਲਾ ੫॥ਪਉੜੀ॥ ਜੋ ਜਨੁ ਮਨ ਮਹਿ ਚਿਤਵਨੀ ਰਖਾਵੈ॥ਸੋ ਮਨ ਕਾ ਸੰਸਾ ਕਹਿ ਪ੍ਰਗਟਾਵੈ॥੧॥(ਪਤ੍ਰਾ ੨੯)

ਅੰਤ—ਜਪਿ ਸ੍ਰੀ ਭਗਵਾਨ ਜੀ ਕਾ ਜਾਪੁ, ਕਾਰਜੁ ਸੁਫਲ ਫਲੈਗਾ ॥੩੬॥ ਇਤਿ ਸ੍ਰੀ ਪ੍ਰੀਛਾ ਗੁਰੂ ਅਰਜਨ ਸਾਹਿਬ ਮਹਿਲੇ ਪੰਜਵੇ ਕੀ ਗੁਰ ਪ੍ਰਸਾਦਿ ਸੰਪੂਰਨ ਹੋਈ । ਭੁਲਿਆ ਚੁਕਿਆ ਬਖਸ ਲੈਣਾ ਬੋਲਹੁ ਭਾਈ ਵਾਹਿਗੁਰੂ ਜੀ।......
(ਪਤ੍ਰਾ ੪੫)

ਇਸ ਤੋਂ ਅੱਗੇ ਪਤ੍ਰਾ ੫੮ ਤਕ ਸੰਤਾਂ-ਭਗਤਾਂ ਦੇ ਫੁਟਕਲ ਸਬਦ ਦਰਜ ਹਨ ।

## (ੲ) ਸੁੰਦਰ ਸੰਗਲੀ (ਸੰਤ ਕਵੀ ਸੁੰਦਰ ਦਾਸ)

ਆਰੰਭ—੧ੴ ਸਤਿਗੁਰ ਪ੍ਰਸਾਦਿ । ਸ੍ਰੀ ਰਾਮਾਏ ਨਮਾ । ਅਥ ਸੁੰਦਰ ਸੰਗਲੀ ਲਿਖਤੇ ॥ ਦੋਹਰਾ ॥

ਜੋ ਆਵੈ ਸਤਿ ਸੰਗ ਮੈਂ ਤਾ ਕਾ ਕਾਰਜ ਹੋਇ (।)
ਸੁੰਦਰ ਸਹਿਜੇ ਭੈ ਮਿਟੈ ਵਿਘਨ ਨ ਲਾਗੈ ਕੋਇ (॥੧॥)
ਸੰਤਿ ਮੁਕਤ ਕੀਆਂ ਪਉੜੀਆਂ ਤਿਨ ਸਿਉ ਕਰੀਐ ਪਿਆਰ।
ਕੁੰਜੀ ਉਨ ਕੇ ਹਾਥ ਮੋ ਸੁੰਦਰ ਖੋਲਹਿ ਦੁਆਰੁ ॥੨॥ (ਪਤ੍ਰਾ ੧)

ਅੰਤ—ਸੁੰਦਰ ਸੂਤਾ ਜੀਉ ਹੈ ਜਾਗਿਆ ਬ੍ਰਹਮ ਸਰੂਪ।
ਜਾਗਨ ਸੋਵਣ ਤੇ ਪਰੇ ਸਤਿਗੁਰ ਕਹਿਆ ਅਨੂਪ ॥੧੭੩॥
ਇਤਿ ਸ੍ਰੀ ਸੁੰਦਰ ਦਾਸ ਜੀ ਕੀ ਸੰਗਲੀ ਸਮਾਪਤੰ। ਸੁਭੰ।... (ਪਤ੍ਰਾ ੩੯)

(ਸ) ਪਾਰਸ ਭਾਗ ਗ੍ਰੰਥ (ਅੱਡਣ ਸ਼ਾਹ)

ਆਰੰਭ—ੴ ਸਤਿਗੁਰ ਪ੍ਰਸਾਦਿ। ਅਥ ਪਾਰਸ ਭਾਗ ਗ੍ਰੰਥ ਲਿਖਤੇ। ਆਦਿ ਧਿਆਉ। ਇਤਿ ਰਾਜਨੀਤ ਵਰਨਨੰ ਨਾਮ ਸਰਗਹ। ਸੋ ਇਸ ਧਿਆਉ ਵਿਖੈ ਦਸ ਸਰਗ ਆਵਹਿਗੇ। ਪ੍ਰਥਮ ਸਰਗ ਵਿਖੈ ਭਲੇ ਸੁਭਾਵ ਕੀ ਉਸਤਤਿ ਵਰਨਨ ਹੋਵੈਗੀ। (ਪਤ੍ਰਾ ੩੯)

ਅੰਤ—ਜ਼ਾਤਪਰਜੁ ਇਹ ਜੋ ਪ੍ਰਤਿਪਾਲਕੁ ਭਗਵੰਤ ਹੀ ਕੋਉ ਜਾਨਣਾ ਪ੍ਰਵਾਨ ਹੈ ॥੩੩੦॥...... (ਪਤ੍ਰਾ ੧੧੯)

(ਹ) ਭਾਵ ਰਸਾਮ੍ਰਿਤ (ਸਾਧੂ ਗੁਲਾਬ ਸਿੰਘ, ਨਿਰਮਲੇ) ਸੰਮਤ ੧੮੩੪ ਬਿ.।

ਆਰੰਭ—ੴ ਸਤਿਗੁਰ ਪ੍ਰਸਾਦਿ॥ ਸਵੈਯਾ॥ ਸੰਤ ਕਰੇ ਜਿਨ ਸਾਗਰ ਪੈ......
(ਪਤ੍ਰਾ ੧੧੯)

ਅੰਤ— ...ਹਰਿ ਕੇ ਪਦ ਪੰਕਜ ਭੇਟ ਚੜ੍ਹਾਈ ॥੧੩੦॥
ਇਤਿ ਸ੍ਰੀ ਮਤ ਮਾਨ ਸਿੰਘ ਚਰਣ ਸਿਖਤ ਗੁਲਾਬ ਸਿੰਘੇਨ ਗੌਰੀ ਰਾਇ ਆਤਮਜੇਨ ਵਿਰਚਿਤੰ ਭਾਵ ਰਸਾਮ੍ਰਿਤੰ।......
(ਪਤ੍ਰੇ ੧੪੬-੪੭)

ਇਸ ਤੋਂ ਅੱਗੇ ਪਤ੍ਰਾ ੧੫੮ ਤਕ ਸੰਤਾਂ-ਭਗਤਾਂ ਦੇ ਫੁਟਕਲ ਛੰਦ ਤੇ ਸ਼ਬਦ, ਫੇਰ ਪਤ੍ਰਾ ੧੬੬ ਤਕ ਸਾਧੂ ਗੁਲਾਬ ਸਿੰਘ ਨਿਰਮਲੇ ਦਾ ਰਾਮ ਰਿਦੇ ਸਤੋਤ੍ਰ ਲਿਖਿਆ ਹੋਇਆ ਹੈ।

(ਕ) ਪੋਥੀ ਸ਼ਰਧਾ ਪੂਰਨ (ਲੇਖਕ—ਨਾਮਾਲੂਮ)

ਆਰੰਭ—ੴ ਸਤਿਗੁਰ ਪ੍ਰਸਾਦਿ। ਤਤਕਰਾ ਪੋਥੀ ਸਰਧਾ ਪੂਰਨ ਕਾ ਲਿਖਜਤੇ।

ਏਕ ਸਮੇ ਭਾਈ ਨੰਦ ਲਾਲ ਜੀ ਗਰੀਬ ਨਵਾਜ ਜੀ ਦਸਵੇ ਪਾਤਸਾਹ ਜੀ ਅਗੇ ਬਨਤੀ ਕੀਤੀ, "ਸਚੇ ਪਾਤਸਾਹ ਜੀ ! ਅਗੇ ਰਖੀਸੁਰ ਮੁਨੀਸਰ ਹੋਇ ਹੈ, ਸਿਵ ਤੇ ਆਦਿ ਲੈ ਕੇ, ਤਿਨਾ ਨੇ ਮੰਤ੍ਰ ਜੰਤ੍ਰ ਕੀਤੇ ਹੈ। ਤਿਨਾਂ ਜੰਤ੍ਰਾ ਮੰਤ੍ਰਾ ਦੇ ਬਲ ਕਰ ਕੇ ਸਭਨਾ ਦੀਆਂ ਕਾਮਨਾਂ ਪੂਰੀਆਂ ਹੋਂਦੀਆਂ ਹੈਨ। ਅਤੇ ਇਹੁ ਜੋ ਗੁਰੂ ਕੇ ਸਿਖ ਹੈਨ। ਜੇਹੜਾ ਗਿਆਨਵਾਨ ਹੈ, ਬੁਧਵਾਨ ਹੈਨ; ਸੋ ਤਾਂ ਜਾਣਦੇ ਹੈਨ। ਜੋ ਸਤਿਗੁਰੂ ਅਗੇ ਅਰਦਾਸ ਕੀਤਿਆਂ ਸਭੇ ਕਾਰਜ ਰਾਸ ਆਵਦੇ ਹੈ, ਪਰ ਜੇਹੜੇ ਅਗਿਆਨੀ ਸਿਖ ਹੈਨ, ਆਪਣੀਆ ਕਾਮਨਾ ਵਾਸਤੇ ਜੰਤ੍ਰ ਮੰਤ੍ਰ ਪਿਛੇ ਖੁਆਰ ਹੋਂਦੇ ਫਿਰਦੇ ਹੈਨ।..... (ਪਤ੍ਰੇ ੧-੨)

ਅੰਤ—ਪੂਜਸ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥ ਸੰਪੂਰਣ।......
(ਪਤ੍ਰਾ ੪੨)

(ਖ) ਸਾਰੁਕਤਾਵਲੀ ਭਾਖਾ (ਹਰਿ ਦਿਆਲ) ਸੰ. ੧੯੯੦ ਬਿ.।

ਆਰੰਭ—ੴ ਸਤਿਗੁਰ ਪ੍ਰਸਾਦਿ। ਅਥ ਸਾਰੁਕਤਾਵਲੀ ਭਾਖਾ ਲਿਖਤੇ ॥੧॥ਦੋਹਰਾ॥
ਸ੍ਰੀ ਮਤ ਪ੍ਰਥਮ ਨਮਾਮਿ ਮਮ, ਜੋਗੀ ਰਿਦੈ ਨਿਵਾਸ।
ਭੋਗੀ ਰਿਦੈ ਉਦਾਸ ਜੋ ਸੋ ਮਮ ਸੁਮਤਿ ਪ੍ਰਕਾਸ਼ ॥੧॥ (ਪਤ੍ਰਾ ੧)

੦ ੯ ੮ ੧
ਅੰਤ—ਨਭ ਨਾਗ ਸਿਧੀ ਸਸਿ ਸੰਮਤ ਸਾਵਨ, ਮੰਗਲ ਥਿਤ ਛਟੀ ਪਖ ਸਜਾਮਾ।
ਚੂਹਨੀ ਪੁਰ ਮਾਹਿ ਅਰੰਭ ਕਰੇ ਇਤ ਸ੍ਰੀ ਲਵਧਾਮ ਸਭਾ ਜਿਤ ਨਾਮਾ ॥
੨੨।........ (ਪਤ੍ਰਾ ੩੫)
ਇਸ ਤੋਂ ਅੱਗੇ ਪਤ੍ਰਾ ੩੬ ਤਕ ਕੁਝ ਗ਼ਲਤ ਪਾਠ ਹਨ, ਜੋ ਦਰੁਸਤ ਨਹੀਂ ਹੋ ਸਕੇ ਤੇ ਹਰਤਾਲ ਫੇਰ ਕੇ ਕੱਟ ਵੱਢ ਵੀ ਕੀਤੀ ਹੋਈ ਹੈ।

## ੩੦੫. ਦਸ ਅਵਤਾਰ ਗੁਰੂ ਉਸਤਤਿ ਨੰ: ੫੪੩੫

(ਬਾਬਾ ਬੁੱਢਾ ਬੰਸਾਵਲੀ ਸਮੇਤ)

ਲੇਖਕ—ਕਵਿ ਸੋਂਧਾ, ਕਾਲਾ (ਅਮ੍ਰਿਤਸਰ) ਨਿਵਾਸੀ।

ਆਕਾਰ—$4\frac{1}{2}$"×$3\frac{1}{4}$", ਲਿਖਤ $3\frac{1}{4}$"×$2\frac{3}{4}$"।

ਵੇਰਵਾ—ਪਤ੍ਰੇ ਦਸ ਅਵਤਾਰ ਗੁਰੂ ਉਸਤਤਿ ੧੭੦; ਬਾਬਾ ਬੁੱਢਾ ਬੰਸਾਵਲੀ ੧੭੦-੯੨; ਪ੍ਰਤੀ ਸਫ਼ਾ ੬ ਸਤਰਾਂ, ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆਂ ਮੁੱਢ ਵਿਚ ਕੁਝ ਪਤ੍ਰਿਆਂ ਦਾ ਲਾਲ ਲਕੀਰਾਂ ਵਾਲਾ ਤੇ ਬਾਕੀ ਬਗ਼ੈਰ ਲਕੀਰਾਂ

ਦੇ; ਸਿਰਲੇਖ; ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ: ਪੁਸਤਕ ਸਜਿਲਦ; ਮੁੱਢਲਾ ਪਤ੍ਰਾ ਅੱਧਾ ਫਟਿਆ ਹੋਇਆ, ਜਿਸ ਕਰਕੇ ਪੁਸਤਕ ਅਧੂਰੀ ਹੈ ; ਹਾਲਤ ਸਾਧਾਰਣ ।

ਸਮਾਂ—੧੯ ਵੀਂ ਸਦੀ ਈ. । ਲਿਖਾਰੀ-ਨਾਮਾਲੂਮ ।

ਆਰੰਭ—੧ੴ ਸਤਿਗੁ...... ਅਥ ਦਸ ਅਵ(ਤਾਰ) ... ...(ਕ੍ਰਿ)ਤ ਕਵ ਸੌਂਧਾ । ਸੋ (ਰਠਾ)..... (ਪਤ੍ਰਾ ੧, ਜੋ ਅੱਧਾ ਫਟਿਆ ਹੋਣ ਕਰਕੇ ਸਹੀ ਪਾਠ ਨਹੀਂ ਮਿਲ ਸਕਿਆ । ) ਸ੍ਵੈਯਾ ।। ਚਾਰੋ ਹੀ ਬੇਦਕੀਯੇ ਖਟ ਸਾਸਤ੍ਰ ਤਾ ਤੇ ਕੀਏ ਦਸ ਅਸਟ ਪੁਰਾਨਾ ।... (ਪਤ੍ਰੇ ੧–੨)

ਅੰਤ—ਦੋਹਰਾ ।। ਕਵ ਸੌਧੇ ਕੀ ਬੇਨਤੀ, ਸੁਣੀਅਹੁ ਗੁਰ ਚਿਤ ਲਾਇ ।
ਮੁਹਿ ਅਨਾਥ ਕੀ ਕੀਜਿਅਹੁ, ਦੁਹ ਜਗ ਮਾਹਿ ਸਹਾਇ ।।੧।।੩੩੪।।
ਸਵੈਯਾ ।। ਵਾਚਕ ਹੋਇ ਪ੍ਰਵੀਨ ਜੋਊ ਨਰ; ਨੀਚ ਕੇ ਵਾਕ ਪੈ ਸੰਕ ਨ ਮਾਨੈ ।
ਮਾਲਕ ਨੀਚ ਜੁ ਫੂਲ ਚੜਾਵਤ; ਲੇਤ ਹੈ ਭੂਪਤ ਸੀਸ ਮੈ ਆਨੈ ।
ਮਾਲਨ ਕੇ ਕਰ ਹੈ ਅਪਵੀਤ, ਹੈ ਫੂਲ ਕੋ ਕੋ ਅਪਵੀਤ ਵਖਾਨੈ ।
ਉਸਤਤ ਹੈ ਗੁਰ ਫੂਲ ਸਮਾਨ, ਪੜੈ ਨਰ ਊਚ ਸੁ ਊਚ ਹੀ ਜਾਨੈ ।
੩੩੫ ।। ਇਤ ਗੁਰ ਉਸਤਤ ਪ੍ਰਿਥਮ ਧਿਆਇ ਸਮਾਪਤੇ ।
(ਪਤ੍ਰਾ ੧੭੦)

(ਅ) ਬਾਬਾ ਬੁੱਢਾ ਬੰਸਾਵਲੀ (ਕਵੀ ਸੌਂਧਾ)

ਆਰੰਭ—ਅਥ ਕਥਾ ਅਬਤਾਰਨ ਉਸਤਤ ਬੁਢੇ ਕੀ ਬਰਨਨੰ ।।ਦੋਹਰਾ।।
ਬਾਰਸ ਇਹ ਪ੍ਰਜੰਕ ਕੇ, ਜਾਨੈ ਸਗਲ ਜਹਾਨ ।
ਪੀੜ੍ਹੇ ਕੇ ਬਾਰਖ ਜਿਤੇ ਸੋ ਅਬ ਕਰੋ ਬਖਾਨ ।।੧।। (ਪਤ੍ਰੇ ੧੭੦-੭੧)
ਅੰਤ—ਦੇਹ ਕੇ ਛੂਟਤ ਹੀ ਜਗ ਮੈ ਫਿਰ ਇੰਦ੍ਰ ਕੇ ਧਾਮ ਪੈ ਪਾਇ ਧਰੇਗੋ ।। ੭੧ ।।
ਸੰਪੂਰਨੰ । ਗੁਰ ਨਾਨਕ ਜੀ ਸਹਾਇ । (ਪਤ੍ਰਾ ੧੯੨)

## ੩੦੯. ਕੜਖਾ ਗੁਰੂ ਗੋਬਿੰਦ ਸਿੰਘ ਜੀ ਦਾ ਨੰ: ੩੫੪੭

ਲੇਖਕ—ਭਗਵਤੀ ਨੰਦ ।

ਆਕਾਰ—5"×8", ਲਿਖਤ $3\frac{3}{4}$"×6" ।

ਵੇਰਵਾ—ਪਤ੍ਰੇ ੧੧; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਪਤਲਾ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਪਹਿਲਾਂ

ਖੁਲ੍ਹ ਪਤ੍ਰਿਆਂ ਦੀ ਲੰਮੇ ਦਾਉ ਕਰਕੇ ਲਿਖੀ ਹੋਣ ਕਾਰਣ ਜਿਲਦ ਬੰਨ੍ਹਣ ਤੇ ਪਤ੍ਰੇ ਸਿੱਧੇ-ਪੁੱਠੇ ਅਥਵਾ ਉਲਟ ਪੁਲਟ ਹੋ ਗਏ ਹਨ।

ਸਮਾਂ—ਪੁਸਤਕ ਸੱਤਰ-ਅੱਸੀ ਵਰ੍ਹੇ ਪੁਰਾਣੀ ਹੈ। ਲਿਖਾਰੀ-ਨਾਮਾਲੂਮ।

ਆਰੰਭ—ੴ ਸਤਿਗੁਰ ਪ੍ਰਸਾਦਿ। ਆਗੈ ਕੜਕਾ ਗੋਬਿੰਦ ਸਿੰਘ ਕਾ। ਰਾਗ ਟੋਡੀ॥
ਹੂਓ ਪ੍ਰਗਟ ਸੰਸਾਰ ਗੋਬਿੰਦ ਸਿੰਘ ਸਾਕੋ ਕੀਉ। ...... (ਪਤ੍ਰਾ ੧)

ਅੰਤ—ਰਸੀਦ ਹਾਦੀ ਦੋ ਜਹਾਂ ਨਾਨਕ ਗੋਬਿੰਦ ਸਿੰਘ ਖਾਨ ਦੈ ॥੨॥੧॥
(ਪਤ੍ਰਾ ੧੧)

ਇਸ ਹੱਥ ਲਿਖਿਤ ਪ੍ਰਤੀ ਵਿਚ ਕਿਤਨੇ ਕੜਖੇ ਤੇ ਹੋਰ ਛੰਦ ਹਨ, ਇਸ ਦਾ ਪਤਾ ਇਸ ਪੁਸਤਕ ਦੇ ਪਤ੍ਰਾ ੧੦ ਤੋਂ ਇਸ ਤਰ੍ਹਾਂ ਮਿਲਦਾ ਹੈ:-
ਕ੍ਰਖੇ ॥੩॥ ਜੁਮਲੇ ॥੨੧॥ ਛਪੈ ॥੪॥ ਜੋੜ ॥੨੫॥
(ਪਤ੍ਰਾ ੨੦)

## (ਉਦਾਸੀਨ-ਸਾਹਿੱਤ)

## ੩੦੭. ਸ੍ਰੀ ਚੰਦ ਅਵਧੂਤ ਕੀ ਜਨਮ ਸਾਖੀ ਦੇ ਬਚਨ ਨ: ੬੩੧੪
### (ਅਕਾਲ ਉਸਤਤਿ ਆਦਿ ਸਮੇਤ)

ਲੇਖਕ—ਨਾ ਮਾਲੂਮ।

ਆਕਾਰ—$4'' \times 2\frac{3}{4}''$, ਲਿਖਤ $3'' \times 2''$।

ਵੇਰਵਾ—ਪਤ੍ਰੇ ਸ੍ਰੀ ਚੰਦ ਅਵਧੂਤ ਕੀ ਜਨਮ ਸਾਖੀ ਕੇ ਬਚਨ ੮੯; ਉਤਾਰ ਖ਼ਾਸਿ ਦਸਖਤ ਕਾ (ਅਕਾਲ ਉਸਤਤਿ) ੮੯-੧੧੫, ਬਚਿਤ੍ਰ ਨਾਟਕ ੧੧੫-੨੭; ਚੰਡੀ ਚਰਿਤ੍ਰ ੧੨੭-੪੫, ਪ੍ਰਤੀ ਸਫ਼ਾ ੯ ਸਤਰਾਂ, ਕਾਗ਼ਜ਼ ਦੇਸੀ ਪਤਲਾ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਕਈ ਥਾਵੇਂ ਸਿਆਹੀ ਚਿਪਕਣ ਕਰਕੇ ਪਤ੍ਰੇ ਫਟੇ ਹੋਏ; ਪੁਸਤਕ ਸਜਿਲਦ, ਜੋ ਨਾ-ਮੁਕੰਮਲ ਤੇ ਸਾਧਾਰਣ ਹਾਲਤ ਵਿਚ ਹੈ।

ਸਮਾਂ—ਪੁਸਤਕ ਇਕ ਸੌ ਸਾਲ ਤੋਂ ਵੱਧ ਪੁਰਾਣੀ ਹੈ। ਲਿਖਾਰੀ-ਨਾਮਾਲੂਮ।

ਆਰੰਭ—(ਮੁੱਢ ਵਿਚ ਇਕ ਵਾਧੂ ਲਿਖਤ ਦਾ ਪਤ੍ਰਾ ਛੱਡ ਕੇ) ੴ ਸਤਿਗੁਰ ਪ੍ਰਸਾਦਿ। ਅਥ ਸ੍ਰੀ ਚੰਦ ਅਵਧੂਤ ਕੀ ਜਨਮ ਸਾਖੀ ਕੇ ਬਚਨ ਕਮਾਲੀਆ ਜੀ ਪੂਛਤੇ

ਹੈਨ ਅਤੇ ਸ੍ਰੀ ਚੰਦ ਅਵਧੂਤ ਦਿਸਦੇ (ਦਸਦੇ) ਹੈਨ; ਕਿਉਂਕੀ (ਕਿਉਂਕਿ) ਅਵਧੂਤਿ ਕੋਟੀ ਕੇ ਬਿਚ ਨ ਸੰਸਾਰ ਕੋਟੀ ਸੈ ਵਿਲਖਨ ਹੈਨ... ...।

(ਪਤ੍ਰਾ ੧)

ਅੰਤ—... ਜਹਾ ਆਸਾ ਤਹਾ ਵਾਸਾ। ਸੋ ਏਕ ਨਾਮ ਪ੍ਰੇਮ ਥੀ ਬਿਨਾ ਸਭ ਬਕਵਾਦ ਹੈ। (ਪਤ੍ਰਾ ੮੯)

ਇਸ ਤੋਂ ਅੱਗੇ ਪਤ੍ਰਾ ੧੧੫ ਤਕ ਅਕਾਲ ਉਸਤਤਿ, ਫਰ ਪਤ੍ਰਾ ੧੧੫ ਤੋਂ ੧੨੭ ਤਕ ਬਚਿਤ੍ਰ ਨਾਟਕ ਤੇ ਪਤ੍ਰਾ ੧੨੭ ਤੋਂ ੧੪੩ ਤਕ ਚੰਡੀ ਚਰਿਤ੍ਰ ਆਦਿ ਰਚਨਾਵਾਂ ਦਰਜ ਹਨ।

## ੩੦੮. ਫੁਟਕਲ ਯਾਦਦਾਸ਼ਤਾਂ ਨੰ: ੬੦੬੭

(ਨੋਟ-ਬੁੱਕ)

ਲੇਖਕ--ਗਿਆਨੀ ਬ੍ਰਹਮ ਪ੍ਰਕਾਸ਼ ਉਦਾਸੀ।

ਆਕਾਰ—$6\frac{1}{4}'' \times 8\frac{1}{4}''$, ਲਿਖਤ $5'' \times 7\frac{1}{2}''$।

ਵੇਰਵਾ--ਪਤ੍ਰੇ ੪੪੬; ਪ੍ਰਤੀ ਸਫ਼ਾ ੧੨-੨੦ ਸਤਰਾਂ; ਕਾਗ਼ਜ਼ ਵਿਲਾਇਤੀ, ਲਕੀਰਾਂ ਵਾਲਾ; ਲਿਖਤ ਸਿੱਧੀ ਤੇ ਟੇਢੀ ਦੋਵੇਂ ਤਰ੍ਹਾਂ ਦੀ, ਕਾਲੀ ਸਿਆਹੀ ਨਾਲ਼ ਵੱਖੋ ਵੱਖ ਕਲਮਾਂ ਥੀਂ ਲਿਖੀ ਹੋਈ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ;ਪਤ੍ਰੇ ਅਨੇਕ ਥਾਵੀਂ ਖ਼ਾਲੀ ਛੱਡੇ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ। ਵਿਸ਼ਾ ਇਸ ਫੁਟਕਲ ਯਾਦਦਾਸ਼ਤਾਂ ਦੀ ਕਿਤਾਬ ਦਾ ਆਮ ਤੌਰ ਤੇ ਜਨਮ ਸਾਖੀ ਗੁਰੂ ਨਾਨਕ (ਪੁਰਾਤਨ ਤੇ ਬਾਲੇ ਵਾਲੀ),ਗੁਰ ਬਿਲਾਸ ਪਾਤਸ਼ਾਹੀ ੬,ਗਜ਼ਾਨ ਰਤਨਾਵਲੀ ਭਾਈ ਗੁਰਦਾਸ(ਮਨੀ ਸਿੰਘ)ਆਦਿ ਦੇ ਸਫ਼ਿਆਂ ਸਮੇਤ ਸੰਖੇਪ ਨੋਟ ਹਨ, ਜੋ ਕਿਸੇ ਲਿਖਾਰੀ ਨੇ ਆਪਣੀ ਯਾਦਦਾਸ਼ਤ ਰੱਖਣ ਵਾਸਤੇ ਇਕ ਨੋਟ-ਬੁੱਕ ਦੀ ਸ਼ਕਲ ਵਿਚ ਲਿਖੇ ਹਨ। ਕਈ ਨੋਟ ਇਨ੍ਹਾਂ ਵਿਚੋਂ ਕੀਮਤੀ ਵੀ ਹਨ, ਜਿਵੇਂ-ਪਤ੍ਰਾ ੨੧੩ ਤੋਂ ੨੨੩ ਤਕ ਮੁੰਤਖਿਬ ਦਸਤੂਰ ਅਮਲ ਭੇਖ ਉਦਾਸੀਆਂ ਬਾਰੇ ੧੦-੧੧ ਸਫ਼ੇ ਦਾ ਸੰਖੇਪ ਨੋਟ ਹੈ।

ਸਮਾਂ—ਸੰਮਤ ੧੯੮੬, ਵੈਸਾਖ ਸੁਦੀ ੫। ਲਿਖਾਰੀ--ਗਿਆਨੀ ਬ੍ਰਹਮ ਪ੍ਰਕਾਸ਼, ਉਦਾਸੀ। ਸਥਾਨ- ਅੰਮ੍ਰਿਤਸਰ (ਪੰਜਾਬ)।

ਆਰੰਭ–ਧਿ ੩- ੧੭੭, ਧਿ ੪-੨੬, ਧਿ ੬-੭੭, ਧਿ ੧੩-੧੩੪, ਤੀਰਥ ਸੰਗ੍ਰਹ ਨੰ ੫੯ ਵਾ ੬੨ ਵਾ ੧੫੨-੧੫੯- ੧੬੪,ਗਜ਼ਾਨ ਰਤਨਾਵਲੀ ਸਾਖੀ ੫੯ —੬੧;੬੮- ੭੧-੮੦ ਗੁ ਬਿ ੬ ਧਿ ੧੧- ੧੦.ਧਿ ੧੨-੧੯.ਧਿ ੧੮-੨੩੨

ਸ੍ਰੋਧ—ਜਨਮ ਸਾਖੀ ਮਨੀ ਸਿੰਘ ਵਾਲੀ ਸਫ਼ਾ੧੧੦, ਭਕਤ ਰਤਵਾਵਲੀ ਸਾਖੀ ੭੨...... (ਪਤ੍ਰਾ ੧)

ਅੰਤ—ਭਾਈ ਨੰਦ ਲਾਲ ਤੇ ਮੀਰ ਦਰੋਗਾ ਸੂ ਪ੍ਰ ਰੁ (ਪਤ੍ਰਾ ੪੨੪)

ਇਸ ਤੋਂ ਅੱਗੇ ਅੰਤ ਤਕ ਸਾਰੇ ਪਤ੍ਰੇ ਖ਼ਾਲੀ ਛੱਡੇ ਹੋਏ ਹਨ।

## ਨਿਰਮਲ-ਸਾਹਿੱਤ

### ੩੦੯. ਸ੍ਰੀ ਗੁਰਮਤਿ ਨਿਰਣਯ ਸਾਗਰ ਨੰ: ੪੦੪੬

ਲੇਖਕ—ਪੰਡਿਤ ਤਾਰਾ ਸਿੰਘ, ਨਰੋਤਮ।

ਆਕਾਰ—$6\frac{1}{2}'' \times 9\frac{1}{2}''$, ਲਿਖਤ $4\frac{1}{2}'' \times 4\frac{3}{4}''$।

ਵੇਰਵਾ—ਪਤ੍ਰੇ ੪੧੮; ਪ੍ਰਤੀ ਸਫ਼ਾ ੧੫ ਸਤਰਾਂ; ਕਾਗ਼ਜ਼ ਦੇਸੀ; ਲਿਖਤ ਦਮਦਮੀ; ਸਾਫ਼ ਤੇ ਸ਼ੁੱਧ; ਹਾਸ਼ੀਆ ਸਿੱਧੀਆਂ ਰੰਗੀਨ ਤੇ ਲਾਲ ਲਕੀਰਾਂ ਵਾਲਾ, ਸਿਰਲੇਖ ਅੰਤਮ ਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਕਿਤੇ ਕਿਤੇ ਕੁਝ ਕੁ ਉਕਾਈਆਂ ਦੀ ਸੁਧਾਈ ਹਾਸ਼ੀਏ ਉਤੇ ਹੋਰ ਕਲਮ ਨਾਲ ਕੀਤੀ ਹੋਈ; ਕਈ ਥਾਵੀਂ ਪਤ੍ਰੇ ਕੁਝ ਕਿਰਮ ਖ਼ੁਰਦਾ ਜਿਸ ਕਰਕੇ ਥੋੜੇ ਥੋੜੇ ਛੇਕ ਪਏ ਹੋਏ; ਪੁਸਤਕ ਸਜਿਲਦ, ਪਰ ਜਿਲਦ ਉੱਖੜੀ ਹੋਸੀ; ਇਹ ਪੁਸਤਕ ਇਕ ਵੇਰ ਗੁਰਮਤਿ ਪ੍ਰੈਸ ਲਾਹੌਰ ਵਲੋਂ ਕੁਝ ਵਾਧੇ ਘਾਟੇ ਕਰਕੇ ਛਪ ਚੁਕੀ ਹੈ ਜਿਸ ਦੀਆਂ ਪ੍ਰਤੀਆਂ ਕਈ ਪੁਸਤਕਕਾਲਯਾਂ ਵਿਚ ਮੌਜੂਦ ਹਨ।

ਸਮਾਂ—ਸੰਮਤ ੧੯੩੫ ਬਿ.। ਲਿਖਾਰੀ—ਭਾਈ ਦੇਵਾ ਸਿੰਘ। ਸਥਾਨ—ਨਾਮਾਲੂਮ।

ਆਰੰਭ—ੴ ਸਤਿਗੁਰ ਪ੍ਰਸਾਦਿ ॥ ਦੋਹਰਾ ॥
ਕਵਿ ਕੁਲ ਕਲੁਖਨ ਕਾਟਿਬੇ, ਧਰੋ ਧਰਾ ਅਵਤਾਰ।
ਦਸ ਵਪੁ ਦਸ ਦਿਸ ਰਛ ਕੈ, ਨਾਨਕ ਦੇਵ ਮੁਰਾਰਿ ॥੧॥
ਤਾ ਪਦ ਪੰਕਜ ਮ੍ਰਿਦੁਲ ਕੋ, ਮਨ ਵਚ ਤਨ ਕਰ ਬੰਦ।
ਗੁਰ ਭਾਖਾ ਬਪੁ ਬੇਦ ਕੋ ਨਿਰਣੈ ਗ੍ਰੰਥ ਅਮੰਦ।
ਕਰਹੋ ਪਹਿਲੇ ਤਿਲਕ ਸੇ ਪਾਛੇ ਟੀਕਾ ਸਾਜ।
ਯਾ ਤੇ ਉਕਤੀ ਸਸਤ੍ਰ ਸੇ ਹੋਈ ਅਕੰਟਕ ਰਾਜ ॥੩॥
ਤਾ ਰਚਬੇ ਮੇ ਮਰਮ ਯਹ ਲੇਵੇ ਤੱਗ ਪਛਾਨ।
ਹੋਤ ਕ੍ਰਿਤਾਰਥ ਅਰਥ ਹੀ ਲੇ ਜਨ ਜਗ ਮੇ ਜਾਨ ॥੪॥ (ਪਤ੍ਰਾ ੧)

ਅੰਤ—ਸ੍ਰੀ ਹਰਿ ਤਾਰਕ ਨਿਜ ਕਰਨ; ਦੈ ਕਰ ਦੀਨੋ ਤਾਰ।
ਤਾਰਾ ਹਰਿ ਯਹਿ ਨਾਮ ਕੀ ਹੋਈ ਤਬੀ ਸੁਧਾਰ ॥੧੧੧॥
ਇਤ ਸ੍ਰੀ ਗੁਰਮਤ ਨਿਰਣਯ ਸਾਗਰੇ ਗੁਰ ਗ੍ਰੰਥ ਬਾਣਜ: ਹਰਿਕ੍ਰਿਤ ਤਾ
ਪ੍ਰਤਿਪਾਦਨੰ ਨਾਮ ਏਕ ਤ੍ਰਿੰਸਤਮੋ ਅਧਯਾਯ: । (ਪਤ੍ਰੇ ੪੧੭-੧੮)
ਲਿਖ ਰੀ ਉਕਤ।
ਭੂਲ ਚੂਕ ਜੋ ਮੁਝ ਸੇ ਜਾਨੋ। ਸੋਧੋ ਰਲ ਮਿਲ ਗੁਨੀ ਗਜਾਨੋ।
ਗੁਰ ਬਾਣੀ ਗੁਰ ਕੇ ਯਹ ਬਾਕ। ਸ੍ਰੀ ਹਰਿ ਮੁਖ ਸੇ ਕੀਨੀ ਆਪ ॥੧॥
ਧਰਤ ਆਕਾਸ ਪਾਤ ਲ ਸੁ ਟੋਲਿਯਾ। ਤਹਾ ਤਹਾਂ ਗੁਰ ਸਬਦ ਸੁ ਬੋਲਿਯਾ॥
ਸੁਭ ਦਿਨ ਸੁਭ ਨਿਖਤ੍ਰ ਸੁਭ ਘਰੀ। ਗੁਰ ਬਾਣੀ ਕੀ ਟੀਕਾ ਕਰੀ॥੨॥
ਚਾਰ ਕੂੰਟ ਫਿਰ ਧਰਤੀ ਸਾਰੀ। ਨੌ ਖੰਡ ਸਾਤ ਦੀਪ ਬਿਸਤਾਰੀ।
ਗੁਰ ਬਾਣੀ ਗੁਰੁ ਵੇਦ ਸਮ ਭਈ। ਗੁਰੁ ਨਾਨਕ ਨਾਨਕ ਨਾਨਕ ਮਈ ॥੨॥
ਸੰਮਤ ੧੯੩੫, ਸਾਉਣ ਵਦੀ ੧ ਪ੍ਰ ੨
ਸਾਸਤ੍ਰੀ ਕੇ ਸਾਸਤ੍ਰਾਂ ਕੇ ਨਾਮ ਬਹੁਤ ਹੈ, ਅਖਰ ਮੂਜਬ ਲਿਖਾ ਗੇਯਾ ਹੈ।
ਬੋਲੀ ਬਹੁਤ ਕਠਨ ਥੀ। ਜਿਸ ਪਰ ਸੇ ਉਤਾਰ ਕੀਆ ਹੈ ਤਿਸ
ਸਮਾਨ ਲਿਖੀ ਗਈ ਹੈ। ਹੋਰ ਜੋ ਅਖਰ ਰਹਜਾ ਹੋਵੇਗਾ ਸੋ ਲਿਖਾਰੀ ਕੋ ਭੂਲ
ਬਖਸਣੀ, ਸੰਤੋ ਸਿਖੋ ਸਿੰਘੋ ਮਹੰਤੋ ਸਾਧੋ ਜੀ।
ਜਬਲਗ ਕਾਗਤ ਰਹੇਗਾ, ਰਹੇ ਲਿਖਾਰੀ ਦੇਵਾ ਸਿੰਘ ਨਾਮ।
ਕਾਗਤ ਜਬ ਹਰਿ ਹਰਿ ਭਯੋ, ਨਾਮ ਗਯੋ ਹਰਿ ਧਾਮ ॥੧॥
(ਪਤ੍ਰਾ ੪੧੮)

## ੩੧੦. ਕਵੀਂਦ੍ਰ ਪ੍ਰਕਾਸ਼ — ਨੰ: ੪੮੦੫

ਲੇਖਕ—ਸੰਤ ਨਿਹਾਲ ਸਿੰਘ, ਨਿਰਮਲੇ।

ਆਕਾਰ—$14\frac{1}{2}''\times13\frac{1}{2}''$, ਲਿਖਤ $10''\times9\frac{1}{2}''$।

ਵੇਰਵਾ—ਪਤ੍ਰੇ ੪੯੯, ਪ੍ਰਤੀ ਸਫ਼ਾ ੨੫ ਸਤਰਾਂ; ਕਾਗਜ ਵਧੀਆ ਕਸ਼ਮੀਰੀ; ਲਿਖਤ ਬੜੀ ਸਾਫ਼ ਤੇ ਸ਼ੁੱਧ, ਜੋ ਮੋਤੀਆਂ ਵਾਂਗ ਚਮਕਦੀ ਹੈ; ਉਕਾਈਆਂ ਕਈ ਥਾਂਵੀ ਹਾਸ਼ੀਏ ਉਤੇ ਬਾਰੀਕ ਕਲਮ ਨਾਲ ਸੋਧੀਆਂ ਹੋਈਆਂ; ਹਾਸ਼ੀਆ ਦੂਹਰਾ ਅਤਿ ਸੁੰਦਰ ਚੋ ਕੋਰ ਰੰਗੀਨ ਲਕੀਰਾਂ ਵਾਲਾ; ਲਿਖਤ ਦੀ ਖ਼ੂਬਸੂਰਤੀ ਲਈ ਕਾਲੀ ਸਿਆਹੀ ਦੇ ਨਾਲ ਲਾਲ ਸਿਆਹੀ ਬੜੀ ਖੁਲ੍ਹ ਦਿਲੀ ਨਾਲ ਵਰਤੀ ਹੈ; ਪੁਸਤਕ ਚਮੜੇ ਦੀ ਮਜ਼ਬੂਤ ਜਿਲਦ ਸਮੇਤ, ਜੋ ਹਰ ਤਰ੍ਹਾਂ

ਮੁਕੰਮਲ ਤੇ ਅੱਛੀ ਹਾਲਤ ਵਿਚ ਹੈ। ਪੁਸਤਕ ਵਿਚ ਕਈ ਥਾਵੀਂ ਪਿੰਗਲ (ਛੰਦ ਸ਼ਾਸਤ੍ਰ) ਸੰਬੰਧੀ ਛੰਦਾਂ ਦੇ ਨਕਸ਼ੇ ਵੀ ਦਿੱਤੇ ਹੋਏ ਹਨ। (ਪ੍ਰਮਾਣ ਲਈ ਦੇਖੋ, ਪਤ੍ਰੇ ੨੩੭-੩੮ ਤੇ ੨੪੭—੪੭)

ਸਮਾਂ—ਸੰਮਤ ੧੯੧੫ ਬਿ.। ਲਿਖਾਰੀ-ਨਾਮਾਲੂਮ।

ਆਰੰਭ– (ਮੁੱਢ ਵਿਚ ਚਾਰ ਪਤ੍ਰੇ ਤੱਤਕਰੇ ਦੇ ਛੱਡ ਕੇ) ੧ ਓ ਸਤਿਗੁਰ ਪ੍ਰਸਾਦਿ। ਅਥ ਸ੍ਰੀ ਗੁਰੁ ਸੰਤ ਕਵੀਂਦ੍ਰ ਪ੍ਰਕਾਸ਼ ਗ੍ਰੰਥ ਕ੍ਰਿਤ ਭਾਈ ਨਿਹਾਲ ਸਿੰਘ ਨਿਰਮਲੇ ਕ੍ਰਿਤ ਲਿਖਜਤੇ। ਪ੍ਰਥਮ ਸ੍ਰੀ ਗੁਰੂ ਬਾਬਾ ਨਾਨਕ ਜੀ ਕ੍ਰਿਤ ਮੁਨਾਜਾਤ ਬਹਰ ਤਵੀਲ ਮਹਲਾ ੧। ਲਾਇਕਾਨਸਤ। ਸਜਾਵਾਰ ਹੁਮਾਨਸਤੁ। ...
(ਪਤ੍ਰਾ ੧)

ਪ੍ਰਾਚੀਨ ਨਵੀਨ ਕਬਿਤ੍ਰ। ਤੁਹੀਂ ਮੱਛ ਕੱਛ ਮਹਾ ਮੋਹਨੀ ਬੈਰਾਹ ਧੀਰ...।
(ਪਤ੍ਰਾ ੪)

ਅੰਤ—(ਸੰਤ ਨਿਹਾਲ ਸਿੰਘ ਦੀ,ਮਹਿਮਾ) ।।੨ਃ।।

ਸੀਸ ਪਰ ਬਾਧੇ ਦਸਤਾਰ ਚਾਰੁ ਚਾਤੁਰੀ ਸੋ,
ਤੀਛਨ ਕਰਦ ਬੀਚ ਰਾਖੈ ਦੰਭ ਸ੍ਵੱਛ ਕੋ।
ਔਰ ਅਤਿ ਉੱਜਲ ਬਸਨ ਓਢੇ ਉਰ ਮਾਲ,
ਧਰੈ ਬਗ ਧਜਾਨ ਵਿਸੈ ਮੀਨਨ ਕੇ ਭੱਛ ਕੋ।
ਸਦਾ ਅੰਗ ਸੰਗ ਸੁਧ ਸੱਚਿਦਾ ਆਨੰਦ ਐਸੋ,
ਤਜਾਗ ਨਿਤ ਬਿਤ ਹਿਤ ਮਾਨਜੋ ਪ੍ਰਤਿ ਪੱਛ ਕੋ।
ਕਾਮ ਕ੍ਰੋਧ ਲੋਭ ਮੋਹ ਜਾ ਕੇ ਮਨ ਬੀਚ ਜੋ ਪੈ,
ਵਾਹਨ ਅਤਿ ਸ੍ਵੱਛ ਤਾ ਕੀ ਲਾਨਤ ਹੈ ਕੱਛ ਕੋ ।।੮।।

ਇਤਿ ਸ੍ਰੀ ਨਿਰਪਖ ਵਾਕ ਸੰਪੂਰਣੰ। ਅਥ ਗ੍ਰੰਥ ਕੇ ਕਰਤਾ ਖੁਸ਼ੀ ਮ੍ਰਿਗਰਾਜ (ਨਿਹਾਲ ਸਿੰਘ) ਤਿਨ ਕੇ ਚਲਾਣੇ ਕੋ ਛਪਯ।

ਸੰਗਤ ਬਲਿ ਬਲਿ ਖੰਡ, ਸਸੀ ਤੁਮ ਨਿਸਚੇ ਜਾਨੋ।
ਮਾਸ ਭਾਦ੍ਰਪਦ ਦਿਵਸ ਕਲਾ ਨਿਤ ਉਰ ਮੈ ਠਾਨੋ।
ਤਾ ਦਿਨ ਏਕਮ ਤਿਥੀ ਚੰਦ੍ਰ ਤੁਮ ਵਾਰ ਪਛਾਨੋ।
ਪੂਰਬ ਭਾਦ੍ਰਪਦਾ ਨਖਜਤ੍ਰ ਧ੍ਰਿਤ ਯੋਗ ਬਖਾਨੋ।
ਕਹਿ ਬਿਸਨ ਦਾਸ ਕਰ ਜੋਰ ਕੇ ਨਾਮ ਦਾਨ ਵਰਤਾਂਗਏ।
ਸ੍ਰੀ ਸੰਤ ਖ਼ੁਸ਼ੀ ਮ੍ਰਿਗ ਰਾਜ ਕਵਿ ਜੋਤੀ ਜੋਤਿ ਸਮਾ ਗਏ।।੧।। (ਪਤ੍ਰਾ ੪੬੬)

ਇਸ ਮਹਾਨ ਗ੍ਰੰਥ ਵਿਚ ਅੱਗੇ ਲਿਖੀਆਂ ਰਚਨਾਵਾਂ ਕ੍ਰਮਵਾਰ ਦਰਜ ਹਨ-

## ਅਖਾੜਾ ਧਰਮ-ਧੁਜਾ ਬਾਰੇ

### ੩੧੧. ਇਕਰਾਰ ਨਾਮਾ ਰਈਸਾਂ ਤੇ ਮਹੰਤਾਂ ਦਾ ਨੰ: ੬੯੫੫

(ਦਸਤੂਰ-ਉਲ-ਅਮਲ ਧਰਮ ਧੁਜਾ ਪਟਿਆਲਾ ਸਮੇਤ)

ਲੇਖਕ—ਰਿਆਸਤੀ ਮੁਖੀ ਤੇ ਮਹੰਤ ਸਾਹਿਬਾਨ।

ਆਕਾਰ—$7\frac{3}{4}''\times 1_1''$, ਲਿਖਤ $6''\times 8\frac{1}{2}''$ ਤੇ ਦਸਤੂਰ—ਉਲ—ਅਮਲ ਅਖਾੜਾ ਧਰਮ ਧੁਜਾ, ਪਟਿਆਲਾ $8''\times 12\frac{1}{2}''$, ਲਿਖਤ $6\frac{1}{4}''\times 12''$।

ਵੇਰਵਾ—ਪਤ੍ਰੇ ਇਕਰਾਰ ਨਾਮਾ ਰਈਸਾਂ ਤੇ ਮਹੰਤਾਂ ਦਾ ਅਖਾੜਾ ਧਰਮ ਧੁਜਾ ਬਾਰੇ ੨, ਦਸਤੂਰ-ਉਲ-ਅਮਲ ਅਖਾੜਾ ਧੁਜਾ ੭,ਕੁੱਲ ਪਤ੍ਰੇ ੯;ਪ੍ਰਤੀ ਸਫ਼ਾ੧੮-੩੫ ਸਤਰਾਂ; ਕਾਗ਼ਜ਼ ਇਕਰਾਰ ਨਾਮੇ ਦਾ ਪੀਲਾ ਖੁਰਦਰਾ ਦੇਸੀ ਤੇ ਦਸਤੂਰ-ਉਲ ਅਮਲਦਾ ਕਾਗ਼ਜ਼ਨੀਲਾ,ਜੋ ਬੋਦਾ ਹੋਣ ਕਰ ਕੇ ਕਈ ਥਾਵਾਂ ਤੋਂ ਫਟਿਆ ਹੋਇਆ

ਹੈ, ਹਰੇਕ ਪਤ੍ਰ ਉਪਰ ਚੇਪੀਆਂ ਲੱਗੀਆਂ ਹੋਈਆਂ ਹਨ: ਦੋਵੇਂ ਖਰੜੇ ਇਕੋ ਥਾਂ ਸਜਿਲਦ ਤੇ ਅੱਛੀ ਹਾਲਤ ਵਿਚ ਹਨ ।

ਸਮਾਂ—ਸੰਨ ੧੮੮੩ ਈ: ! ਸਥਾਨ—ਗ਼ਾਲਬਨ ਪਟਿਆਲਾ;

ਆਰੰਭ—੧ਓ ਸਤਿਗੁਰ ਪ੍ਰਸਾਦਿ । ਹਮ ਅਜਤਰਫ ਤਮਾਮ ਪੰਥ ਖਾਲਸਾ ਜੀ ਸੇ ਬਮੂਜਬ ਦਰਖਾਸਤ ਹਰ ਸੇ ਸਰਕਾਰੈਨ ਮਹਾਰਾਜ ਪਟਯਾਲੈ ਵਾ ਰਾਜੈ ਰਾਜਗਾਨ ਜੀਂਦ ਵ ਰਾਜੇ ਨਾਭੇ ਇਕਰਾਰ ਕਰਤੇ ਹੈ ਅਰੁ ਲਿਖ ਦੇਤੇ ਹੈ... (ਪਤ੍ਰਾ ੧)

ਅੰਤ—ਸ੍ਰੀ ਮਹੰਤ ਮੁਕਰਰ ਕਰੈ ਖ੍ਵਾ ਨਾ ਕਰੈ, ਲਿਹਾਜਾ ਈਂ ਚੰਦ ਕਲਮੈ ਬਤਰੀਕ ਕਰਾਰ ਨਾਮੇ ਲਿਖ ਦੀਏ ਹੈਂ ਕਿ ਸਨਦ ਰਹੇ ਔਰੁ ਇੰਦੁਲ ਹਾਜਤ ਬਕਾਰ ਆਵੈ ਤਹਰੀਰ ਤਰੀਖ ਜਨਵਰੀ ੪ ਸਨ ੮੩ ਰੂਬਰੂ ਅਹਲਕਾਰਾਨ ਸਰਕਾਰ ਜੀਂਦ ਰਾਜੈ ਰਾਜਗਨ ਰਘੁਬੀਰ ਸਿੰਘ ਸਾਹਬ ਬਹਾਦ ਤਮਾਮ ਸਾਧ ਸੰਗਤ ਸਾਧ ਨਿਰਮਲੇ ਅਖਾੜੇ ਪੰਚਾਯਤੀ ਕੀ ਸਲਾਹ ਸੇ ਇਸ ਇਕਰਾਰ ਨਾਮੇ ਕੋ ਸਹੀ ਕੀਯਾ । ਸਰਦਾਰ ਉਤਮ ਸਿੰਘ ਸਰਦਾਰ ਡੇਵਢੀ ਮੁਵਲਾ ਵ ਮੁਨਸਰਮ ਧਰਮ ਅਰਥ ਸ੍ਰਦਾਰ ਅਤਰ ਸਿੰਘ - ਮਹੰਤ ਭਗਵਾਨ ਸਿੰਘ ਜੀਂਦ, ਮਹੰਤ ਬ੍ਰਯਾਮ ਨਾਭੈ, ਮਹੰਤ ਬ੍ਰਯਾਮ ਸਿੰਘ ਸਾਨੀ ਅਖਾੜੇ,ਮਹੰਤ ਦੇਵਾ ਸਿੰਘ ਅਖਾੜੈ ਮਹੰਤ ਨਿਹਾਲ ਸਿੰਘ ਅਖਾੜੈ, ਮਹੰਤ ਆਤਮਾ ਸਿੰਘ ਅਖਾੜੇ, । (ਪਤ੍ਰਾ ੨)

(ਅ) ਦਸਤੂਰ-ਉਲ-ਅਮਲ ਅਖਾੜਾ ਧਰਮ-ਧੁਜਾ

ਆਰੰਭ—੧ਓ ਸਤਿਗੁਰ ਪ੍ਰਸਾਦਿ । ਦਸਤੂਰਲ ਅਮਲ ਇੰਤਜ਼ਾਮ ਧਰਮ ਧੁਜਾ ਖਾਲਸੈ ਪੰਥ ਗੁਰੂ ਗੋਬਿੰਦ ਸਿੰਘ ਸਹਿਬ ਜੀ ਜੋ ਕਿ ਬਨਜਰ ਧਰਮ ਅਰਥ ਯੇ ਧਰਮ ਧੁਜਾ ਖਾਲਸੈ ਪੰਥ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਬਅਹਦ ਮਹਾਰਾਜਗਾਨ ਸੁਰਗਬਾਸੀਆਨ ਸਨ ਅਠਾਰਾਂ ਸੈ ਬਾਸਠ ਮੈ ਮੁਕਰਰ ਹੋ ਕਰ ਹਰ ਸੇ ਸਰਕਾਰਾਨ ਸੇ ਮਾਫਿਕ ਹੈਸੀਯਤ ਰਿਯਾਸਤਾ ਕੇ ਮਾਫੀ ਗਾਉ ਮੁਕਰਰ ਕਰਨੇ ਮਹੰਤ ਬਡੇ ਔਰ ੩ ਮਹੰਤ ਵੀਚ ੩ ਰਾਜਸੀਆ ਕੇ ਕਾਇਮ ਕਰੀ ਗਈ ਥੀ... (ਪਤ੍ਰਾ ੧)

ਅੰਤ—ਦਫੇ ੭੪ ਅਗਰ ਬਮੂਜਬ ਇਸ ਦਸਤੂਰਲ ਅਮਲ ਕੇ ਪੰਜ ਕਕੇ ਕੀ ਰਹਿਤ ਪੂਰੀ ਛੇਉਂ ਮਹੰਤ ਨਹੀਂ ਰਖੇਂਗੇ ਯਾ ਉਸ ਮੇ ਕੁਛ ਫਰਕ ਕਮ ਜਿਜਾਦੇ ਮਾਲੂਮ ਦੇਵੇਗਾ ਤੋ ਬੇਸਕ ਤਜਵੀਜ ਦੂਸਿਰੀ ਹੋਗੀ,ਫਕਤ । (ਪਤ੍ਰਾ ੭)

## ੩੧੨. ਚਿੱਠਾ ਨਿਰੰਕਾਰੀ ਚਲਣ ਦਾ ਨੰ: ੪੩੨੧

(ਕਥਾ ਪੂਰਨਮਾਸੀ ਕੀ ਆਦਿ ਸਮੇਤ)

ਲੇਖਕ—ਬਾਬਾ ਦਰਬਾਰਾ ਸਿੰਘ ਜੀ, ਨਿਰੰਕਾਰੀ।

ਆਕਾਰ—$10\frac{3}{4}'' \times 6\frac{3}{4}''$, ਲਿਖਤ $7\frac{1}{2}'' \times 4\frac{3}{4}''$।

ਵੇਰਵਾ—ਪਤ੍ਰੇ ਚਿੱਠਾ ਨਿਰੰਕਾਰੀ ਚਲਣ ਕਾ (ਰੂਪ ਸਿੰਘ) ੨੨, ਕਥਾ ਪੂਰਨ ਮਾਸੀ ਕੇ ਮਹਾਤਮ ਕੀ (ਨਾਮਾਲੂਮ ਲੇਖਕ) ੨੨-੩੫, ਸਾਖੀ ਭਾਈ ਗੜੀਏ ਕੀ ੩੫-੪੯, ਵਾਰ ਭਾਈ ਬੰਨੋ ਦੀ (ਲੇਖਕ-ਨਾਮਾਲੂਮ) ੪੯--੫੧, ਚਰਿਤ੍ਰੋ ਪਾਖਜਾਨ ਵਿਚੋਂ ੨੬੬ ਵਾਂ ਚਰਿਤ੍ਰ ੫੧-੬੭, ਪਰਮਾਰਥ-ਮਾਰਕੰਡੇ ਕਾ ੬੭-੭੭; ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ ੭੭—੧੩੧; ਪ੍ਰਤੀ ਸਫ਼ਾ ੧੧ ਸਤਰਾਂ, ਕਾਗ਼ਜ਼ ਸਾਦਾ ਤੇ ਮੋਟਾ ਖ਼ਾਕੀ, ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਕਾਲੀਆਂ ਤੇ ਲਾਲ—ਲਕੀਰਾਂ ਵਾਲਾ; ਮੁੱਢਲਾ ਸਫ਼ਾ ਸੁਹੱਪਣ ਨੂੰ ਮੁਖ ਰੱਖ ਕੇ ਕਾਲੀ ਤੇ ਲਾਲ ਸਿਆਹੀ ਨਾਲ ਲਿਖਿਆ ਤੇ ਅੰਕਿਆ ਹੋਇਆ ਤੇ ਬਾਕੀ ਪੁਸਤਕ ਵਿਚ ਲਗਭਗ ਸਾਰੇ ਹੀ ਵਿਸ਼ਾਮ-ਚਿਨ੍ਹ ਲਾਲ ਸਿਆਹੀ ਨਾਲ ਲਿਖੇ ਹੋਏ; ਜਿਲਦ ਸਾਧਾਰਣ।

ਸਮਾਂ—ਰਚਨਾ ਕਾਲ: ਸੰਮਤ ੧੯੧੩ ਬਿ., ਨਕਲ: ਸੰਮਤ ੧੯੪੯ ਬਿ.! ਲਿਖਾਰੀ—ਭਾਈ ਪਿੰਗਲ ਦਾਸ। ਸਥਾਨ-ਦਰਬਾਰ ਅਖੋੜੀ ਵਾਲਾ ਹਰਿਮੰਦਿਰ ਸਾਹਿਬ ਕੈਂਬਲ ਪੁਰ-ਪਾਕਿਸਤਾਨ।

ਆਰੰਭ—੧ੴ ਸਤਿਗੁਰ ਪ੍ਰਸਾਦਿ। ਧੰਨ ਧੰਨ ਨਿਰੰਕਾਰੀ ਅਬਿਨਾਸੀ ਸਾਹਿਬ ਸਚੇ ਪਾਤਸਾਹੁ ਜੀ। ਅਥਿ ਚਲਣ ਨਿਰੰਕਾਰੀ ਕ੍ਰਿਤ ਬਾਬਾ ਦਰਬਾਰਾ ਸਿੰਘ ਜੀ ਸਹਾਇ। ਇਕ ਦਿਨ ਸ੍ਰੀ ਸਤਿਗੁਰੂ ਦਰਬਾਰਾ ਸਿੰਘ ਜੀ ਦੀਵਾਨ ਲਗਾਇ ਕਰਿ ਬੈਠੇ ਹੈਸਨੁ। ਤੇ ਸਬਦ ਦਾ ਵੀਚਾਰ ਹੋਦਾ ਸੀ। ਤਾਂ ਇਕ ਸਿਖ ਪੰਜਾਬ ਦੇਸ ਥੀ ਆਇਆ। ਤਾਂ ਉਸ ਸਿਖ ਨੇ ਅਰਦਾਸ ਕਰੀ, "ਜੀ, ਸਚੇ ਪਾਤਸਾਹੁ ਜੀ! ਜੋ ਅਸੀਂ ਤਾਂ ਗੁਰੂ ਕੇ ਸਬਦਪਾਸੋ ਬਹੁਤ ਫਿਰੇ ਹੋਇ, ਆਪ ਦੇ ਬਚਨ ਸੁਣ ਕੇ ਬਹੁਤ ਭੈ ਪ੍ਰਾਪਤ ਹੋਇਆ ਹੈ।

ਅਸਾ ਨੂੰ ਤਾ ਬਾਮਣਾ ਨੇ ਭੁਲਾਇ ਕੇ ਨਰਕ ਗਾਮੀ ਕੀਤਾ ਹੈ ਕਰਮ ਕਾਂਡ ਵਿਚ ਫਸਾਇ ਕੈ। ਸੋ ਆਪ ਅਸਾਨੂ ਕ੍ਰਿਪਾ ਕਰ ਕੈ ਸਬਦ ਦੇ ਅਨੁਸਾਰ ਜੋ ਜ਼ਨਮ ਮਰਨ ਵਿਵਾਹੁ ਕੜਮਾਈ ਦੀ ਰੀਤਿ ਗੁਰੂ ਕੇ ਹੁਕਮ ਮੂਜਬ ਸਭ ਸੁਣਾਈਐ ਜੀ।" (ਪਤ੍ਰਾ ੧)

ਅੰਤ—ਤਾ ਬਚਨ ਹੋਇਆ ਜੋ ਨਿਰੰਕਾਰ ਦਾ ਜਾਪ ਜਪਣਾ ਤੇ ਸਬਦੁ ਗੁਰ ਬਿਨਾ ਹੋਰਸਿ ਦੀ ਪੂਜਾ ਨਹੀਂ ਕਰਨੀ। ਏਹੀ ਸਿਖਿਆ ਹੈ। ਸਮਾਪਤੰ। ਸੰਮਤ ੧੯੧੩ ਵਿਚੁ ਇਹੁ ਚਿਠਾ ਚਲਣ ਦਾ ਤਿਆਰ ਹੋਆ ਰਾਵਲ ਪਿੰਡੀ ਹਰਿ ਮੰਦਰਿ ਵਿਚੁ। ਮਹੀਨਾ ਨਿਰੰਕਾਰ ਅਬਿਨਾਸੀ ਜੀ ਦਾ॥ ਕੁੰਡਲੀਆ॥

ਵਾਸੀ ਰਾਜੜ ਜਾਨੀਐ, ਰੂਪ ਸਿੰਘ ਜਿਹਿ ਨਾਮੁ।
ਦਇਆਲ ਗੁਰੂ ਕ੍ਰਿਪਾ ਕਰੀ, ਚਿਠੇ ਕੀਨ ਬਖਾਨ।
ਚਿਠੇ ਕੀਨ ਬਖਾਨ, ਲਿਖੇ ਚਲਣ ਗੁਰ ਸਾਰੇ।
ਕ੍ਰਿਪਾ ਕੀਨੀ ਦਇਆਲ, ਗੁਰੂ ਜੀ ਸਿੰਘ ਦਰਬਾਰੇ।
ਟਹਿਲ ਕਰੈ ਜੋ ਪ੍ਰੀਤਿ ਕਰਿ ਕਰੈ ਕਿਰਤ ਸੁਭ ਕਾਮ।
ਦਇਆਲ ਗੁਰੂ ਕੀ ਕ੍ਰਿਪਾ ਤੇ ਪ੍ਰਾਪਤਿ ਹੋਵੈ ਨਾਮੁ॥

ਸ੍ਰੀ ਗੁਰੂ ਦਇਆਲ ਬਾਬਾ ਜੀ ਲਿਖਾਰੀ ਪਿੰਗਲ ਦਾਸ ਕੀ ਭੁਲਚੁਕ ਬਖਸਣੀ ਵਿਸਾਖੋਂ ੧੨ ਸਮਤਿ ੧੯੪੧ ਬੁਧਵਾਰ ਸੰਪੂਰਨੰ। ਸਮਤ ੧੯੪੯ ਐਤਵਾਰ ਸੰਪੂਰਨੰ। ਦਰਬਾਰ ਅਖੰੜੀ ਵਾਲੇ ਹਰਿ ਮੰਦਰ ਸਾਹਿਬ ਵਿਚੁ ਜੇਠੇ ੨੫। (ਪਤ੍ਰੇ ੨੧-੨੨)

## (ਅ) ਕਥਾ ਪੂਰਨ ਮਾਸੀ (ਲੇਖਕ-ਨਾਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਅਥਾ ਕਥਾ ਪੂਰਨ ਮਾਸੀ ਲਿਖਿਯਤੇ॥
ਦੋਹਿਰਾ॥ ਸ੍ਰੀ ਗੁਰੂ ਨਾਨਕ ਕੋ ਨਮੋ, ਕਰੋ ਸੁ ਹਿਤ ਚਿਤ ਲਾਇ।
ਪੂਰਨ ਕਰੋ ਗ੍ਰਿੰਥ ਯਹਿ, ਤੁਮ ਮਮ ਹੋਇ ਸਹਾਇ॥੧॥ (ਪਤ੍ਰਾ ੨੨)

ਅੰਤ—ਪੂਰਨ ਮਾਸੀ ਬਰਤ ਕੀ ਮਹਿਮਾ ਗੁਰੂ ਜਨਾਇ।
ਗੁਰੂ ਨਾਨਕ ਥੀ ਆਦਿ ਲੇ, ਸਭ ਗੁਰ ਹੋਇ ਸਹਾਇ।
ਇਤ ਸ੍ਰੀ ਪੂਰਨ ਮਾਸੀ ਕਥਾ। ਸਮਾਪਤੰ। ਸ੍ਰੀ ਵਾਹਿਗੁਰੂ। ਸ੍ਰੀ ਵਾਹਿਗੁਰੂ।
(ਪਤ੍ਰਾ ੩੫)

ਇਸ ਕਥਾ ਵਿਚ ਪਤ੍ਰਾ ੨੯ ਤੋਂ ੩੧ ਤਕ ਪੈਂਤੀਸ ਅੱਖਰੀ ਮਹਲਾ ੧ ਵੀ

ਸ਼ਾਮਲ ਹੈ । ਕਥਾ ਪੂਰਨ ਮਾਸੀ ਤੋਂ ਬਾਦ ਸਾਖੀ ਭਾਈ ਗੜੀਏ ਦੀ ਪਤ੍ਰਾ ੩੫ ਤੋਂ ੪੯ ਤਕ ਦਰਜ ਹੈ ।

(ਟ) ਵਾਰ ਭਾਈ ਬੰਨੋ ਦੀ (ਲੇਖਕ-ਗੁਰਦਾਸ ਸਿੰਘ)

ਆਰੰਭ—ੴ ਸਤਿਗੁਰ ਪ੍ਰਸਾਦਿ। ਵਾਰ ਭਾਈ ਬੰਨੋ ਦੀ ॥ ਦੋਹਿਰਾ ॥
ਭਾਈ ਬਨੋ ਆਇਆ ਗੁਰਾਂ ਦੇ ਸਰਨ ਦੁਆਰ ।
ਡਿਠਾ ਸਚੇ ਪਾਤਸਾਹੁ ਖਿਨ ਮਹਿ ਲੀਆ ਉਬਾਰ ।।੨।।
ਪਉੜੀ ।। ਭਾਈ ਬਨੋ ਗੁਰਾ ਦੀ ਆਪ ਟਹਿਲ ਕਮਾਈ ।
ਤਨ ਮਨ ਧੰਨ ਸੰਉਪਿਆ ਮਨ ਮਤਿ ਗਵਾਈ । ... (ਪਤ੍ਰਾ ੪੯)

ਅੰਤ—ਇਕ ਪੜਦੇ ਇਕ ਗਾਵਦੇ ਗੁਰ ਸੇਵਾ ਲਾਇਆ ।
ਘਰਿ ਜੋੜ ਕਹਾੜੀਆਂ ਕੀਰਤਨ ਮਨ ਭਾਇਆ ।
ਭਾਈ ਬਨੋ ਦੇ ਪ੍ਰਸਾਦਿ ਸਭ ਜਗਤ ਤਰਾਇਆ ।
ਕੰਮ ਹੋਇਆ ਗੁਰਦਾਸ ਸਿੰਘ ਸਤਿਗੁਰ ਤੇ ਭਾਇਆ ।
ਭਾਈ ਬਨੋ ਦੇ ਦੀਂਦਾਰ ਸਭ ਜਗਤ ਸਵਾਇਆ ॥ ੧੧ ॥
(ਪਤ੍ਰਾ ੫੧)

ਇਸ ਤੋਂ ਅੱਗੇ ਪਤ੍ਰਾ ੪੯ ਤੋਂ ੬੭ ਤਕ ਸ੍ਰੀ ਚਰਿਤ੍ਰੋਪਖਿਆਨ ਪਾਤਸ਼ਾਹੀ ੧੦ (ਦਸ਼ਮ ਗ੍ਰੰਥ) ਵਿਚੋਂ ੨੬੬ ਵਾਂ ਚਰਿਤ੍ਰ ਦਰਜ ਹੈ । ਇਹ ਪੂਰੀ ਵਾਰ ਕਮੇਟੀ ਬੰਸ ਭਾਈ ਬੰਨੋ ਬੜੋਤ (ਯੂ. ਪੀ.) ਵਲੋਂ ਇਕ ਵੇਰ ਛਪ ਚੁੱਕੀ ਹੈ ।

(ਸ) ਪਰਮਾਰਥ ਮਾਰਕੰਡੇ ਕਾ (ਲੇਖਕ-ਨਾਮਾਲੂਮ)

ਆਰੰਭ-- ੴ ਸਤਿਗੁਰ ਪ੍ਰਸਾਦਿ । ਪ੍ਰਮਾਰਥ ਮਾਰਕੰਡੇ ਕਾ । ਸਤਿਜੁਗ ਦੇ ਪ੍ਰਤਾਪ ਵਿਚ ਸੁਕਰੋਵਾਚ । ਸੁਕਰ ਪਿਤਾ । ਕੁਮਾਰ ਪੁਤ੍ਰ । ਪਿਤਾ ਪੁਤ੍ਰ ਪਾਸ ਕਹਿਤਾ ਹੈ, 'ਰੇ ਪੁਤ੍ਰ ! ਤੂ ਪੰਜ ਬਰਸ ਕੀ ਉਮਰਿ ਵਿਚੁ ਕਹਾ ਚਲਿਆ ਹੈ ? ਤੈਨੂੰ ਕਿਆ ਬਿਰਹੁ ਬਿਆਪਿਆ ਹੈ ?" (ਪਤ੍ਰਾ ੬੭)

ਅੰਤ—ਹੇ ਪਿਤਾ ਜੀ ! ਸਾਧ ਸੰਗ ਬਡੇ ਸੁਖ ਕਾ ਸੰਗ ਤੀਰਥ ਬਣਿਆ ਹੈ, ਜੋ ਕਿਛੁ ਕੋਈ ਚਾਹੇ ਸੋ ਲੇਹੁ । ਇਹੁ ਬਾਰਤਾ ਨਿਸਚਲ ਜਾਣਨੀ, ਅਗਿਆਨੀ ਅਰ ਮੁਗਧਾਂ ਕਉ ਸਮਝਾਵਣ ਵਾਲੀ ਠਉਰ ਹੈ । ਇਤ ਸ੍ਰੀ ਮਾਰਕੰਡੇ ਪੁਰਾਣੇ ਸੁਕਰ ਕੁਮਾਰ ਸੰਬਾਦੇ ਸਮਾਪਤੰ, ਭੁਲ ਚੁਕ ਬਖਸਣੀ । ਸ੍ਰੀ ਅਕਾਲ ਪੁਰਖ ਜੀ

ਤੇਰੀ ਸਰਣੁ । ਧੰਨ ਧੰਨ ਨਿਰੰਕਾਰ ਜੀ । ਹੈ ਨਿਰੰਕਾਰ ਜੀ । ਹੋਸੀ ਨਿਰੰਕਾਰ ਜੀ । ਧੰਨ ਨਿਰੰਕਾਰ । ਸਤਿ ਨਿਰੰਕਾਰ । ਜਪ ਨਿਰੰਕਾਰ । ਤੂਹੀ ਨਿਰੰਕਾਰ । ਬਖਸ ਨਿਰੰਕਾਰ । (ਪਤ੍ਰੇ ੭੬-੭੭)

(ਹ) ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ (ਲੇਖਕ- ਨਾਮਾਲੂਮ)

ਆਰੰਭ—੧ਓ ਸਤਿਗੁਰ ਪ੍ਰਸਾਦਿ । ਗੋਸਟਿ ਗੁਰੂ ਬਾਬੇ ਨਾਨਕ ਜੀ ਕੀ । ਓਅੰਕਾਰ ਕਾ ਪ੍ਰਮਾਰਥ । ਤਬ ਜਦ ਚੋਆ ਚੰਦਨ ਪਾਨ ਫੂਲ ਰਾਜੇ । ਸਿਵਨਾਭ ਨੇ ਗੁਰੂ ਬਾਬੇ ਜੀ ਆਗੇ ਰਾਖੇ । ਤਬ ਰਾਜੇ ਸਿਵਨਾਭ ਕੇ ਜਿ ਬਾਲਕ ਪੜਤੇ ਥੇ ਸੇ ਆਣ ਪਾਵਹੁ ਬਾਰੇ ਰਾਜੇ ਸਾਥ ਹੀ ਉਨ ਕਾ ਪੰਡਉ ਤਥਾ ਪਾਂਧਾ ਉਹਿ ਭੀ ਜਾਇ ਪਾਵਹੁ ਲਾਗਾ । ਤਬ ਗੁਰੂ ਬਾਬੇ ਉਨ ਬਾਲਕਾ ਕੇ ਸਿਰ ਊਪਰਿ ਹਾਥ ਲਗਾਇਆ । (ਪਤ੍ਰਾ ੭੭)

ਅੰਤ—ਪ੍ਰਮੇਸਰ ਅਦਿਸਟਿ ਪੁਰਖ ਕਉ ਮਿਲੈ । ਜੋ ਪੜਿ ਕਰਿ ਕਰਿ ਸੁਣੈ ਸਿਖੈ, ਕਮਾਵੈ ਤਿਸ ਕੀ ਗੁਰੂ ਪ੍ਰਮਗਤਿ ਕਰੈ । ਬੋਲਹੁ ਭਾਈ ਜੀ ਵਾਹਿਗੁਰੂ ਜੀ । ਧੰਨ ਗੁਰੂ ਜੀ । ਧੰਨ ਨਿਰੰਕਾਰੁ । ਸਤਿ ਨਿਰੰਕਾਰ । ਜਪ ਨਿਰੰਕਾਰ । ਤੂੰ ਹੀ ਨਿਰੰਕਾਰ । ਬਖਸ ਨਿਰੰਕਾਰ । ਧੰਨ ਸਤਿਗੁਰੂ ਦਇਆਲ ਬਾਬਾ ਜੀ । ਧੰਨ ਸ੍ਰੀ ਅਕਾਲ ਪੁਰਖ ਜੀ ਤੇਰੀ ਸਰਨ, ਬਖਸ ਲੈ, ਬਖਸ ਲੈ, ਬਖਸ ਲੈ । ਸ੍ਰੀ ਵਾਹਿਗੁਰੂ ਜੀ । ਸ੍ਰੀ ਵਾਹਿਗੁਰੂ ਜੀ ।... ... (ਪਤ੍ਰਾ ੧੩੧)

## ਮੰਤ੍ਰ-ਸਾਹਿਤ

## ੩੧੩. ਸ਼ਰਧਾ ਪੂਰਨ (ਗੁਰਬਾਣੀ-ਸੰਗ੍ਰਹ ਸਮੇਤ) ਨੰ: ੬੮੬੨

ਲੇਖਕ—ਨਾਮਾਲੂਮ ।

ਆਕਾਰ—$6\frac{3}{4}'' \times 5\frac{1}{4}''$, ਲਿਖਤ $5'' \times 3\frac{3}{4}''$ ।

ਵੇਰਵਾ—ਪਤ੍ਰੇ ਸ਼ਰਧਾ ਪੂਰਨ ੧੮; ਗੁਰਬਾਣੀ ਸੰਗ੍ਰਹ ੧੬੫,ਕੁੱਲ ਪਤ੍ਰੇ ੧੮੩; ਪ੍ਰਤੀ ਸਫ਼ਾ ੧੦-੧੩ ਸਤਰਾਂ; ਕਾਗਜ਼ ਦੇਸ਼ੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆਂ ਸਾਦਾ ਲਕੀਰਾਂ ਵਾਲਾ; ਸ਼ਰਧਾ ਪੂਰਨ ਵਿਚ ਸਿਰਲੇਖ ਆਦਿ ਲਾਲ ਸਿਆਹੀ ਨਾਲ ਲਿਖੇ ਹੋਏ; ਲਗਭਗ ਸਾਰੀ ਹੀ ਪੁਸਤਕ ਦੇ ਪਤ੍ਰੇ ਉਪਰਲੇ ਸਿਰੇ ਤੋਂ ਕੱਟੇ ਜਾਂ ਭੁਰੇ ਹੋਏ, ਜਿਸ ਕਰਕੇ ਪਤ੍ਰਿਆਂ ਦੇ ਅੰਕ ਵੀ ਕਟ ਗਏ ਹਨ;

ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ ।

ਸਮਾਂ—੧੯ ਵੀਂ ਸਦੀ ਬਿ. । ਲਿਖਾਰੀ-ਨਾਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਤਤਕਰਾ ਪੋਥੀ ਸਰਧਾ ਪੂਰਨ ਕਾ ਲਿਖਯਤੇ । ਏਕ ਸਮੈ ਭਾਈ ਨੰਦ ਲਾਲ ਜੀ ਗੁਰੂ ਗਰੀਬ ਨਵਾਜ ਦਸਵੇ ਪਾਤਿਸਾਹਿ ਜੀ ਆਗੇ ਬੇਨਤੀ ਕੀਤੀ ।...... (ਪਤ੍ਰਾ ੧)

ਅੰਤ—ਸਲੋਕ ਸਹੰਸ ਕ੍ਰਿਤੀ ਮ: ੫ ਗਿਆਨ ਪ੍ਰਾਪਤਿ ਨੂ ਪੜੇ ।।੧।। ਖੰਭ ਵਿਕਾਂਦੜੇ ਮਿਲਾਪ ਨੂ ਪੜੇ । ਕਾਰਜ ਪੂਰੇ ਹੋਵਨ ਸਭੇ ।।੧।। ... (ਪਤ੍ਰਾ ੧੮)

(ਅ) ਗੁਰਬਾਣੀ ਸੰਗ੍ਰਹ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ)

ਆਰੰਭ—੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ..... (ਪਤ੍ਰਾ ੧)

ਅੰਤ—ਖੰਭ ਵਿਕਾਂਦੜੇ ਜੇ ਲਹਾ ਘਿੰਨਾ ਸਾਵੀ ਤੋਲਿ ।
ਤੰਨਿ ਜੜਾਈ ਆਪਣੈ ਲਹਾਂ ਸੁ ਸਜਣੁ ਟੋਲਿ ।। ੨ ।। ੮ ।।
(ਪਤ੍ਰਾ ੧੯੫)

## ਕਵਿਤਾ

### ੩੧੪. ਸਫੋਟਕ ਕਬਿੱਤ ਨੰ: ੨੫੦੫

ਲੇਖਕ—ਅਨੇਕ ਕਵੀ ।

ਟੀਕਾਕਾਰ—ਰਾਜਾ ਫ਼ਤੇ ਸਿੰਘ ਆਹਲੂਵਾਲੀਆ ।

ਆਕਾਰ—$11\frac{3}{4}'' \times 8''$, ਲਿਖਤ $7\frac{1}{2}'' \times 4\frac{3}{4}''$ ।

ਵੇਰਵਾ—ਪਤ੍ਰੇ ੨੦੨; ਪ੍ਰਤੀ ਸਫ਼ਾ ੧੫ ਸਤਰਾਂ; ਕਾਗ਼ਜ਼ ਦੇਸੀ ਕਿਰਮ ਖ਼ੁਰਦਾ, ਜਿਸ ਕਰਕੇ ਪਤ੍ਰਿਆਂ ਉਤੇ ਥਾਂ ਪਰ ਥਾਂ ਛੇਕ ਪਏ ਹੋਏ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਕਿਰਮ ਖ਼ੁਰਦਾ ਹੋਣ ਕਰਕੇ ਕੁਝ ਖ਼ਸਤਾ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੦੦ ਬਿ. । ਲਿਖਾਰੀ- ਸਾਹਿਬ ਰਾਇ ।

ਆਰੰਭ—੧ਓ ਸ੍ਰੀ ਗਣੇਸਾਯ ਨਮ: । ਅਥ ਨਮਸਕਾਰਾਤਮਕ ਮੰਗਲ ।। ਕਬਿਤ ।। ਤਰਨਿ ਤਨੂਜਾ ਤੀਰ, ਸੁਖਦ ਸਮੀਰ ਧੀਰ...... (ਪਤ੍ਰਾ ੧)

ਅੰਤ—ਦੰਤ ਬਕਤਿ ਸਰੁ ਬਿਦੂਰਥ, ਬਧਿਕ ਦਾਧਿ ਕਰਿੰਦ ।

ਰੰਕ ਸੁਦਾਮਾ ਧੰਨਿ ਕਿਯ, ਜੈ ਜੈ ਜ ਬ੍ਰਿਜ ਚੰਦ ॥
ਸਬ ਗੋਪੀ ਗੋਪੀਨ ਕਹੁ, ਮਿਲੇ ਮਾਤ ਪਿਤ ਬੰਦ ।
ਤਰ ਮ੍ਰਿਗਹਨ ਬ੍ਰਜ ਖੇਤ ਪਰ, ਜੈ ਜੈ ਜੈ ਬ੍ਰਿਜ ਚੰਦ ॥

ਇਤਿ ਸ੍ਰੀ ਕਬਿਤ ਸਫੋਟ ਆਦਿਕ ਸੰਪੂਰਣੰ । ਲਿਖਜਤੰ ਸਹਿਬ ਰਾਯ ਫਗਣ ਪਰਬਿਸਟੇ ਪਹਲੇ । ਸੁਭੰ । ਸ੍ਰੀ ਰਾਮ ਲਿਖਤ ਸਮਤੁ ੧੯੦੦ । ਰਾਧਾਂ ਕ੍ਰਿਸਨ ਦੇਵਤ ਜੀ । (ਪਤ੍ਰਾ ੨੦੨)

## ੩੧੫. ਹਾਤਿਮ ਨਾਮਾ ਨੰ: ੨੪੨੮

(ਸਤਿਗੁਰੂ ਉਸਤਤਿ ਆਦਿ ਸਮੇਤ)

ਲੇਖਕ—ਨਾਮਾਲੂਮ ।
ਅਨੁਵਾਦਕ—ਕਵੀ ਸੌਂਧਾ, ਕਾਲਿਆਂ ਵਾਲਾ ।
ਆਕਾਰ—$7\frac{3}{4}'' \times 4\frac{1}{2}''$, ਲਿਖਤ $5\frac{1}{4}'' \times 3\frac{1}{4}''$ ।

ਵੇਰਵਾ—ਪਤ੍ਰੇ ਹਾਤਮ ਨਾਮਾ ੪੯੭, ਸਤਿਗੁਰ ਉਸਤਤਿ ੪੯੭-੫੦੨,ਦਸ ਗੁਰ ਉਸਤਤਿ ੫੦੨-੧੬, ਗੁਰ ਰਾਮ ਦਾਸ ਪੁਰ ਉਸਤਤਿ ੫੧੩-੧੬, ਗੁਰ ਤੀਰਥ ਉਸਤਤਿ ਆਦਿ ੫੧੬- ੫੯; ਪ੍ਰਤੀ ਸਫ਼ਾ ੮ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੮੬੫ ਬਿ. । ਲਿਖਾਰੀ-ਨਾਮਾਲੂਮ ।

ਆਰੰਭ—ੴ ਸਤਿਗੁਰ ਪ੍ਰਸਾਦਿ । ਅਥ ਹਾਤਮ ਨਾਮ-ਬਰਨਨੰ ॥ਦੋਹਰਾ॥
ਉਸਤਤਿ ਲਖ ਕਰਤਾਰ ਕੀ, ਕਰੇ ਕੋਈ ਦਿਨ ਰਾਤਿ ।
ਤਊ ਨ ਪੂਰਨ ਹੋਇ ਹੈ, ਏਕ ਰੋਮ ਕੀ ਬਾਤ ॥੧॥... (ਪਤ੍ਰਾ ੧)

ਅੰਤ –ਹਾਤਮ ਬਰਸ ਦੁਆਦਸ ਮਾਂਹਿ । ਸਪਤ ਮਹੀਨੇ ਦਿਨ ਨਉਂ ਜਾਂਹਿ ।
ਇਤਨੇ ਮਾਹਿ ਸਵਾਲ ਪੁਜਾਏ । ਕਸਟ ਪਾਇ ਕੇ ਮੀਤ ਮਿਲਾਏ ।
ਵਿਰਲੇ ਐਸੇ ਮਾਨਸ ਜਾਨਹੁ । ਤਿਨ ਕਉ ਤੁਮ ਅਵਤਾਰ ਪਛਾਨਹੁ ।
ਆਪਿ ਦੁਖੀ ਅਵਰਨ ਸੁਖ ਦੀਆ । ਹਾਤਮ ਦੋ ਜਗ ਮਹਿ ਫਲੁ ਲੀਆ ।
ਕਹੁ ਸੌਂਧਾ ਇਹ ਧੰਨ ਕਮਾਈ । ਐਸਾ ਵਿਰਲਾ ਜਾਯੋ ਮਾਈ ॥੧੫੫॥
ਦੋਹਰਾ ॥ ਸੰਮਤ ਬਿਕ੍ਰਮ ਰਾਇ ਕਾ, ਦਸ ਅਰੁ ਅਸਟ ਪਛਾਨ ।
ਇਤਨੇ ਸੈ ਬੀਤੇ ਬਰਸ, ਊਪਰਿ ਪੈਹਟ ਜਾਨ ॥੧੫੬॥
ਪੂਰਨ ਕੀਨੀ ਇਹ ਕਥਾ, ਤਿਸ ਦਿਨ ਆਦਿਤ ਵਾਰ ।

ਬਿਰਛਕ ਮਾਸ ਪਛਾਨੀਅਹੁ ਕਰੇ ਪਾਠੁ ਸੰਸਾਰ ॥੧੫੭॥
ਭੂਲ ਚੂਕ ਬਖਸੇ ਮੁਝੇ, ਕਰੇ ਪਾਠ ਜੇ ਕੋਇ ।
ਕਰਤਾ ਆਪਿ ਅਭੁਲ ਹੈ, ਆਪੇ ਜਾਨੈ ਸੋਇ ॥੧੫੮॥
ਅੰਮ੍ਰਿਤਸਰ ਤੇ ਤੀਨ ਕੋਸ, ਕਾਲੇ ਪਸਚਮ ਓਰ ।
ਤਾਂ ਮਹਿ ਸਬ ਸੰਧੂ ਬਸਹਿ, ਬੀਸ ਕੋਸ ਲਾਹੋਰ ॥੧੫੯॥
ਤਿਸੁ ਨਗਰੀ ਮਹਿ ਬੈਠ ਕੇ ਕੀਨੀ ਕਥਾ ਤਯਾਰ ।
ਜਹਾਂ ਪਾਠ ਮਹਿ ਭੰਗ ਹੋਇ ਸੰਤਹੁ ਲੇਹੁ ਸੁਧਾਰ ॥੧੬੦॥
ਚੈਨ ਸਿੰਘ ਉਪਦੇਸ ਕਰਿ, ਮੋਸੋ ਕਹਿਉ ਸੁਨਾਇ ।
ਫਾਰਸੀਓ ਇਹ ਗੁਰਮੁਖੀ ਕੀਨੀ ਹਿਤ ਚਿਤੁ ਲਾਇ ॥੧੬੧॥
ਇਤਿ ਨਉਮੋ ਧਿਆਇ ਸਪਤਮ ਸਵਾਲ ਪੂਰਨੰਮਸਤੁ ਸੁਭਮਸਤੁ ॥੯॥੧॥
(ਪਤ੍ਰਾ ੪੯੭)

(ਅ) ਸਤਿਗੁਰ ਉਸਤਤਿ (ਕਵੀ ਸੌਂਧਾ)

ਆਰੰਭ—੧ਓ ਸਤਿਗੁਰ ਉਸਤਤਿ ਗੁਰ ਪ੍ਰਸਾਦਿ ॥ਦੋਹਰਾ॥
ਤੀਨ ਲੋਕ ਪਤਿ ਰਾਮ ਹੈ, ਅਵਰ ਭਵਨ ਦਸ ਚਾਰ ।
ਤਿਨ ਦੀ ਉਪਮਾ ਕਿਆ ਕਹੋ, ਸੇਖ ਨ ਪਾਯੋ ਪਾਰ ॥੧॥ (ਪਤ੍ਰਾ ੪੯੭)
ਅੰਤ—ਸਰਬ ਰੋਮ ਜਿਹਬਾ ਕਰੋ, ਗੁਰ ਕਾ ਨਾਮ ਧਿਆਂਉ ।
ਸੋਭਾ ਗੁਰ ਕੀ ਅਧਿਕ ਹੈ, ਤੱਦਪਿ ਅੰਤ ਨ ਪਾਂਉ ॥੧੮॥ (ਪਤ੍ਰਾ ੫੦੨)

(ੲ) ਗੁਰ ਉਸਤਤ੍ਰਿ (ਕਵੀ ਸੌਂਧਾ)

ਆਰੰਭ—ਅਥ ਗੁਰ ਉਪਮਾ ॥ਛੰਦ॥ ਤੂੰ ਮੱਛ ਕੱਛ ਬੈਰਾਹ ਤੁਹੀ ।
ਵਹ ਨਰ ਸਿੰਘ ਕਾ ਵਪੁ ਆਹਿ ਤੁਹੀ ।
(ਪਤ੍ਰਾ ੫੦੨)
ਅੰਤ—ਰਾਮ ਦਾਸ ਦਿਨੇਸ ਦੀ ਅੰਸੁ ਬਲੀ, ਹਰੀ ਨਾਮੁ ਰਤਾ ਸੁਰਤਾ ਸੁਰਤਾ ॥੭੬॥
(ਪਤ੍ਰਾ ੫੧੩)

(ਸ) ਗੁਰ ਰਾਮਦਾਸ ਪੁਰ ਉਸਤਤਿ (ਕਵੀ ਸੌਂਧਾ)

ਆਰੰਭ--ਅਥ ਰਾਮ ਦਾਸ ਪੁਰ ਉਸਤਤਿ ॥ਦੋਹਰਾ॥
ਪੁਰੀ ਬਨਾਈ ਤਿਸੁ ਗੁਰੂ, ਰਾਮ ਦਾਸ ਪੁਰ ਨਾਉਂ ।

ਜਾ ਕੇ ਸਮ ਦੂਸਰ ਨਹੀਂ. ਸਗਲ ਹਿੰਦ ਮਹਿ ਗਾਉ ॥੭੭॥

ਅੰਤ--ਬਹੁਰਿ ਹੋਇਗਾ ਸੂਰਨ ਕਾ, ਏਕ ਬਾਰ ਇਹ ਤਾਲ।
ਨਿਹਕਲੰਕ ਅਵਤਾਰ ਧਰਿ, ਆਵੈ ਜਬੁ ਗੋਪਾਲ ॥੯੫॥

(ਹ) ਗੁਰ ਤੀਰਥ ਉਸਤਤਿ (ਕਵੀ ਸੌਂਧਾ)

ਆਰੰਭ -- ਅਥ ਤੀਰਥ ਉਸਤਤਿ ॥ਸਵੈਯਾ॥
ਬੀਤਿ ਗਏ ਸੁਖ ਸੋ ਜੁਗ ਤੀਨ, ਅਚਾਨਕ ਜੁਗੁ ਭਯਾਨਕ ਆਇਆ।
ਤਾਲ ਅਨੂਪ ਸੁਧਾਸਰ ਕੋ, ਗੁਰ ਔਖਦ ਰੋਗ ਕੇ ਕਾਜ ਬਨਾਇਆ।
ਨੈਨ ਸਹਸ ਭਏ ਭਗ ਤੇ ਮਘਵਾ ਨਿਜੁ ਨਾਇ ਸਰਾਪ ਮਿਟਾਇਆ।
ਤਾਪ ਮਿਟੇ ਤਿਨ ਕੇ ਤਬ ਤੀਨ ਹੀ,ਆਇ ਸੁਧਾਸਰ ਮਾਹਿ ਜੋ ਨਾਇਆ ॥੯੬॥
(ਪਤ੍ਰਾ ੫੧੭)

ਅੰਤ—ਡਿਠੇ ਸਭੇ ਥਾਇ ਨਹੀ ਤੁਧ ਜੇਹਿਆ ॥੧॥ (ਪਤ੍ਰਾ ੫੨੧)

(ਕ) ਸਿੱਖ ਇਤਿਹਾਸ ਤੇ ਮੁਗਲ* (ਕਵੀ ਸੌਂਧਾ)

ਆਰੰਭ—ਧੰਨ ਉਦਾਰ ਕਹੋ ਗੁਰ ਕੋ ਜਿਨ ਨਾਮ ਕਾ ਖੋਲ ਦਿਖਾਇਆ ਖਜਾਨਾ।
(ਪਤ੍ਰਾ ੫੨੧)

ਅੰਤ—ਵਾਚਕ ਹੋਇ ਪ੍ਰਬੀਨ ਜੋਊ ਨਰ; ਨੀਚ ਕੇ ਵਾਕ ਪੈ ਸੰਕ ਨ ਮਾਨੈ।
ਮਾਲਨੀ ਨੀਚ ਜੁ ਫੂਲ ਚੜਾਵਤ, ਲੇਤ ਹੀ ਭੂਪਤਿ ਸੀਸ ਪੈ ਆਨੈ।
ਮਾਲਨ ਕੇ ਕਰ ਹੈਂ ਅਪਵੀਤ ਪੈ ਫੂਲ ਕੋ ਕੋ ਅਪਵੀਤ ਵਖਾਨੈ ॥੧॥
(ਪਤ੍ਰਾ ੫੫੯)

ਇਸ ਅੰਤਲੇ ਛੰਦ ਵਿਚ ਇਕ ਤੁਕ ਨਹੀਂ ਹੈ ਜਿਸ ਕਰ ਕੇ ਛੰਦ ਅਧੂਰਾ ਹੈ।

## ੩੧੯. ਜੋਗੀ ਨਾਮਾ (ਤ੍ਰਿਯਾ ਚਰਿਤ੍ਰ ਸਮੇਤ) ਨੰ: ੬੧੧੮

ਲੇਖਕ—ਸ਼ਾਇਰ ਨਜ਼ੀਰ।
ਆਕਾਰ—6"×$8\frac{1}{2}$", ਲਿਖਤ 5"×$7\frac{1}{4}$"।
ਵੇਰਵਾ—ਪਤ੍ਰੇ ਜੋਗੀ ਨਾਮਾ (ਨਜ਼ੀਰ) ੪, ਤ੍ਰਿਯਾ ਚਰਿਤ੍ਰ (ਕਵੀ ਚੰਦ) ੫੮–੨੪੭,

* ਇਹ ਨਾਂ ਇਸ ਰਚਨਾ ਦਾ ਇਸ ਕਰਕੇ ਦਿੱਤਾ ਹੈ ਕਿ ਏਥੋਂ ਸਿੱਖ-ਇਤਿਹਾਸ ਤੇ ਮੁਗ਼ਲ-ਰਾਜ ਦਾ ਹਾਲ ਨਾਲੋ ਨਾਲ ਹੋ ਕੇ ਚਲਦਾ ਹੈ ਜੋ ਅਖ਼ੀਰ ਸਿੱਖ-ਰਾਜ ਤੇ ਜਾ ਕੇ ਮੁਕਦਾ ਹੈ।

ਕੁੱਲ ਪਤ੍ਰੇ ੨੪੧; ਪ੍ਰਤਿ ਸਫ਼ਾ ਜੋਗੀ ਨਾਮਾ (ਨਜ਼ੀਰ) ੩੦ ਸਤਰਾਂ ਤੇ ਤ੍ਰਿਯਾ ਚਰਿਤ੍ਰ ਪ੍ਰਤਿ ਸਫ਼ਾ ੧੫ ਸਤਰਾਂ; ਕਾਗਜ਼ ਦੇਸੀ; ਲਿਖਤ ਦੋਵੇਂ ਹੱਥ ਲਿਖਤਾਂ ਦੀ ਵੱਖੋ ਵੱਖ ਦੋ ਤਰਾਂ ਦੀ, ਪਹਿਲੀ ਹੱਥ ਲਿਖਤ ਦੀ ਲਿਖਾਈ ਨਵੀਂ ਜੋ ਬਹੁਤੀ ਪੁਰਾਣੀ ਨਹੀਂ ਹੈ ਤੇ ਦੂਜੀ ਹੱਥ ਲਿਖਤ ਦੀ ਲਿਖਾਈ ਕਾਫ਼ੀ ਪੁਰਾਣੀ, ਜੋ ਪੁਰਾਤਨ ਸਿਆਹੀ,ਲਿਖਤ ਤੇ ਕਾਗਜ਼ ਨੂੰ ਦੇਖ ਕੇ ਸ੍ਰੀ ਦਸ਼ਮੇਸ਼ ਜੀ ਦੇ ਸਮੇਂ ਨਾਲ ਜਾ ਢੁਕਦੀ ਹੈ; ਕਵੀ ਚੰਦ, ਜਿਸ ਨੇ ਤ੍ਰਿਯਾ ਚਰਿਤ੍ਰ ਨਾਮੀ ਇਹ ਪੋਥੀ ਲਿਖੀ, ਸ੍ਰੀ ਦਸ਼ਮੇਸ਼ ਜੀ ਦਾ ਦਰਬਾਰੀ ਕਵੀ ਸੀ। ਗੁਰੂ ਜੀ ਦੇ ਬਵੰਜਾ ਕਵੀਆਂ ਵਿਚ ਉਸ ਦਾ ਨਾਉਂ ਆਉਂਦਾ ਹੈ। (ਦੇਖੋ,ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚੋਂ ਬਵੰਜਾ ਕਵੀ ਨਾਮਕ ਸ਼ਬਦ ਦੀ ਵਿਆਖਿਆ)ਕਈ ਥਾਵੇਂ ਪਤ੍ਰੇ ਕੁਝ ਫਟ ਜਾਣ ਕਰਕੇ ਨਵੇਂ ਸਿਰੇ ਚੇਪੀਆਂ ਲਾ ਕੇ ਜੋੜੇ ਹੋਏ, ਤੇ ਮੁਸ਼ਕਿਲ ਸ਼ਬਦਾਂ ਜਾਂ ਤੁਕਾਂ ਦੇ ਭਾਵ ਕਈ ਥਾਵੇਂ ਹਾਸ਼ੀਏ ਉਤੇ ਟਿੱਪਣੀ ਵਜੋਂ ਲਿਖੇ ਹੋਏ; ਲਿਖਤ ਸਾਫ਼ ਅਤੇ ਸ਼ੁੱਧ; ਹਾਸ਼ੀਆ ਜੋਗੀ ਨਾਮਾ ਦਾ ਸਾਦਾ ਬਗ਼ੈਰ ਲਕੀਰਾਂ ਤੇ ਤ੍ਰਿਯਾ ਚਰਿਤ੍ਰਾਂ ਦਾ ਰੰਗੀਨ ਲਕੀਰਾਂ ਵਾਲਾ; ਪੁਸਤਕ ਸਜਿਲਦ, ਜੋ ਤ੍ਰਿਯਾ ਚਰਿਤ੍ਰ ਦੇ ਆਦਿ ਅੰਤ ਦੇ ਪਤ੍ਰੇ ਗੁੰਮ ਹੋਣ ਕਰਕੇ ਅਧੂਰੀ ਹੈ।

ਸਮਾਂ—੧੮ ਵੀ. ਸਦੀ ਬਿ.। ਲਿਖਾਰੀ-ਨਾਮਾਲੂਮ।

ਆਰੰਭ—ਜੋਗੀ ਨਾਮਹਿ ਲਿਖ੍ਯਤੇ। ਸੁਫਹ ਰੁਯ ਤੇਰੀ ਖੂਬੀ ਖਤ ਕੀ ਹੈ ਫਬਨ।
(ਪਤ੍ਰਾ ੧)

ਅੰਤ—ਫਿਰਤਾ ਤੂੰ ਗਲੀਯੋ ਮੇਂ ਦੀਵਾਨਾ ਸਾ ਸਾਹਰ ਰੋਜ਼ੇ ਜ਼ਹੀਰ।
ਕਯਾ ਲਿਖੂੰ ਅਬ ਤੋ ਜੋ ਕੁਛ ਗੁਜ਼ਰਤਾ ਹੈ ਮੁਝ ਪੈ ਨਜ਼ੀਰ।
ਦਿਲ ਮਨ ਦਾਨਦ ਵ ਮਨ ਦਿਲ ਦਾਨਮ ਦਿਲ ਮਨੇ ॥੪੨॥
ਤਮਾਮ ਸ਼ੁਦ। (ਪਤ੍ਰਾ ੪)

(ਅ) ਤ੍ਰਿਯਾ ਚਰਿਤ੍ਰ (ਕਵੀ ਚੰਦ)

ਆਰੰਭ—......ਸੇਤੀ। ਸੁਨੋ ਕਾਨ ਦੇ ਬਾਤ ਮੈ ਕਹਉ ਜੇਤੀ ॥੯੫॥ (ਪਤ੍ਰਾ ਪ੮)

ਅੰਤ—ਮੋ ਗਰਿ ਆਜ਼ੁਰਦਾ ਭਯਾ, ਬਾਦਸਾਹੁ ਤਿਹ ਕਾਲ।
ਸੁਨੀ ਹਕੀਕਤਿ ਤੀਅ ਸੋਂ ਚੂਮਿਓ ਮੁਖ ਅਰੁ ਭਾਲ ॥੩੧॥ (ਪਤ੍ਰਾ ੨੪੭)

ਇਸ ਤੋਂ ਅੱਗੇ ਪਤ੍ਰਾ ਖ਼ਾਲੀ ਹੈ ਤੇ ਬਾਕੀ ਪਾਠ ਇਸ ਪੁਸਤਕ ਦਾ ਲਿਖਾਰੀ ਨੇ ਨਹੀਂ ਦਿੱਤਾ ਤੇ ਕੁਲ ਚਰਿਤ੍ਰ ਇਸ ਵਿਚ ੮ ਤੋਂ ੪੯ ਤਕ ਅਰਥਾਤ-੪੨ ਹਨ,ਜਿਸ ਕਰ ਕੇ ਇਹ ਅਧੂਰੀ ਹੈ। ਦਸਮ ਗ੍ਰੰਥ ਦੇ ਚਰਿਤਰੋਪਾਖਯਾਨ(ਤ੍ਰਿਯਾ ਚਰਿਤ੍ਰ) ਨਾਲ ਇਸ ਤ੍ਰਿਯਾ ਚਰਿਤ੍ਰ ਦਾ ਮੁਕਾਬਲਾ ਕੀਤਾ ਜਾ ਸਕਦਾ ਹੈ।

ਅੰਤ ਵਿਚ ਹਰੇਕ ਚਰਿਤ੍ਰ ਦੇ ਇਸ ਪੁਸਤਕ ਵਿਚ ਇਹ ਅੜਿਲ (ਛੰਦ) ਆਉਂਦਾ ਹੈ ਜਿਵੇਂ—

'ਚੰਦ' ਚਾਹਿ'ਤੀਅ ਮਿਲੈ ਆਜੁ ਅਧ ਰਾਤ ਕਉ ।
ਖੂਬੀ ਕੀ ਜੋ ਖਾਨ ਭਾਨ ਪਰਭਾਤ ਕਉ ।
ਚਮਤਕਾਰੁ ਹੋਇ ਆਇਓ ਮਿਟੀ ਅੰਧੇਰ ਕਾ ।
ਹੋ ਆਸ਼ਕ ਕਾ ਹੈ ਬੈਰੀ ਮੁਰਗੁ ਸਵੇਰ ਕਾ ॥ ੧੬੩ ॥ ੮ ॥

ਅਫਜੂ ੪੮੫॥ (ਪਤ੍ਰਾ ੬੩)

## ੩੧੭. ਕਥਾ ਹੀਰ ਰਾਂਝਨ ਕੀ ਨੰ: ੧੫੬੩

ਲੇਖਕ—ਕਵੀ ਗੁਰ ਦਾਸ 'ਗੁਣੀ', ਮਜੀਠੇ ਵਾਲਾ ।

ਆਕਾਰ—5"×3", ਲਿਖਤ $3\frac{3}{4}$"×$2\frac{1}{2}$" ।

ਵੇਰਵਾ—ਪਤ੍ਰੇ ੧੭੧ ਤੋਂ ੩੯੪ ਤਕ (੨੨੪); ਪ੍ਰਤੀ ਸਫ਼ਾ ੭ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸੀਆ ਲਾਲ ਲਕੀਰਾਂ ਵਾਲਾ, ਸਿਰਲੇਖ ਤੇ ਛੰਦਾਂ ਦੇ ਨਾਂ ਲਾਲ ਸਿਆਹੀ ਨਾਲ ਅੰਕਿਤ; ਪਤ੍ਰਾ ਅੰਕ ੨੨੭ ਤੇ ੩੩੦ ਸਿਲ੍ਹਾ ਦੇ ਕਾਰਣ ਸਿਆਹੀ ਖਿੰਣਣ ਕਰ ਕੇ ਇਕ ਪਾਸਿਓਂ ਸਾਰਾ ਤੇ ਪਤ੍ਰਾ ੩੮੧ ਇਕ ਪਾਸੇ ਤੋਂ ਸਾਰਾ ਤੇ ਦੂਜੇ ਪਾਸੇ ਤੋਂ ਅੱਧਾ ਲਿਖਿਆ ਹੋਇਆ; ਪੁਸਤਕ ਸਜਿਲਦ, ਜੋ ਸਾਧਾਰਣ ਹਾਲਤ ਵਿਚ ਹੈ ।

ਸਮਾਂ—ਜਲੂਸੀ ਸੰਨ ੫੦ ਔਰੰਗਸ਼ਾਹੀ- ਲਿਖਾਰੀ- ਨਾਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮ: । ਅਥ ਕਥਾ ਹੀਰ ਰਾਂਝਨਿ ਕੀ ਕ੍ਰਿਤ ਗੁਰਦਾਸ ਗੁਣੀ ਕੀ ਲਿਖਤੇ ॥ ਸੋਰਠਾ ॥

ਸ੍ਰੀ ਗਣੇਸ ਰਣਧੀਰ, ਪ੍ਰਿਥਮ ਤੋਹ ਪੂਜਾ ਕਰੋਂ ।
ਵਾਰੋਂ ਸਭੀ ਸਰੀਰ, ਮਸਤਕ ਕੌ ਚਰਨੀ ਧਰੋਂ ॥੧॥ ... (ਪਤ੍ਰਾ ੧)

ਅੰਤ—ਪਾਰ ਬ੍ਰਹਮ ਪੂਰਨ ਪੁਰਖ, ਜਿਤ ਕਿਤ ਹੋਇ ਸਹਾਇ ।
ਕਰੋ ਸਮਰਪਨ ਤਾ ਚਰਨ, ਜੋ ਕਿਛੁ ਕਹੀ ਬਨਾਇ ॥
ਸੰਪੂਰਨੰ ਸਮਾਪਤੰ ਸੁਭਮਸਤ (ਪਤ੍ਰਾ ੩੯੧)

ਇਸ ਤੋਂ ਅੱਗੇ ਪਤ੍ਰਾ ਨੰ: ੩੯੨ ਉਤੇ ਇਕ ਸ਼ਬਦ ਮੀਰਾਂ ਬਾਈ ਦਾ,ਪਤ੍ਰਾ ੩੯੩ ਉਤੇ ਇਕ ਸ਼ਬਦ ਕਾਨ੍ਹੂ ਭਗਤ ਦਾ ਤੇ ਫੇਰ ਇਸੇ ਪਤ੍ਰੇ ਦੇ ਦੂਜੇ ਪਾਸੇ ਤੋਂ ਪਤ੍ਰਾ ੩੯੪ ਤਕ ਇਕ ਸ਼ਬਦ ਮੀਰ ਜੀ ਦਾ ਦਰਜ ਹੈ ।

ਕਵੀ ਗੁਰ ਦਾਸ 'ਗੁਣੀ' ਦੀ ਇਹ ਕਾਵਿ-ਕ੍ਰਿਤਿ ਦੇਵ ਨਾਗਰੀ ਅੱਖਰਾਂ ਵਿਚ

ਸੰਪਾਦਿਤ ਹੋ ਕੇ ਭਾਸ਼ਾ ਵਿਭਾਗ ਪੰਜਾਬ ਪਟਿਆਲਾ ਵਲੋਂ ਛਪ ਚੁੱਕੀ ਹੈ ਜੋ ਪੁਸਤਕ ਏਜੰਸੀਆਂ ਪਾਸੋਂ ਆਮ ਮਿਲਦੀ ਹੈ ।

### ੩੧੮. ਕਥਾ ਹੀਰ ਰਾਂਝਨ ਕੀ — ਨੰ: ੪੨੫੮-੬੫

(ਪ੍ਰੇਮ ਸੁਮਾਰਗ ਆਦਿ ਸਮੇਤ)

ਲੇਖਕ—ਕਵੀ ਗੁਰ ਦਾਸ, ਗੁਣੀ।

ਆਕਾਰ—$6'' \times 4\frac{1}{2}''$, ਲਿਖਤ $4\frac{1}{2}'' \times 3\frac{1}{4}''$ ।

ਵੇਰਵਾ--ਪਤ੍ਰੇ ਪੋਥੀ ਹੀਰ ਰਾਂਝਨ ਕੀ (ਗੁਰਦਾਸ, ਗੁਣੀ) ੨-੧੩੨ (੧੩੧), ਸ਼੍ਰੀ ਪ੍ਰੇਮ ਸੁਮਾਰਗ (ਪਾਤਸ਼ਾਹੀ ੧੦) ੧੩੨—੪੫, ਸੱਸੀ ਸੁਲਤਾਨ ਅਹਿਮਦ ਕੀ ੧੪੬-੫੨, ਫੁਟਕਲ ਛੰਦ ਹੋਲੀ ਆਦਿ ਦੇ ੧੫੨-੫੩, ਕਬਿੱਤ ਹੀਰ ਰਾਂਝੇ ਦੇ (ਕਵੀ ਰੰਗ) ੧੫੩-੫੫ ਰੇਖ਼ਤੇ (ਫੁਟਕਲ) ੧੫੬, ਝੂਲਨੇ ਵਲੀ ਰਾਮ ਕੇ ੧੫੭-੭੬; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਲਾਲ ਲਕੀਰਾਂ ਵਾਲਾ, ਪੁਸਤਕ ਸਜਿਲਦ; ਪਰ ਆਦਿ-ਅੰਤ ਦੇ ਪਤ੍ਰੇ ਗਵਾਚਣ ਕਰ ਕੇ ਅਧੂਰੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੫੮ ਬਿ. । ਲਿਖਾਰੀ-ਸੌਂਧਾ ਸਿੰਘ । ਸਥਾਨ—ਨਾਮਾਲੂਮ ।

ਆਰੰਭ—...ਤੀ ਬਾਨੀ ਰਾਵਨਿਹਾਰ ।
ਕ੍ਰਿਪਾ ਕਰੋ ਨਿਜਿ ਦਾਸ ਪਰਿ, ਅੰਮ੍ਰਿਤਿ ਦ੍ਰਿਸਟਿ ਨਿਹਾਰਿ ॥੮॥
ਚੌਪਈ। ਕਰੋ ਪ੍ਰਣਾਮ ਸੁਰਸਤੀ ਦੇਵੀ। ਗੁਨੀ ਜਨੋ ਜੋ ਨਿਤਿ ਪ੍ਰਤਿ ਸੇਵੀ।
ਬਾਣੀ ਕਹੋ ਮੁਹਿ ਕ੍ਰਿਪਾ ਕੀਜੈ। ਭਗਤਿ ਭਾਉ ਕੋ ਨਿਸਚਲਿ ਮੁਹਿ ਦੀਜੈ।...
(ਪਤ੍ਰਾ ੨)

ਅੰਤ—ਪਾਰਿ ਬ੍ਰਹਮ ਪੂਰਨਿ ਪੁਰਖਿ, ਜਤਿ ਕਤਿ ਹੋਇ ਸਹਾਇ।
ਕਰੋ ਸਿਮਰਪਨਿ ਤਾ ਚਰਨ, ਜੋ ਕਛੁ ਕਹੀ ਬਨਾਇ ॥੧॥
ਪੂਰੀ ਹੋਈ ਪੋਥੀ ਹੀਰਿ ਰਾਂਝਨਿ ਕਿਰਤਿ ਗੁਰਦਾਸਿ ਗੁਨੀ ॥੧॥
ਲਿਖਾਰੀ ਸੌਧਾ ਸਿੰਘ ਸਮਤੁ ੧੯੫੮, ਬਿਸਾਖ ਸੁਦੀ ਅਠਾਰਵੀ।
(ਪਤ੍ਰਾ ੧੩੨)

(ਅ) ਸ਼੍ਰੀ ਪ੍ਰੇਮ ਸੁਮਾਰਗੁ ਪਾਤਸ਼ਾਹੀ ੧੦

ਆਰੰਭ—ੴ ਸ੍ਰੀ ਅਕਾਲ ਜੀ ਸਹਾਇ। ਤ੍ਵ ਪ੍ਰਸਾਦਿ। ਪਾਤਿਸਾਹੀ ੧੦। ਸ੍ਰੀ ਪ੍ਰੇਮ

ਸੁਮਾਰਗੁ ਲਿਖਤੇ । ਤ੍ਰੂ ਪ੍ਰਸਾਦਿ । ਆਗਿਆ ਸ੍ਰੀ ਅਕਾਲ ਪੁਰਖ ਕੀ ਸਿਉ ਪਹਿਲਾ ਉਪਦੇਸ । ਬੰਦਗੀ ਸਿਮਰਨ ਕੀ ਰਹਤ । ਬਿਧਿ ਸ੍ਰੀ, ਅਕਾਲ ਪੁਰਖ ਪਰਮ ਪੁਰਖੁ ਕਾ ਚਲਿਆ ।... (ਪਤ੍ਰਾ ੧੩੩)

ਅੰਤ—ਜੋ ਕਿਛੁ ਗੁਰੂ ਨੇ ਫੁਰਿਮਾਇਆ, ਹੋਵੈ-ਉਸ ਕਉ ਅਪਨੇ ਮਨਿ ਪਿਆਰੁ ਰਖ ਅਰੁ ਬੀਚਾਰੁ ਕਿਸੀ ਬਾਤ ਕਾ ਨ ਕਰੈ । ਉਸ ਕੀ ਉਹੀ ਜਾਣੈ।ਇਸ ਕਾ ਇਸੀ ਮੋ ਭਲਾ ਹੈ। ਧਿਆਉ ਪ੍ਰਿਥਮ ਸ੍ਰੀ ਪ੍ਰੇਮ ਸੁਮਾਰਗ ਗਿਰੰਥ ਸਮਾਪਤਿ ਸੰਪੂਰਣੁ ਸੁਭ ਲੋਹ ਕੀ ਰਛਾ ਮੁਝ ਕੋ । ਲੇਖਕ ਸੌਧਾ ਸਿੰਘ ਲਿਖਾਰੀ । (ਪਤ੍ਰਾ ੧੪੫)

## (ੲ) ਸੱਸੀ ਸੁਲਤਾਨ ਅਹਿਮਦ ਕੀ

ਆਰੰਭ—੧ਓ ਸਤਿਗੁਰ ਪ੍ਰਸਾਦਿ । ਸਸੀ ਸੁਲਤਾਨ ਅਹਿਮਦ ।

ਅਲਫ ਆਖ ਰਹੀ ਤੈਨੂ ਮਾਉ ਸਸੀ, ਨਹੀਂ ਹੋਤਾ ਕੁਝ ਵਿਸਾਹੁ ਕੁੜੇ ।
ਅਧੀ ਰਾਤਿ ਕਰੇਸਿਨ ਕੂਚ ਸੁਵੇ ਉਠਿ ਪਵਸਨਿ ਲਮੜੇ ਰਾਹੁ ਕੁੜੇ ।
ਆਉ ਬਹੁ ਖੁਦਾਇ ਨੂ ਯਾਦ ਕਰ ਨੀ, ਤੈਨੂੰ ਪਰਨ ਸੀ ਕੋਈ ਬਾਦਸਾਹੁ ਕੁੜੇ ।
ਸੁਲਤਾਨ ਅਹਮਦ ਆਖ ਸਸੜੀ ਨੂ, ਹੁਣ ਪੁਨੂ ਦਾ ਆਸਰਾ ਲਾਹੁ ਕੁੜੇ ॥੧॥

(ਪਤ੍ਰਾ ੧੪੬)

ਅੰਤ—ਸੁਲਤਾਨ ਅਹਮਦ ਆਖ ਸਸੜੀ ਨੂੰ, ਰਬਾ ਮਾਰ ਕੇ ਯਾਰ ਮਿਲਾਵਣਾਈ॥੩੦॥੧॥

(ਪਤ੍ਰਾ ੧੫੧)

## (ਸ) ਹੋਲੀ, ਗਜ਼ਲਾਂ ਆਦਿ (ਅਨੇਕ ਕਵੀ)

ਆਰੰਭ—ਹੋਲੀ । ਗੁਲੇ ਹੋਲੀ ਬਬਾਗੇ ਦਹਰ ਬਿ ਸਗੁਫਤਹ ।... ... (ਪਤ੍ਰਾ ੧੫੨)

ਅੰਤ—ਚਉਪਈ ॥ ਚਾਰ ਜੁਗ ਜੋ ਜਾਹਿ, ਚਉਕੜੀ ਏਕ ਗਿਨਾਈ ।
ਤੈਸੀ ਬਹਤ੍ਰ ਚਉਕੜੀ ਜਾਇ ਇੰਦ੍ਰ ਇਕ ਰਾਜ ਕਰਾਈ ।
ਇੰਦ੍ਰ ਅਠਾਈਸ ਪਰੇ ਬਿਰੰਚ ਦੇ ਰੈਣ ਭਨਿਜੈ ।
ਸੋ ਦਿਵਸ ਕੋ ਸਉ ਬਰਖ ਬ੍ਰਹਮਾ ਕੀ ਆਵ ਕਹਿਜੈ ।
ਬਹਮ ਸਈ ਬਿਤੀਤ ਬਿਸਨ ਘਟਕਾ ਨਿਰਮਈ ।
ਬਿਸਨ ਦਵਾਦਸ ਲੰਘ ਜਾਇ ਰੁਦ੍ਰ ਅਰਧ ਪਲ ਤਬ ਭਈ।...
ਬਿਧਮਤ ਤੇ ਗਨਤੀ ਕਰੀ, ਕਲਪ ਕੀਆ ਪਰਵਾਨ ।
ਨਾਨਕ ਅਬਗਤ ਬ੍ਰਹਮ ਹੈ, ਗਣਤ ਨ ਆਵਤ ਜਾਨ ॥੯੨॥

(ਪਤ੍ਰਾ ੧੫੪)

(ਹ) ਕਬਿਤ ਹੀਰ ਰਾਂਝਾ ਕੇ (ਕਵੀ ਗੰਗ)

ਸਮਾਂ—੧੭ ਵੀ. ਸਦੀ ਈ: ।

ਆਰੰਭ—ਕਬਿਤ ਹੀਰ ਰਾਂਝੇ ਕੇ ਲਿਖੇ ।

ਇਸਕ ਕੀ ਜਿਰਾਇਤ ਮੋ ਸੋ ਮਾਮੂਰ ਭਇਆ ਰਸਕਾਂ ।
(ਸ) ਬੀਧਾ ਭਉਰ ਬੀਚ ਲਪਟਾਇਆ ਹੈ ।
ਖਬਾਰਭਈ ਖਾਵੰਦ ਕੋ ਦੇਖ ਜਬ ਬਾਗ ਬੀਚ,
ਰੂਖਨ ਕੇ ਪਾਤ ਪਾਤ ਕੈਦ ਬੀਚ ਆਇਆ ਹੈ ।
ਕਹੈ ਕਬਿ ਗੰਗ ਤੂ ਤੋ ਦਿਲ ਮੋ ਸਮਝ ਦੇਖ,
ਇਨੋ ਤੋ ਬੇਦਰਦ ਖੇੜਿਉ ਕੂਕਕੇ ਸੁਨਾਇਆ ਹੈ ।
ਤੂ ਤੋ ਬਰਾ ਖੁਦਾਇ ਕਾਜੀ ਐਸਾ ਨਿਆਉ ਕਰੀਉ,
ਜੈਸਾ ਸਾਹਿਬੁ ਫੁਰਮਾਇਆ ਹੈ ॥ ੧॥ (ਪਤ੍ਰਾ ੧੫੪ ਅ)

ਅੰਤ—ਕਾਜੀ ਕਿਸੀ ਦਿਨ ਮੇਰੇ ਦਿਲ ਵਿਚ ਬੈਠ ਦੇਖ,
ਤਬ ਤੂ ਜਾਣੇ ਐਸੀ ਇਸਕ ਕੀ ਆਹ ਹੈ ।
ਤਸਬੀ ਨਿਮਾਜ ਰੋਜ਼ਾ ਸਭੀ ਕੁਛ ਭੂਲ ਜਾਇ,
ਸਭੀ ਲੋਕ ਜਾਣੇ ਜੋ ਐਸਾ ਗੁਮਰਾਹ ਹੈ ।
ਕਹੈ ਕਬਿ ਗੰਗ ਤੂ ਤੋ ਦਿਲ ਹੀ ਮੈਂ ਸਮਝੇ ਦੇਖ,
ਐਸਾ ਹੀ ਕਿਤਾਬ ਮੋ ਇਬਾਦਤ ਕਾ ਰਾਹ ਹੈ।
ਤੂ ਜੋ ਮੁਝੇ ਕਹੇ ਬਾਰਬਾਰ ਇਹੀ ਬਾਤ,
ਆਸਕ ਮਸੂਕ ਬੀਚ ਕਉਨ ਸਾ ਗਵਾਹ ਹੈ ॥੫॥

ਇਸ ਤੋਂ ਪਤ੍ਰਾ ੧੫੬ ਪਰ ਕਵੀਆਂ ਦੇ ੧੨ ਰਖਤੇ ਛੰਦ ਹਨ ।
(ਪਤ੍ਰਾ ੧੫੫ ਅ)

(ਕ) ਝੂਲਨੇ ਵਲੀ ਰਾਮ ਕੇ

ਆਰੰਭ—੧ਓ ਸਤਿਗੁਰ ਪ੍ਰਸਾਦਿ । ਇਸ ਬਾਗ ਮੋ ਫੂਲ ਕੇਤੇ ਝਰ ਝਰ ਦੇਖੋ ਕਮਲਾਇ ਗਏ । (ਪਤ੍ਰਾ ੧੫੭)

ਅੰਤ—ਪਾਂਚ ਤਤ ਕੇ ਜੀਉ ਕੋ ਏਹੀ ਚੇਤੰਨ ਅਖੰਡ ਅਰੂਪ ਹੈ ਜੀ ।
ਦੇਹਿ ਜੀਉ ਬਿਨਾ ਸਿਵ ਐਸੇ ਹੈ ਜੈਸੇ ਸੂਰ ਬਿਨਾ ਕੈਸੇ ਧੂਪ ਹੈ ਜੀ ।

ਜਾ ਕੋ ਪਾਰੁ ਨ ਵਾਰੁ ਅ...                                    (ਪਤ੍ਰਾ ੧੭੬)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰਕੇ ਬਾਕੀ ਪਾਠ ਇਨ੍ਹਾਂ ਝੂਲਣਿਆਂ ਦਾ ਨਹੀਂ ਮਿਲਦਾ।

## ੩੧੯. ਕ੍ਰਿਸ਼ਨ ਕ੍ਰਿਪਾਨ ਗ੍ਰੰਥ                                    ਨੰ: ੨੩੧੦

ਲੇਖਕ—ਕਵੀ ਕਿਸ਼ਨ ਸਿੰਘ, ਆਰਿਫ਼।

ਆਕਾਰ—$6\frac{1}{2}''\times 8\frac{3}{4}''$, ਲਿਖਤ $4\frac{1}{2}''\times 7\frac{1}{4}''$।

ਵੇਰਵਾ—ਪਤ੍ਰੇ ੪੬੬; ਪ੍ਰਤੀ ਸਫ਼ਾ ੧੧-੧੨ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ ਜਿਸ ਕਰ ਕੇ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ ਹਨ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੯੪੩ ਬਿ.। ਲਿਖਾਰੀ-ਲਾਲਾ ਰਾਮ ਨਾਰਾਇਣ, ਖਤ੍ਰੀ

ਸਥਾਨ—ਅੰਮ੍ਰਿਤਸਰ (ਪੰਜਾਬ)।

ਆਰੰਭ—ੴ ਸਤਿਗੁਰ ਪ੍ਰਸਾਦਿ। ਅਥ ਕ੍ਰਿਸਨ ਕ੍ਰਿਪਾਨ ਗ੍ਰੰਥ ਕ੍ਰਿਤ ਕਿਸਨ ਸਿੰਘ ਆਰਫ ਵਾਸੀ ਅੰਮ੍ਰਿਤਸਰਿ ਜੀ ਕੇ ਕਾ ਲਿਖਜਤੇ। ਸੁੰਭੰ। ਸੰਮਤ ਬਿਕ੍ਰਮਾਜੀਤ ਕਾ ਉਨੀ ਸੌ ਤ੍ਰਿਤਾਲੀ ॥੧੯੪੩॥ ਅਸੂ ਦਿਨ ਅਠਾਰਾਂ।

(ਪਤ੍ਰਾ ੧)

ੴ ਸਤਿਗੁਰ ਪ੍ਰਸਾਦਿ। ਸ੍ਰੀ ਸਤਿਗੁਰੂ ਗੁਲਾਬ ਦਾਸਾਇ ਨਮਹ। ਅਥ ਸ੍ਰੀ ਕ੍ਰਿਸ਼ਨ ਕ੍ਰਿਪਾਨ ਗ੍ਰੰਥ ਕ੍ਰਿਤ ਕਿਸਨ ਸਿੰਘ ਆਰਫ ਕਾ ਲਿਖਜਤੇ ॥ਦੋਹਰਾ॥

ਪਰਮ ਪੁਰਖ ਪਰਮਾਤਮਾ, ਪੂਰਨ ਪਰਮਾਨੰਦ ॥
ਕ੍ਰਿਸਨ ਹਰੀ, ਹਰ ਹਰ ਭਜੋ, ਟੂਟੇ ਜਮ ਕੀ ਫੰਧਿ ॥੧॥
ਚੇਤਨ ਏਕ ਚਿਤਾਰੀਏ, ਹੋਇ ਚਿਤ ਕੋ ਚੈਨ ॥
ਕ੍ਰਿਸਨ ਹਰੀ ਹਰਿ ਨਾਮ ਬਿਨ, ਹੈ ਦੁਖ ਦਿਨ ਅਰ ਰੈਨ ॥ ੨ ॥

(ਪਤ੍ਰਾ ੨)

ਅੰਤ—ਧੰਨ ਭਗਤ ਧਨ ਭਗਵਤ ਕਹੀਏ। ਧਨ ਪ੍ਰੇਮ ਪ੍ਰੇਮੀ ਧਨ ਲਹੀਏ।
ਧੰਨਿ ਧਨੀ ਧਨ ਧ੍ਰਮ ਵਿਚਾਰੋ। ਧੰਨ ਭੂਪ ਧ੍ਰਮੀ ਕਰ ਕਾਰੋ।
ਕ੍ਰਿਸਨ ਹਰੀ ਧਨ ਬੁਧਿ ਸੁ ਕ੍ਰਮੀ। ਧਨ ਕਹੋ ਮਾਨਖ ਸੂਤ ਕ੍ਰਮੀ।
ਇਤੀ ਸ੍ਰੀ ਕ੍ਰਿਸਨ ਕ੍ਰਿਪਾਣ ਗ੍ਰੰਥ ਕੋ ਪੰਚਮ ਵਿਗਿਆਨ ਧਾਰਾ ਸੰਪੂਰਨੰ

ਸਮਾਪਤੰ। ਸੰਮਤ ਬਿਕ੍ਰਮਾ ਜੀਤ ੧੯੪੩ ਫਗਨ ਦਿਨ ੨੨।

(ਪਤ੍ਰੇ ੩੩੫-੬੬)

ਇਸ ਤੋਂ ਬਾਦ ਇਸ ਪੁਸਤਕ ਦੇ ਅੰਤ ਵਿਚ ਲਿਖਾਰੀ ਵਲੋਂ ਇਹ ਦੋਹਾ ਲਿਖ ਕੇ ਦਸਤਖ਼ਤ ਕੀਤੇ ਹੋਏ ਹਨ :

ਸਤਿਗੁਰ ਦਾਸ ਗੁਲਾਬ ਕੇ, ਦਾਸਨ ਕਾ ਹੌਂ ਦਾਸ।
ਰਾਮ ਨਰਾਇਣ ਨਾਮ ਮਮ, ਅੰਮ੍ਰਿਤਸਰ ਮੈਂ ਵਾਸ॥
ਦਸਤਖ਼ਤ ਲਾਲਾ ਰਾਮ ਨਰਾਇਣ ਖਿਤ੍ਰੀ।

ਇਹ ਪੁਸਤਕ ਅਜੇ ਤਕ ਕਿਤੇ ਛਪੀ ਨਹੀਂ ਹੈ, ਜਿਸ ਕਰਕੇ ਦੁਰਲੱਭ ਹੈ।

## ੩੨੦. ਕਾਵ੍ਯ-ਸੰਗ੍ਰਹ — ਨੰ: ੨੦੫੮

ਲੇਖਕ--ਕਵੀ ਸ੍ਰੀ ਪਤਿ, ਠਾਕੁਰ ਆਦਿ।

ਆਕਾਰ – $7'' \times 5\frac{3}{4}''$, ਲਿਖਤ $4\frac{1}{2}'' \times 3\frac{1}{2}''$।

ਵੇਰਵਾ—ਪਤ੍ਰੇ ੧੦; ਪ੍ਰਤੀ ਸਫ਼ਾ ੬ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਬਹੁਤ ਸੁੰਦਰ ਸਾਫ਼ ਤੇ ਸ਼ੁੱਧ; ਹਾਸ਼ੀਆ ਦੂਹਰਾ ਅਤਿ ਸੁੰਦਰ ਲਾਲ, ਪੀਲੀਆਂ ਤੇ ਊਦੀਆਂ ਲਕੀਰਾਂ ਵਾਲਾ; ਮੁੱਢ ਵਿਚ 'ਕਬਿੱਤ' ਨਾਮ ਲਾਲ ਸਿਆਹੀ ਨਾਲ ਅੰਕਿਤ; ਜਿਲਦ ਸਿੱਧੀ ਸਾਦੀ ਹੋਣ ਤੇ ਵੀ ਪੁਸਤਕ ਅੱਛੀ ਹਾਲਤ ਵਿਚ ਹੈ; ਇਹ ਹੱਥ ਲਿਖਿਤ ਗੁਰਮੁਖੀ Caligraphy ਦਾ ਵਧੀਆ ਨਮੂਨਾ ਹੈ।

ਸਮਾਂ_੧੯ ਵੀ. ਸਦੀ ਬਿ:। ਲਿਖਾਰੀ- ਨਾਮਾਲੂਮ।

ਆਰੰਭ-- ੧ੴ ਸਤਿਗੁਰ ਪ੍ਰਸਾਦਿ॥ ਕਬਿਤੁ॥

ਜਾਤ ਹੋ ਕਲਾਲ ਚਲਜੋ ਘਰਾ ਲੀਏ ਬਾਰੁਨੀ ਕੋ,
ਗੰਧੀ ਚਲਯੋ ਜਾਤ ਹੋ ਫੁਲੇਲ ਘਟ ਆਸਨਾ।
ਠੋਕਰ ਠਮਕ ਲਾਗ ਦੋਊ ਘਟ ਫੂਟ ਗਏ,
ਤਹਾਂ ਕੋਊ ਚਾਤੁਰ ਕਰਤ ਮੁਖ ਭਾਸਨਾ।
'ਮੁਰਲੀ' ਭਲਾਈ ਔ ਬੁਰਾਈ ਕੋ ਬਿਬੇਕ ਯਹੈ,
ਕੀਜੀਯੇ ਭਲਾਈ ਜੋ ਲੌ ਜੀਭ ਲਗ ਸਾਸਨਾ।
ਭੂਲਨ ਯੋ ਆਸਨ ਬਿਲੋਕ ਪਾਕ ਸਾਸਨ ਸੇ,
ਬਾਸਨ ਬਿਲਾਯ ਜਾਤ ਰਹਿ ਜਾਤ 'ਬਾਸਨਾ'॥੧॥

(ਪਤਾ ੧)

ਅਤ - ਕਹ 'ਗਿਰਧਰ ਕਵਿ ਰਾਇ ਭਏ ਦਸਰਥ ਪ੍ਰਣਵਾਨਾ ।
ਬਚਨ ਕਹੇ ਨਹ ਤਜੇ, ਤਜੇ ਸੁਤ ਅਰ ਨਿਜ ਪ੍ਰਾਨਾ ॥੧੪॥
(ਪਤ੍ਰਾ ੧੦)

ਇਸ ਕਾਵਯ-ਸੰਗ੍ਰਹ ਵਿਚ ਮੁਰਲੀ ਸ੍ਰੀ ਪਤਿ, ਠਾਕੁਰ, ਦੇਵੀ ਦਾਸ, ਹਰਿ ਨਾਥ, ਕੇਸੋਦਾਸ, ਰਘ ਨਾਥ, ਕਿਸੋਰ ਦਾਸ, ਤੇ ਗਿਰਿਧਰ ਰਾਇ ਨਾਮੀ ਕਵੀਆਂ ਦੇ ਚੋਣਵੇਂ ਛੰਦ ਸ਼ਾਮਲ ਹਨ ।

## ੩੨੧. ਕਬਿਤ੍ਰ ਰਤਨਾਕਰ ਗ੍ਰੰਥ — ਨੰ: ੬੫੦੮

(ਹਿਤ ਉਪਦੇਸ਼ ਕੇ ਫੁਟਕਲ ਪ੍ਰਸੰਗਾਂ ਸਮੇਤ)

ਲੇਖਕ--ਸੰਤ ਪਾਂਚ ਮ੍ਰਿਗਿੰਦ ।

ਆਕਾਰ—$5\frac{1}{4}'' \times 8\frac{1}{2}''$, ਲਿਖਤ $3'' \times 6''$ ।

ਵੇਰਵਾ —ਪਤ੍ਰੇ ਕਬਿਤ੍ਰ ਰਤਨਾਕਰ ੩੮੬, ਹਿਤ ਉਪਦੇਸ਼ ਕੇ ਫੁਟਕਲ ਪ੍ਰਸੰਗ ੩੮੭-੪੦੨; ਪ੍ਰਤੀ ਸਫ਼ਾ ੧੮ ਸਤਰਾਂ: ਕਾਗਜ਼ ਦੇਸੀ (ਪਤਲਾ); ਲਿਖਤ ਕੁਝ ਸ਼ਿਕਸਤਾ, ਪਰ ਸਾਫ਼ ਤੇ ਸ਼ੁੱਧ, ਹਾਸ਼ੀਆ ਸਾਦਾ ਬਗੈਰ ਲਕੀਰਾਂ ਦੇ; ਹਾਸ਼ੀਏ ਉਤੇ ਅਨੇਕ ਥਾਵੀਂ ਟਿੱਪਣੀਆਂ ਦਿੱਤੀਆਂ ਹੋਈਆਂ ਤੇ ਵਿਚਕਾਰ ਕਈ ਥਾਵੀਂ ਦੇਵ ਨਾਗਰੀ ਅੱਖਰਾਂ ਵਿਚ ਸੰਸਕ੍ਰਿਤ ਦੇ ਸ਼ਲੋਕ ਆਦਿ ਲਿਖੇ ਹੋਏ; ਪੁਸਤਕ ਸਜਿਲਦ,ਜੋ ਅੱਛੀ ਹਾਲਤ ਵਿਚ ਹੈ ਤੇ ਪੁਰਾਣੇ ਹਿੰਦੀ-ਪੰਜਾਬੀ ਮਿਲ ਗੋਭਾ ਜਿਹੀ ਕਿਸਮ ਦੇ ਗੱਦ- ਪਦ ਦਾ ਨਮੂਨਾ ਸਾਡੇ ਸਾਮ੍ਹਣੇ ਰਖਦੀ ਹੈ ; ਮੁੱਖ ਵਿਸ਼ੇ ਇਸ ਪੁਸਤਕ ਦਾ ਕਾਵਯ -ਸਾਹਿੱਤਦੇ ਵੱਖੋ ਵੱਖ ਅੰਗਾਂ ਉਤੇ ਨਮੂਨੇ ਪ੍ਰਸਤੁਤ ਕਰਨਾ ਹੈ। ਲੇਖਕ ਨੇ ਆਪਣੇ ਪੱਖ ਦੀ ਪੁਸ਼ਟੀ ਲਈ ਥਾਂ ਪਰ ਥਾਂ ਪੁਰਾਣੇ ਪ੍ਰਸਿੱਧ ਕਵੀਆਂ ਦੀਆਂ ਕਾਵਯ-ਵੰਨਗੀਆਂ ਦਿੱਤੀਆਂ ਹਨ । ਮੁੱਢਲਾ ਪਤ੍ਰਾ ਗੁਮ, ਜਿਸ ਕਰਕੇ ਪੁਸਤਕ ਅਧੂਰੀ ਹੈ ।

ਸਮਾਂ—ਸੰਮਤ ੧੯੪੫ ਬਿ. । ਲਿਖਾਰੀ-ਸੰਤ ਹੀਰਾ ਸਿੰਘ । ਸਥਾਨ—ਅਮ੍ਰਿਤਸਰ ਤੇ ਨੌਰੰਗਾਬਾਦ, ਜ਼ਿਲਾ ਅਮ੍ਰਿਤਸਰ (ਪੰਜਾਬ) ।

ਆਰੰਭ—ਬ੍ਰਿਸਪਤ ਕਾ ਬੇਟਾ ਕਚ ਸੁੱਕ੍ਰ ਪਾਸ ਸੁਜੀਵਨੀਯ ਵਿਦਯਾ ਪਠਨ ਆਇਓ । ਸੁਕ੍ਰ ਦੀ ਬੇਟੀ ਦੇਵਜਾਨੀ ਸੀ । ਤਿਸ ਦਾ ਹਿਤ ਕਚ ਨਾਲ ਬਹੁਤ ਸਾ । ਦੈਤਾ ਨੇ ਸਪਰਧਾ ਕਰ ਕੈ ਮਾਰ ਦਿਤਾ । ਦੇਵਜਾਨੀ ਨੇ ਪਿਤਾ ਕੋ ਕਹਿਕਰ ਸੁਰਜੀਤ ਕਰਵਾਇਆ । (ਪਤ੍ਰਾ ੨)

ਇਹ ਪੁਸਤਕ ਅਜੇ ਤਕ ਕਿਤੇ ਛਪੀ ਨਹੀਂ, ਜਿਸ ਕਰਕੇ ਬੜੀ ਅਹਿਮ ਹੈ। ਇਸ ਪੁਸਤਕ ਦੀ ਇਕ ਹੋਰ ਹਥ ਲਿਖਿਤ ਪ੍ਰਤੀ ਵੀ ਮਿਲਦੀ ਹੈ। (ਵੇਖੋ, ਪੰਜਾਬੀ ਹੱਥ ਲਿਖਤਾਂ ਦੀ ਸੂਚੀ,ਭਾਗ ਦੂਜਾ, ੧੯੬੩, ਸਫ਼ਾ ੪੧੩)

### ੩੫੫. ਮਿਤ੍ਰ ਪ੍ਰਮੋਦ ਗ੍ਰੰਥ (ਸਾਮੁਦ੍ਰਿਕ ਗ੍ਰੰਥ ਸਮੇਤ) ਨੰ: ੬੯੫੪

ਲੇਖਕ—ਬੋਧ ਮ੍ਰਿਗਿੰਦ।

ਆਕਾਰ—$3\frac{3}{4}'' \times 6''$, ਲਿਖਤ $2\frac{3}{4}'' \times 5\frac{1}{4}''$।

ਵੇਰਵਾ—ਪਤ੍ਰੇ ਮਿਤ੍ਰ ਪ੍ਰਮੋਦ ਗ੍ਰੰਥ (ਬੋਧ ਮ੍ਰਿਗਿੰਦ) ੩੦, ਤੇ ਸਾਮੁਦ੍ਰਿਕ ਗ੍ਰੰਥ (ਤਾਹਰ ਕਵਿ) ੧੫, ਕੁਲ ਪਤ੍ਰੇ ੪੫; ਪ੍ਰਤੀ ਸਫ਼ਾ ੧੩ ਸਤਰਾਂ; ਕਾਗਜ਼ ਦੇਸੀ (ਪਤਲਾ); ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ-ਸੰਗ੍ਰਹ ਸਜਿਲਦ, ਤੇ ਅੰਤਲੀ ਪੁਸਤਕ ਪਤ੍ਰੇ ੧੪-੧੫ ਫਟੇ ਹੋਣ ਕਰ ਕੇ ਅਧੂਰੀ।

ਸਮਾਂ—ਰਚਨਾ ਸੰਮਤ ੧੯੨੭ ਬਿ:, ਨਕਲ ਸੰਮਤ ੧੯੨੯ ਬਿ:। ਲਿਖਾਰੀ-ਸ਼ਰਦੂਲ ਸਿੰਘ, ਹਰਿਨਾਮ ਸਿੰਘ ਗ੍ਰੰਥੀ। ਸਥਾਨ-ਨਾਮਾਲੂਮ।

ਆਰੰਭ—੧ ਓ ਸਤਿਗੁਰ ਪ੍ਰਸਾਦਿ ॥ ਦੋਹਰਾ ॥

ਬਦੀ ਬੰਸ ਗਗਨ ਰਵੀਤਿਹ ਪਦ ਪਦਮ ਸਬੰਧ।
ਬਰ ਦਾਇਕ ਘਾਇਕ ਅਘਨ, ਲਾਇਕ ਦੇਨ ਅਨੰਦ ॥੧॥

(ਪਤ੍ਰਾ ੧)

ਅੰਤ—ਸੰਮਤ ਸਸ ਰਸ ਨੈਨ ਸਰ, ਸੁਕਲ ਆਠ ਬ੍ਰਿਖ ਮਾਸ।
ਸੁਧਾ ਸਰੋਵਰ ਮਹਿ ਰਚਜੋ, ਗ੍ਰੰਥ ਬਰਖ ਫਲੁ ਤਾਸ ॥੨੩॥

ਇਤਿ ਸ੍ਰੀ ਮਤਿ ਬੋਧ ਮ੍ਰਿਗਿੰਦ ਵਿਰਚਿਤੇ ਮਿਤ੍ਰ ਪ੍ਰਮੋਦ ਗ੍ਰਿੰਥੇ ਨਵ ਗ੍ਰਹ ਸਰੂਪ ਆਯੁਖ ਫਲੰ ਨਿਰੂਪਨੰ ਨਾਮ ਚਤਰਦਸੋ ਭਾਵ: ॥ ੧੪॥੧॥

(ਪਤ੍ਰਾ ੨੯)

ਇਸ ਤੋਂ ਅੱਗ ਪਤ੍ਰਾ ੩੯ ਤਕ ਲੇਖਕ ਵਲੋਂ ਕੁਝ ਫੁਟਕਲ ਗੱਲਾਂ ਇਸ ਪੁਸਤਕ ਦੀ ਨਕਲ ਆਦਿ ਕਰਨ ਬਾਰੇ ਲਿਖੀਆਂ ਹਨ।

(ਅ) ਸਾਮੁਦ੍ਰਿਕ ਗ੍ਰੰਥ (ਕਵਿ ਤਾਹਰ)

ਆਰੰਭ –੧ੴ ਸਤਿਗੁਰ ਪ੍ਰਸਾਦਿ । ਅਥ ਸਾਮੁਦ੍ਰੀਕ ਲਿਖਯਤੇ ਕ੍ਰਿਤ ਕਵਿ ਤਾਹਰ ॥
ਦੋਹਰਾ ॥ ਗੁਨ ਅਵਗੁਨ ਸਭ ਹੀ ਭਲੇ, ਪ੍ਰਿਥਮ ਬਿਰਾਰਹ ਅਉ ।... (ਪਤ੍ਰਾ ੧)

ਅੰਤ–ਚੰਦ੍ਰ ਵਾਸ ਜੋ ਕਾਮਨੀ ਸੁਖ ਸਹ ... । (ਪਤ੍ਰਾ ੧੪)

ਇਸ ਤੋਂ ਅੱਗੇ ਪਿੱਛੇ ਇਹ ਪਤ੍ਰਾ ਤੇ ਅਗਲਾ ਪਤ੍ਰਾ ਫਟਿਆ ਹੋਣ ਕਰ ਕੇ ਬਾਕੀ ਪਾਠ ਇਸ ਪੁਸਤਕ ਦਾ ਨਹੀਂ ਮਿਲਦਾ ।

## ੩੫੯. ਰਾਜਨੀਤਿ — ਨੰ: ੫੨੭

ਲੇਖਕ—ਦੇਵੀ ਦਾਸ ।

ਆਕਾਰ—$6\frac{1}{4}'' \times 6\frac{1}{2}''$, ਲਿਖਤ $5'' \times 5\frac{1}{4}''$ ।

ਵੇਰਵਾ—ਪਤ੍ਰੇ ੩੨; ਪ੍ਰਤੀ ਸਫਾ ੧੩ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼, ਪਰ ਕਈ ਥਾਵੀਂ ਅਸ਼ੁੱਧ, ਜੋ ਇਕੋ ਕਲਮ ਨਾਲ ਸੋਧੀ ਹੋਈ ਹੈ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਇਹ ਪੁਸਤਕ ਇਕ ਵੇਰ ਪੱਥਰ ਦੇ ਛਾਪੇ ਵਿਚ ਛਪ ਵੀ ਚੁਕੀ ਹੈ ।

ਸਮਾਂ–੧੯੫੦ ਬਿ: । ਲਿਖਾਰੀ-ਭਾਈ ਭੋਲਾ ਸਿੰਘ ।

ਆਰੰਭ—੧ੴ ਸ੍ਰੀ ਗਣੇਸਾਯ ਨਮ; । ਅਥ ਰਾਜਨੀਤ ਕ੍ਰਿਤ ਦੇਵੀ ਦਾਸ ਕਬਿਤ ਲਿਖਯਤੇ । ਕਬਿਤੁ ।
ਨੀਤ ਹੀ ਤੇ ਧਰਮ, ਧਰਮ ਹੀ ਤੇ ਸਕਲ ਸਿਧਿ,
ਨੀਤ ਹੀ ਤੇ ਆਦਰ ਸਭਾਨ ਬੀਚ ਪਾਈਯੇ ।... (ਪਤ੍ਰਾ ੧)

ਅੰਤ-ਸ੍ਰੀ ਅਛਰ ਜਲ ਤਰਨ ਚਿਕਿਤਸਾ ਅਵਰ ਰਸਾਇਨ ।
ਜੋਤਕ ਜੋਤ ਪ੍ਰਬੀਨ, ਰਾਗਿ ਖਟ ਰਾਗਨ ਗਾਇਨ ।
ਕੋਕ ਕਾਵ ਬਜਾਕਰਣ, ਅਵਰ ਬਾਜੰਤ੍ਰ ਬਜਾਇਨ ।
ਤੁਰਾ ਤੋਰਨ ਨਟਿ ਨ੍ਰਿਤ,ਅਵਰ ਸਰ ਧਨੁਖ ਚਲਾਇਨ ।
ਗਿਆਨ ਕਰਨ ਅਰੁ ਚਾਤੁਰੀ, ਏਤੇ ਨਾਮ ਗਨ ਗਨ ਧਰੋ ।
ਚੌਦਸ ਬਿਦਜਾ ਜਗਤ ਮੈ, ਪਰਸ ਰਾਮ ਜਿਨ ਕੋ ਪਰੋ ॥੪॥

ਦੋ: । ਸਿੰਘ ਪ੍ਰਦੁਮਨ ਗੁਰ ਕ੍ਰਿਪਾ ਸੇ, ਪੋਥੀ ਲਿਖੀ ਮੈਂ ਨੀਤ ।
ਭੋਲਾ ਸਿੰਘ ਮਾਮ ਨਾਮ ਹੈ, ਗੁਰ ਸਿਖੀ ਅਲੀ ਰੀਤ ।(੧॥)
ਸਸਿ ਗ੍ਰਹ ਪਾਂਡਵ ਸੂਨ ਹੀ,ਸੰਮਤ ਲੇਹੋ ਪਛਾਨ ।
ਫਾਲਗੁਣ ਦ੍ਰਿਗ ਕੁਲ ਨਾਮ ਹੀ, ਸੁਦੀ ਦੂਜ ਪਹਚਾਨ ॥ (੨॥)

(ਪਤ੍ਰਾ ੩੨)

## ਸ਼ਬਦ-ਕੋਸ਼

੩੫੭. ਅਮਰ ਕੋਸ਼ ਭਾਖਾ (ਰਤਨਦਾਸ) ਨੰ; ੬੩੮੪

ਲੇਖਕ - ਅਮਰ ਸਿੰਘ ।

ਅਨੁਵਾਦਕ—ਕਵਿ ਟਹ ਕਨ ।

[illegible]", ਲਿਖਤ $4\frac{1}{2}'' \times 3\frac{1}{4}''$ ।

ਵੇਰਵਾ—ਪਤ੍ਰੇ ੨੯੦, ਪ੍ਰਤੀ ਸਫ਼ਾ ੮ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਪਰ ਕਿਤੇ ਕਿਤੇ ਅਸ਼ੁੱਧ ਤੇ ਉਕਾਈਆਂ ਹੜਤਾਲ ਨਾਲ ਜਾਂ ਹਾਸ਼ੀਏ ਉਤੇ ਹੋਰ ਕਲਮ ਨਾਲ ਸੋਧੀਆਂ ਹੋਈਆਂ; ਸਿਰਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਲਿਖੇ ਹੋਏ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸ਼ੁਰੂ ਵਿਚ ਤੇ ਅਖ਼ੀਰ ਵਿਚ ਪਤ੍ਰਿਆਂ ਉਤੇ ਦੀਪਕ ਲੱਗਣ ਕਰ ਕੇ ਕੁਝ ਛੇਕ ਪਏ ਹੋਏ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਡੇਢ ਕੁ ਸੌ ਸਾਲ ਪੁਰਾਣੀ ਲਿਖਤ ਜਾਪਦੀ ਹੈ। ਲਿਖਾਰੀ-ਨਾਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮ: । ਅਥ ਅਮਰ ਭਾਖਾ ਲਿਖਤੇ ਟਹਕਨ ਕ੍ਰਿਤ । ਗਣੇਸ ਉਪਮਾ ਕਬਿਤੁ । ਛਪੈ । ਦੁਰਦ ਬਦਨ ਸੁਖ ਸਦਨ ਰਦਨ ਖਰ ਏਕ ਗਵਰਿ ਤਨ ।...

ਅੰਤ— ਸਿਰ ਮੋਰ ਕ੍ਰੀਟ ਪਟ ਪੀਤ ਦੁਤਿ ਰੂਪ ਚਤੁਰ ਭੁਜ ਧਰੇ ਤਨ ।
ਜਨ ਟਹਕਨ ਹਿਯੇ ਬਸੌ ਸਦਾ ਨੰਦ ਲਾਲ ਅਨੰਦ ਘਨ ॥੧੪੨੮॥
ਇਤਿ ਸ੍ਰੀ ਰਤਨ ਦਾਮ ਟਹਕਨ ਬਿਰਚਿਤਾਯੰ ਅਸ਼ਟ ਬੀਸਵੋ ਪ੍ਰਭਾਵ ॥੨੮॥
ਇਤਿ ਰਤਨ ਦਾਮ ਭਾਖਾ ਸਪੂਰਨ ਸੁਭਮਸਤ ।
ਲੇਖਕ ਪਾਠਕਯੋ ਸੁਭਮਸਤੁ ॥੧॥ (ਪਤ੍ਰੇ ੨੮੯-੯੦)

ਮੁੱਢ ਵਿਚ ਇਸ ਪੁਸਤਕ ਦਾ ਨਾਮ ਅਮਰ ਭਾਖਾ ਤੇ ਅੰਤ ਵਿਚ ਰਤਨ ਦਾਮ

ਲਿਖਿਆ ਹੈ । ਇਸ ਪੁਸਤਕ ਦੀਆਂ ਹੋਰ ਤਿਨ ਪ੍ਰਤੀਆਂ ਸੈਂਟਰਲ ਪਬਲਿਕ ਲਾਇਬਰੇਰੀ, ਭਾਸ਼ਾ ਵਿਭਾਗ ਲਾਇਬਰੇਰੀ ਤੇ ਭਾਈ ਕਰਨੈਲ ਸਿੰਘ ਗੂੰਬੀ ਅਮ੍ਰਿਤਸਰ ਦੀ ਨਿੱਜੀ ਲਇਬਰੇਰੀ ਵਿਚ ਮੌਜੂਦ ਹਨ । (ਦੇਖੋ, ਪੰਜਾਬੀ ਹੱਥ ਲਿਖਤਾਂ ਦੀ ਸੂਚੀ, ਭਾਗ ਪਹਿਲਾ (੧੯੬੧), ਸਫ਼ੇ ੬੪੧-੪੨, ਤੇ ਭਾਗ ਦੂਜਾ (੧੯੬੩), ਸਫ਼ਾ ੩੧੦ । ) ਕਵੀ ਟਹਿਕਨ,ਜਿਸ ਨੇ ਇਹ ਕੋਸ਼ ਤਿਆਰ ਕੀਤਾ, ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਸੀ । ਗੁਰੂ ਸਾਹਿਬ ਦੇ ੫੨ ਕਵੀਆਂ ਵਿਚ ਉਸ ਦਾ ਨਾਮ ਆਉਂਦਾ ਹੈ । (ਦੇਖੋ, ਭਾਈ ਕਾਨ੍ਹ ਸਿੰਘ ਨਾਭਾ ਕ੍ਰਿਤ ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼, ੧੯੩੦ ਈ, ਜਿਲਦ ਚੋਥੀ, ਸਫ਼ਾ ੨੫੩੦ ਪਰ 'ਬਵੰਜਾ ਕਵਿ' ਸ਼ਬਦ ਦੀ ਵਿਆਖਿਆ) ।

### ੩੫੮. ਮਾਨ ਮੰਜਰੀਨਾਮ ਮਾਲਾ — ਨੰ: ੬੧੨੮

(ਚਣਾਕਾ ਸ਼ਾਸਤ੍ਰ ਆਦਿ ਸਮਤ)

ਲੇਖਕ ਕਵੀ ਨੰਦ ਦਾਸ ।

ਅਕਾਰ—$4\frac{1}{4}'' \times 3\frac{3}{4}''$, ਲਿਖਤ $3\frac{1}{2}'' \times 2\frac{3}{4}''$ ।

ਵੇਰਵਾ—ਪਤ੍ਰੇ ਮਾਨ ਮੰਜਰੀ ਨਾਮ ਮਾਲਾ (ਨਦ ਦਾਸ) ੬੬, ਗਿਆਨ ਸੁਰੋਦਾ ਮਹਲਾ ੧, ੬੬-੬੮, ਚਣਾਕਾ ਸ਼ਾਸਤ੍ਰ ਭਾਖਾ (ਸੈਨਾ ਸਿੰਘ) ੬੮-੧੧੫, ਸੂਰ ਰੇਭਾਵਤ (ਕਵੀ ਭੂਪਤਿ) ੧੩੭, ਰੱਜਬ ਜੀ ਕੇ ਛਪ ੧੩੭-੯੧, ਦੋਹਰੇ ਟੱਜਬ ਜੀ ਕੇ ੧੯੧—੨੧੫, ਸਵੇਯੇ, ੨੧੬-੧੮; ਕਾਫ਼ੀਆਂ ਸਾਈਂ ਸ਼ਾਹ ਹੁਸੈਨ ਤੇ ਹੋਰ ਭਗਤਾਂ ਦੀਆਂ ੨੧੯-੩੨; ਛੰਦ ਖ਼ੁਸ਼ਹਾਲ ਰਾਇ ਆਦਿ ਦੇ ੨੩੨-੩੯; ਪ੍ਰਤੀ ਸਫ਼ਾ ੭ ਸਤਰਾਂ; ਕਾਗਜ਼ ਦੇਸੀ: ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਹਾਸ਼ੀਏ ਉਤੇ ਜਾਂ ਲਿਖਤ ਦੇ ਵਿਚਕਾਰ ਕਈ ਥਾਵੀਂ ਬਰੀਕ ਕਲਮ ਨਾਲ ਟਿੱਪਣੀਆਂ ਦਿੱਤੀਆਂ ਹੋਈਆਂ; ਸਿਰਲੇਖ, ਛੰਦਾਂ ਦੇ ਨਾਂ ਆਦਿ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਪੁਸਤਕ ਡੇਢ ਕੁ ਸੌ ਸਾਲ ਪੁਰਾਣੀ ਹੈ । ਲਿਖਾਰੀ- ਨਾਮਾਲੂਮ ।

ਆਰੰਭ—੧ਓ ਸੁਅਸਤਿ ਸ੍ਰੀ ਗਣੇਸਾਯ ਨਮ: । ਅਥ ਮਾਨ ਮੰਜਰੀ ਨਾਮ ਮਾਲਾ ਕ੍ਰਿਤਿ ਕਵਿ ਨੰਦ ਦਾਸ ਲਿਖਜਤੇ ॥ ਦੋਹਰਾ ॥

ਤੇ ਨਮਾਮ ਪਰ ਪਰਮ ਗੁਰ, ਕ੍ਰਿਸਨ ਕਮਲ ਦਲ ਨੈਨ । ......

(ਪਤ੍ਰਾ ੧)

ਅੰਤ—ਮਾਲਾ ਸ੍ਰਿਕ ਜੋ ਗੁਨਵਤੀ, ਯਹ ਜੋ ਨਾਮ ਕੀ ਦਾਮ।

ਜੁ ਨਰ ਕੰਠਿ ਕਰਿ ਹੈ (ਸੁ) ਨਰ, ਹ੍ਵੈ ਹੈ ਛਬਿ ਕੇ ਧਾਮ ॥੨੭੩॥

ਇਤਿ ਨਾਮ ਮਾਲਾ ਸੰਪੂਰਣੰ। (ਪਤ੍ਰਾ ੬੬)

ਇਸ ਤੋਂ ਅੱਗੇ ਗਿਆਨ ਸੁਰੋਦਾ (ਮਹਲਾ ੧ ਦਾ ਪਾਠ) ਪਤ੍ਰਾ ੬੬ ਤੋਂ ੬੮ ਤਕ ਹੈ, ਜੋ ਅਧੂਰਾ ਹੈ।

(ਅ) ਚਾਣਾਕਾ ਸ਼ਾਸਤ੍ਰ ਭਾਖਾ (ਕ੍ਰਿਤ ਕਵੀ ਸੈਨਾ ਸਿਘ ਪ੍ਰਸਿੱਧ ਨਾਮ ਸੈਨਾ ਪਤਿ)

ਆਰੰਭ—੧ਓ ਸਤਿਗੁਰ ਪ੍ਰਸਾਦਿ। ਭਾਈ ਸੈਨਾ ਸਿੰਘ (ਸੈਨਾ ਪਤਿ) ਕਵਿ ਕ੍ਰਿਤ ਸ੍ਰੀ ਗਣੇਸਾਯ ਨਮ:। ਅਥ ਚਣਾਕਾ ਸਾਸਤ੍ਰ ਭਾਖਾ ਲਿਖਤੇ ॥ ਦੋਹਰਾ ॥

ਪ੍ਰਣਵਤਿ ਹੋ ਸ੍ਰੀ ਬਿਘਨੁ ਕੋ ...... (ਪਤ੍ਰਾ ੬੮)

ਅੰਤ—ਗੁਰ ਗੋਬਿੰਦ ਕੀ ਸਭਾ ਮੈ, ਲੇਖਕ ਪਰਮ ਸੁਜਾਨ।

ਚਾਣਾਕੇ ਭਾਖਾ ਕਰੀ ਕਵਿ ਸੈਨਾਪਤਿ ਮਾਨ ॥੧੧॥

ਇਤ ਖਸਟ ਦਸੋ ਧਿਆਇ ੧੬ ॥ ਦੋਹਰਾ ॥

ਚਾਣਾਕੇ ਬ੍ਰਿਧ ਭਾਖਾ ਕਰੀ, ਸੈਨਾ ਸਿੰਘ ਗੋਤ ਤੇ ਮਾਨ।

ਸਿਖੁ ਛਤ੍ਰੀ ਲੇਖਾਰੀਆ ਗੋਵਿੰਦ ਸਿੰਘ ਕੋ ਜਾਨ ॥੧॥

ਇਤ ਰਾਜ ਨੀਤ:। ਸੰਪੂਰਣ:। (ਪਤ੍ਰੇ ੧੧੩ ੧੫)

(ੲ) ਸੂਰ ਰੰਭਾਵਤ (ਕਵੀ ਭੂਪਤਿ) ਸੰਮਤ ੧੬੦੪ ਬਿ.

ਆਰੰਭ—੧ਓ ਸਤਿਗੁਰ ਪ੍ਰਸਾਦਿ। ਸੂਰ ਰੰਭਾਵਤ ਲਿਖਤੇ। ਰਾਜਾ ਰਾਮ ਦੁਗਲ ਕਿਤ। ਕਬਿਤ। ਟਲੇ ਧਰਨ ਆਕਾਸੁ,ਟਲੇ ਸਾਇਰ ਰਸ ਮੰਡਨ।...

(ਪਤ੍ਰਾ ੧)

ਅੰਤ—ਸੰਮਤ ਖਟ ਦਸ ਏਕ ਸਉ ਊਪਰਿ ਤਿਨ ਕੇ ਚਾਰਿ।

'ਭੂਪਤਿ' ਸੂਰ ਰੰਭਾਵਤੀ ਮੇਲੇ ਸਿਰਜਨ ਹਾਰ ॥੧੬੬੪॥੧੪੦॥

ਕਥਾ ਸੰਪੂਰਨ ਹੋਈ ਮਿਤੀ ਅਸੂ ਸੁਦੀ ੧।... ... (ਪਤ੍ਰੇ ੧੩੬-੩੭)

(ਸ) ਛਪੈ ਰੱਜਬ ਜੀ ਕੇ

ਆਰੰਭ--੧ਓ ਸ੍ਰੀ ਰਾਮ ਜੀ ਸਤਿ। ਅਥ ਰੱਜਬ ਜੀ ਕੇ ਛਪੈ। ਗੁਰ ਪੂਜਾ ਕਾ ਅੰਗ ॥ਛਪੈ॥ਬੈਰਾਗਰ ਮੈ ਬਿਭੋ ਅਸਟ ਕੁਲ ਪਾਰਸ ਧਰੀਅਹਿ।.. (ਪਤ੍ਰਾ ੧੩੭)

ਅੰਤ— ਦਾਦੂ ਤੁਮ ਜੀਉ ਕੇ ਅਉਗੁਨ ਤਜ, ਸੁ ਕਾਰਨ ਕਉਨ ਅਗਾਧ ?
ਮੇਨੀ ਜਰਨਾ ਦੇਖ ਕੈ, ਮਤ ਕੋ ਸੀਖੰ ਸਾਧੁ ॥੯੦॥
ਇਤਿ ਛਪੈ ਸਪੂਰਨ ਰੱਜਬ ਜੀ ਕੇ ਮਸਤੁ ਸੁਭ ਮਸਤ ॥ (ਪਤ੍ਰਾ ੧੯੧)

(ਹ) ਦੋਹਰੇ ਰੱਜਬ ਜੀ ਕੇ

ਆਰੰਭ-- ੧ਓ ਸਤਿਗੁਰ ਪ੍ਰਸਾਦਿ । ਦੋਹਰੇ ਰਜਬ ਜੀ ਕੇ । ਸੰਜਮ ਕਸੌਟੀ ਕਾ ਅੰਗੁ ।
ਕਾਇਆ ਕੁੰਦਨ ਸਾਰਖੀ, ਹਰਿ ਸੋਨੀ ਕਸਿ ਲੇਹਿ ।
ਜਨ ਰੱਜਬ ਤਾਏ ਬਿਨਾ ਦਰਸਨ ਦਰਬਨ ਦੇਇ ॥੧॥
(ਪਤ੍ਰਾ ੧੯੧)

ਅੰਤ--ਬਾਲਕ ਕੇ ਬਲਿ ਰੁਸ ਕਾ, ਪੜ ਲੋਟਿ ਕਰੇ ਪੁਕ੍ਰਾਰਿ ।
ਰੱਜਬ ਸਤ ਮਹਿ ਸਤਿ ਯਹ, ਸਮਰਥ ਸਿਰਜਨਹਾਰ ॥੧੧੧॥
(ਹੋਰ ਕਲਮ ਨਾਲ-ਅਧੂਰਾ ਦੋਹਰਾ)
ਮਨ ਪੰਛੀ ਤਬਲਗ ਉਡੈ ਬਿਖੈ ਬਾਸਨਾ ਮਾਹ ।... ...
ਪ੍ਰੇਮ ਬਾਜ ਕੀ ਝਪਟ ਮੈਂ, ਜਬਲਗ ਆਵੈ ਨਾਹ ॥
(ਪਤ੍ਰ ੨੧੫-੧੬)

ਇਸ ਤੋਂ ਅੱਗ ਤਿਨ ਪਤ੍ਰਿਆਂ ਉਤੇ ਕਿਸੇ ਕਵੀ ਦੇ ਫੁਟਕਲ ਸਵੈਯੇ ਦਰਜ ਹਨ ।

(ਕ) ਕਾਫ਼ੀਆਂ ਸ਼ਾਹ ਹੁਸੈਨ ਤੇ ਹੋਰ ਭਗਤਾਂ ਦੀਆਂ

ਆਰੰਭ--੧ਓ ਸਤਿਗੁਰ ਪ੍ਰਸਾਦਿ ॥ ਕਾਫੀ ॥ ਮੇਰੇ ਔਗਣਿ ਚਿਤ ਨ ਧਰੀ ।... ...
(ਪਤ੍ਰਾ ੨੧੯)

ਅੰਤ--ਮੀਰਾ ਬਾਈ ਕਉ ਬਿਰਾਗ ਉਪਜਿਉ ਹੈ ।
ਕਿਆ ਦੇਖੈ ਘਰਿ ਸਾਰਿ ਕੇ ਵੋਇ ॥ ੧੯ ॥ (ਪਤਾ ੨੩੨)

(ਖ) ਛੰਦ ਖ਼ੁਸ਼ਹਾਲ ਰਾਇ ਆਦਿ ਦੇ

ਆਰੰਭ—੧ਓ ਸਤਿਗੁਰ ਪ੍ਰਸਾਦਿ ॥ਦੋਹਰਾ॥
ਭਵਨੀ ਭਛ ਪੀਆ ਕਹਿ ਗਇਓ, ਆਇਓ ਦੂਜਾ ਮੋਹ ।

ਕਾਸਬ ਸੁਤ ਰਿਪੁ ਜੋਹਤੀ, ਮਤ ਪਗਿ ਧਰਿਆ ਹੋਹ ॥੧॥ (ਪਤ੍ਰਾ ੨੩੨)

ਅੰਤ—ਕਹਤਿ ਕਵਿ ਕੁਸਾਲ ਰਾਇ, ਦੇਸਿ ਬਦੇਸ ਫਿਰ ਰਹਿਓ,

ਜੋ ਕ੍ਰਮਿ ਯਾਰੀ ਨ ਦੇਨ ਤੋ ਕਿਆ ਕਰੂ ॥ ੧॥ ੩੩ ॥

(ਪਤ੍ਰਾ ੨੩੯)

## ੩੫੯. ਮਾਨ ਮੰਜਰੀ ਨਾਮ ਮਾਲਾ ਨੰ: ੨੩੦੨

ਲੇਖਕ—ਕਵੀ ਨੰਦ ਦਾਸ।

ਆਕਾਰ—$4\frac{1}{2}'' \times 3''$, ਲਿਖਤ $3\frac{1}{4}'' \times 2\frac{1}{4}''$।

ਵੇਰਵਾ—ਪਤ੍ਰੇ ੪੮; ਪ੍ਰਤੀ ਸਫ਼ਾ ੭ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ ਪਰ ਕਿਤੇ ਕਿਤੇ ਕੁਝ ਉਕਾਈਆਂ ਹੋਰ ਕਲਮ ਨਾਲ ਦਰੁਸਤ ਕੀਤੀਆਂ ਹੋਈਆਂ, ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖ, ਛੰਦਾਂ ਦੇ ਨਾਮ ਤੇ ਅੰਕ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ। ਇਹ ਪੁਸਤਕ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ (ਸੁਰਗਵਾਸੀ) ਵਲੋਂ ਸੰਪਾਦਿਤ ਹੋ ਕੇ ਨਵੰਬਰ ਸੰਨ ੧੯੩੮ ਈ: ਵਿਚ ਛਪ ਚੁਕੀ ਹੈ ਤੇ ਦੇਵ ਨਾਗਰੀ ਅੱਖਰਾਂ ਵਿਚ ਵੀ ਇਹ ਸੰਪਾਦਿਤ ਹੋ ਕੇ ਕਈ ਵੇਰ ਛਪੀ ਹੈ।

ਸਮਾਂ—੧੭ਵੀਂ ਸਦੀ ਬਿਕ੍ਰਮੀ। ਲਿਖਾਰੀ-ਨਾਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਸ੍ਰੀ ਗਣੇਸਾਇ ਨਮਹ। ਅਥ ਮਾਨ ਮੰਜਰੀ ਨਾਮ ਮਾਲਾ ਕ੍ਰਿਤ ਕਵਿ ਨੰਦ ਦਾਸ ਲਿਖਜਤੇ ॥ ਦੋਹਰਾ ॥

ਤੰ ਨਮਾਮਿ ਪਰ ਪਰਮ ਗੁਰ, ਕ੍ਰਿਸਨ ਕਮਲ ਦਲ ਨੈਨ।

ਜਗ ਕਾਰਨ ਕਰੁਨਾਰਨਵ, ਗੋਕੁਲ ਜਿਨ ਕੋ ਐਨ ॥੧॥...

(ਪਤ੍ਰਾ ੧)

ਅੰਤ—ਮਾਲਾ, ਸ੍ਰਿਕ, ਜੋ ਗੁਨਵਤੀ, ਯਹ ਜੁ ਨਾਮ ਕੀ ਦਾਮ।

ਜੋ ਨਰ ਕੰਠਿ ਕਰੈ ਸੁ ਨਰ, ਹ੍ਵੈ ਹੈ ਛਬਿ ਕੋ ਧਾਮ ॥੨੭੩॥

(ਪਤ੍ਰਾ ੪੮)

ਇਤਿ ਨਾਮ ਮਾਲਾ ਸੰਪੂਰਣੰ।

## ੩੯੦. ਸੰਗੀਤ ਲੱਛਨ (ਅਧੂਰਾ) ਨੰ: ੧੯੨੮

ਲੇਖਕ - ਬਿਕ੍ਰਮ ਸਿੰਘ ।

ਆਕਾਰ—6"×9" ਲਿਖਤ 4½"×7" ।

ਵੇਰਵਾ - ਪਤ੍ਰੇ ੧੦; ਪ੍ਰਤੀ ਸਫ਼ਾ ੨੧-੨੨ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਤੇ ਉਕਾਈਆਂ ਹਾਸ਼ੀਏ ਉਤੇ ਸੋਧੀਆਂ ਹੋਈਆਂ; ਸਿਰਲੇਖ ਤੇ ਛੰਦਾਂ ਦੇ ਨਾਂ ਲਾਲ ਸਿਆਹੀ ਨਾਲ ਲਿਖੇ ਹੋਏ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਵਿਚ ਥਾਂ ਪਰ ਥਾਂ ਪ੍ਰਸਤਾਰ, ਸੂਚੀ, ਬਿਕ੍ਰਿਤ ਸ੍ਵਰ ਆਦਿ ਦੇ ਨਕਸ਼ੇ ਬਾਕਾਇਦਾ ਚਿਤ੍ਰੇ ਹੋਏ; ਪੁਸਤਕ ਸਜਿਲਦ, ਜੋ ਅੰਤਲੇ ਪਤ੍ਰੇ ਗਵਾਚੇ ਹੋਣ ਕਰ ਕੇ ਅਧੂਰੀ ਹੈ ।

ਸਮਾਂ—ਇਕ ਸੌ ਸਾਲ ਦੇ ਕਰੀਬ ਪੁਰਾਣੀ ਹੈ । ਲਿਖਾਰੀ- ਨਾਮਾਲੂਮ ।

ਆਰੰਭ - ਅਥ ਸੰਗੀਤ ਲਛਨ ॥ ਦੋਹਰਾ ॥
ਬਾਦ ਗੀਤ ਜੋ ਤਾਲ ਜੁਤ, ਸੋ ਸੰਗੀਤ ਗੁਨ ਰਾਜ ।... ...

(ਪਤਾ ੧)

ਅੰਤ—ਠਉਰ ਠਉਰ ਮੈ ਕੀਜੀਏ, ਚਿਤ ਦੈ ਚਾਰ ਬਚਾਰ ।
ਬਿਕ੍ਰਮ ਮ੍ਰਿਗਪਤ ਰਾਜ ਬਹੁ,ਨਸਟ ਰੂਪ ਉਰ ਧਾਰ ।
ਯਾਤੇ ਔਰ ਹੂ ਬਚਾਰ ਸਮਝੀਏ । ਕਬਿਤੁ ।... ... (ਪਤ੍ਰਾ ੧੦)

ਇਸ ਤੋਂ ਅੱਗੇ ਪਤ੍ਰੇ ਗੁਮ ਹੋਏ ਹੋਣ ਕਰ ਕੇ ਪੁਸਤਕ ਅਧੂਰੀ ਹੈ ।

## ੩੯੧. ਪੋਥੀ ਰਾਗ ਮਾਲਾ ਗਿਰੰਥ ਨੰ: ੬੫੩੭

(ਗੁਰਬਾਣੀ-ਸੰਗ੍ਰਹ ਆਦਿ)

ਲੇਖਕ—ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ।

ਆਕਾਰ—8¾"×12½", ਲਿਖਤ 7"×10" ।

ਵੇਰਵਾ -ਪਤ੍ਰੇ ਪੋਥੀ ਰਾਗ ਮਾਲਾ ਗਿਰੰਥ ਤੇ ਤਤਕਰੇ ਦੇ ੪੬੦, ਸਵਯੇ ਮ: ੧੦, ੪੬੦-੬੨, ਕਵਿਤ ਨਿਪਟ ਕੇ, ਫੁਟਕਲ ਸ਼ਬਦ ਆਦਿ ੪੬੨-੬੬

ਹਕੀਕਤਿ ਮਕੇ ਕੀ ਗੋਸਟਿ ੪੬੬-੭੪, ਗੋਸ਼ਟਿ ਬਾਬੇ ਅਤੇ ਸਿੱਧਾਂ ਕੀ ੪੭੪-੭੭, ਗੋਸ਼ਟਿ ਮਲਿਆਰ ਨਾਲ ਹੋਈ ੪੭੭-੭੯, ਗੋਸ਼ਟਿ ਕਲਿਜੁਗ ਦੀ ਅਰੁ ਬਾਬੇ ਕੀ ੪੭੯-੮੧, ਬਾਣੀ ਭਗਤਾ ਕੀ ੪੮੧-੮੩, ਗੋਸ਼ਟਿ ਧੰਨੇ ਕੀ ੪੮੩-੮੪, ਗੋਸ਼ਟਿ ਕਬੀਰ ਜੀ ਕੀ ੪੮੪-੮੬, ਭਗਤਿ ਮਾਲਾ ੪੮੬-੮੮, ਸ਼ਲੋਕ ਲਾਲ ਜੀ ਕੇ ੪੮੮-੮੯, ਵਾਰ ਮਾਲ ਕੌਸ ਕੀ ੪੮੯-੯੨; ਰਾਮ ਕਲੀ ਭਾਈ ਗੁਰਦਾਸ ਜੀ ਕੀ ਵਾਰ ੪੯੨-੯੬, ਰਾਗ ਮਾਲਾ ੪੯੬-੦, ਜੈ ਜੰ ਵੰਤੀ ਚੌਪਦਾ ਸ਼ਾਹ ਹੁਸਨ ਕਾ ਤੇ ਵਡਹੰਸ ਮਹਲਾ ੧ (ਅਲਾਹਿਣੀ) ਆਦਿ ਸ਼ਬਦ ੪੯੬-੯੭, ਪ੍ਰਤੀ ਸਫ਼ਾ ੨੬ ਸਤਰਾਂ, ਕਾਗਜ਼ ਬਹੁਤ ਪੁਰਾਣਾ ਦੇਸੀ. ਲਿਖਤ ਸਾਫ਼ ਤੇ ਸ਼ੁੱਧ; ਪਰ ਫੇਰ ਵੀ ਅਸ਼ੁੱਧੀਆਂ ਬਹੁਤ ਤੇ ਉਨ੍ਹਾਂ ਦੀ ਸੁਧਾਈ ਹਾਸ਼ੀਏ ਉਤੇ ਕੀਤੀ ਹੋਈ; ਰਾਗਾਂ ਦੇ ਸਿਰਲਖ ਤੇ ਮਹਲਾ ਆਦਿ ਕਈ ਥਾਵੇਂ ਲਾਲ ਸਿਆਹੀ ਨਾਲ ਅੰਕਿਤ; ਹਾਸ਼ੀਆ ਸੁੰਦਰ ਚੌਕੋਰ ਰੰਗੀਨ ਲਕੀਰਾਂ ਵਾਲਾ; ਪਤ੍ਰ ਕੁਝ ਫਟਣ ਕਰ ਕੇ ਅਨੇਕ ਥਾਵੀਂ ਨਵੇਂ ਸਿਰਿਓਂ ਮੁਰੰਮਤ ਕੀਤੇ ਹੋਏ, ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ--੧੮ ਵੀਂ ਸਦੀ ਬਿ. । ਲਿਖਾਰੀ-ਨਾਮਾਲੂਮ ।

ਆਰੰਭ—(ਮੁੱਢ ਵਿਚ ੧੧ ਪਤ੍ਰੇ ਤੱਤਕਰੇ ਦੇ ਛੱਡ ਕੇ ੧ਓ ਸਤਿਨਾਮੁ ਕਰਿਤਾ ਪੁਰਖੁ ਨਿਰਭਉ ਨਿਰਿਵੈਰੁ ਆਕਾਲਿ ਮੂਰਤਿ ਅਜੂਨੀ ਸੈਭੰ ਗੁਰੁ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ । (ਪਤ੍ਰਾ ੩੩)

ਅੰਤ – ਲਾਖਿ ਬਾਤਿ ਕੀ ਏਕੁ ਬਾਤਿ, ਸੋ ਤੋ ਮੋਹਨ ਬਤਾਏ ਜਾਤਿ,
ਸਹੀ ਸਧਾਰੇ ਜਾਪੈ ਰਾਮ ਨਾਮ ਰਸੁ ਪੀਜੀਐ ॥ ੧੧ ॥ (ਪਤ੍ਰਾ ੪੯੮)
ਇਸ ਪੁਸਤਕ-ਸੰਗ੍ਰਹ ਵਿਚ, ਜਿਵੇਂ ਕਿ ਮੁੱਢਲੇ ਤਤਕਰੇ ਤੋਂ ਪਤਾ ਲਗਦਾ ਹੈ, ਇਸ ਤੋਂ ਅੱਗੇ ਦਸਮ ਸਕੰਧ (ਭਾਗਵਤ) ਆਦਿ ਰਚਨਾਵਾਂ ਪਤ੍ਰਾ ੪੯੯ ਤੋਂ ਉੱਪਰ, ਗਾਲਬਨ ਦੋ ਢਾਈ ਸੌ ਸਫ਼ੇ ਦੀਆਂ, ਜੋ ਇਸ ਗ੍ਰੰਥ ਵਿਚੋਂ ਗੁਮ ਹੋਈਆਂ ਜਾਪਦੀਆਂ ਹਨ, ਇਸ ਲਈ ਇਹ ਸੰਗ੍ਰਹ ਅਧੂਰਾ ਹੈ।

ਇਸ ਸੰਗ੍ਰਹ ਵਿਚ ਫ਼ਿਲਹਾਲ ਜਪੁ, ਰਹਰਾਸਿ, ਸੋਹਿਲਾ, ਸ੍ਰੀ ਰਾਗ, ਮਾਝ, ਤੇ ਗਉੜੀ ਦੀ ਪੂਰੀ ਬਾਣੀ ਪਤਾ ੩੩ ਤੋਂ ੧੭੪ ਤਕ ਹੈ ਤੇ ਫੇਰ

ਆਦਿ ਗੁਰੂ ਗ੍ਰੰਥ ਜੀ ਦੀ ਫੁਟਕਲ ਬਾਣੀ ਪਤ੍ਰਾ ੧੭੫ ਤੋਂ ੪੬੦ ਤਕ ਹੈ, ਜਿਸ ਵਿਚ ਰਾਗ ਆਸਾ, ਗੂਜਰੀ, ਗਉੜੀ, ਧਨਾਸਰੀ, ਰਾਮਕਲੀ, ਮਾਝ, ਸੂਹੀ, ਮਾਰੂ, ਸਾਰੰਗ, ਸੋਰਠਿ, ਬਿਹਾਗੜਾ, ਬਿਲਾਵਲ, ਵਡਹੰਸ, ਕਾਨੜਾ, ਜੈਤਸਿਰੀ, ਬਸੰਤ, ਮਲਾਰ, ਕਿਦਾਰ, ਭੈਰਉ, ਪ੍ਰਭਾਤੀ ਆਦਿ ਦੇ ਸ਼ਬਦ ਤੇ ਵਾਰਾਂ ਦਰਜ ਹਨ। ਇਸ ਤੋਂ ਬਾਦ ਦਸਮ ਗ੍ਰੰਥ ਦੀ ਕੁਝ ਬਾਣੀ ਇਸ ਦੇ ਪਿਛਲੇ ਭਾਗ ਵਿਚ ਹੈ, ਜਿਥੇ ਭਗਤਾਂ ਤੇ ਕਵੀਆਂ ਦੇ ਫੁਟਕਲ ਪਦੇ ਤੇ ਮੱਕੇ ਆਦਿ ਦੀਆਂ ਗੋਸ਼ਟਾਂ ਅਥਵਾ ਸਾਖੀਆਂ ਵੀ ਸ਼ਾਮਲ ਹਨ। ਪੰਜਾਬੀ ਗੱਦ ਤੋਂ ਬਿਨਾਂ ਇਸ ਸੰਗ੍ਰਹ ਵਿਚ ਗੁਰੂ ਨਾਨਕ ਆਦਿ ਤੇ ਹੋਰ ਸੰਤਾਂ-ਭਗਤਾਂ ਦੇ ਨਾਂ ਹੇਠ ਕੁਝ ਅਜਿਹੀ ਵਾਧੂ ਬਾਣੀ ਵੀ ਹੈ ਜੋ ਸ੍ਰੀ ਆਦਿ ਗ੍ਰੰਥ ਜੀ ਦੀ ਬਾਣੀ ਦਾ ਅੰਗ ਨਾ ਹੋਣ ਕਰ ਕੇ ਕੱਚੀ ਬਾਣੀ ਆਖੀ ਜਾ ਸਕਦੀ ਹੈ, ਜਿਵੇਂ ਕਿ ਭਗਤ ਰਵਿ ਦਾਸ ਅਤੇ ਕਬੀਰ ਜੀ ਦੀ ਬਾਣੀ ਦੇ ਦੋ ਉਦਾਹਰਣ ਹਨ :

(੧) ਭਗਤਾਂ ਕਾ ਕਾਨੜਾ :

ਰਾਮੁ ਧਨੀ ਤਾਂ ਕੇ ਕਹਾ ਕਮੀ।
ਮਨਿ ਸਾਥ ਮਨੋਰਥੁ ਪੁਰਥੈ ਸੁਖ ਨਿਧਾਨ ਤਾ ਕੀ ਬਾਤਿ ਗਨੀ ॥ ੧ ॥
ਅਸਿਟ ਸਿਧਿ ਨਵਨਿਧਿ ਬਪੁਰੀ, ਕਰਿ ਜੋਰੇ ਦਰਬਾਰਿ ਖਰੀ।
ਜਾਂਕੀ ਪ੍ਰੀਤਿ ਨਿਰੰਤਰ ਹਰਿ ਸੋ ਕਹੁ ਰਵਿਦਾਸ ਤਾਕੀ ਸਦਾ ਬਣੀ ।.੨॥੧॥

(੨) ਹਰਿ ਰੰਗ ਲਾਗਾ। ਤਬ ਤੇ ਮੋਰ ਜੀਆ ਕਾ ਸੰਸਾ ਭਾਗਾ।
ਜਬ ਮੈ ਹੋਤੀ ਮਾਨ ਗੁਮਾਨਣ, ਸਹੁ ਮੇਰਾ ਮੁਖਹੁ ਨ ਬਲ ॥
ਬੰਦੀ ਹੋਈ ਖਾਕ ਬਰਾਬਰ ਤਾਂ ਸਹੁ ਅੰਤਰ ਖੋਲੈ ॥੧॥
ਸਾਚੇ ਮਨ ਸੋ ਸਾਹਿਬ ਮਿਲਿਆ, ਝੂਠੇ ਮਨ ਸੋ ਭਾਗਾ।
ਕਹਤਿ ਕੰਬੀਰ ਗੁਰੁ ਪੂਰਾ ਪਾਇਆ, ਭਾਗਿ ਹਮਾਰਾ ਜਾਗਾ ॥
॥ ੪ ॥ ੨ ॥ (ਪਤ੍ਰਾ ੪੨੫)

## ੩੬੨. ਬੁਧ ਪ੍ਰਕਾਸ਼ ਦਰਪਨ — ਨੰ: ੬੩੮੮

(ਅਨੇਕਾਰਥੀ ਆਦਿ ਸਮੇਤ)

ਲੇਖਕ—ਕਵੀ ਮੱਲ ਭਾਟ।

ਆਕਾਰ—$9\frac{1}{4}'' \times 5\frac{1}{4}''$, ਲਿਖਤ $5\frac{1}{2}'' \times 3\frac{1}{2}''$।

ਵੇਰਵਾ—ਪਤੇ ਬੁਧ ਪ੍ਰਕਾਸ਼ ਦਰਪਨ (ਮੱਲ ਭਾਟ) ੪੯, ਅਨੇਕਾਰਥੀ ਕੋਸ਼ (ਨੰਦ ਦਾਸ)

੪੯-੬੧; ਮਾਨ ਮੰਜਰੀ ਨਾਮ ਮਾਲਾ ਕੋਸ਼ (ਨੰਦ ਦਾਸ) ੬੧-੮੭, ਸੁੰਦਰ ਸ਼ਿੰਗਾਰ (ਮਹਾਕਵੀ ਸੁੰਦਰ) ੮੭-੧੪੮ (ਅਧੂਰਾ), ਪ੍ਰਬੋਧ ਚਦ੍ਰ ਨਾਟਕ (ਗੁਲਾਬ ਸਿੰਘ) ੩੨- ੧੫੩, (੧੨੧); ਕੁੱਲ ਜੋੜ ੨੬੯ ਪਤ੍ਰੇ; ਪ੍ਰਤੀ ਸਫ਼ਾ ੯ ਸਤਰਾਂ; ਕਾਗ਼ਜ਼ ਦੇਸੀ ਦੋ ਕਿਸਮ ਦਾ-ਸਫ਼ੈਦ ਤੇ ਖ਼ਾਕੀ, ਲਿਖਾਈ ਤਿੰਨ ਕਿਸਮ ਦੀ ਵੱਖੋ ਵੱਖ, ਸਿਰਲੇਖ ਤੇ ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਲਿਖੇ ਹੋਏ; ਪਤ੍ਰਾ ੧ ਤੋਂ ੧੪੮ ਤਕ ਹਾਸ਼ੀਆ ਰੰਗੀਨ ਲਕੀਰਾਂ ਵਾਲਾ ਤੇ ੩੨ ਤੋਂ ੧੫੩ ਤਕ ਹਾਸ਼ੀਆ ਬਗ਼ੈਰ ਲਕੀਰਾਂ ਦੇ ਸਿਧਾ ਸਾਦਾ; ਅੰਤ ਵਿਚ ਕਈ ਥਾਵੀਂ ਪਤਿਆਂ ਉਤੇ ਤ੍ਰਿਕਾਈਆਂ ਦੀ ਹੋਰ ਕਲਮ ਨਾਲ ਸੋਧ ਕੀਤੀ ਹੋਈ; ਪੁਸਤਕ ਸਜਿਲਦ, ਜੋ ਹਰਤਰ੍ਹਾਂ ਅੱਛੀ ਹਾਲਤ ਵਿਚ ਹੈ।

ਸਮਾਂ ਸੰਮਤ ੧੭੩੮* ਬਿ. । ਲਿਖਾਰੀ-ਨਾਮਾਲੂਮ ।

ਆਰੰਭ ੧ਓ ਸ੍ਰੀ ਗਣੇਸਾਯ ਨਮ: । ਅਥ ਬੁਧ ਪ੍ਰਕਾਸ ਦਰਪਨ ਲਿਖਤੇ ॥
ਦੋਹਰਾ ॥ ਏਕ ਰਦਨ ਗਜ ਬਦਨ ਕੇ ... ... ॥ ੧੫

(ਪਤ੍ਰਾ ੧)

ਅੰਤ ਸਨਹ ਨਾਮ ।
ਤੇਲ ਸਨੇਹ ਸਨੇਹ ਘ੍ਰਿਤ ਬਹੁਰੋ ਪ੍ਰੇਮ ਸਨੇਹ ।
ਸੋ ਨਿਜ ਚਰਨਨਿ ਗਿਰਿਧਰਨਿ 'ਨੰਦ ਦਾਸ' ਕੋ ਦੇਹੁ ॥੧੨੧॥

ਜੋ ਇਹ ਅਨੇਕ ਅਰਥ ਕਹੁ, ਪਢੈ ਸੁਨੈ ਨਰ ਕੋਇ ।
ਅਨੇਕ ਅਰਥ ਇਹੁ ਹੁਵੈ ਪੁਨਿ, ਪਰਮਾਰਥ ਸੋ ਹੋਇ ॥੧੨੨॥

ਇਤਿ ਸ੍ਰੀ ਨੰਦ ਦਾਸ ਕ੍ਰਿਤ ਅਨੇਕਾਰਥ ਸਮਾਪਤੇ ਸੁਭੰ । (ਪਤ੍ਰਾ ੬੧)

(ੲ) ਮਾਨ ਮੰਜਰੀ ਨਾਮ ਮਾਲਾ (ਨੰਦ ਦਾਸ)

ਆਰੰਭ—੧ਓ ਸ੍ਰੀ ਗਣੇਸਾਯ ਨਮ । ਅਥ ਮਾਨ ਮੰਜਰੀ ਨਾਮ ਮਾਲਾ ਕ੍ਰਿਤ ਕਵਿ

---

* ਸੰਮਤ ਦਸ ਅਰੁ ਸਾਤ ਸੈ, ਅਠਤੀ ਹੈਂ ਸੰਗ ਤਾਸ ।
'ਬੁਭ ਪ੍ਰਕਾਸ ਦਰਪਨ' ਸੁਨੋ, ਗੁਨਿ ਜਨ ਕਰੌਂ ਪ੍ਰਕਾਸ ॥੮॥
(ਪਤ੍ਰਾ ੨)

ਨੰਦ ਦਾਸ ਲਿਖਤੇ ॥ ਦੋਹਰਾ ॥ ਤੈ ਨਾਮਮਿ ਪਰ ਪਰਮ ਗੁਰ...... ।

(ਪਤ੍ਰਾ ੬੧)

ਅੰਤ—ਮਾਲਾ ਕੇ ਨਾਮ ।

ਮਾਲਾ ਸ੍ਰਿਕ ਜੋ ਰੁਣਵਤੀ, ਯਹ ਜੁ ਨਾਮ ਕੀ ਦਾਮ ।
ਜੋ ਨਰ ਕੰਠਿ ਕਰਿ ਹੈ ਸੁ ਨਰ ਹੈ, ਹੈ ਛਬਿ ਕੇ ਧਾਮ ॥ ੨੭੧ ।
ਨਾਮ ਮਾਲਾ ਸੰਪੂਰਣੰ । ਸਮਾਪਤੰ । (ਪਤ੍ਰਾ ੮੭)

(ਸ) ਸੁੰਦਰ ਸਿੰਗਾਰ (ਮਹਾ ਕਵੀ ਸੁੰਦਰ) ਸੰਮਤ ੧੬੮੮ ਬਿ. ।

ਆਰੰਭ—੧ਓ ਸ੍ਰੀ ਸਣੇਸਾਯ ਨਮ: । ਅਬ ਸੁੰਦ੍ਰ ਸਿੰਗਾਰ ਲਿਖਤੇ ।
ਕ੍ਰਿਤਿ ਕਵਿ ਸੁੰਦਰ ॥ ਦੋਹਰਾ ॥ ਦੇਵੀ ਪੂਜਿ ਸਰਸ੍ਵਤੀ... ।

(ਪਤ੍ਰਾ ੮੭)

ਅੰਤ—।੩੩੮॥ ਆਵਤਿ ਜੋ ਮਥਰਾ ਕੋ ਸੁਨੇ ਹਰਿ; ਗੇਹਨਿ ਤੇ ਤੀਅ ਦੌਰ ਕਰੀ ਸੀ ।
ਲਾਜ ਕੋ ਛਾਡਿ ਜਜੋਂ ਡੋਰ ਤੇ ਟੂਟਤਿ, ਮੂਠਿ ਤੇ ਛੂਟਿ ਚਲੀ... ।

(ਪਤ੍ਰਾ ੧੪੮)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਇਸ ਪ੍ਰਤੀ ਦਾ ਨਹੀਂ ਮਿਲਦਾ ।

(ਹ) ਪ੍ਰਬੋਧ ਚੰਦ੍ਰ ਨਾਟਕ (ਸਾਧੂ ਗੁਲਾਬ ਸਿੰਘ) ਸੰਮਤ ੧੮੪੯ ਬਿ. ।

ਆਰੰਭ—...ਨਾਏ ॥੧੮॥ ਘ੍ਰਿਤ ਹੋਮ ਸੁਗੰਧ ਸੁ ਧੂਮ ਬਡੇ...... ॥੧੯॥

ਅੰਤ—ਗੁਰ ਮਾਨ ਸਿੰਘ ਪਦਾਰਬਿੰਦ, ਆਲੰਬਨਾ ਉਰ ਠਾਨ । (ਪਤ੍ਰਾ ੩੨)
ਕੁਰਖੇਤ ਪ੍ਰਾਚੀ ਕੂਲ ਤਟ, ਯਹ ਕੀਨ ਗ੍ਰੰਥ ਬਖਾਨ ॥ ੨੨੫ ॥
ਇਤਿ ਸ੍ਰੀ ਮਤ ਮਾਨ ਸਿੰਘ ਚਰਣ ਸਿਖਤ ਗੁਲਾਬ ਸਿੰਘੇਨ ਗੌਰੀ ਰਾਏ ਆਤਮਜੇਨ ਵਿਰਚਿਤੇ ਪ੍ਰਬੋਧ ਚੰਦ੍ਰ ਨਾਟਕੇ ਜੀਵਨ ਮੁਕਤਿ ਪ੍ਰਾਪਤਿ ਕੋ ਨਾਮ ਖਸਟੋ ਧਿਆਇ ॥ ੬ ॥......
ਦੋਹਰਾ ।...... ਤਮ ਜਾਨ ।
..... ਘ ਗੁਰ ਕ੍ਰਿਪਾ ਤੇ, ਲਿਖਜੋ ਸੁ ਨਾਟ ਸੁਧਾਰ ॥
ਵਾਹਿਗੁਰੂ ਜੀ । ਠਾਰਾ ਸੈ ਸਤਾਨਮਾ । (ਪਤ੍ਰੇ ੧੫੨-੫੩)

ਇਸ ਤੋਂ ਅੱਗੇ ਇਸੇ ਪਤ੍ਰੇ ਦੇ ਪਿਛਲੇ ਪਾਸੇ ਤੇ ਦੂਜੇ ਪਤ੍ਰੇ ਪਰ ਅਨਗ ਸ਼ੇਖਰ ਤੇ ਕਬਿੱਤ ਸ਼ਹਿਰ ਥਨੇਸਰ ਆਦਿ ਦੀ ਉਪਮਾ ਵਿਚ ਦਰਜ ਹਨ।

## ਜਗ੍ਰਾਫ਼ੀਆ

### ੩੬੩. ਪ੍ਰਿਥਵੀ ਦਰਸ਼ਨ (ਭੂਗੋਲ) ਨੰ: ੭੪੧੮

ਲੇਖਕ ਨਾਮਾਲੂਮ।

ਅਨੁਵਾਦਕ—ਟਾਮਸਨ ਸਾਹਿਬ।

ਆਕਾਰ—$5\frac{3}{4}'' \times 9''$, ਲਿਖਤ $3\frac{3}{4}'' \times \frac{3}{4}''$।

ਵੇਰਵਾ—ਪਤ੍ਰੇ ੧੨੦; ਪ੍ਰਤੀ ਸਫ਼ਾ ੧੮ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਨਿਹਾਇਤ ਸਾਫ਼ ਤੇ ਸ਼ੁੱਧ; ਹਾਸ਼ੀਆ ਅਤਿ ਸੁੰਦਰ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਅੰਤਿਮ ਲਖ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਬਗ਼ੈਰ ਜਿਲਦ, ਜੋ ਹਰਤਰਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ। ਇਹ ਪੁਸਤਕ, ਜਿਵੇਂ ਕਿ ਇਸ ਦੀ ਮੁੱਢਲੀ ਭੂਮਿਕਾ ਅਥਵਾ ਜਾਣ-ਪਛਾਣ ਤੋਂ ਪਤਾ ਲਗਦਾ ਹੈ, ਪਹਿਲਾਂ ਸੰਨ ੧੮੨੨ ਈ. ਵਿਚ ਬੰਗਾਲੀ ਤੋਂ ਹਿੰਦੀ ਵਿਚ ਅਨੁਵਾਦਿਤ ਹੋ ਕੇ ਸ੍ਰੀ ਰਾਮ ਪੁਰ ਪ੍ਰੈਸ (ਕਲਕੱਤਾ) ਵਲੋਂ ਛਪੀ ਸੀ, ਫੇਰ ਓਸੇ ਹਿੰਦੀ ਪ੍ਰਤੀ ਤੋਂ ਸਰਦਾਰ ਲਹਿਣਾ ਸਿੰਘ ਮਜੀਠੀਏ ਨੇ ਸੰਮਤ ੧੯੦੯ ਬਿ. ਮੁਤਾਬਿਕ ਸੰਨ ੧੮੫੨ ਈ. ਵਿਚ ਇਹ ਪੁਸਤਕ ਗੁਰਮੁਖੀ (ਪੰਜਾਬੀ) ਵਿਚ ਲਿਖਵਾਈ, ਜੋ ਸੰਨ ੧੯੬੪ ਈ: ਵਿਚ ਇਸ ਲਾਇਬ੍ਰੇਰੀ ਵਿਚ ਆਈ ਹੈ।

ਸਮਾਂ—ਸੰਮਤ ੧੯੦੯ ਬਿ. (ਸੰਨ ੧੮੫੨ ਈ:)। ਲਿਖਾਰੀ-ਨਾਮਾਲੂਮ। ਸਥਾਨ-ਸੁਧਾ ਸਰੋਵਰ, ਅੰਮ੍ਰਿਤਸਰ (ਪੰਜਾਬ)।

ਆਰੰਭ—੧ਓ ਸਤਿਗੁਰ ਪ੍ਰਸਾਦਿ। ਜੋਤਿਖ ਔਰ ਗੋਲਾਧ੍ਯਾਯ। ਅਰਥਾਤ-ਜੋਤਿਖ ਪਦਾਰਥ ਕੇ ਔਰ ਪ੍ਰਿਥਵੀ ਕੇ ਸਰੂਪ ਔਰ ਨਾਂਨਾਂਦੇਸ ਔਰ ਨਦੀ ਔਰ ਪਰਬਤ ਔਰ ਰਾਜਜਾਧਿਕਾਰ ਔਰ ਈਸ੍ਵਰਾਰਾਧਨਾ ਔਰ ਬਾਣਿਜ੍ਯ ਔਰ ਸੰਖ੍ਯਾ ਇਤ੍ਯਾਦਿ ਕਾ ਬਿਵਰਣ ਲੋਕੋਂ ਕੇ ਵਿਸੇਖ ਗ੍ਯਾਪਨਾਰਥ, ਬੰਗਾਲੀ ਭਾਖਾ ਸੇ ਹਿੰਦੀ ਮੇਂ ਤਾਮਸਨ ਸਾਹਿਬ ਨੇ ਤਰਜੁਮਾ ਕੀਆ। ਸ੍ਰੀ ਰਾਮ ਪੁਰ ਮੇਂ ਛਾਪਾ ਗਯਾ। ਸਨ ੧੮੨੨। (ਪਤ੍ਰਾ ੧)

ਅਥ ਜੋਤਿਖ ਕੇ ਬਿਵਰਣ । ਆਕਰਖਣ ਕਾ ਬਿਖਯ । ਈਨੂਰ ਨੇ ਬਸਬ ਸਤੋਂ ਕੋ ਐਸਾ ਸਥਾਪਨ ਕਿਯਾ ਹੈ ਕਿ ਸਭ ਬਸਤੂ ਮਹੱਤੂ ਖੁੱਦਤੂ ਕੇ ਅਨੁਸਾਰ ਆਪਸ ਮੈ ਆਕਰਖਣ ਕਰਤੀ ਹੈਂ ਤਿਸ ਸੇਂ ਸਬ ਬਡੀ ਬਸਤੂ ਚਾਰੋ ਓਰ ਕੀ ਛੋਟੀ ਬਸਤੋਂ ਕੋ ਆਪਨੀ ਤਰਫ ਖੈਂਚਤੀ ਹੈਂ । ਇਸ ਲਿਯੇ ਸੂਰਯ ਪ੍ਰਿਥਵੀ ਕੋ ਅਰੁ ਔਰ ਔਰ ਗ੍ਰਹ ਕੋ ਆਕਰਖਣ ਕਰਤਾ ਹੈ ਔਰ ਪ੍ਰਿਥਵੀ ਚੰਦ੍ਰ ਕੋ ਆਕਰਖਣ ਕਰਤੀ ਹੈ ਕਯੋਂਕਿ ਯਹ ਪ੍ਰਿਥਵਾ ਸੇ ਛੋਟਾ ਹੈ ।......

(ਪਤ੍ਰੇ ੧-੨)

ਅਤ—ਫ੍ਰਾਂਨਸ ਅਰੁ ਹਲੰਡੀਯੋਂ ਕੇ ਅਧਿਕਾਰ ।

ਦੱਖਿਣ ਅਮੇਰਿਕਾ ਮੇਂ ਕਾਏਨ ਨਾਮ ਕਾ ਏਕ ਦੇਸ ਫ੍ਰਾਨਸੀਯੋਂ ਕੇ ਅਧੀਨ ਹੈ । ਵਹਾਂ ਦੋ ਹਜਾਰ ਗੋਰੇ ਹੈਂ । ਡਫ ਸੇ ਬਰਖ ਸੇ ਸੂਰਿ ਨਾਮ ਕਾ ਏਕ ਛੋਟਾ ਦੇਸ ਹਲੰਡੀਯੋਂ ਕੇ ਅਧਿਕਾਰ ਮੇਂ ਹੈ । ਉਸ ਮੇਂ ਅਨੁਮਾਨ ਦੋ ਹਜਾਰ ਗੋਰੇ ਹੈਂ । ਵਹਾਂ ਕੋਈ ਖਾਣਿ ਨਹੀ ਹੈ । ਯੇ ਭਿਨ ਦੱਖਿਣ ਆਮੇਰਿਕਾ ਮੇਂ ਛੋਟੇ ਛੋਟੇ ਜੰਗਲੀ ਜਾਤਿ ਹੈ । ਉਨ ਕੇ ਬਿਖਯ ਮੇਂ ਕੁਛ ਜਾਨਾ ਨਹੀਂ ਗਯਾ ਹੈ । ਦੱਖਿਣ ਆਮੇਰਿਕਾ ਕੇ ਨਿਕਟਿਸਥ ਉਪ ਦ੍ਵੀਪ ਅਤਿਸਯ ਛੋਟੇ ਹੈ । ੨੧ ॥

ਅਬ ਪ੍ਰਿਥਵੀ ਕਾ ਦਰਸਨ ਸਮਾਪਤ ਹੂਆ ਹੈ । ਪ੍ਰਿਥਵੀ ਕੇ ਬੀਚ ਮੇ ਕੋਈ ਏਕ ਦੇਸ ਐਸਾ ਨਹੀਂ ਹੈ ਕਿ ਉਸ ਕਾ ਬ੍ਰਿਵਰਣ ਇਸ ਪੁਸਤਕ ਮੇਂ ਪਾਯਾ ਨਹੀਂ ਜਾਤਾ ਹੈ । ਇਨ ਸਭੋ ਸੇ ਹਮ ਯੇ ਗਯਾਤ ਹੋਤੇ ਹੈਂ ਕਿ ਜਹਾਂ ਬਿਦਯਾ ਬਯਾਪਤ ਹੈ ਔਰ ਬ੍ਰਹਮ ਕਾ ਸੱਤ ਅਰਾਧਨਾ ਚਲਤਾ ਹੈ, ਵਹਾਂ ਲੋਕ ਉਚ ਅਭਿਲਾਖੀ ਅਰੁ ਗਯਾਨੀ ਅਰੁ ਪ੍ਰਬਲ ਅਰੁ ਸੁਖੀ ਹੈ, ਪਰੰਤੂ ਜਹਾਂ ਬਿਦਯਾ ਕਾ ਅਭਯਾਸ ਨਹੀਂ, ਵਹਾਂ ਕੇ ਲੋਕ ਦੀਨ ਅਰੁ ਹੀਨ ਅਰੁ ਦੁਖੀ ਅਰੁ ਦੁਰਬਲ ਹੈਂ ।

ਇਤਿ ਤਰਜਮਾਂ ਕਿਤਾਬ ਸਮਾਪਤ ਹੂਆ ਹੈ । (ਪਤ੍ਰੇ ੧੧੯-੨੦)

ਇਸ ਤੋਂ ਅੱਗੇ ਪਤ੍ਰਾ ੧੨੦ ਦੇ ਦੂਜੇ ਪਾਸੇ ਲਿਖਾਰੀ ਵਲੋਂ ਇਸ ਪੁਸਤਕ ਦੇ ਗੁਰਮੁਖੀ ਉਤਾਰੇ ਬਾਰੇ ਇਕ ਦੋਹਰਾ ਤੇ ਇਕ ਸੋਰਠਾ ਹੇਠ ਲਿਖੇ ਅਨੁਸਾਰ

ਦਰਜ ਹਨ :—

ਦੋਹਰਾ ਲਹਿਣਾ ਸਿੰਘ ਨਰੇਸ਼ ਹਿਤ, ਪੁਸਤਕ ਲਿਖੀ ਬਨਾਇ ।
ਨਾਬ ਸੂਨ ਨਿਧਿ ਚੰਦ ਸੁਭ, ਸੰਮਤ ਬਿਕ੍ਰਮ ਰਾਇ ॥ ੧ ॥
ਸੋਰਠਾ ॥ ਕਰਨਾ ਕਰੀ ਗੁਬਿੰਦ, ਮਘਰ ਦਿਨ ਦੁਆਦਸ ਗਏ ।
ਭੂਲ਼ ਚੂਕ ਛਖਸਿੰਦ, ਸੁਧਾ ਸਰੋਵਰ ਤਟ ਲ਼ਿਖੀ ॥ ੨ ॥

## ਵਿਆਕਰਣ

### ੩੬੪. ਸ਼ਬਦ ਕੁਮੁਦ ਕਲਾਨਿਧਿ ਨੰ: ੨੬੩੫

(ਲਘੁ ਸਿੱਧਾਂਤ-ਕੌਮੁਦੀ ਦਾ ਸੰਸਕ੍ਰਿਤ ਤੋਂ ਭਾਖਾ-ਅਨੁਵਾਦ)

ਲੇਖਕ—ਪੰਡਿਤ ਵਰਦ ਰਾਜ, ਭੱਟ ।

ਅਨੁਵਾਦਕ—ਕਵੀ ਸਾਹਿਬ ਸਿੰਘ, ਮ੍ਰਿਗਿੰਦ ।

ਆਕਾਰ—6½"×7½", ਲਿਖਤ 4"×5¾" ।

ਵੇਰਵਾ—ਪਤ੍ਰੇ ੨੭੩; ਪ੍ਰਤੀ ਸਫ਼ਾ ੧੫ ਸਤਰਾਂ; ਕਾਗਜ਼ ਪਤਲਾ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਜਿਸ ਵਿਚ ਸੰਸਕ੍ਰਿਤ ਹਲੰਤ, ਰੇਫ਼ ਰਕਾਰ ਆਦਿ ਦੇ ਉੱਚਾਰਣ ਬੜੇ ਸਹੀ ਤਰੀਕੇ ਨਾਲ ਲਿਖ ਕੇ ਦੱਸੇ ਹਨ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ, ਸਿਰਲੇਖ, ਛੰਦਾਂ ਦੇ ਨਾਮ, ਸੂਤ੍ਰ ਆਦਿ ਲਾਲ ਸਿਆਹੀ ਨਾਲ ਲਿਖੇ ਹੋਏ; ਪੁਸਤਕ ਸਜਿਲਦ ਤੇ ਮੁਕੰਮਲ, ਜੋ ਲੇਖਕ ਦੇ ਆਪਣੇ ਹੱਥਾਂ ਦੀ ਲਿਖੀ ਹੋਈ ਹੈ ਤੇ ਅਜੇ ਤਕ ਕਿਤੇ ਪ੍ਰਕਾਸ਼ਿਤ ਨਹੀਂ ਹੋਈ, ਜਿਸ ਕਾਰਣ ਹੋਰ ਵੀ ਅਹਿਮ ਹੈ ।

ਸਮਾਂ—ਸੰਮਤ ੧੯੧੭-੧੮ ਬਿ. । ਲਿਖਾਰੀ-ਲੇਖਕ ਖ਼ੁਦ ।
ਸਥਾਨ-ਪਟਿਆਲਾ (ਪੰਜਾਬ) ।

ਆਰੰਭ—ੴ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਯ ਨਮ: । ਸ੍ਰੀ ਸਰਸ੍ਵਤਜੈ ਨਮ: ।
ਸ਼੍ਰੀ ਗੁਰੁ ਭਜੋ ਨਮ: । ਅਥ ਸ਼ਬਦ ਕੁਮੁਦ ਕਲਾਨਿਧਿ ਗ੍ਰੰਥ ਲਿਖਜਤੇ
ਕ੍ਰਿਤ ਕਵਿ ਸਾਹਿਬ ਮਿਗਿੰਦ ॥ ਦੋਹਰਾ ॥
ਗਵਰਿ ਆਤਮ ਗਜ ਬਦਨ, ਕਦਨ ਬਿਘਨ ਗਨ ਦੇਵ ।
ਬੰਦਿਤ ਪ੍ਰਣਿਤ ਮ੍ਰਿਗਿੰਦ ਕਵਿ, ਕਰਤ ਸੁਰਾਸੁਰ ਸੇਵ ॥੧॥ (ਪਤ੍ਰਾ ੧)

ਸ੍ਰੀ ਮਨ ਮੁਕਟ ਮਹੇਂਦ੍ਰ ਨ੍ਰਿਤ, ਸ੍ਰੀ ਨਰੇਂਦ੍ਰ ਸਿੰਘ ਦੇਵ।
ਸਾਵਧਾਨ ਸਤਿਸੰਗ ਮਤਿ, ਸਦਾ ਸੰਤ ਦਿਜ ਸੇਵ ॥੭॥
ਮਹਾਰਾਜ ਕੀ ਰੁਚਿ ਅਧਿਕ, ਪਠਨ ਲਖਨ ਸਬ ਬਰਨ।
ਸਾਂਖ ਪਾਤੰਜਲ ਨਯਾਯ ਸ੍ਰੁਤਿ ਬੈਸੇਖਕ ਬਯਾਕਰਨ ॥੧੨॥
ਕਾਬਯ ਕੋਸ ਕਬਿ ਕਬਿਤ ਬਹੁ, ਭਾਖਾ ਛੰਦ ਪ੍ਰਬੰਧ।
ਸਿਮ੍ਰਿਤ ਸਕਲ ਪੁਰਾਨ ਮੁਨਿ, ਪਢ ਸੁਨ ਲਹਤ ਅਨੰਦ ॥੧੩॥
ਮਯਾ ਕਰਤ ਮੋ ਪ੍ਰਤਿ ਕਹਯੋ, ਇਕ ਦਿਨ ਕਰਿ ਚਿਤ ਚਾਵ।
"ਹੇ ਮ੍ਰਿਗਿੰਦ ! ਬਯਾਕਰਨ ਕੋ ਰਚਹੁ ਗੁਰਮੁਖੀ ਭਾਵ" ॥੧੪॥

(ਪਤ੍ਰਾ ੨-੩)

ਸ਼ਬਦ ਕੁਮੁਦ ਕੋ ਕਲਾਨਿਧਿ, ਧਰਯੋ ਗ੍ਰੰਥ ਕੋ ਨਾਮ।
ਸ਼ਬਦ ਕਵੀ ਗਨ ਕੋ ਯਥਾ ਸਸਿ ਬਿਕਾਸ ਅਭਿਰਾਮ ॥੨੧॥
ਲਘੁ ਸਿੱਧਾਂਤ ਰਸ ਕੌਮੁਦੀ, ਹੈ ਯਾ ਕੋ ਬਰ ਮੂਲ।
ਬਾਦ ਰਹਿਤ ਭਾਵਾਰਥ ਯਹਿ ਹੈ ਤਾ ਕੋ ਬਰ ਫਲ ॥ ੨੨ ॥

੭ ੧ ੯ ੧
ਸੰਮਤ ਰਿਖਿ ਸਸਿ ਨਿਧਿ ਮਹੀ, ਭਾਦਵ ਪੰਚਮਿ ਸੇਤ।
ਮੰਗਲ ਦਿਨ ਮੰਗਲ ਭਵਨ, ਕਿਯ ਅਰੰਭ ਕੁਰਖੇਤ ॥ ੭੩ ॥

(ਪਤ੍ਰਾ ੩)

ਅੰਤ—ਸ੍ਰੀ ਮਨ ਮੁਕਟ ਮਹੇਂਦ੍ਰ* ਬਰ, ਕਿਯ ਪਸੰਦ ਯਹਿ ਗ੍ਰੰਥ।
ਸ਼ਬਦ ਸ਼ੁੱਧ ਅਪ ਸ਼ਬਦ ਕੋ, ਸੂਝ ਪਰੈ ਜਿਹਿ ਪੰਥ ॥ ੫ ॥
ਮਯਾ ਕੀਨ ਮੋ ਪਰ ਅਧਿਕ, ਦਯੋ ਦਾਨ ਸਨਮਾਨ।
ਕੰਕਨ ਦੀਨੇ ਕਨਕ ਕੇ, ਰਵਿ ਕੀ ਰਸਮਿ ਸਮਾਨ ॥ ੬ ॥
ਅਸਨ ਬਸਨ ਧਨ ਧਾਨਜ ਲੈ, ਕਰਤ ਸਦਾ ਪ੍ਰਤਿਪਾਲ।
ਚਿਰ ਜੀਵਹੁ, ਜੁਗ ਜੁਗ ਬਢਹੁ, ਬੰਸ ਬੇਲਿ ਸੁ ਬਿਸਾਲ ॥ ੭ ॥
੮ ੧ ੯ ੧
ਸਿਧਿ ਸਸੀ ਨਿਧਿ ਸਸਿ ਬਹੁਰ, ਸੰਮਤ ਗੁਨਹੁ ਪ੍ਰਮਾਨ।
ਸੇਤ ਪੰਚਮੀ ਭਾਦ੍ਰਪਦ, ਦਿਵਸ ਕਲਾਨਿਧਿ ਜਾਨ ॥੮॥

---

*ਮਹਾਰਾਜਾ ਪਟਿਆਲਾ ਦੀ ਪਦਵੀ —"ਮਹੇਂਦ੍ਰ ਬਹਾਦੁਰ"... ।

ਯਾਹੀ ਦਿਨ ਆਰੰਭ ਕਿਯ,ਲਿਖਯੋ ਆਦਿ ਮਹਿ ਲੇਖ।
ਏਕ ਬਰਸ ਮਹਿ ਗ੍ਰੰਥ ਯਹਿ ਪੂਰਨ ਭਯੋ ਵਿਸੇਖ ।।੯।।
ਸ੍ਰੀ ਗੁਰੂ ਨਾਨਕ ਆਦਿ ਦਸ, ਦਸੋਂ ਦਿਸਾ ਦਿਨ ਰੈਨ।
ਸ੍ਰੀ ਮਹੇਂਦ੍ਰ ਮਹਾਰਾਜ ਕੇ ਰੱਛ ਕਰੋ ਸੁਖ ਦੈਨ ।।੧੦।।......

ਇਤਿ ਸ੍ਰੀ ਮਤ ਸਬਦ ਕੁਮੁਦ ਕਲਾਨਿਧਿ ਗ੍ਰੰਥ ਸ੍ਰੀ ਮਨ ਮਹੇਂਦ੍ਰ ਮਹਾਰਾਜ ਸ੍ਰੀ ਨਰੇਂਦ੍ਰ ਸਿੰਘ ਆਗਜਪਤ ਕਵਿ ਸਾਹਬ ਮ੍ਰਿਗ੍ਰਿੰਦੇਨ ਬਿਰਚਿਤੇ ਸ੍ਤ੍ਰੀ ਪ੍ਰਤਜਯ ਬਰਨਨੰ ਨਾਮ ਖੋੜਸਮੀ ਕਲਾ ।। ੧੬ ।। ਸੰਪੂਰਨੰ ਸੁਭਮਸਤੁ। ਸੁਭੰ ਭੂਯਾਤ। ਸੰਮਤ ੧੯੧੮, ਭਾਦ੍ਰਪਦ ਸੁਕਲਾ ੫, ਚੰਦ੍ਰਬਾਸਰੇ ਪਟਿਆਲੇ ਨਗਰੇ ਸਮਾਪਤੋਯੰ। ਦਸਤਖਤ ਮ੍ਰਿਗਿੰਦ ਕਵਿ। ਸੁਭਮਸਤੁ।

(ਪਤ੍ਰੇ ੨੭੨-੭੩)

## ਚਿਕਿਤਸਾ

### ੩੬੫. ਬਾਜ ਨਾਮਾ

ਨੰ: ੨੫੦੯

(ਪੰਜਾਬੀ ਗੱਦ)

ਲੇਖਕ--ਨਾਮਾਲੂਮ।

ਆਕਾਰ--$13'' \times 9\frac{1}{4}''$, ਲਿਖਤ $10\frac{3}{4}'' \times 8\frac{3}{4}''$।

ਵੇਰਵਾ—ਪਤ੍ਰੇ ੯੩; ਪ੍ਰਤੀ ਸਫ਼ਾ ੨੩-੨੪ ਸਤਰਾਂ; ਕਾਗ਼ਜ਼ ਦੇਸੀ ਕਿਰਮ ਖ਼ੁਰਦਾ, ਜਿਸ ਕਰਕੇ ਪਤ੍ਰਿਆਂ ਉਤੇ ਕਈ ਥਾਵੇਂ ਛੇਕ ਪਏ ਹੋਏ; ਹਾਸ਼ੀਆ ਸਾਦਾ ਬਿਨਾ ਲਕੀਰਾਂ ਦੇ; ਲਿਖਤ ਮੁੱਢਲੇ ਪਤ੍ਰੇ ਦੀ ਸਿੱਧੀ ਸਾਦੀ ਤੇ ਅੱਗੇ ਬੜੀ ਸਾਫ਼ ਤੇ ਸ਼ੁੱਧ; ਪੁਸਤਕ ਸਜਿਲਦ, ਪਰ ਅੰਤਲੇ ਪਤ੍ਰੇ ਗੁਮ ਹੋਣ ਕਰ ਕੇ ਅਧੂਰੀ ਹੈ।

ਸਮਾਂ—੧੯ ਵੀਂ ਸਦੀ ਬਿ:। ਲਿਖਾਰੀ-ਨਾਮਾਲੂਮ।

ਆਰੰਭ--ਅਬ ਬਾਜ ਨਾਮਾ ਲਿਖਯਤੇ, ਬਾਬ ਪਹਿਲਾ। ਹਕੀਕਤ ਅਰੁ ਸਿਫਤ ਸੁਨਕਾਰ ਦੀ ਅਰੁ ਇਸ ਬਾਬ ਦੇ ਤਿੰਨ ਹਿਸੇ ਹੈਨ। ਅਰੁ ਸੁਨਕਾਰ ਐਸਾ ਜਾਨਵਰੁ ਹੈ ਜੁ ਉਸ ਦੇ ਸਮਾਨ ਹੋਰੁ ਕੋਈ ਜਾਨਵਰੁ ਨਹੀ ਅਰੁ ਜੋੜਾ ਸਿਕਾਰੁ ਉਸ ਦੀ ਨਜਰ ਵਿਚ ਪੈਂਦਾ ਹੈ ਉਸ ਨੂੰ ਛਡਦਾ ਨਹੀ।

(ਪਤ੍ਰਾ ੧)

ਅੰਤ ਅਰੁ ਜਦ ਦੇਖੈ ਜੁ ਸਾਹੀਨ ਜੋਸ ਵਿਚ ਅ ਈ ਹੈ ਤ ਫੇਰਿ ਉਸ ਨੂੰ ਦਲਬੋ ਉਤੇ ਸੱਦੀਏ ਅਰੁ ਤੀਏ ਪਹਰ ਤਿੰਨ ਚਿੜੀਆਂ ਸਾਫ਼ ਕਰ ਕੇ ਪਾਣੀ ਵਿਚ ਰੱਖ ਛਡੀਏ । ਫੇਰਿ ਇਕੁ ਆ...... (ਪਤ੍ਰਾ ੯੩)

ਇਸ ਤੋਂ ਅੱਗੇ ਪਤ੍ਰੇ ਗੁਮ ਹੋਣ ਕਰ ਕੇ ਬਾਕੀ ਪਾਠ ਇਸ ਪੁਸਤਕ ਦਾ ਨਹੀਂ ਮਿਲਦਾ।

## ੩੬੬. ਭਾਈ ਬੰਨੋ ਪ੍ਰਕਾਸ਼ ਨੰ: ੮੨੬੭

ਲੇਖਕ--ਭਾਈ ਜਵਾਹਰ ਸਿੰਘ, ਬੰਨੋਆਣੀਆ ।

ਅਕਾਰ—$8\frac{3}{4}'' \times 13\frac{3}{4}''$, ਟਾਈਪ $6'' \times 1\frac{1}{2}''$ ।

ਵੇਰਵਾ--ਪਤ੍ਰੇ ਇਕ ਪਾਸਿਉਂ ਟਾਈਪ ਹੋਏ ਹੋਏ ੩੬੨; ਪ੍ਰਤੀ ਸਫ਼ਾ ੩੨ ਸਤਰਾਂ; ਕਾਗ਼ਜ਼ ਵਧੀਆ ਫੁਲਸਕੇਪ (ਸੁਫ਼ੈਦ); ਹਾਸ਼ੀਆ ਸਾਦਾ, ਪੁਸਤਕ ਸਜਿਲਦ, ਜੋ ਭਾਈ ਸਾਹਿਬ ਬੰਨੋ ਮਾਂਗਟ (ਗੁਜਰਾਤ), ਹਾਲ ਮੁਕਾਮ ਬੜੌਤ, ਜ਼ਿਲਾ ਮੇਰਠ (ਉੱਤਰ ਪ੍ਰਦੇਸ਼) ਵਾਲਿਆਂ ਦੀ ਅਸਲ ਹੱਥ-ਲਿਖਿਤ ਪੁਸਤਕ ਤੋਂ ਟਾਈਪ ਕਰਵਾਈ ਗਈ ਹੈ।

ਸਮਾਂ--ਰਚਨਾ ਕਾਲ-ਸੰਮਤ ੧੯੦੨ ਬਿ: ਸੰਨ (੧੮੪੫ ਈ:), ਨਕਲ (ਟਾਈਪ ਦੀ ਕਾਪੀ) ਮਈ, ਸੰਨ ੧੯੬੮ ਈ: ।

ਆਰੰਭ — ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਅਥ ਭਾਈ ਬੰਨੋ ਪ੍ਰਕਾਸ਼ ਲਿਖਜਤੇ ॥ ਗੁਰੁ ਉਸਤਤ ॥ ਦੋਹਰਾ ॥

ਸ੍ਰੀ ਗੁਰ ਨਾਨਕ ਜਾਨਿਐਂ; ਆਦਿ ਰੂਪ ਕਰਤਾਰ ।

ਚਰਨ ਕਲਮ ਤਿਨ ਉਰ ਧਰੋ,ਦੀਜੈ ਬੁਧ ਸੁਧਾਰ ॥ ੧ ॥ (ਪਤ੍ਰਾ ੧)

ਅੰਤ — ਇਹ ਪ੍ਰਸੰਗ ਪੂਰਨ ਭਇਉ, ਸੁਨੋ ਸਿਖ ਰਿਦ ਧਾਰ ।

ਮੁਕਤ ਹੋਇ ਬੰਧਨ ਕਟੈ, ਪੜੇ ਸੁਣੇ ਧਰ ਪਿਆਰ ॥......

ਇਤਿ ਸ੍ਰੀ ਭਾਈ ਬੰਨੋ ਪ੍ਰਕਾਸ ਬਰਨਨੰ ਨਾਮ ਭਾਈ ਬੰਨੋ ਜੀ ਕੀ ਸੰਤਾਨ ਚੋਜ ਚੌਤਾਲੀਸਮੇ ਧਿਆਇ ਅਰਥਾਤ-ਭਾਈ ਬੰਨੋ ਪ੍ਰਕਾਸ ਗਰੰਥ ਸਰਬ ਸੰਪੂਰਨ ਸਮਾਪਤੋਮਸਤੁ ਸੁਭਮਸਤੁ ॥੪੪ ॥...... (ਪਤ੍ਰਾ ੩੬੧)

ਜਵਾਹਰ ਸਿੰਘ ਕੀ ਬੇਨਤੀ, ਸੁਣੋਂ ਸੰਤ ਧਰ ਧਿਆਨ ।

ਭੂਲ ਚੂਕ ਜੁ ਮੁਝ ਪਰੀ, ਸੋ ਛਿਮਿਉ ਸੁਰ ਗਿਆਨ ॥ ੭ ॥

ਫਲ ਕਥਨੰ ਸਮਾਪਤੰ । ਸਤਿ ਸ੍ਰੀ ਅਕਾਲ ॥ (ਪਤ੍ਰਾ ੩੬੨)

ਇਸ ਪੁਸਤਕ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿਦਕੀ ਸਿੱਖ ਭਾਈ ਬੰਨੋ ਜੀ ਦਾ ਜੀਵਨ ਤੇ ਗੁਰੂ ਸਾਹਿਬ ਵਲੋਂ ਸ੍ਰੀ ਆਦਿ ਗ੍ਰੰਥ ਜੀ ਦੇ ਸੰਪਾਦਨ ਕਰਨ ਦਾ ਮੁਕੰਮਲ ਹਾਲ ਦਰਜ ਹੈ ।

੨.

# ਕੇਂਦ੍ਰੀ ਸਿੱਖ ਅਜਾਇਬ ਘਰ

ਤੇ

# ਸ੍ਰੀ ਗੁਰੂ ਰਾਮਦਾਸ ਲਾਇਬ੍ਰੇਰੀ

ਦੀਆਂ

# ਹੱਥ-ਲਿਖਿਤ ਪੁਸਤਕਾਂ

## ਸੰਕੇਤਾਵਲੀ

ਗੁ. ਰਾ. ਦਾ. ਲਾ. ਸ੍ਰੀ ਗੁਰੂ ਰਾਮ ਦਾਸ ਲਾਇਬ੍ਰੇਰੀ
ਕੇਂ. ਸਿੱ. ਅ. ਕੇਂਦ੍ਰੀ ਸਿੱਖ ਅਜਾਇਬ ਘਰ, ਅੰਮ੍ਰਿਤਸਰ

ਨੰ: ×
ਕੇਂ. ਸਿ. ਅ.

## ੩੯੭. ਗੁਰਬਾਣੀ-ਸੰਗ੍ਰਹ

ਲੇਖਕ—ਸ਼੍ਰੀ ਗੁਰੂ ਨਾਨਕ ਦੇਵ ਜੀ ਆਦਿ ।

ਆਕਾਰ—11"×12¾", ਲਿਖਤ ੬½"×10¾" ।

ਵੇਰਵਾ—ਪਤ੍ਰੇ ੩੨੬; ਪ੍ਰਤੀ ਸਫ਼ਾ ਲਗਭਗ ੨੫ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਜੋ ਬੜੀ ਪਰਾਤਨ ਹੈ; ਹਾਸ਼ੀਆ ਲਾਲ-ਕਾਲੀਆਂ ਲਕੀਰਾਂ ਵਾਲਾ; ਵਿਚਕਾਰੋਂ ਕਈ ਥਾਵਾਂ ਤੋਂ ਕੁਝ ਪਤ੍ਰੇ ਖ਼ਾਲੀ ਤੇ ਪਤ੍ਰਾ ੨੮੪ ਪਰ ਸ਼੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹਸਤਾਖਰ; ਤਤਕਰੇ ਦੇ ਮੁੱਢਲੇ ਪਤ੍ਰੇ ਤੇ ਗਰਬਾਣੀ ਦੇ ਅੰਤਲੇ ਪਤ੍ਰੇ ਗਵਾਚੇ ਹੋਏ, ਜਿਸ ਕਰ ਕੇ ਪੁਸਤਕ ਅਧੂਰੀ ਹੈ, ਤੇ ਜਿਲਦ ਵੀ ਨਵੀਂ ਬਣੀ ਹੋਈ ਹੈ ।

ਸਮਾਂ—ਸੰਨ ੧੬੩੦ ਈ: । ਲਿਖਾਰੀ-ਨਾਮਾਲੂਮ ।

ਆਰੰਭ—(ਮੁੱਢ ਵਿਚ ਤਤਕਰੇ ਦੇ ਪਤ੍ਰੇ ਛੱਡ ਕੇ) ਰਾਗ ਗੋਂਡ ਮਹਲਾ ੪, ਘਰੁ ੧, ਚਉਪਦੇ

੧ਓ ਸਤਿਨਾਮੁ.....ਗੁਰ ਪ੍ਰਸਾਦਿ ॥

ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ ਤਾ
ਮਨ ਚਿੰਦੇ ਅਨੇਕ ਅਨੇਕ ਫਲ ਪਾਈ ।...... (ਪਤ੍ਰਾ ੧੫)

ਅੰਤ—ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾ ਦੇ...... (ਪਤ੍ਰਾ ੩੨੬)

ਇਸ ਪੁਸਤਕ ਵਿਚ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਚੋਣਵੀਂ ਬਾਣੀ ਦਰਜ ਹੈ, ਜੋ ਰਾਗ ਗੋਂਡ ਤੋਂ ਸ਼ੁਰੂ ਹੁੰਦੀ ਹੈ । ਗਿਆਨੀ ਅਜਮੇਰ ਸਿੰਘ ਜੀ ਸਾਗਰ ਪਿੰਡ ਜੰਗੀ ਈਸਾ ਪੁਰ, ਤਹਿਸੀਲ ਰਾਜਪੁਰਾ (ਪਟਿਆਲਾ) ਤੋਂ ਇਹ ਪੁਸਤਕ ਪ੍ਰਾਪਤ ਹੋਈ ਹੈ ।

## ੩੬੮. ਜਨਮ ਸਾਖੀ ਗੁਰੂ ਨਾਨਕ ਜੀ ਕੀ

ਨੰ: ੨੫੧੨
ਕੇਂ. ਸਿ. ਅ.

(ਸਚਿਤ੍ਰ)

ਲੇਖਕ--ਭਾਈ ਪੈੜਾ ਮੋਖਾ।

ਆਕਾਰ—7"×5¼," ਲਿਖਤ 5½"×4"।

ਵੇਰਵਾ—ਪਤ੍ਰੇ ੪੧੦; ਕਾਂਗੜਾ ਆਰਟ ਦੇ ਰੰਗੀਨ ਚਿਤ੍ਰ ੬੯; ਪ੍ਰਤੀ ਸਫ਼ਾ ੧੨ ਸਤਰਾਂ; ਕਾਗਜ਼ ਕਸ਼ਮੀਰੀ; ਲਿਖਤ ਨਿਹਾਇਤ ਸਾਫ਼ ਤੇ ਸ਼ੁੱਧ ਕਸ਼ਮੀਰੀ ਢੰਗ ਦੀ; ਹਾਸ਼ੀਆ ਸੁਨਹਿਰੀ ਪੀਲੀਆਂ, ਲਾਲ ਤੇ ਊਦੀਆਂ ਲਕੀਰਾਂ ਵਾਲਾ, ਸਿਰਲੇਖ ਅੰਤਿਮ ਲੇਖ ਤੇ ਵਿਸ਼ਾਮ-ਚਿੰਨ੍ਹ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ ਤੇ ਹਾਲਤ ਅੱਛੀ; ਕੁੱਲ ਸਾਖੀਆਂ ੭੭।

ਸਮਾਂ—ਲਗਭਗ ਦੋ ਸੌ ਸਾਲ ਪੁਰਾਣੀ ਹੱਥ ਲਿਖਿਤ ਹੈ। ਲਿਖਾਰੀ—ਨਾਮਾਲੂਮ।

ਆਰੰਭ—੧ਓ ਸਤਿਗੁਰ ਪ੍ਰਸਾਦਿ ॥ ਜਨਮ ਪਤ੍ਰੀ ਬਾਬੇ ਨਾਨਕ ਜੀ ਕੀ ਲਿਖੀ ॥ ਸੰਮਤੁ ॥ ੧੫ ॥ ੮੬ ॥ ਥਿਤ ਪੰਚਮੀ ਲਿਖੀ ਪੋਥੀ ਪੈੜੇ ਮੋਖੇ ਸੁਲਤਾਨ ਪੁਰ ਦੇ ਵਸਕੀਨ ਖਤਰੇਟੇ ਲਿਖਾਈ ॥ ਲਿਖੀ ਭਾਈ ਪੈੜੇ ਮੁਖਾਸਤਿ ਭਾਈ ਬਾਲੇ ਸੰਧੂ ਜਟੇਟੇ ਦੀ, ਭਾਈ ਬਾਲਾ ਸੰਧੂ ਰਾਇ (ਪਤ੍ਰਾ ੧) ਭੋਏ ਭਟੀ ਦੀ ਤਿਲਵੰਡੀ ਅਹੁ ਆਇਆ (ਆ)ਹਾ ॥ ਗੁਰੂ ਅੰਗਦ ਜੀ ਨੂ ਓਸ ਢੂਢ ਲਧਾ ॥ ਸਤਾਰਾਂ ਦਿਨ ਅਤੇ ਦੁਇ ਮਹੀਨੇ ਪੋਥੀ ਲਿਖਦਿਆ ਲਗੇ ਆਹੇ ॥ ਜਿਥੇ ਕਿਥੇ ਦੀ ਹਕੀਕਤਿ ਭਾਈ ਬਾਲੇ ਸਹਜ ਨਾਲਿ ਲਿਖਾਈ ॥ ਭਾਈ ਬਾਲਾ ਗੁਰੂ ਨਾਨਕ ਜੀ ਦੇ ਨਾਲਿ ਰਹਦਾ ਸਾ ॥ ਨਾਲੇ ਮਰਦਾਨਾ ਰਬਾਬੀ ਭੀ ਰਹਦਾ ਸਾ ॥ ਭਾਈ ਬਾਲੇ ਉਪਰ ਗੁਰੂ ਅੰਗਦ ਜੀ ਬਹੁਤੁ ਖੁਸੀ ਭਇਆ ॥... (ਪਤ੍ਰਾ ੨)

ਜਨਮ ਪਤ੍ਰੀ ਗੁਰੂ ਨਾਨਕ ਜੀ ਕੀ ਲਿਖੀ ॥ ਸੰਮਤੁ ॥ ੧੫ ॥ ੨੬ ॥ ਮਿਤੀ ਕਤਿਕ ਸੁਦੀ ਪੰਦ੍ਰਸਿ ॥ ੧੫ ॥ ਤਿਲਵੰਡੀ ਰਾਇ ਭੋਏ ਭਟੀ ਦੀ ਗੁਰੂ ਬਾਬੇ ਨਾਨਕ ਜੀ ਜਨਮੁ ਲਇਆ ਕਾਲੂ ਖਤ੍ਰੀ ਜਾਤਿ ਕਾ ਵੇਦੀ ਤਿਸ ਦੇ ਘਰਿ ਜ(ਪਤ੍ਰਾ ੭)ਨਮੁ ਲਇਆ ॥ ਕਲਜੁਗ ਵਿਚਿ ਬਾਬਾ ਨਾਨਕੁ ਨਾਉ ਧਰਾਇਆ।... (ਪਤ੍ਰਾ ੮)

ਅੰਤ—ਤਾਂ ਗੁਰੂ ਅੰਗਦ ਆਖੇ, "ਭਾਈ ਸਿਖੋ! ਭਾਈ ਬਾਲ ਗੁਰੂ ਨਾਨਕ

ਵਿਚਿ ਭੇਦ ਕਿਛੁ ਨਾਹੀ ਆਹਾ ॥ ਏਹ ਗੁਰੂ ਅਤੇ ਸਿਖ ਦਾ ਭੇਦ ਆਹਾ॥
ਬੋਲੋ ਭਾਈ ਜੀ ਵਾਹਗੁਰੂ ਜੀ ॥ ਬੋਲੋ ਭਾਈ ਜੀ ਸਤ ਕਰਤਾਰ ॥

(ਪਤਾ ੪੧੦)

## ੩੬੯. ਜਨਮ ਸਾਖੀ ਗੁਰੂ ਨਾਨਕ ਜੀ ਕੀ

ਨੰ: ੧੭੬੯
ਗੁ. ਰਾ. ਦਾ. ਲਾ.

ਲੇਖਕ—ਭਾਈ ਪੈੜਾ ਮੋਖਾ ।

ਆਕਾਰ—14″ × 10″, ਲਿਖਤ 10″ × 6½″ ।

ਵੇਰਵਾ—ਪਤ੍ਰੇ ੨੬੫; ਪ੍ਰਤੀ ਸਫ਼ਾ ੧੫-੧੬ ਸਤਰਾਂ; ਕਾਗਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ, ਮੁੱਢਲੇ ਸਫ਼ੇ ਦਾ ਦੂਹਰਾ ਹਾਸ਼ੀਆ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਲਿਖਤ ਦੀ ਖ਼ੂਬਸੂਰਤੀ ਲਈ ਕਈ ਥਾਵੇਂ ਲਾਲ ਸਿਆਹੀ ਵੀ ਵਰਤੀ ਹੈ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੩੯ ਬਿ. । ਲਿਖਾਰੀ-ਨਾਮਾਲੂਮ ।

ਆਰੰਭ - ੧ਓ ਸਤਿਗੁਰ ਪ੍ਰਸਾਦਿ । ਜਨਮ ਪਤ੍ਰੀ ਬਾਬੇ ਨਾਨਕ ਜੀ ਕੀ ਸੰਮਤ ਪੰਦ੍ਰਾ ਸੈ ਬਿਆਸੀ ॥ ੧੫੮੨ ॥ ਮਿਤੀ ਵੈਸਾਖ ਸੁਦੀ ਪੰਚਮੀ ॥ ੫॥ ਪੋਥੀ ਲਿਖੀ ਪੈੜੇ ਮੋਖੇ ਸੁਲਤਾਨ ਪੁਰ ਕੇ ਖਤ੍ਰੇਟੇ । ਗੁਰੂ ਅੰਗਦ ਜੀ ਲਿਖਾਈ ।

(ਪਤ੍ਰਾ ੧)

ਅੰਤ—ਢਾਡੀ ਜਪ ਸੁਖ ਪਾਇਆ ਚਰਨ ਕਮਲ ਲਿਵਲਾਇ ।
ਨਾਨਕ ਦਾਸ ਕੀ ਬੇਨਤੀ, ਮੁਹਿ ਰਾਖਿ ਲੇਹੁ ਸਰਨਾਇ ॥ ੫ ॥
ਸਾਖੀ ਸਮਾਵਣੇ ਕੀ ਪੂਰਨ ਹੋਈ । ਵਾਧੇ ਘਾਟੇ ਬਖਸ ਲੈਣਾ ।...
ਸੰਮਤ ੧੯੩੯ ॥ ਮਿਤੀ ॥ ਮਘਰ ਦਿਨੇ ੧੬ ॥ ਧੰਨ ਧੰਨ ਨਿਰੰਕਾਰ;
ਜਪ ਨਿਰੰਕਾਰ; ਸਤਿ ਨਿਰੰਕਾਰ । ਧੰਨ ਧੰਨ ਸ੍ਰੀ ਸਤਿਗੁਰੂ ਦਇਆਲ ਜੀ ॥

(ਪਤਾ ੨੬੫)

ਇਹ ਪੁਸਤਕ ਕਿਸੇ ਨਿਰੰਕਾਰੀ ਸੱਜਨ ਦੀ ਲਿਖੀ ਹੋਈ ਜਾਪਦੀ ਹੈ ਜਿਵੇਂ ਕਿ ਉਪਰੋਕਤ ਸ਼ਬਦਾਂ ਤੋਂ ਕੁਝ ਕੁ ਝਲਕ ਪੈਂਦੀ ਹੈ।

## ੩੭੦. ਸ੍ਰੀ ਗੁਰੁ ਨਾਨਕ ਪ੍ਰਕਾਸ਼

ਨੰ: ੧੧੮੬
ਗੁ. ਰਾ. ਦਾ. ਲਾ.

(ਸਚਿਤ੍ਰ)

ਲੇਖਕ—ਭਾਈ ਸੰਤੋਖ ਸਿੰਘ ।

ਆਕਾਰ—13¾"×10", ਲਿਖਤ 10"×7" ।

ਵੇਰਵਾ—ਪਤ੍ਰੇ ੪੫੭, ਪ੍ਰਤੀ ਸਫ਼ਾ ੧੭ ਸਤਰਾਂ, ਕਾਗ਼ਜ਼ ਕਸ਼ਮੀਰੀ; ਹਾਸ਼ੀਆ ਲਾਲ ਲਕੀਰਾਂ ਵਾਲਾ; ਲਿਖਤ ਸਾਫ਼ ਤੇ ਸ਼ੁੱਧ; ਛੰਦਾਂ ਦੇ ਨਾਮ; ਸਿਰਲੇਖ ਤੇ ਅੰਤਿਮ ਲੇਖ ਲਾਲ ਸਿਆਹੀ ਨਾਲ ਅੰਕਿਤ; ਮੁੱਢ ਵਿਚ ਗੁਰੂ ਨਾਨਕ, ਭਾਈ ਬਾਲੇ ਤੇ ਮਰਦਾਨੇ ਦਾ ਰੰਗੀਨ ਚਿਤ੍ਰ ; ਪੁਸਤਕ ਸਜਿਲਦ, ਜੋ ਹਰ ਤਰਾਂ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੩੩ ਬਿ: । ਲਿਖਾਰੀ-ਨਾਮਾਲੂਮ ।

ਆਰੰਭ—ੴ ਸਤਿਗੁਰ ਪ੍ਰਸਾਦਿ ॥ ਅਥ ਸ੍ਰੀ ਗੁਰੂ ਨਾਨਕ ਪ੍ਰਕਾਸ ਗ੍ਰਿੰਥ ਲਿਖਜਤੇ ॥
ਦੋਹਰਾ ॥ ਏਕੰਕਾਰਾ ਸਤਿਗੁਰੂ...... (ਪਤ੍ਰਾ ੧)

ਅੰਤ—ਹਿਤਾ ਛੇਤ ਦਾਸਨ ਕੀ ਅਹੰ ਬ੍ਰਹਮ ਦੇਤ ਤਿਹੁ,
ਮਨ ਲੇਤ ਚਰਨ ਮੈਂ ਮੁਕਤਿ ਕੋ ਦੇਤਿ ਹੈ ॥ ੧੧੩ ॥
ਇਤਿ ਸ੍ਰੀ ਨਾਨਕ ਪ੍ਰਕਾਸ ਗ੍ਰਿੰਥੇ ਉਤਰਾਰਧੇ ਸਚਖੰਡ ਪ੍ਰਸਥਾਨ ਬਰਨਨੰ ਨਾਮ ਸਪਤ ਪੰਚਾਸਮੋ ਧਜਾਇ ॥ ੫੭ ॥ ਇਤਿ ਸ੍ਰੀ ਨਾਨਕ ਪ੍ਰਕਾਸ ਸਮਾਪਤੰ ਗ੍ਰਿੰਥ ।

ਦੋਹਰਾ ॥ ਲਿਖਣਹਾਰਾ ਭੂਲੇ ਜਹਾਂ, ਪੜਿਓ ਸੁਧ ਬਨਾਇ ।
ਮਾਨਸ ਭੂਲੇ ਛਿਨਕ ਮੈ, ਹੈ ਅਭੂਲ ਰਘੁਰਾਇ ॥ ੧ ॥
ਸੰਮਤ ੧੯੩੩ ਪਰਨਮਾਸੀ ਕਤਕ ਦੀ ਮਿਤੀ ਕਤੇ ੧੮ (ਪਤ੍ਰਾ ੪੫੭)

## ੩੭੧. ਸ੍ਰੀ ਗੁਰੂ ਬਿਲਾਸ (ਪਾਤਸ਼ਾਹੀ ੧੦)

ਨੰ: ੧੧੯੨
ਗੁ. ਰਾ. ਦਾ ਲਾ

ਲੇਖਕ—ਭਾਈ ਸੁੱਖਾ ਸਿੰਘ ।

ਆਕਾਰ—9"×6¾", ਲਿਖਤ 7"×5" ।

ਵੇਰਵਾ—ਪਤ੍ਰੇ ੩੬੯; ਪ੍ਰਤੀ ਸਫ਼ਾ ੧੪ ਸਤਰਾਂ; ਕਾਗ਼ਜ਼ ਦੇਸੀ; ਲਿਖਤ ਦਰਮਿਆਨੇ ਦਰਜੇ ਦੀ, ਸਾਫ਼ ਤੇ ਸ਼ੁੱਧ; ਹਾਸ਼ੀਆ ਲਾਲ ਲਕੀਰਾਂ ਵਾਲਾ; ਛੰਦਾਂ ਦੇ ਨਾਮ ਲਾਲ ਸਿਆਹੀ ਨਾਲ ਅੰਕਿਤ; ਪੁਸਤਕ ਸਜਿਲਦ, ਜੋ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ—ਸੰਮਤ ੧੯੧੩ ਬਿ: । ਲਿਖਾਰੀ-ਸੇਵਾ ਸਿੰਘ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਥ ਸ੍ਰੀ ਗੁਰ ਬਿਲਾਸ ਲਿਖ੍ਯਤੇ ।
ਪਾਤਿਸਾਹੀ ਦਸਮੀ ਕੇ ਚਰਿਤ੍ਰ ॥ ਦੋਹਰਾ॥
ਸਕਲ ਬਿਘਨ ਅਘ ਹਰਨ ਕੋ, ਤਿਮਰ ਤਪਤ ਅਗਿਆਨ ।
ਗੁਰ ਨਾਨਕ ਗੋਬਿੰਦ ਬਿਨੁ, ਅਵਰੁ ਨ ਜਗ ਮੈ ਆਨ ॥੧॥
ਤ੍ਰ ਪ੍ਰਸਾਦਿ ॥ ਖਾਲਸਾ ਵਾਚ ॥ ਚੌਪਈ ॥ ਆਦਿ ਪੁਰਖ ਬਿਨਵੇ ...।
(ਪਤ੍ਰਾ ੧)

ਅੰਤ—ਆਨੰਦ ਗੜ ਮਹ ਬੈਠ ਕਰ, ਮਨ ਮਹਿ ਪ੍ਰੀਤ ਬਢਾਇ ।
ਪੋਥੀ ਪੂਰਨ ਸੁਭ ਕਰੀ, ਗੁਰ ਗੋਬਿੰਦ ਸਿੰਘ ਸਹਾਇ ॥੯੮॥
ਇਤ ਸ੍ਰੀ ਗੁਰਬਿਲਾਸ ਸਾਖੀ ਗੁਰ ਸਿਖ ਕੀ ਬੰਧਨ ਤੇ ਸਿਖ ਕੋ ਛੁਡਾਇ ਦਰਸਨ ਦੇਇ ਮੁਕਤ ਕੀਆ ਬਰਨਨੰ ਨਾਮੁ ਇਕੱਤੀਸਮੋ ਧਿਆਇ ਸਮਾਪਤੰ ਮਸਤ ਸੁਭਮਸਤ ॥੩੧॥ (ਪਤ੍ਰਾ ੩੬੯)

ਇਸ ਤੋਂ ਅੱਗੇ ਇਕ ਵਾਧੂ ਪਤ੍ਰੇ ਉਤੇ, ਜਿਸ ਦਾ ਅੰਕ ੩੭੦ ਲਿਖਿਆ ਹੋਇਆ ਹੈ, ਸੇਵਾ ਸਿੰਘ ਲਿਖਾਰੀ ਵਲੋਂ ਇਸ ਪੁਸਤਕ ਦੇ ਭਾਦਰੋਂ ਵਦੀ ੩ ਸੰਮਤ ੧੯੧੩ ਬਿ: ਨੂੰ ਲਿਖਕੇ ਪੂਰੀ ਕਰਨ ਦਾ ਵੇਰਵਾ ੭ ਦੋਹਰਿਆਂ ਵਿਚ ਦਿਤਾ ਹੋਇਆ ਹੈ ।

## ੩੭੨. ਪ੍ਰੇਮ ਸੁਮਾਰਗ (ਪਹਿਲਾ ਅਧਿਆਇ)

ਨੰ:
ਕੇ. ਸਿੰ. ਅ.

ਲੇਖਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਆਕਾਰ—6″× 4″, ਲਿਖਤ $4\frac{1}{4}$″× $2\frac{3}{4}$′ ।

ਵੇਰਵਾ—ਪਤ੍ਰ ੨੯੮-੩੨੪ (੩੬),ਪ੍ਰਤੀ ਸਫ਼ਾ ੭ ਸਤਰਾਂ; ਕਾਗਜ਼ ਪਤਲਾ ਸਿਆਲ ਕੋਟੀ; ਲਿਖਤ ਅਤਿ ਸੁੰਦਰ ਹਾਸ਼ੀਆ, ਸੋਹਣੀਆਂ ਚੌਕੋਰ ਰੰਗੀਨ ਲਕੀਰਾਂ ਵਾਲਾ; ਸਿਰਲੇਖ ਤੇ ਵਿਸ਼੍ਰਾਮ-ਚਿੰਨ੍ਹ ਲਾਲ ਸਿਆਹੀ ਨਾਲ ਲਿਖੇ ਹੋਏ, ਮੁੱਢਲੇ ੨੯੮ ਅੰਕ ਤੋਂ ਪਤਾ ਲਗਦਾ ਹੈ ਕਿ ਇਹ ਨੁਸਖਾ ਕਿਸੇ ਗ੍ਰੰਥ-ਸੰਗ੍ਰਹਿ ਦਾ ਇਕ ਭਾਗ ਹੈ, ਜਿਸ ਕਰਕੇ ਪੁਸਤਕ ਅਧੂਰੀ ਹੈ ।

ਸਮਾਂ—ਪੁਸਤਕ ਸੌ ਸਾਲ ਤੋਂ ਵੱਧ ਪੁਰਾਣੀ ਹੈ । ਲਿਖਾਰੀ-ਨਾ ਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਪ੍ਰੇਮ ਸੁਮਾਰਗ ਗਿਰੰਥ ਲਿਖਤੇ ਪਾਤਿਸਾਹੀ ੧੦ ॥
ਆਗਿਆ ਸ੍ਰੀ ਅਕਾਲ ਪੁਰਖ ਜੀ ਕੀ ਲਿਤ੍ਰੁ ਧਿਆਉ ਪਹਲਾ ॥ ਉਪਦੇਸੁ

ਬੰਦਗੀ ਸਿਮਰਨਿ ਕੀ ਰਹਿਤ ਕਾ ॥... ... (ਪਤ੍ਰਾ ੨੯੮)

ਅਤ—ਏਹ ਸ੍ਰੀ ਅਕਾਲ ਪੁਰਖ ਕੇ ਖੇਲ ਹੈਨਿ॥ ਜੋ ਭਾਵੈ ਸੋ ਕਰੈ ॥ ਪਰੁ ਇਸ ਪ੍ਰਾਨੀ ਕੋ ਏਹੀ ਹੈ ਜੋ ਜੋ ਕਿਛੁ ਗੁਰੂ ਫੁਰਮਾਇਆ ਹੈ ਸੋਊ ਉਸ ਕਉ ਆਪਨੇ ਬਿਖੈ ਪਿਆਰੁ ਰਖੈ, ਅਰੁ ਬੀਚਾਰੁ ਕਿਸੀ ਬਾਤ ਕਾ ਨ ਕਰੈ । ਉਸ ਕੀ ਉਹੀ ਜਾਨੇ ॥ ਇਸ ਕਾ ਇਸੀ ਮੋ ਭਲਾ ਹੈ ॥ ਪਰੁ ਆਦਰੁ ਦੇਵੈ, ਭਾਉ ਕਰੈ ਤਾਂ ਇਸ ਕਾ ਨਿਸਤਾਰਾ ਹੋਇ ॥ ਧਿਆਉ ਪ੍ਰੇਮ ਸੁਮਾਰਗੁ ਪੂਰਾ ਹੋਇਆ । (ਪਤ੍ਰਾ ੩੨੪)

## ਵੇਦਾਂਤ ਯੋਗ ਦਰਸ਼ਨ ਤੇ ਸੰਤ ਸਾਹਿੱਤ

### ੩੭੩. ਅਬਗਤੋਲਾਸ

ਨੰ: ੨੭੧੬
ਗੁ. ਰਾ. ਦਾ. ਲਾ,

ਲੇਖਕ—ਦਿਆਲ ਅਨੇਮੀ ।

ਆਕਾਰ—$6\frac{3}{4}''\times4\frac{3}{4}''$, ਲਿਖਤ $''\times3\frac{1}{2}''$ ।

ਵੇਰਵਾ—ਪਤ੍ਰੇ ੧੦੧; ਪ੍ਰਤੀ ਸਫ਼ਾ ੧੦ ਸਤਰਾਂ, ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼, ਪਰ ਕਿਤੇ ਕਿਤੇ ਅਸ਼ੁੱਧ; ਹਾਸ਼ੀਏ ਉਤੇ ਕਈ ਥਾਵੀਂ ਹੋਰ ਕਲਮ ਨਾਲ ਕੁਝ ਨੋਟ ਦਿੱਤੇ ਹੋਏ; ਹਾਸ਼ੀਆ ਰੰਗੀਨ ਲਕੀਰਾਂ ਵਾਲਾ, ਪੁਸਤਕ ਸਜਿਲਦ ਜੋ ਅੱਛੀ ਹਾਲਤ ਵਿਚ ਹੈ । ਇਸ ਪੁਸਤਕ ਦਾ ਦੂਜਾ ਨਾਮ ਅਵਗਤ ਹੁਲਾਸ ਵੀ ਹੈ ਤੇ ਇਸੇ ਨਾਂ ਹੇਠ ਇਸ ਦਾ ਵੇਰਵਾ ਇਸ ਸੂਚੀ ਵਿਚ ਕਈ ਥਾਵੇਂ ਦਿੱਤਾ ਗਿਆ ਹੈ ।

ਸਮਾਂ—ਸੰਮਤ ੧੯੦੬ ਬਿ. । ਲਿਖਾਰੀ-ਧਰਮ ਸਿੰਘ । ਸਥਾਨ-ਸ੍ਰੀ ਰਾਮ ਦਾਸ ਪੁਰ (ਅਮ੍ਰਿਤਸਰ) ।

ਆਰੰਭ-੧ ਓ ਤਤ ਸਤ ਸ੍ਰੀ ਪਰਮਾਤਮਨੇ ਨਮ: । ਅਥ ਅਬਗਤੋਲਾਸ ਗ੍ਰੰਥ ਦਯਾਲ ਅਨੇਮਾਨੰਦ ਕ੍ਰਿਤ ਭਾਖਾ ਲਿਖਯਤੇ ॥ ਦੋਹਰਾ ॥
ਆਤਮ ਕੋ ਸੁ ਪ੍ਰਣਾਮ ਕਰ ਆਤਮ ਕਹੋਂ ਪ੍ਰਕਾਸ ।
ਯਾ ਕੋ ਨਾਮ ਪ੍ਰਸਿੱਧ ਹੈ ਅਬਿਗਤ ਕੋ ਉੱਲਾਸ ॥ ੧ ॥ (ਪਤ੍ਰਾ ੧)

ਅੰਤ—ਦਸੋ ਪ੍ਰਯਗੋ ਕੇ ਬਿਖੇਂ, ਅੰਕ ਸਮਗ੍ਰ ਪਰਿਮਾਨ ;
ਪਾਂਚ ਸਤਕ ਦ੍ਵਾਦਸ ਅਧਿਕ ਸੰਖਯਾ ਸਭੇ ਸੁ ਮਾਨ ॥ ੫੧੨ ॥

ਸੰਮਤ ੧੯੦੬ ਉਨੀਸ ਸੈ ਖਸਟਮ ਅਸਾੜ ਸੁਦੀ ੨ ਦੂਜ ਧਰਮ ਸਿਘ ਤੇ ਦੀਪ ਸਿੰਘ ਨੇ ਲਿਖਵਾਯਾ ਸ੍ਰੀ ਰਾਮ ਦਾਸ ਪੁਰ ਮੈ । (ਪਤ੍ਰਾ ੧੦੧)

ਨੰ: ੧੪੦੦
ਗੁ. ਰਾ. ਦਾ. ਲਾ.

## ੩੭੪. ਸਿਧਾਂਤ ਰਹਸਜ

ਲੇਖਕ– ਸਦਾਨੰਦ ।

ਆਕਾਰ– 8″ × 6″, ਲਿਖਤ $5\frac{1}{4}$″ × 4″ ।

ਵੇਰਵਾ—ਪਤ੍ਰੇ ੧੧੭; ਪ੍ਰਤੀ ਸਫ਼ਾ ੯ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼,ਪਰ ਕਿਤੇ ਕਿਤੇ ਅਸ਼ੁੱਧ, ਜਿਸ ਕਰਕੇ ਉਕਾਈਆਂ ਹਾਸ਼ੀਏ; ਉਤੇ ਸੋਧੀਆਂ ਹੋਈਆਂ, ਹਾਸ਼ੀਆ ਪਤ੍ਰਾ ੮੮ ਤਕ ਰੰਗੀਨ ਲਕੀਰਾਂ ਵਾਲਾ ਤੇ ਇਸ ਤੋਂ ਅੱਗੇ ਪਤ੍ਰਾ ੧੧੭ ਤਕ ਬਗ਼ੈਰ ਲਕੀਰਾਂ ਦੇ; ਪੁਸਤਕ ਸਜਿਲਦ, ਜੋ ਅੱਛੀ ਹਾਲਤ ਵਿਚ ਹੈ ।

ਸਮਾਂ—ਪੁਸਤਕ ਇਕ ਸੌ ਸਾਲ ਤੋਂ ਵੱਧ ਪੁਰਾਣੀ ਹੈ । ਲਿਖਾਰੀ– ਨਾਮਾਲੂਮ ।

ਆਰੰਭ—੧ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾ ਨਮ: । ਅਥ ਸਿਧਾਂਤ ਰਹਸ ਲਿਖਜਤੇ ॥ ਦੋਹਰਾ ॥

ਚਿਦਾਨੰਦ ਮੈ ਬ੍ਰਹਮ ਜੋ ਪਰਮ ਪ੍ਰਕਾਸ਼ਕ ਰੂਪ ।
ਨਿਤ ਨਿਰੰਤਰ ਏਕ ਅਜ ਤਾਹਿ ਨਮਾਮਿ ਅਨੂਪ ॥ ੧॥

(ਪਤ੍ਰਾ ੧)

ਅੰਤ– ਰਾਮ ਦਿਆਲ ਪ੍ਰਸਾਦਿ, ਕਹਜੋ ਸਿਧਾਂਤ ਰਹਸ ਮੁਹਿ ।
ਯਥਾ ਵੇਦ ਪ੍ਰਤਿਪਾਦ, ਸਦਾਨੰਦ ਤਿਵ ਉਚਰਜੋ ॥੧੨੯॥

ਇਤ ਸ੍ਰੀ ਮਤ ਪਰਮਹੰਸ ਪ੍ਰਬ੍ਰਾਜਿਕਾਚਾਰਜ ਰਾਮਦਿਆਲ ਪਰਮ ਸਿਖ ਸਦਾਨੰਦ ਵਿਦੁਖਾ ਵਿਰਚਿਤੇ ਵੇਦਾਂਤ ਪ੍ਰਕਰਣੇ ਸਿਧਾਂਤ ਰਹੱਸਜੇ ਵੇਦਾਂਤ ਸਿਧਾਂਤ ਸਾਰ ਵਰਨਨੰ ॥ ਨਾਮ ਅਸਟਮੋ ਸਥਲ ॥ ੮ ॥ ਸਮਾਪਤੋ ਅਖੰਡਤ ਸਦਾ ਨੰਦ ਕ੍ਰਿਤ ਸਿਧਾਂਤ ਰਹਸ ਨਾਮ ਗ੍ਰੰਥ ਸੰਖਜਾ ਪ੍ਰਥਮ ਸਥਲ ॥੧੯॥ ਦੁਤੀਯ ਸਥਲ ॥੮੬ ॥ ਤ੍ਰਿਤੀਯ ਸਥਲ ॥੬੭॥ ਚਤੁਰਥ ਅਥਲ ॥੧੩੩॥ ਪੰਚਮ ਸਥਲ ॥੧੦੮॥ ਖਸਟਮ ਸਥਲ ॥੧੨੨॥ ਸਪਤਮ ਸਥਲ ॥੧੧੯॥ ਅਸਟਮ ਸਥਲ ॥੧੨੯॥ਜੁਮਲਾ ੮੪੭ ॥... (ਪਤ੍ਰਾ ੧੧੭)

## ੩੭੫. ਗੋਰਖ ਸੰਬਾਦ, ਦ੍ਵਾਦਸ ਮਾਤ੍ਰਾ ਕਾ ਝਗੜਾ

ਨੰ: ੧੨੯੮
ਗੁ. ਰਾ. ਦਾ. ਲਾ.

(ਭੋਗਲ ਪੁਰਾਣ ਆਦਿ ਸਮੇਤ)

ਲੇਖਕ—ਨਾ ਮਾਲੂਮ।

ਆਕਾਰ—10"×7½", ਲਿਖਤ 8"×5½"।

ਵੇਰਵਾ—ਪਤ੍ਰੇ ਗੋਰਖ ਸੰਬਾਦ ੨, ਭੋਗਲ ਪੁਰਾਣ ੫, ਪ੍ਰਾਨ ਸੰਗਲੀ (ਗੁਰੂ ਨਾਨਕ) ੩੪੩, ਅੱਗੇ ੩੪੪-੪੬ ਪਤ੍ਰੇ ਖਾਲੀ ਛੱਡੇ ਹੋਏ, ਫੇਰ ਧਿਆਉ ਬਿਹੰਗਮ ਜੀ ਕਾ (ਮਹਲਾ ੧) ੩੪੭-੩੯੬.. ਗਿਆਨ ਸੁਰੋਦਾ ਮਹਲਾ ੧, ਪਤ੍ਰੇ ੩੯੭—੪੧੨, ਧਿਆਉ ਵਿਜੋਗ ਬੀਜ ਮੰਤ੍ਰ ਕਾ ੪੧੩—੪੨੦ ਸਲੋਕ ਸਹਸ ਕ੍ਰਿਤੀ, ਗਾਥਾ ਫੁਨਹੇ, ਸਾਰ ਗੀਤਾ, ਗਰਭ ਗੀਤਾ, ਕਥਾ ਸਤ ਜੁਗ ਕੀ ਤੇ ਪ੍ਰੇਮ ਸੁਮਾਰਗ ਗ੍ਰੰਥ (ਪਹਿਲਾ ਅਧਿਆਇ) ਪਤ੍ਰੇ ੪੨੧ ਤੋਂ ੫੦੧ ਤਕ, ਪ੍ਰਤੀ ਸਫ਼ਾ ੧੨ ਸਤਰਾਂ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ, ਹਾਸ਼ੀਆ ਪਹਿਲੇ ੭ ਪਤ੍ਰਿਆਂ ਦਾ ਸਾਦਾ ਲਕੀਰਾਂ ਵਾਲਾ, ਫੇਰ ਅਖ਼ੀਰ ਤਕ ਸਾਰਾ ਹਾਸ਼ੀਆ ਲਾਲ-ਊਦੀਆਂ ਲਕੀਰਾਂ ਵਾਲਾ (ਰੰਗੀਨ ਤੇ ਖ਼ੂਬ ਸੂਰਤ); ਪੁਸਤਕ ਬਗ਼ੈਰ ਜਿਲਦ, ਜੋ ਅੱਛੀ ਹਾਲਤ ਵਿਚ ਹੈ।

ਸਮਾਂ—ਸੰਮਤ ੧੮੭੯ ਬਿ:। ਲਿਖਾਰੀ-ਨਾ ਮਾਲੂਮ। ਇਹ ਪੁਸਤਕ-ਸੰਗ੍ਰਹ, ਜਿਵੇਂ ਕਿ ਇਸ ਦੇ ਪਤ੍ਰਾ ੩੯੬ ਤੋਂ ਪਤਾ ਲਗਦਾ ਹੈ, ਸ਼ਾਇਦ ਮਹਾਰਾਜਾ ਖੜਗ ਸਿੰਘ ਵਾਸਤੇ ਲਿਖੀ ਗਈ ਸੀ।

ਆਰੰਭ—੧ਓ ਸਤਿਗੁਰ ਪ੍ਰਸਾਦਿ। ਗੋਰਖ ਸੰਬਾਦਿ ਦੁਆਦਸ ਮਾਤ੍ਰਾ ਕਾ ਝਗੜਾ॥
ਸਲੋਕੁ॥ ਓਅੰ ਸੁਰਤਿ ਕੀ ਟੋਪੀ, ਉਧਾ ਟੋਪ। ਬਿਗ਼ਰ ਤਾਗੇ ਕਾ ਗੋਦੜਾ।
ਪੂਰਾ ਤੋਲ ਖਿਮਾ ਕਾ। ਖਪਰ ਪੰਚ ਭੂਟੋਪੀ।... ...
(ਪਤ੍ਰਾ ੧)

ਅੰਤ—ਸਵਨ ਮਧੇ ਅਗੋਚਰੀ ਮੁਦ੍ਰਾ, ਗਿਆਨੁ ਸੁਰਤਿ ਉਤਪਤਿ ਤੇ ਚੇਤਾ, ਨਿਹਕਰਮ ਕਰਤ ਨਿਹ ਅਤ ਸਚ ਸੁਚਾ ਮਨ।...... (ਪਤ੍ਰਾ ੨)

(ਅ) ਭੋਗਲ ਪੁਰਾਣ (ਲੇਖਕ-ਗੁਰੂ ਨਾਨਕ)

ਆਰੰਭ--੧ ਓ ਸਤਿਗੁਰ ਪ੍ਰਸਾਦਿ। ਮਹਲਾ ੧, ਭੋਗਲ ਪੁਰਾਣ ਲਿਖਜਤੇ। ਪੰਚ ਤਤ ਮਤੇ। ਬ੍ਰਹਮੰਡ ਉਪੰਨਾ। ਅਕਾਸ ਤੇ ਤੇਜ ਉਪੰਨਾ। ਤੇਜ ਤੇ ਅੰਤ ਉਪੰਨਾ। ਪਾਨੀ ਮਧੇ ਬ੍ਰਹਮੰਡ ਉਪਾਇਆ। (ਪਤਾ ੧)

ਅੰਤ—ਜੇ ਕੋਈ ਪਾਵੈ ਤਾ ਗੁਰੂ ਬਾਬੇ ਕੇ ਸਬਦਿ ਪਾਵੈ। ਤਉ ਨਿਰਭਉ ਹੋਵੈ, ਸਪੂਰਨੁ ਹੋਵੈ। ਭੋਗਲ ਪੁਰਾਣ ਧਰਤੀ ਅਕਾਸ ਕਾ ਤਥਾ ਅਰਥ। ਵਾਹਗੁਰੂ, ਵਾਹਗੁਰੂ ਜੀ ਤਰਣ ਤਾਰਣਿ ਸਮਰਥੁ ਸਦ ਸਦਾ। (ਪਤ੍ਰਾ ੫)

(ੲ) ਪ੍ਰਾਣ ਸੰਗਲੀ (ਗੁਰੂ ਨਾਨਕ)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਆਦਿ ਸਚੁ ਜੁਗਾਦਿ ਸਚੁ।......॥੧॥ ਲਿਖਤਮ ਪ੍ਰਾਨ ਸੰਗਲੀ ਸੁੰਨ ਮਹਲ ਕੀ ਕਥਾ। ਨਿਰੰਕਾਰ ਕਾ ਧਿਆਨ। ਗੁਹਜ ਬਾਨੀ ਬਾਬੇ ਕਾ ਬੋਲਣਾ ਮਹਲਾ ੧॥ ਸਮੁੰਦ ਕੇ ਪਾਰ ਹੋਈ। ਰਾਜੇ ਸਿਵਨਾਭ ਕੇ ਦੇਸਿ ਹੋਈ। ਤਬ ਬਾਬਾ ਜੀ ਪਉਣ ਅਹਾਰੀ ਸੀ। ਸਮੁੰਦ ਕੀ ਬਰੇਤੀ ਵਿਚਿ ਬੈਠਾ ਥਾ। ਰਾਜੇ ਸ੍ਰਿਵਨਾਭ ਕੇ ਪੋਤ੍ਰੇ ਤੇ ਪੈੜੇ ਮੋਖੇ ਆਂਦੀ। ਏਹ ਬਾਨੀ ਗੁਰੂ ਗੁਪਤ ਰਖਾਈ ਸੀ। ਹੁਣਿ ਗੁਰੂ ਕੇ ਹੁਕਮ ਸਾਥਿ ਪਰਗਟਿ ਹੋਈ।..... (ਪਤ੍ਰਾ ੧)

ਅੰਤ—ਯਾਹੂ ਜਾਨਿ ਜਪਹੁ ਨਰ ਨਾਮਾ। ਤਬ ਨਾਨਕ ਸੰਪੂਰਨ ਹੋਵਹਿ ਕਾਮਾ॥੧੭॥ ਧਿਆਉ ਸੰਪੂਰਨੁ॥੪੨॥ (ਪਤ੍ਰਾ ੩੪੩)

(ਸ) ਧਿਆਇ ਬਿਹੰਗਮ ਜੀ ਕਾ (ਮਹਲਾ ੧)

ਆਰੰਭ—੧ ਓ ਸਤਿਗੁਰ ਪ੍ਰਸਾਦਿ। ਧਿਆਇ ਬਿਹੰਗਮ ਜੀ ਕਾ ਮਹਲਾ ੧। ਗੋਸਟਿ ਨਿਰੰਕਾਰ ਨਾਲਿ ਹੋਈ। ਬਾਬੇ ਨਾਨਕ ਕੀਤੀ। ਤਦ ਧਰਤੀ ਆਕਾਸ਼ ਕਿਛੁ ਨ ਥਾ। ਪਵਣ ਪਾਣੀ ਭੀ ਨ ਥਾ। ਚੰਦ ਸੂਰਜ ਭੀ ਨ ਥਾ। ਇਕ ਨਿਰੰਕਾਰ ਨਿਆਰਾ ਥਾ। ਏਕ ਸੌ ਚੌਤਾਲੀ ਜੁਗੁ ਵਰਤਾਰਾ ਵਰਤਿਆ।... (ਪਤਾ ੩੪੭)

ਅਤ - ਹਇ ਨਿਰਮਲ ਸਬਦੁ ਤ੍ਰਮਾਵਹੁ । ਨਾਨਕ ਤਤੁ ਬਿਹੰਗਮ ਪਾਵਹੁ ॥ ੨੬ ॥

ਬਿਹੰਗਮ ਬਾਣੀ ਕਾ ਧਿਆਇ ਸੰਪੂਰਨ ਹੋਇਆ ।..... (ਪਤ੍ਰਾ ੩੯੬)

ਇਸ ਤੋਂ ਅੱਗੇ ਗਿਆਨ ਸੁਰੋਦਾ (ਮਹਲਾ ੧), ਧਿਆਉ ਵਿਜੋਗ ਬੀਜ ਮਤ੍ਰ ਕਾ, ਆਦਿ ੭ ਫੁਟਕਲ ਰਚਨਾਵਾਂ ਹਨ, ਜੋ ਏਨੀਆਂ ਅਹਿਮ ਨਹੀਂ ਹਨ ।

## ੩੭੬ ਪ੍ਰਤਿਕ ਤਤ੍ਵ ਵਿਵੇਕ ਪਦ ਦੀਪਿਕਾ ਟੀਕਾ

ਨੰ: ੨੭੧੦ / ਗੁ. ਰਾ. ਦਾ. ਲਾ,

ਲੇਖਕ - ਸ੍ਵਾਮੀ ਰਾਮ ਕ੍ਰਿਸ਼ਨ ।

ਆਕਾਰ-- $7\frac{1}{2}$"×੭$\frac{1}{4}$", ਲਿਖਤ $4\frac{3}{4}$"×4" ।

ਵੇਰਵਾ- ਪਤੇ ੫੮੬; ਪ੍ਰਤੀ ਸਫ਼ਾ ੧੧ ਸਤਰਾਂ; ਕਾਗ਼ਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਮੁੱਢਲਾ ਪਤ੍ਰਾ ਰੰਗੀਨ-ਬੂਟਿਆਂ ਨਾਲ ਸੁਸੱਜਿਤ; ਛੰਦਾਂ ਦੇ ਨਾਮ, ਸਿਰਲੇਖ ਆਦਿ ਲਾਲ ਸਿਆਹੀ ਨਾਲ ਅੰਕਿਤ, ਪੁਸਤਕ ਬਗ਼ੈਰ ਜਿਲਦ, ਪਰ ਫੇਰ ਵੀ ਮੁਕੰਮਲ ਤੇ ਅੱਛੀ ਹਾਲਤ ਵਿਚ ਹੈ ।

ਸਮਾਂ - ਸੰਮਤ ੧੭੬੬ ਬਿ. । ਨਕਲ: ਸੰਮਤ ੧੯੯੫ ਬਿ. । ਲਿਖਾਰੀ-ਸੁਧ ਸਿੰਘ । ਸਥਾਨ-ਤਰਨ ਤਾਰਨ (ਅਮ੍ਰਿਤਸਰ) ।

ਆਰੰਭ - ੧ਓ ਸਤਿਗੁਰ ਪ੍ਰਸਾਦਿ । ਸ੍ਰੀ ਗਣੇਸਾਇ ਨਮ : । ਓ. ਸ੍ਰੀ ਭਾਰਤੀ ਤੀਰਥ ਅਰੁ ਵਿਦਿਆਰੰਨ ਮੁਨੀਸ੍ਰਰ ਤਿਨ ਕੋ ਨਮਸਕਾਰ ਕਰ ਕੇ ਪ੍ਰਤਕ ਤਤ੍ਵ ਵਵੇਕ ਪਦ ਦੀਪਕਾ ਟੀਕਾ ਕਰੀਤੀ ਹੈ ॥ ੧ ॥...... (ਪਤ੍ਰਾ ੧)

ਅੰਤ—ਦੋਹਰਾ ॥ ਧੰਨਿ ਧੰਨਿ ਸਤਿਗੁਰੂ ਹੈ ਧੰਨਿ ਸੁ ਈਸ੍ਵਰ ਰੂਪੁ ।
ਸਤਿਗੁਰੁ ਈਸ੍ਵਰ ਆਪਨੀ, ਕ੍ਰਿਪਾ ਕਰੀ ਅਨੂਪ ॥
ਦੋਹਰਾ ॥ ਪੜੇ ਸੁਣੇ ਬੀਚਾਰ ਕਰਿ ਗ੍ਰੰਥ ਇਸੀ ਕੇ ਤਾਇ ।
ਚੇਤਨ ਆਤਮ ਬ੍ਰਹਮ ਕਾ ਤਤ੍ਵ ਗਿਆਨ ਸੋ ਪਾਇ ॥
ਸੰਮਤ ੧੯੯੫ ਹਾੜ ਸੁਦੀ ਪੰਧਰਵੀ ਪੋਥੀ ਪੂਰੀ ਹੋਈ ਸ੍ਰੀ ਤਾਰਨ ਤਰਨ ਜੀ । ਸੁਧ ਸਿੰਘ ਲਿਖੀ ਪੋਥੀ, ਮੰਗਲ ਪੂਰੀ ਹੋਈ । (ਪਤ੍ਰਾ ੫੮੬)

## ੩੭੭. ਉਪਦੇਸ਼ ਬਿਲਾਸ

ਨੰ: / ਕੇਂ. ਸਿੱ. ਅ.

ਲਖਕ —ਸਾਧੂ ਗੁਲਾਬ ਦਾਸ ।

ਆਕਾਰ —$9\frac{3}{4}$"×6", ਲਿਖਤ $7\frac{3}{4}$"×$4\frac{1}{4}$" ।

ਵੇਰਵਾ--ਪਤ੍ਰੇ ੨-੨੩੧; ਪ੍ਰਤੀ ਸਫ਼ਾ ੧੦ ਸਤਰਾਂ; ਕਾਗਜ਼ ਦੇਸੀ, ਕਿਰਮ ਖ਼ੁਰਦਾ ਜਿਸ ਕਰ ਕੇ ਪਤ੍ਰਿਆਂ ਉੱਤੇ ਛੇਕ ਪਏ ਹੋਏ; ਹਾਸ਼ੀਆ ਸਾਦਾ, ਲਾਲ ਲਕੀਰਾਂ ਵਾਲਾ; ਪੁਸਤਕ ਬਗ਼ੈਰ ਜਿਲਦ, ਪਰ ਅੱਛੀ ਹਾਲਤ ਵਿਚ ਤੇ ਮੁੱਢਲਾ ਪਤਾ ਗੁਮ, ਜਿਸ ਕਰਕੇ ਪੁਸਤਕ ਅਧੂਰੀ ਹੈ ।

ਸਮਾਂ -ਸੰਮਤ ੧੯੧੮ ਬਿ: । ਲਿਖਾਰੀ-ਨਾਮਾਲੂਮ।

ਆਰੰਭ– (ਮੁੱਢਲਾ ਪਹਿਲਾ ਪਤ੍ਰਾ ਗੁਮ)...(ਬਿ) ਹੂਨੜੇ ਤਹ ਮੁਖ ਪਰ ਹੈ ਛਾਰਾ ।

ਜਹ ਉਰ ਨਾਮ ਨਿਧਾਨ ਨਹ, ਖੇਹ ਤਿਸੈ ਸਿਰ ਡਾਰ ॥੯॥

ਹਰਿ ਗੋਬਿੰਦੋਵਾਚ ।

ਚਾਤ੍ਰਿਕ ਜਿਵੈਂ ਪੁਕਾਰ ਹੋ ਨਾਮ ਬੂੰਦ ਕਰ ਆਸ ।<br>
ਮ੍ਰਿਤਕ ਹਮ ਜੀਵਾਲ ਹੋ, ਹਿਰਦੇ ਨਾਮ ਪ੍ਰਗਾਸ ॥ ੧੦ ॥

ਭਵ ਸਾਗਰ ਤੇ ਕਾਢ ਹੋ, ਨਾਮ ਜਹਾਜ ਚੜ੍ਹਾਇ ।<br>
ਮ੍ਰਿਤਕ ਹਮੇ ਜੀਵਾਲ ਗੁਰ, ਅੰਮ੍ਰਿਤੁ ਨਾਮ ਪਿਲਾਇ ॥ ੧੧ ॥

ਗੁਲਾਬ ਦਾਸੋਵਾਚ ।

ਸਬਦ ਗੁਰੂ ਹੈ ਸੁਰਤ ਧੋ, ਚੇਲਾ ਸੁਰਤ ਬਗੋਇ ।<br>
ਸੋਹੰ ਸਬਦ ਸੁਤੰਤਰੇ, ਨਿਸਦਿਨ ਹਿਰਦੇ ਹੋਇ ॥ ੧੨ ॥

(ਪਤ੍ਰਾ ੨)

ਅੰਤ- -ਬਰਨ ਅਸਰਮਾ ਦੇਤ ਸੁਖ, ਯਹ ਉਪਦੇਸ ਬਿਲਾਸ ।<br>
ਪਠ ਸੁਨ ਕਰਤ ਵਿਚਾਰ ਕੇ, ਨਿਰਪਛ ਹੋਇ ਹੁਲਾਸ ॥ ੩੮ ॥

ਮੁਕਤਾਰੂਕ ਇੱਛਾ ਸਭੈ, ਰਹੇ ਨ ਜੋ ਇਸ ਖੋਜ ।<br>
ਮਸਤ ਹੋਇ ਹਰ ਹਾਲ ਮੋ, ਹੋਸੀ ਸਦਾ ਨਿਰੋਜ ॥੩੯॥

ਇਤਿ ਉਪਦੇਸ ਬਿਲਾਸ ਕੋ ਅਸਟਮੋ ਵਿਸ੍ਰਾਮ ਸੰਪੂਰਨੰ<br>
ਸਮਾਪਤੰ ੮ ॥ ਸੰਮਤ ੧੯੧੮ ਮਿਤੀ ਸਾਵਣ ਦਿਨੇ ੧੪ ।

(ਪਤ੍ਰੇ ੨੩੦-੨੩੧)

## ਪੁਰਾਣਿਕ ਸਾਹਿੱਤ

ਨੰ: ੨੭੨੨<br>
ਗੁ. ਰਾ. ਦਾ. ਲਾ.

### ੩੭੮, ਰਾਮਸ੍ਰਮੇਧ ਭਾਖਾ

ਲੇਖਕ ਗਿਆਨੀ ਸੰਤ ਸਿੰਘ, ਅਮ੍ਰਿਤਸਰੀ ।

ਆਕਾਰ 9⅓"×6¾" ਲਿਖਤ 6⅓"×4'।

ਵੇਰਵਾ- ਪਤ੍ਰੇ ੪੮੦; ਪ੍ਰਤੀ ਸਫ਼ਾ ੯-੧੦ ਸਤਰਾਂ; ਕਾਗ਼ਜ਼ ਕਸ਼ਮੀਰੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ (ਅਤਿ ਸੁੰਦਰ); ਪੁਸਤਕ ਸਜਿਲਦ ਤੇ ਜਿਲਦ ਉੱਖੜੀ ਹੋਈ, ਪਰ ਹਾਲਤ ਅੱਛੀ ਹੈ।

ਸਮਾਂ--ਸੰਮਤ ੧੮੮੧ ਬਿ.। ਲਿਖਾਰੀ- ਨਾਮਾਲੂਮ।

ਆਰੰਭ—੧ੳ ਸਤਿਗੁਰ ਪ੍ਰਸਾਦਿ। ਸ੍ਰੀ ਰਾਮਾਯ ਨਮ:। ਸ੍ਰੀ ਹਨੂਮਤੇ ਨਮ ਅਥ ਰਾਮਾਸੁਮੇਧ ਭਾਖਾ ਲਿਖਯਤੇ ॥ ਦੋਹਰਾ ॥

ਪ੍ਰਥਮ ਵਿਨਾਇਕ ਵਿਘਨਹਰ, ਵਰਦਾਤਾ ਪਦ ਵੰਦ।
ਪੁਨ ਸੁਭ ਦਾਨ ਸਰਸ੍ਵਤਿਹਿ, ਪ੍ਰਨਮੋ ਆਨੰਦ ਕੰਦ ॥ ੧ ॥ (ਪਤ੍ਰਾ ੧)

ਅਤ—ਪ੍ਰੀਤ ਹੋਇ ਸਤਸੰਗ ਮਹਿ, ਅੰਤ ਮਿਲੈ ਹਰਿ ਧਾਮ।
ਮਨ ਬਚ ਕ੍ਰਮ ਕਰ ਹਿਤ ਸਹਿਤ; ਸਦ ਸਮਿਰੈਂ ਸ੍ਰੀ ਰਾਮ ॥ ੪੪ ॥
ਇਤਿ ਸ੍ਰੀ ਪਦਮ ਪੁਰਾਣੇ ਪਾਤਾਲ ਖੰਡੇ ਸੇਸ ਵਾਤਸਾਯਨ ਸੰਬਾਦੇ ਰਾਮ ਚੰਦ੍ਰਾਸੁਮੇਧੇ ਸਮਾਪਤਿਰ ਨਾਮ ਅਸਟਖਸਟਮੋ ਧਯਾਇ ॥ ੬੮ ॥ ਸੁਭੰ ॥ ਸੁਭੰ ॥ ਸੁਭੰ ॥ ਸੁਭੰ ॥ ੧ ॥ ਪੋਥੀ ਲਿਖੀ ਫਗਣ ਸੁਦੀ ਏਕਮ ॥ ਸੰਮਤ ੧੮੮੧॥ (ਪਤ੍ਰੇ ੪੭੯-੪੮੦)

## ੩੭੯. ਮਾਧਵ ਬਿਲਾਸ

ਨੰ: ੨੭੩੮
ਗੁ. ਰਾ. ਦਾ ਲਾ

ਲੇਖਕ--ਕਵਿ ਲੱਲੂ ਲਾਲ।

ਆਕਾਰ—6¾"×9¾" ਲਿਖਤ 4¼"×7¼"।

ਵੇਰਵਾ--ਪਤ੍ਰੇ ੩੬; ਪ੍ਰਤੀ ਸਫ਼ਾ ੧੮ ਸਤਰਾਂ; ਕਾਗ਼ਜ਼ ਸਿਆਲ ਕੋਟੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਸਿਰਲੇਖਾਂ ਵਿਚ ਕਈ ਥਾਵੇਂ ਲਾਲ ਸਿਆਹੀ ਵੀ ਵਰਤੀ ਹੈ; ਇਹ ਪੁਸਤਕ, ਜੋ ਵਿਸ਼ੇਸ਼ ਕਰ ਕੇ ਪਦਯ (ਕਵਿਤਾ) ਵਿਚ ਹੈ,ਕਿਤੇ ਕਿਤੇ ਕੁਝ ਗਦਯ (ਵਾਰਤਕ) ਦੇ ਨਮੂਨੇ ਵੀ ਪੇਸ਼ ਕਰਦੀ ਹੈ, ਜਿਵੇਂ ਕਿ ਪਤ੍ਰਾ ੩੪ (ਅ) ਤੋਂ ੩੬ ਤਕ ਪੂਰਬੀ ਢੰਗ ਦੀ ਗਦਯ ਦੇ ਪ੍ਰਮਾਣ ਮਿਲਦੇ ਹਨ, ਤੇ ਇਹ ਪੁਸਤਕ ਦੇਵ ਨਾਗਰੀ ਅੱਖਰਾਂ ਵਿਚ ਆਗਰੇ ਤੇ ਬੰਬਈ ਤੋਂ ਛਪ ਚੁੱਕੀ ਹੈ।ਇਸ ਪੁਸਤਕ ਦਾ ਲੇਖਕ ਕਵਿ ਲੱਲੂ ਲਾਲ ਆਗਰੇ ਦਾ ਵਸਨੀਕ ਸੀ ਤੇ ਉਸ ਦੀ ਦੂਜੀ ਪੁਸਤਕ ਪ੍ਰੇਮ ਸਾਗਰ, ਜੋ ਨਿਰੋਲ ਅਵਧੀ ਗਦਯ ਵਿਚ ਹੈ, ਹਿੰਦੀ ਸੰਸਾਰ ਵਿਚ ਵਧੇਰੇ ਪ੍ਰਸਿੱਧ ਹੈ।

ਸਮਾਂ - ਸੰਮਤ ੧੮੭੪ ਬਿ.। ਲਿਖਾਰੀ-ਨਾਮਾਲੂਮ।

ਆਰੰਭ—੧ ਓ ਸ੍ਰੀ ਗਣੇਸਾਯ ਨਮਾ । ਸ੍ਰੀ ਗੁਰਵੇ ਨਮਾ । ਅਥ ਮਾਧਵ ਬਿਲਾਸ ਗ੍ਰੰਥ ਲਿਖਯਤੇ ॥ ੧ ॥ ਬਿਘਨ ਹਰਣ ਸਬ ਸੁਖ ਕਰਣ...... (ਪਤ੍ਰਾ ੧)

ਅੰਤ--......ਜਾ ਕੇ ਕਰ ਪਦ ਕੀ ਕੋਮਲਤਾ ਕੇ ਆਗੇ ਪਦਮ ਕੀ ਪਦਵੀ ਕਛੂ ਨਹੀਂ । ਐਸੀ ਚੰਪਾ ਬਰਨੀ ਪਿਕ ਬੈਨੀ ਗਜ ਗੌਨੀ । (ਪਤ੍ਰਾ ੬੩)

ਨੰ: ੨੭੧੧
ਗੁ. ਰਾ. ਦਾ. ਲਾ.

## ੩੮੦ ਏਕਾਦਸੀ ਮਹਾਤਮ

ਲੇਖਕ ਕਵਿ ਤੁਲਸੀ ਦਾਸ ।

ਆਕਾਰ—6"×7¾" ਲਿਖਤ 4½"×6¼" ।

ਵੇਰਵਾ—ਪਤ੍ਰੇ ੧੪੭; ਪ੍ਰਤੀ ਸਫ਼ਾ ੧੫ ਸਤਰਾਂ,ਕਾਗਜ਼ ਦੇਸੀ; ਲਿਖਾਈ ਸਾਧਾਰਣ, ਪਰ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਬਗ਼ੈਰ ਲਕੀਰਾਂ ਦੇ; ਸਿਆਹੀ ਕੱਚੀ ਹੋਣ ਦੇ ਕਾਰਣ ਗੂੰਦ ਚਿਪਕਣ ਕਰਕੇ ਕਈ ਥਾਵੇਂ ਪਤ੍ਰੇ ਖ਼ਰਾਬ ਤੇ ਹਰਫ਼ ਉਡੇ ਤੇ ਫਟੇ ਹੋਏ; ਪੁਸਤਕ ਮੁਕੰਮਲ, ਸਾਦੀ ਜਿਲਦ ਤੇ ਹਾਲਤ ਸਾਧਾਰਣ ।

ਸਮਾਂ—ਸੰਮਤ ੧੮੧੭ ਬਿ: । ਨਕਲ : ਸੰਮਤ ੧੯੧੪ ਬਿ: । ਲ਼ਿਖਾਰੀ- ਚੇਲਾ ਰਾਮ

ਆਰੰਭ—੧ਓ ਸਤਿਗੁਰ ਪ੍ਰਸਾਦਿ । ਅਥ ਹਰਿ ਵਿਰਤੁ ਏਕਾਦਸੀ ਮਘਿਰ ਮਾਸ ਕ੍ਰਿਸਨ ਪਖ ਮਹਾਤਮੁ ਭਾਖਾ ਤੁਲਸੀ ਦਾਸ ਕ੍ਰਿਤ ਲਿਖਯਤੇ ॥ ਦੋਹਰਾ ॥ ਗਣ ਨਾਇਕ ਦਾਇਕ ਸੁਮਤ, ਘਾਇਕ ਅਘ ਸੁਖ ਦੈਨ ।......

(ਪਤ੍ਰਾ ੧)

ਅੰਤ-- ਸਸਿ ਵਸੁ ਸਸਿ ਸਤਿ ਊਪਰੇ ਵੰਦ ਦਿਸਾ ਦੁਇ ਧਾਰ ।
ਨਭ ਮਾਮ ਪਖ ਕ੍ਰਿਸਨ ਮੈਂ, ਵੇਦ ਤਿਥੀ ਸਨਿਵਾਰ ॥ ੩੦ ॥
ਇਤਿ ਸ੍ਰੀ ਹਰਿ ਵਿਰਤ ਪ੍ਰਸੋਤਮ ਮਾਸ ਕ੍ਰਿਸਨ ਪਖ ਪਰਮਾ ਨਾਮੁ ਏਕਾਦ ਸੀ ਮਹਾਤਮੁ ਭਾਖਾ ਤੁਲਿਸੀ ਦਾਸ ਕ੍ਰਿਤਿ ਸੰਪੂਰਨੰ ।.. ... (ਪਤ੍ਰਾ ੧੪੭)

### ਕਿਸੇ ਕਹਾਣੀਆਂ

ਨੰ: ੧੦੮੨
ਗੁ. ਰਾ. ਦਾ. ਲਾ.

## ੩੮੧. ਕਿੱਸਾ ਬਦਰਿ ਮੁਨੀਰ

ਲੇਖਕ—ਮੀਰ ਹਸਨ, ਦਿਹਲਵੀ ।

ਆਕਾਰ— 4½"×7½", ਲਿਖਤ 3¾"×6½" ।

ਵੇਰਵਾ—ਪਤ੍ਰ ੧੧੮; ਪ੍ਰਤੀ ਸਫ਼ਾ ੧੬ ਸਤਰਾਂ, ਕਾਗ਼ਜ਼ ਸਿਆਲ ਕੋਟੀ; ਹਾਸ਼ੀਆ

ਚੌਕੋਰ ਰਗੀਨ ਲਕੀਰਾਂ ਵਾਲਾ; ਸ਼ਿਰਲੇਖ ਤੇ ਸਿਅਰਾਂ ਦੇ ਅੰਕ ਲਾਲ ਸਿਆਹੀ ਨਾਲ ਲਿਖੇ ਹੋਏ; ਲਿਖਤ ਸਾਫ਼ ਅਤੇ ਸ਼ੁੱਧ, ਇਹ ਪੁਸਤਕ ਕਈ ਵੇਰ ਉਰਦੂ ਵਿਚ ਛਪ ਚੁਕੀ ਹੈ ।

ਸਮਾਂ –ਸੰਮਤ ੧੯੯੭ ਬਿ: । ਲਿਖਾਰੀ-ਨਾਮਾਲੂਮ ।

ਆਰੰਭ –੧ਓ ਸਤਿਗੁਰ ਪ੍ਰਸਾਦਿ । ਅਥ ਬਦਰੇ ਮੁਨੀਰ ਲਿਖਜਤੇ ।
ਕਰੂ ਪਹਲੇ ਤੌਹੀਦ ਯਜਦਾ ਰਕਮ । .. (ਪਤ੍ਰਾ ੧)

ਅੰਤ--ਹਸਨ ਆਫਰੀ ਮਰਹਬਾ ਮਰਹਬਾ ।
ਜੁ ਮੁਨਸਿਫ ਸੁਨੇਂਗੇ ਕਹੇਂਗੇ ਸਭੀ ।
ਨ ਐਸੀ ਹੂਈ ਹੈ ਨ ਹੋਗੀ ਕਭੀ ।
ਨਵਿਸਤਾ ਬੁਮਾਨਦ ਸਿਯਾ ਬਰ ਸੁਫੈਦ ।
ਨਵੀਸਿੰਦਾ ਰਾ ਨੇਸਤ ਫਰਦਾ ਉਮੈਦ ॥ ੧ ॥
ਬਇਤਮਾਮ ਰਸੀਦ ॥ ਮਸਨਵੀ ਹਸਨ ॥ ੧ ॥ ਸੰਮਤ ੧੯੯੭ ॥
ਮਿਤੀ ਵਿਸਾਖੋ ਦਿਨ ਚੌਬੀ ਸੰਪੂਰਨ ਹੋਈ ॥ ਵਾਰ ਮੰਗਲ ਥਿਤ ਤ੍ਰੋਦਸੀ ॥
ਭੁਲ ਚੁਕ ਬਖਸਣੀ ॥ (ਪਤ੍ਰਾ ੧੧੭)

ਇਸ ਤੋਂ ਅੱਗੇ ਪਤ੍ਰਾ ੧੧੮ ਤਕ ਇਕ ਇਸ਼ਕੀਆ ਕਬਿਤ ਕਿਸੇ ਕਵੀ ਦਾ ਲਿਖਿਆ ਹੋਇਆ ਹੈ, ਜੋ ਕੁਝ ਨੰਗੇਜ ਭਰਿਆ ਹੈ ।

## ੩੯੨. ਮਾਧਵਨਲ ਕਾਮਕੰਦਲਾ

ਨੰ: ੨੫੫੨
ਕੇਂ. ਸਿੱ. ਅ.

(ਅਧੂਰੀ ਪ੍ਰਤੀ)

**ਲੇਖਕ—ਕਵਿ ਬੁੱਧ ਸਿੰਘ ।**

ਆਕਾਰ—4½"×6", ਲਿਖਤ 3"×4½" ।

ਵੇਰਵਾ—ਪਤ੍ਰ ੨-੮੦; ਪ੍ਰਤੀ ਸਫ਼ਾ ੧੪ ਸਤਰਾਂ; ਕਾਗਜ਼ ਦੇਸੀ, ਪਤਲਾ; ਲਿਖਤ ਬੜੀ ਸਾਫ਼ ਤੇ ਸ਼ੁੱਧ; ਹਾਸ਼ੀਆ ਸਾਦਾ ਲਕੀਰਾਂ ਵਾਲਾ; ਪੁਸਤਕ ਸਜਿਲਦ ਪਰ ਆਦਿ -ਅੰਤ ਦੇ ਪਤ੍ਰ ਗਵਾਚੇ ਹੋਏ ਹੋਣ ਕਰਕੇ ਪੁਸਤਕ ਅਧੂਰੀ ਹੈ ।

ਸਮਾਂ – ਗ਼ਾਲਬਨ ਸੰਮਤ ੧੯੩੭ ਬਿ: । ਲਿਖਾਰੀ -ਨਾਮਾਲੂਮ ।

ਆਰੰਭ—ਚੰਪਕ ਨਾਲਿ ਕੇਲ ਚੰਬੇਲਨਿ, ਬੇਲ ਇਲਾ ਸੁਠ ਐ ਅਬਰਾਈ... ॥੮॥
(ਪਤ੍ਰਾ ੨)

ਅੰਤ- -ਪੁਰਿ ਪੱਟਨ ਨਿਜ ਦੇਸ ਤਜ, ਸਹੇ ਸੁ ਸਨਮੁਖ ਘਾਇ ।

ਕਾਮਾ ਲੈ ਮਾਧਵ ਦਈ, ਧੰਨਿ ਧੰਨਿ ਬਿਕ੍ਰਮ ਰਾਇ ॥ ੪੮ ॥
ਅਥ ਗ੍ਰੰਥ ਜਨਮ ਦੇ...... (ਪਤ੍ਰਾ ੮੦)

੩੮੩. ਕਥਾ ਹੀਰ ਰਾਂਝੇ ਦੀ

ਨੰ: ੯੯੯
ਗੁ. ਰਾ. ਦਾ. ਲਾ.

(ਬਾਰਾਂ ਮਾਹਾਂ ਨੱਥ ਮਲ ਸਮੇਤ)

ਲੇਖਕ--ਕਵਿ ਮੁਕਬਿਲ ।

ਆਕਾਰ—$4\frac{3}{4}'' \times 3''$, ਲਿਖਤ $3\frac{1}{4}'' \times 2\frac{1}{4}''$ ।

ਵੇਰਵਾ-ਪਤ੍ਰ ਹੀਰ ਮੁਕਬਿਲ ੨੮੩, ਬਾਰਾਂ ਮਾਹਾਂ (ਨੱਥ ਮਲ) ੨੮੪-੨੯੫; ਪ੍ਰਤੀ ਸਫ਼ਾ ੫-੬ ਸਤਰਾਂ; ਪਤ੍ਰਾ ੨੧੦ ਕੁਝ ਫਟਿਆ ਹੋਇਆ; ਕਾਗਜ਼ ਦੇਸੀ; ਲਿਖਤ ਸਾਫ਼ ਤੇ ਸ਼ੁੱਧ; ਹਾਸ਼ੀਆ ਰੰਗੀਨ ਲਕੀਰਾਂ ਵਾਲਾ; ਪੁਸਤਕ ਦੇ ਆਦਿ ਅੰਤ ਲਾਲ ਸ਼ਿਆਹੀ ਵੀ ਵਰਤੀ ਹੈ; ਜਿਲਦ ਸਾਧਾਰਣ ।

ਸਮਾਂ—ਸੰਮਤ ੧੮੭੪ ਬਿ: । ਲਿਖਾਰੀ ਭਾਈ ਗੋਪਾਲ ਸਿੰਘ ।

ਆਰੰਭ-ੴ ਸਤਿਗੁਰ ਪ੍ਰਸਾਦਿ । ਅਥ ਹੀਰ ਮੁਕਵਲ ਦੀ ।
ਅਸਕ ਰਬ ਨੂੰ ਆਨ ਮਿਲਾਵਦਾ ਈ,
ਇਸ ਅਸਕ ਦੇ ਵਾਰਨੇ ਜਾਈਏ ਜੀ ... (ਪਤ੍ਰਾ ੧)

ਅੰਤ-ਮੁਕਬਲ ਨਾਉ ਖੁਦਾਇ ਦਾ ਕੀਮੀਆ ਹੈ ;
ਹੋਰ ਸੁੰਞੜਾ ਜਿਕਰ ਖਿਆਲ ਹੈ ਜੀ ॥ ੩੫੫ ॥
ਕਥਾ ਹੀਰ ਰਾਂਝੇ ਦੀ ਸਪੂਰਨ ਹੋਈ ॥ ਸੰਮਤ ੧੮੭੪ ॥ ਮਹੀਨੇ ਮਾਘ ਪ੍ਰਬਸਟੇ ੪ ॥ ਦਿਨ ਬੁਧਵਾਰ, ਥਿਤ ਤਰੁਸਤੀ (ਤ੍ਰੌਦਸੀ) ਲਿਖਤਮ ਗੁਪਾਲ ਸਿਘ ਜੀ । (ਪਤ੍ਰ ੨੮੨-੨੮੩)

(ਅ) ਬਾਰਾਂ ਮਾਹਾਂ ਨਥ ਮਲ ਦਾ

ਆਰਭ -ੴ ਸਤਿਗੁਰ ਪ੍ਰਸਾਦਿ । ਬਾਰਾ ਮਾਹਾਂ ਨਥ ਮਲ ਦਾ ॥ ਦੋਹਰਾ ॥
ਹਰਿ ਸਿਮਰਹੁ ਤੁਮ ਪ੍ਰੇਮ ਕਰ, ਅਵਰ ਨ ਰਾਖਹੁ ਚੀਤ ।...
(ਪਤ੍ਰਾ ੨੮੪)

ਅੰਤ -ਸਭ ਗੋਪੀ ਮਿਲ ਕ੍ਰਿਸਨ ਸੋਂ, ਸਹਸਾ ਦਯੋ ਮਿਟਾਇ ।
ਸਦ ਬਲਹਾਰੀ ਰਾਮ ਕੇ, ਕ੍ਰਿਸਨ ਮਿਲੇ ਸਦ ਭਾਇ ॥ ੧੨ ॥
ਬਾਰਾ ਮਾਹ ਨਥ ਮਲ ਦਾ ਸਪੂਰ(ਣੰ) । (ਪਤ੍ਰਾ ੨੯੫)

—o—

ਅੰਤਿਕਾ-੧

# ਪੁਸਤਕ-ਸੂਚੀ

( ੳ )



( ਅ )

## ( ੲ )



## ( ਸ )

( ਹ )



( ਕ )

( ਖ )



( ਗ )

( ਝ )



( ਟ )



( ਤ )



( ਦ )

( ਫ )



( ਬ )

(ਭ)

(ਮ)

( ਯ )



( ਰ )

# ਲੇਖਕ-ਸੂਚੀ

## ( ਅ )

( ਸ )

(ਹ)

( ਕ )

( ਖ )



( ਗ )

(ਥ)



(ਦ)

( ਪ )



( ਬ )

( ਭ )



( ਮ )

## ( ਰ )

—o—

# ਸ਼ੁੱਧੀ ਪਤ੍ਰ

| ਸਫ਼ਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੧੭ | ੧੭ | | ਰਾਮ-ਸਾਹਿੱਤ |
| ੧੨੭ | ੨੫ | ਸੁੰਦਰ ਦਾਸ | ਸੁੰਦਰ ਬਿਲਾਸ |
| ੧੨੮ | ੧੫ | ਬੰਧ | ਬੰਦੌ |
| ੧੪੩ | ੧੧ | ਚਤੁਰਤ | ਚਤੁਰਥ |
| ੧੪੪ | ੨੬ | ਜਿਸ ਕਰ ਕੇ ਇਹ ਨੁਸਖਾ ਬੜਾ ਅਹਿਮ ਹੈ। | ਇਹ ਵਾਧੂ ਪਾਠ ਹੈ, ਕੱਟ ਦਿਓ। |
| ੧੫੧ | ੨੪ | | ਗੁਰਬਾਣੀ ਤੇ ਸਿੱਖ-ਸਾਹਿਤ |
| ੨੧੭ | ੩੦ | ਆ ਤਮੇ | ਆਤਮੇ |
| ੩੦੪ | ੨੩ | ਸਾਂਬ | ਸਾਹਿਬ |
| ੩੧੩ | ੮ | ਮਾਰੀ | ਅਰਿ |
| ੩੨੦ | ੧੮ | ਹੋਦੇ | ਹੋਏ |
| ੩੫੧ | ੩ | ਮਾਹਿਮਾ | ਮਹਿਮਾ |
| ੩੬੮ | ੪ | ਯਾ | ਤ੍ਰਿਯਾ |
| ੩੮੦ | ੨੭ | ਸਫ਼ੇ ਦਾ ਅੰਕ ਦਾ ੫੮੦ | ੩੮੦ |
| ੪੨੨ | ੫ | ੩੨੮ | ੩੨੯ |
| ੪੫੭ | ੭ | ਰਤਨਦਾਸ | ਰਤਨ ਦਾਮ |
| ,, | ੯ | ਟਹ ਕਨ | ਟਹਕਨ |
| ,, | ੧੦ | ...... | ਆਕਾਰ $6\frac{1}{4}\times$"$4\frac{1}{4}$" |
| ੪੬੪ | ੨੩ | ੬੩੮੮ | ੬੩੮੭ |

## ਸੂਚਨਾ

ਸਫ਼ਾ ੪੬੫ ਦੀ ੧੪ ਵੀਂ ਸਤਰ ਤੋਂ ਅੱਗੇ ਇਹ ਸਤਰਾਂ ਰਹਿ ਗਈਆਂ ਹਨ; ਜੋ ਸੋਧ ਕੇ ਪੜ੍ਹਨ ਦੀ ਖੇਚਲ ਕਰਨੀ —

ਅੰਤ-ਦੋਹਰਾ-ਖਟੁਰਾਗਨ ਅਰੁ ਭਿੰਨ ਬਿਧਿ, ਸੁਰਤ ਕਲਾ ਮਨ ਲਾਇ।
ਬਧ ਪ੍ਰਕਾਸ ਕੋ ਜੋ ਪਢੈ; ਲਹੈ ਅਮਿਤ ਸੁਰ ਭਾਇ ॥ ੯ ॥

ਰਤਨ ਪਦਾਰਥ ਮਨੀ ਗਨ, ਗੁੰਥੀ ਮਾਲ ਬਨਾਇ।
ਬੁਧ ਪ੍ਰਕਾਸ ਕੇ ਮਾਲ ਜਿਮ ਕੰਠ ਕਰੋ ਕਵਿਰਾਇ ॥ ੧੦ ॥
ਇਤਿ ਸ੍ਰੀ ਬੁਧ ਪ੍ਰਕਾਸ ਦਰਪਨ ਭਾਖਾ ਸਮਾਪਤੰ ਸੁਭਮਸਤ ॥੮॥

(ਪਤ੍ਰਾ ੪੯)

(ਅ) ਅਨੇਕ ਅਰਥੀ ਭਾਖਾ (ਨੰਦ ਦਾਸ)

ਆਰੰਭ-- ੧ ਓ ਸ੍ਰੀ ਗਣੇਸਾਯ ਨਮ: । ਅਥ ਅਨੇਕਾ ਅਰਥੀ ਭਾਖਾ ਲਿਖਤੇ ।
ਦੋਹਰਾ ॥ ਜੋ ਪ੍ਰਭੁ ਜੋਤਿ ਮਯਾ ਜਗਤ, ਕਾਰਣ ਕਰਣ ਅਭੇਵ ।
ਬਿਘਨ ਹਰਨ ਸਭ ਸੁਭ ਕਰਨ, ਨਮੋ ਨਰਾਂਤਿਹ ਦੇਵ ॥ ੧ ॥
ਏਕ ਜੁ ਬਸਤ ਅਨੇਕ ਹ੍ਵੈ, ਜਗ ਮਗਾਤ ਜਗ ਧਾਮ ।
ਜਿਮ ਕੰਚਨ ਕੇ ਕੰਕਨੀ, ਕੰਕਨ ਕੁੰਡਲ ਨਾਮ ॥ ੨ ॥
ਉਚਰ ਸਕਤ ਨ ਸਹੰਸ ਕ੍ਰਿਤ; ਐ ਸਮਝਨ ਅਸਮਰਥ ॥
ਤਿਨ ਹਿਤ ਨੰਦ ਸੁਮਤਿ ਜਥਾ, ਭਾਖਾ ਅਨੇਕਾ ਅਰਥ ॥ ੩ ॥

(ਪਤ੍ਰਾ ੪੯)

—o—

ਗੁਰਦੁਆਰਾ ਪ੍ਰਿੰਟਿੰਗ ਪ੍ਰੈਸ, (ਰਾਮਸਰ ਰੋਡ) ਅੰਮ੍ਰਿਤਸਰ ।
ਪ੍ਰਿੰਟਰ-ਸ: ਮਹਿੰਦਰ ਸਿੰਘ, ਗਿਆਨੀ ।